੧ੴ ਸਤਿਗੁਰ ਪ੍ਰਸਾਦਿ ॥




ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ

# ਕਥਾ ਪ੍ਰਮਾਣ ਸਾਗਰ


ਲੇਖਕ :

ਸਿੰਘ ਸਾਹਿਬ ਗਿਆਨੀ ਮੱਲ ਸਿੰਘ

ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ, ਸ੍ਰੀ ਅੰਮ੍ਰਿਤਸਰ।

ਸੰਪਾਦਕ–

ਗਿਆਨੀ ਅਮਰਜੀਤ ਸਿੰਘ ਕਥਾ ਵਾਚਕ *(M.A.Religion)*

ਗੁਰਦੁਆਰਾ ਬਾਬਾ ਗਾਂਧਾ ਸਿੰਘ ਜੀ, ਬਰਨਾਲਾ





ਪ੍ਰਕਾਸ਼ਕ :–

ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

GN_

(.

# ਸਮਰਪਣ

ਇਸ ਪੁਸਤਕ ਦਾ ਸਮਰਪਣ ਬਹੁਤ ਹੀ ਸਤਿਕਾਰ ਯੋਗ

ਦਸ ਗੁਰੂ ਸਾਹਿਬਾਨਾਂ ਦੀਆਂ ਮਾਤਾਵਾਂ!

***ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ॥***

(ਅੰਗ ੩੧੦, ਗਉੜੀ ਕੀ ਵਾਰ ਮ: ੪)

ਤੇ ਸਤਿਗੁਰੂ ਸਾਹਿਬਾਂ ਦੇ ਮਹਿਲ, ਸਾਡੀਆਂ ਜਗਤ ਮਾਤਾਵਾਂ

ਅਤੇ ਉਨ੍ਹਾਂ ਸ਼ਹੀਦ ਸਿੰਘਣੀਆਂ ਸਮੁੱਚੀਆਂ ਮਾਤਾਵਾਂ ਨੂੰ!

ਜਿਨ੍ਹਾਂ ਨੂੰ ਅਸੀਂ ਹਰ ਰੋਜ਼ ਅਰਦਾਸ

ਅੰਦਰ ਯਾਦ ਕਰਦੇ ਹਾਂ।

— ਲੇਖਕ

੧ਓ ਸਤਿਗੁਰ ਪ੍ਰਸਾਦਿ ॥



# ਬਿਨੈ ਅਰੰਭਤਾ

ਉਸ ਕਰਨਹਾਰ ਪ੍ਰਮਾਤਮਾ ਨੇ ਇਸ ਸੰਸਾਰ ਅੰਦਰ ਚਉਰਾਸੀ ਲੱਖ ਜੂਨਾਂ ਪੈਦਾ ਕੀਤੀਆਂ ਹਨ, ਪਰ ਇਨ੍ਹਾਂ ਸਾਰੀਆਂ ਜੂਨਾਂ ਨਾਲੋਂ ਮਨੁੱਖ ਜੂਨ ਨੂੰ ਚੰਗੀ ਉੱਤਮ ਦੱਸਿਆ ਹੈ।

ਇਸ ਭਾਵ ਨੂੰ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਾਰਾਂ ਅੰਦਰ ਇਸ ਤਰ੍ਹਾਂ ਦਰਸਾਇਆ ਹੈ :-

***ਚਉਰਾਸੀਹ ਲਖ ਜੋਨਿ ਵਿਚਿ ਉਤਮੁ ਜਨਮੁ ਸੁ ਮਾਣਸਿ ਦੇਹੀ।***
***ਅਖੀ ਵੇਖਣੁ ਕਰਨਿ ਸੁਣਿ, ਮੁਖਿ ਸੁਭਿ ਬੋਲਣਿ ਬਚਨ ਸਨੇਹੀ।***

(ਵਾਰ ੧, ਪਉੜੀ ੩, ਭਾਈ ਗੁਰਦਾਸ)

ਇਸ ਉੱਤਮ ਜਨਮ ਨੂੰ ਪਾ ਕੇ ਵੀ ਮਨੁੱਖ ਨੂੰ "ਬਿਨ ਬੂਝੇ ਪਸੁ ਢੋਰ" ਕਿਹਾ ਹੈ। ਸਤਿਗੁਰੂ ਜੀ ਨੇ ਤਰਸ ਕਰਕੇ ਮਨੁੱਖ ਨੂੰ ਉੱਤਮ ਜਨਮ ਦੀ ਸੋਝੀ ਬਖ਼ਸ਼ਣ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼ੁਭ ਗੁਣਾਂ ਨਾਲ ਭਰਪੂਰ ਅਮੋਲਕ ਖ਼ਜ਼ਾਨਾ "ਗੁਣਹ ਸੁਖ ਸਾਗਰਾ ਬ੍ਰਹਮ ਰਤਨਾਗਰਾ" ਬਖ਼ਸ਼ਿਆ ਹੈ। ਜਿਸ ਖ਼ਜ਼ਾਨੇ ਨੂੰ ਪਾ ਕੇ ਗੁਰੂ ਸਾਹਿਬ ਜੀ ਨੇ ਆਖਿਆ ਸੀ :-

***ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ਤਾ ਮੇਰੈ ਮਨਿ ਭਇਆ ਨਿਧਾਨਾ ॥***

(ਅੰਗ ੧੮੬)

ਇਸ ਗੁਰਬਾਣੀ ਦੇ ਸਿਧਾਂਤ ਨੂੰ ਸਮਝਣ ਤੇ ਸਮਝਾਉਣ ਵਾਸਤੇ ਸਮੇਂ-ਸਮੇਂ ਗੁਰਮਤਿ ਦੇ ਆਸ਼ੇ ਅਨੁਸਾਰ ਗੁਰਮੁਖਾਂ, ਮਹਾਂਪੁਰਖਾਂ, ਵਿਦਵਾਨਾਂ ਵਲੋਂ ਬਹੁਤ ਸਾਰੇ ਧਾਰਮਿਕ ਗ੍ਰੰਥ ਲਿਖ ਕੇ, ਉਪਰਾਲੇ ਕੀਤੇ ਗਏ ਹਨ, ਜਿਨ੍ਹਾਂ ਨੂੰ ਆਪ ਪੜ੍ਹ ਕੇ ਤੇ ਸੰਗਤ ਵਿਚ ਪੜ੍ਹ ਕੇ ਸੁਣਾਉਣ ਨਾਲ ਪੜ੍ਹਨ ਸੁਨਣ ਵਾਲਿਆਂ ਨੂੰ ਇਸ ਮਨੁੱਖ ਜਨਮ ਦੀ ਸਫਲਤਾ ਪ੍ਰਾਪਤ ਕਰਨ ਦੀ ਸਮਝ ਪੈਂਦੀ ਹੈ। ਜੈਸੇ ਦਸ ਗੁਰੂ ਸਾਹਿਬਾਨਾਂ ਦਾ ਇਤਿਹਾਸ ਅਤੇ ਭਾਈ ਗੁਰਦਾਸ ਜੀ ਦੀ ਰਚਨਾ, ਵਾਰਾਂ ਤੇ ਕਬਿੱਤ ਸਵੱਈਏ ਹਨ। ਭਾਈ ਨੰਦ ਲਾਲ ਜੀ ਦੀ ਸਮੁੱਚੀ ਰਚਨਾ ਅਤੇ ਵੱਖ-ਵੱਖ ਵਿਦਵਾਨਾਂ ਵਲੋਂ ਲਿਖੇ ਗਏ ਗੁਰਬਾਣੀ ਦੇ ਅਰਥ ਸਟੀਕ ਕੀਤੇ ਮਿਲਦੇ ਹਨ। ਸੰਗਤ ਵਿਚ ਪ੍ਰਚਾਰ ਕਰਨ ਵਾਲੇ, ਕਥਾ ਵਾਚਕਾਂ ਤੇ ਪ੍ਰਚਾਰਕਾਂ ਲਈ, ਹਰ ਵਿਸ਼ੇ 'ਤੇ ਬੋਲਣ ਵਾਸਤੇ, ਹਰ ਵਿਸ਼ੇ ਲਈ ਜਾਣਕਾਰੀ ਵਾਸਤੇ ਵੱਖ-ਵੱਖ ਵਿਦਵਾਨਾਂ ਵਲੋਂ ਬਹੁਤ ਗ੍ਰੰਥ ਲਿਖੇ ਗਏ ਹਨ। ਭਾਈ ਕਾਨ੍ਹ ਸਿੰਘ ਜੀ ਦੀ ਰਚਨਾ "ਮਹਾਨ ਕੋਸ਼" ਗੁਰਮਤ ਮਾਰਤੰਡ ਦੋ ਭਾਗ

ਅਤੇ ਗੁਰਮਤਿ ਸੁਧਾਕਰ ਤੇ ਪ੍ਰਭਾਕਰ। ਪੰਡਿਤ ਤਾਰਾ ਸਿੰਘ ਜੀ ਨਰੋਤਮ ਦੀ ਰਚਨਾ ਗੁਰਮਤਿ ਨਿਰਣਯ ਸਾਗਰ ਅਤੇ ਹੋਰ ਬਹੁਤ ਸਾਰੇ ਵਿਦਵਾਨਾਂ ਨੇ ਬਹੁਤ ਹੀ ਵਿਦਵਤਾ ਭਰਪੂਰ ਗ੍ਰੰਥ ਲਿਖੇ ਹਨ, ਜਿਨ੍ਹਾਂ ਦੇ ਪੜ੍ਹਨ ਸੁਣਨ ਨਾਲ ਬਹੁਤ ਸਮਝ ਪੈਂਦੀ ਹੈ ਤੇ ਬੋਲਣ ਵਾਲਿਆਂ ਬਕਤਿਆਂ ਨੂੰ ਖ਼ਾਸ ਕਰਕੇ ਲਾਭ ਪ੍ਰਾਪਤ ਹੁੰਦਾ ਹੈ। ਇਹ ਉਪਰੋਕਤ ਵੱਖ-ਵੱਖ ਲੇਖਕਾਂ ਦੀਆਂ ਰਚਨਾਵਾਂ ਨੂੰ ਪੜ੍ਹ ਕੇ "ਤਿਨ੍ਹਾਂ ਦੇਖ ਮਨ ਚਾਉ ਉਠੰਦਾ" ਦੇ ਸਿਧਾਂਤ ਅਨੁਸਾਰ, ਦਾਸਰੇ ਦੇ ਮਨ ਅੰਦਰ ਭੀ ਵੱਖ-ਵੱਖ ਵਿਸ਼ਿਆਂ 'ਤੇ ਲੇਖ ਪ੍ਰਮਾਣਾਂ ਸਮੇਤ ਲਿਖਣ ਦਾ ਚਾਅ ਪੈਦਾ ਹੋ ਆਇਆ। ਇਸ ਸ਼ੁਭ ਉਮਾਹ-ਚਾਅ ਨੂੰ ਗੁਰੂ ਰਾਮਦਾਸ ਜੀ ਨੇ ਕਿਰਪਾ ਕਰਕੇ "ਖਲ ਚਤੁਰ ਬਕੀਤਾ" ਦੇ ਅਨੁਸਾਰ ਬਣਾ ਕੇ ਪੂਰਾ ਕਰਾਇਆ ਹੈ। ਵੱਖ-ਵੱਖ ਲੇਖਕਾਂ ਦੇ ਲਿਖੇ ਗ੍ਰੰਥ ਜਿਨ੍ਹਾਂ ਦਾ ਜ਼ਿਕਰ ਕੀਤਾ ਗਿਆ ਹੈ, ਉਨ੍ਹਾਂ ਦੇ ਹੁੰਦਿਆਂ, ਇਸ ਦਾਸ ਦੇ ਲਿਖੇ "ਕਥਾ ਪ੍ਰਮਾਣ ਸਾਗਰ" ਦੀ ਕੋਈ ਲੋੜ ਨਹੀਂ ਸੀ, ਪਰ ਦਾਸ ਨੇ ਤਾਂ "ਹਰਿ ਜਸੁ ਲਿਖਹਿ ਲਾਇ ਭਾਵਨੀ ਸੇ ਹਸਤ ਪਵਿਤਾ॥" ਆਪਣੇ ਹੱਥ ਤੇ ਜੀਵਨ ਦੀ ਸਫਲਤਾ ਲਈ ਇਹ ਯਤਨ ਕੀਤਾ ਹੈ। ਇਸ ਪੁਸਤਕ ਅੰਦਰ ਜਿਨ੍ਹਾਂ ਵਿਸ਼ਿਆਂ 'ਤੇ ਸਾਨੂੰ ਬੋਲਣ ਦੀ ਹਰ ਰੋਜ਼ ਜਾਂ ਫਿਰ ਖ਼ਾਸ ਪਵਿੱਤਰ ਦਿਹਾੜਿਆਂ ਤੇ ਲੋੜ ਪੈਂਦੀ ਹੈ, ਉਹ ਸਾਰੇ ਵਿਸ਼ਿਆਂ 'ਤੇ ਲੇਖ ਲਿਖੇ ਗਏ ਹਨ ਤਾਂ ਕਿ ਬੋਲਣ ਵਾਲਿਆਂ ਬਕਤਿਆਂ ਨੂੰ ਸੁਖੈਣ ਹੋ ਜਾਵੇ। ਜਿਸ ਤਰ੍ਹਾਂ ਹਰ ਕੋਈ ਵਿਦਵਾਨ ਬਕਤਾ ਆਪਣੇ ਬੋਲਣ ਵਾਸਤੇ, ਆਪਣੀ ਨੋਟ ਬੁੱਕ ਲਾ ਕੇ ਉਸ ਅੰਦਰ ਖ਼ਾਸ-ਖ਼ਾਸ ਗ੍ਰੰਥਾਂ ਵਿਚੋਂ ਚੋਣਵੇਂ ਸ਼ਬਦ, ਪ੍ਰਮਾਣ ਵੱਖ-ਵੱਖ ਵਿਸ਼ਿਆਂ ਨਾਲ ਸੰਬੰਧਿਤ ਨੋਟ ਕਰ ਲੈਂਦਾ ਹੈ, ਤਾਂਕਿ ਬੋਲਨ ਸਮੇਂ ਉਸ ਨੂੰ ਸੌਖ ਹੋ ਜਾਵੇ, ਇਵੇਂ ਦਾਸ ਦੀਆਂ ਲਿਖੀਆਂ ਪੁਸਤਕਾਂ ਵੀ, ਇਕ ਦਾਸ ਦੀ ਨੋਟ ਬੁੱਕ ਦੀ ਤਰ੍ਹਾਂ ਹੀ ਹਨ। ਇਸ ਵਿਚ ਵਾਧਾ ਇਹ ਹੈ ਕਿ "ਭਾ. ਚਤਰ ਸਿੰਘ ਜੀਵਨ ਸਿੰਘ" ਫ਼ਰਮ ਵਾਲਿਆਂ ਨੇ ਇਸ ਨੂੰ ਛਾਪੇ ਦਾ ਰੂਪ ਦੇ ਕੇ ਪੁਸਤਕਾਂ ਦੇ ਰੂਪ ਵਿਚ ਪ੍ਰਕਾਸ਼ਤ ਕਰ ਦਿੱਤਾ ਹੈ। ਆਸ ਹੈ ਕਿ ਪਰਉਪਕਾਰੀ ਵਿਦਵਾਨ ਬਕਤੇ ਅਤੇ ਸੁਘੜ ਵਿਦਿਆਰਥੀ ਤੇ ਹੋਰ ਸੱਜਣ, ਦਾਸ ਦੀ ਸਾਧਾਰਣ ਸ਼ਬਦਾਵਲੀ ਬੋਲੀ ਸ਼ੈਲੀ ਲੇਖਣੀ ਨੂੰ ਪ੍ਰਵਾਨ ਕਰਨਗੇ, ਕਿਉਂਕਿ ਦਾਸ ਤਾਂ :-

***ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ॥***
***ਪ੍ਰਣਵਤਿ ਨਾਨਕ ਤਿਨ ਕੀ ਸਰਣਾ ਜਿਨ ਤੂ ਨਾਹੀ ਵੀਸਰਿਆ॥***

(ਰਹਰਾਸਿ ਸਾਹਿਬ)

ਗੁਰੂ ਨਾਨਕ ਨਾਮ ਲੇਵਾ

ਸਮੂਹ ਸੰਗਤਾਂ ਦਾ ਦਾਸ

ਮੱਲ ਸਿੰਘ

ਗ੍ਰੰਥੀ ਸੱਚਖੰਡ, ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ

# ਤਤਕਰਾ

# ਦਇਆ

ਦਇਆ (ਸੰ: ਸੰਸਕ੍ਰਿਤ, ਦਯਾ) ਤਰਸ, ਮਿਹਰ, ਕ੍ਰਿਪਾ।

***ਧੌਲ ਧਰਮੁ ਦਇਆ ਕਾ ਪੂਤ***

(ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼, ਭਾ: ਵੀਰ ਸਿੰਘ)

ਦਇਆ, ਸੰ, ਦਯਾ, ਸੰਗਯਾ—ਦੂਸਰੇ ਦੇ ਦੁੱਖ ਨੂੰ ਦੇਖ ਕੇ ਚਿੱਤ ਦੇ ਦ੍ਰਵਣ ਦਾ ਭਾਵ, ਕਰੁਣਾ, ਰਹਮ, *"ਸਤਿ ਸੰਤੋਖ ਦਇਆ ਕਮਾਵੈ"*

(ਮਹਾਨ ਕੋਸ਼)

ਦਇਆ ਦਾ ਧਰਮ ਨਾਲ ਗੂੜ੍ਹਾ ਸੰਬੰਧ ਹੈ। ਇਸੇ ਕਰਕੇ ਤੁਲਸੀ ਜੀ ਨੇ ਕਿਹਾ ਹੈ ਕਿ ਧਰਮ ਦਾ ਬੀਜ (ਮੂਲ) ਦਇਆ ਹੈ, ਪਰ ਨਾਲ ਹੀ ਦੱਸਿਆ ਹੈ ਕਿ ਪਾਪ ਦਾ ਮੂਲ ਅਹੰਕਾਰ ਹੈ :-

***ਦਇਆ ਧਰਮ ਕੋ ਮੂਲ ਹੈ ਪਾਪ ਮੂਲ ਅਭਿਮਾਨ।***
***ਤੁਲਸੀ ਦਇਆ ਨ ਛੋਡੀਐ ਜਬ ਲਗ ਘਟਿ ਮਹਿ ਪ੍ਰਾਨ।*** (ਤੁਲਸੀ ਦਾਸ)

ਇਸ ਲਈ ਦਇਆ ਵਿਚੋਂ ਧਰਮ ਪੈਦਾ ਹੋਇਆ ਹੈ ਅਤੇ ਧਰਮ ਵਿਚੋਂ ਸੰਤੋਖ। ਇੰਝ ਕਹਿ ਲਉ ਕਿ ਦਇਆ ਮਾਂ ਹੈ, ਸੰਤੋਖ ਪਿਤਾ ਹੈ। ਦਇਆ ਵਿਚੋਂ ਸੇਵਾ ਦਾ ਜਨਮ ਹੁੰਦਾ ਹੈ ਅਤੇ ਸੰਤੋਖ ਵਿਚੋਂ ਸਿਮਰਨ ਦਾ। ਜਿਉਂ-ਜਿਉਂ ਮਨੁੱਖ ਸੇਵਾ ਵਿਚ ਲੀਨ ਹੁੰਦਾ ਹੈ ਤੇ ਨਾਲ-ਨਾਲ ਸਿਮਰਨ ਕਰਦਾ ਹੈ, ਤਾਂ ਧਰਮ ਨੂੰ ਇਕ ਸ਼ਿੰਗਾਰ ਮਿਲ ਜਾਂਦਾ ਹੈ। ਧਰਮ ਵਿਚੋਂ ਦਇਆ ਤੇ ਸਿਮਰਨ ਕੱਢ ਦੇਈਏ ਤਾਂ ਸਿਮਰਨ ਤੋਂ ਸੱਖਣੇ ਧਰਮੀ ਅਖਵਾਉਣ ਵਾਲੇ ਮਨੁੱਖ ਕੋਲੋਂ ਵੈਰ ਵਿਰੋਧ ਦੇ ਭੇਦ ਦੀ ਸੜਾਂਦ ਆਉਣ ਲੱਗ ਪੈਂਦੀ ਹੈ। ਦਇਆ ਤੋਂ ਬਿਨਾਂ ਕੀਤੀ ਗਈ ਸੇਵਾ ਵਪਾਰ ਹੈ, ਇਕ ਰਾਜਨੀਤੀ ਹੈ। ਰਾਜਨੀਤਿਕ ਲੋਕ ਵੀ ਇਹ ਆਖ ਕੇ ਠੱਗਦੇ ਹਨ ਕਿ ਮੈਂ ਦੇਸ਼ ਕੌਮ ਦੀ ਸੇਵਾ ਕਰਨੀ ਹੈ। ਰਾਜਨੀਤਿਕ ਦੀ ਸੇਵਾ ਵਿਚ ਸੁਆਰਥ ਹੈ। ਦਇਆਲੂ ਦੀ ਸੇਵਾ ਵਿਚ ਅਨੰਦ ਹੈ। ਦਇਆ ਤੋਂ ਜੋ ਸੇਵਾ ਨਿਕਲਦੀ ਹੈ, ਉਹ ਸੇਵਾ ਅੱਗੇ ਅਨੰਦ ਨੂੰ ਜਨਮ ਦਿੰਦੀ ਹੈ। ਸੰਤੋਖ ਤੋਂ ਬਿਨਾਂ ਸਿਮਰਨ ਵੀ ਇਕ ਪਖੰਡ ਬਣ ਜਾਂਦਾ ਹੈ। ਉਹ ਪਖੰਡ ਹੰਕਾਰ ਨੂੰ ਜਨਮ ਦਿੰਦਾ ਹੈ। ਜਿਹੜੀ ਦਇਆ ਸੇਵਾ ਨੂੰ ਜਨਮ ਨਾ ਦੇ ਸਕੇ, ਉਹ ਬਾਂਝ ਹੈ। ਜੈਨੀ ਸਾਧੂਆਂ ਕੋਲ ਬਾਂਝ ਦਇਆ ਹੈ। ਉਹਨਾਂ ਦੀ ਦਇਆ ਸੇਵਾਹੀਨ ਹੈ।

ਜੈਨੀ ਮੁਨੀ ਅਕਸਰ ਅਹੰਕਾਰੀ ਦੇਖੇ ਗਏ ਹਨ। ਹੰਕਾਰ ਪਾਪਾਂ ਦਾ ਮੂਲ ਹੈ। ਗੁਰਦੇਵ ਨੇ ਐਸੀ ਪਖੰਡ ਵਾਲੀ ਦਇਆ ਦਾ ਖੰਡਨ ਕਰਦਿਆਂ ਪਾਵਨ ਬਾਣੀ ਵਿਚ ਕਿਹਾ ਹੈ :-

I_S

***ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ॥***
***ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ॥***
***ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ॥..***
***ਲਕੀ ਕਾਸੇ ਹਥੀ ਫੁੰਮਣ ਅਗੌ ਪਿਛੀ ਜਾਹੀ॥***

(ਅੰਗ ੧੪੯)

ਦਇਆ ਤੋਂ ਸੱਖਣੇ ਨਿਰਦਈ ਮਨੁੱਖ ਸੰਸਾਰ ਵਿਚ ਮਨੁੱਖਾ ਜਨਮ ਲੈ ਕੇ ਵੀ ਕਦੀ ਕੋਈ ਚੰਗਾ ਕੰਮ ਨਹੀਂ ਕਰਦੇ। ਅਜਿਹੇ ਮਲੀਨ ਬੁੱਧੀ ਵਾਲੇ ਮਨੁੱਖਾਂ ਦੇ ਮਨ ਸਦਾ ਨਫ਼ਰਤ, ਜ਼ੁਲਮ, ਅਨਿਆ ਆਦਿ ਔਗੁਣਾਂ ਨਾਲ ਭਰੇ ਰਹਿੰਦੇ ਹਨ। ਇਥੋਂ ਤੱਕ ਕਿ ਅਜਿਹੇ ਅਭਾਗੇ ਮਨੁੱਖ ਸਤਿਸੰਗਤ ਵਿਚ ਜਾ ਕੇ ਵੀ ਕਦੀ ਪ੍ਰਭੂ ਨਾਲ ਨਹੀਂ ਜੁੜਦੇ ਭਾਵ ਉਨ੍ਹਾਂ ਦੇ ਮਨ ਅੰਦਰ ਸਤਿਸੰਗਤ ਕਰਨ ਦਾ ਕੋਈ ਸ਼ੌਕ ਪੈਦਾ ਹੀ ਨਹੀਂ ਹੁੰਦਾ।

***ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ॥***
***ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ॥***

(ਅੰਗ ੧੨੫੩)

ਜਿਸ ਪ੍ਰਾਣੀ ਨੇ ਨਾ ਤਾਂ ਸਿਮਰਨ ਕੀਤਾ ਹੈ ਅਤੇ ਨਾ ਹੀ ਕਿਸੇ 'ਤੇ ਦਇਆ ਕੀਤੀ ਹੈ ਤਾਂ ਅੰਤ ਵੇਲੇ ਉਸ ਨੂੰ ਜਮ ਦੀ ਮਾਰ ਹੀ ਸਹਿਣੀ ਪਵੇਗੀ। ਮਰਨ ਵੇਲੇ ਦੁੱਖ ਹੀ ਭੋਗਣੇ ਪੈਣਗੇ। ਅਜਿਹਾ ਪ੍ਰਾਣੀ ਧਰਮਰਾਜ ਦੀ ਦਰਗਾਹ ਵਿਚ ਕੀ ਮੂੰਹ ਲੈ ਕੇ ਜਾਵੇਗਾ। ਆਪ ਜੀ ਅਖ਼ੀਰ ਵਿਚ ਇਸ ਗੱਲ ਦਾ ਨਿਸਤਾਰਾ ਕਰਦੇ ਹੋਏ ਫ਼ੁਰਮਾ ਰਹੇ ਹਨ ਕਿ ਸਾਧ ਸੰਗਤ ਕੀਤਿਆਂ ਭਵ-ਸਾਗਰ ਤੋਂ ਤਰਿਆ ਜਾ ਸਕਦਾ ਹੈ :-

***ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ॥੨॥***
***ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੈ ਜਾਹਿਗਾ॥***
***ਕਹਤੁ ਕਬੀਰੁ ਸੁਨਹੁ ਰੇ ਸੰਤਹੁ ਸਾਧਸੰਗਤਿ ਤਰਿ ਜਾਂਹਿਗਾ॥੩॥੧॥***

(ਅੰਗ ੧੧੦੬)

ਪ੍ਰਭੂ ਹਿਰਦੇ ਘਰ ਵਿਚ ਵਸਾਉਣ ਨਾਲ ਧਰਮ ਤੇ ਦਇਆ ਦੋਨੋਂ ਹੀ ਮਨੁੱਖ ਅੰਦਰ ਆ ਵੱਸਦੇ ਹਨ, ਜਿਸ ਸਦਕਾ ਅੰਤਰ-ਆਤਮਾ ਫਿਰ ਖ਼ੁਸ਼ੀ ਤੇ ਖੇੜੇ ਨਾਲ ਭਰਪੂਰ ਹੋ ਜਾਂਦਾ ਹੈ :-

***ਕਹਤੁ ਕਬੀਰੁ ਸੁਨਹੁ ਰੇ ਸੰਤਹੁ ਧਰਮੁ ਦਇਆ ਕਰਿ ਬਾੜੀ॥***

(ਅੰਗ ੯੭੦)

*ਅਥਵਾ :- ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥*
*ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ॥*

(ਸ਼ਬਦ ਹਜ਼ਾਰੇ ਪਾ: ੧੦)

GN_

(੧

*ਅਥਵਾ :- ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹ ਏਕ ਪਛਾਨੈ॥*
*ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ॥*

(੩੩ ਸੈਵਯੇ, ਸ੍ਰੀ ਮੁਖਵਾਕ ਪ: ੧੦)

ਦਇਆ ਅਤੇ ਧਰਮ ਵਰਗੇ ਗੁਣ ਭਾਗਾਂ ਵਾਲੇ ਪ੍ਰਾਣੀ ਨੂੰ ਨਸੀਬ ਹੁੰਦੇ ਹਨ :-

*ਦਇਆ ਧਰਮੁ ਤਪੁ ਨਿਹਚਲੋ ਜਿਸੁ ਕਰਮਿ ਲਿਖਾਧਾ॥*

(ਅੰਗ ੧੧੦੧)

*ਅਥਵਾ :- ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ॥*

(ਅੰਗ ੧੨੪੫)

ਇਸ ਕਰਕੇ ਜਿੱਥੇ ਦਇਆ ਹੈ, ਉਥੇ ਸੇਵਾ ਹੈ। ਜਿੱਥੇ ਸੇਵਾ ਹੈ, ਉਥੇ ਧਰਮ ਹੈ। ਜਿੱਥੇ ਧਰਮ ਹੈ, ਉਥੇ ਸੰਤੋਖ ਹੈ। ਜਿੱਥੇ ਸੰਤੋਖ ਹੈ, ਉਥੇ ਸਿਮਰਨ ਹੈ। ਜਿੱਥੇ ਸਿਮਰਨ ਹੈ, ਉਥੇ ਅਕਾਲ ਪੁਰਖ ਆਪ ਹੈ। ਅਸਲ ਵਿਚ ਦਇਆ ਦਾ ਸੋਮਾ ਪੂਰਨ ਪ੍ਰਮਾਤਮਾ ਤੇ ਪ੍ਰਮਾਤਮਾ ਦਾ ਸਰੂਪ ਗੁਰੂ ਸਾਹਿਬ ਜੀ ਹਨ। ਸੋ ਪ੍ਰਮਾਤਮਾ ਰਹਿਮਤਾਂ ਦਾ ਭੰਡਾਰ ਅਤੇ ਸਭ ਜੀਆਂ ਦੀ ਪਾਲਣਾ ਕਰਨ ਵਾਲਾ ਹੈ :-

*ਦਇਆਲ ਏਕ ਭਗਵਾਨ ਪੁਰਖਹ ਨਾਨਕ ਸਰਬ ਜੀਅ ਪ੍ਰਤਿਪਾਲਕਹ॥*

(ਅੰਗ ੧੩੫੫)

*ਅਥਵਾ :- ਤੂ ਅਗਮ ਦਇਆਲ ਦਇਆ ਪਤਿ ਦਾਤਾ ਸਭ ਦਇਆ ਧਾਰਿ ਰਖਿ ਲੀਜੈ॥*
*ਸਰਬ ਜੀਅ ਜਗਜੀਵਨੁ ਏਕੋ ਨਾਨਕ ਪ੍ਰਤਿਪਾਲ ਕਰੀਜੈ॥*

(ਅੰਗ ੧੩੨੬)

ਭਾਵ ਦਇਆਵਾਨ ਪ੍ਰਭੂ ਦਾ ਕੋਈ ਅੰਤ ਨਹੀਂ ਪਾ ਸਕਦਾ। ਉਹ ਅਪਹੁੰਚ ਹੈ। ਸਭ 'ਤੇ ਦਇਆ ਕਰਨ ਵਾਲਾ ਤੇ ਸਭ ਦਾ ਰਖਵਾਲਾ ਹੈ। ਜਗਤ ਦੇ ਸਾਰੇ ਜੀਵਾਂ ਦਾ ਉਹ ਮਾਲਕ ਹੈ, ਆਸਰਾ ਹੈ ਅਤੇ ਸਾਰਿਆਂ ਦੀ ਪਾਲਣਾ ਕਰਨ ਵਾਲਾ ਹੈ। ਮਾਲਕ ਪ੍ਰਭੂ ਦੇ ਕੀਤੇ ਹੋਏ ਜੀਵਾਂ ਲਈ ਵੀ ਦਇਆ ਦੇ ਧਾਰਨੀ ਹੋਣਾ ਬੜਾ ਜ਼ਰੂਰੀ ਹੈ। ਜੇਕਰ ਸੰਸਾਰ ਵਿਚੋਂ ਦਇਆ ਉੱਡ ਜਾਵੇ ਤਾਂ ਇਹ ਸੰਸਾਰ ਨਰਕ ਬਣ ਕੇ ਰਹਿ ਜਾਵੇ। ਮਨੁੱਖ ਅਧਰਮੀ ਬਣ ਕੇ ਲੁੱਟ-ਖਸੁੱਟ ਦੁਆਰਾ ਸੱਚੇ ਦੀ ਕੋਠੜੀ ਨੂੰ ਅਤਿਆਚਾਰਾਂ ਅਤੇ ਅਪਰਾਧਾਂ ਦਾ ਅਖਾੜਾ ਬਣਾ ਦੇਵੇ, ਪ੍ਰੰਤੂ ਦਇਆ ਦੇ ਹੁੰਦਿਆਂ ਧਰਮ ਸਦਾ ਕਾਇਮ ਰਹੇਗਾ, ਕਿਉਂਕਿ ਦਇਆ ਤੋਂ ਹੀ ਧਰਮ

ਪ੍ਰਫੁੱਲਤ ਹੁੰਦਾ ਹੈ :-

***ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥***

(ਅੰਗ ੩)

A_S

)

ਪ੍ਰਭੂ ਸਾਡੇ ਸਾਰਿਆਂ ਦਾ ਰਖਵਾਲਾ ਹੈ। ਉਸ ਦਾ ਸਾਰਿਆਂ 'ਤੇ ਮਿਹਰ ਦਾ ਹੱਥ ਹੈ। ਉਹ ਦਇਆ ਦਾ ਸਾਗਰ ਹੈ। ਉਸ ਦਾ ਹਿਰਦਾ ਬੜਾ ਵਿਸ਼ਾਲ ਹੈ। ਗੁਰੂ ਅਰਜਨ ਦੇਵ ਜੀ ਪ੍ਰਭੂ-ਪਿਤਾ ਪਾਸੋਂ ਦਇਆ ਦੀ ਜਾਚਨਾ ਕਰਦੇ ਹੋਏ ਫ਼ੁਰਮਾ ਰਹੇ ਹਨ :-

***ਦਇਆ ਕਰਹੁ ਠਾਕੁਰ ਪ੍ਰਭ ਮੇਰੇ ॥ ਗੁਣ ਗਾਵੈ ਨਾਨਕੁ ਨਿਤ ਤੇਰੇ ॥***

(ਅੰਗ ੧੧੪੪)

ਭਾਈ ਗੁਰਦਾਸ ਜੀ ਨੇ ਪਹਿਲਾ ਦ੍ਰਿਸ਼ਟਾਂਤ ਦੇ ਕੇ ਫੇਰ ਸਤਿਗੁਰੂ ਸਾਹਿਬ ਜੀ ਦੀ ਦਇਆ ਦਾ ਜ਼ਿਕਰ ਕੀਤਾ ਹੈ ਕਿ ਗੁਰੂ ਜੈਸੀ ਦਇਆ ਕਿਸੇ ਦੇਵਤੇ ਵਿਚ ਨਹੀਂ ਹੈ।

***ਆਂਬ ਕੀ ਸਧਰ ਕਤ ਮਿਟਤ ਆਂਬਲੀ ਖਾਏ,***
***ਪਿਤਾ ਕੌ ਪਿਆਰੁ ਨ ਪਰੌਸੀ ਪਹਿ ਪਾਈਐ ॥***
***ਸਾਗਰ ਕੀ ਨਿਧਿ ਕਤ ਪਾਈਅਤ ਪੋਖਰ ਮੈ,***
***ਦਿਨਕਰਿ ਸਰਿ ਦੀਪ ਜੋਤਿ ਨ ਪੁਜਾਈਐ ॥***
***ਇੰਦ੍ਰ ਬਰਖਾ ਸਮਾਨ ਪੁਜਸਿ ਨ ਕੂਪ ਜਲ,***
***ਚੰਦਨ ਸੁਬਾਸ ਨ ਪਲਾਸ ਮਹਿਕਾਈਐ ॥***
***ਸ੍ਰੀ ਗੁਰ ਦਇਆਲ ਕੀ ਦਇਆ ਨ ਆਨ ਦੇਵ ਮੈ,***
***ਜਉ ਖੰਡ ਬ੍ਰਹਮੰਡ ਉਦੈ ਅਸਤ ਲਉ ਧਾਈਐ ॥ ੪੭੨ ॥***

(ਕਬਿੱਤ ਸਵੱਯੇ ਭਾ: ਗੁਰਦਾਸ ਜੀ)

☆☆☆

# ਧਰਮ

'ਧਰਮ' ਸ਼ਬਦ ਸੰਸਕ੍ਰਿਤ ਭਾਸ਼ਾ ਦਾ ਹੈ। ਧਾਤੂ ਧ੍ਰੀ=ਸਹਾਰਾ ਦੇਣਾ, ਧਾਰਣਾ। ਧਰਮ ਦੇ ਅਰਥ ਇਹ ਵੀ ਹਨ, ਸੁਭਾਵ, ਗੁਣ, ਮਰਯਾਦਾ, ਫਰਜ਼, ਨੇਕੀ, ਮੱਤ, ਮਜ਼ਹਬ, ਜੋ ਆਪੋ ਆਪਣੇ ਧਾਰਮਿਕ ਤਰੀਕੇ ਨਾਲ ਕਰਨੇ ਉਚਿਤ ਹਨ। ਜੈਮਨੀ ਲਿਖਦਾ ਹੈ— ਨੰਦਨ : ਲਕਸ਼ਣੋ ਅਰਥੋ : ਧਰਮ। ਧਰਮ ਦਾ ਅਰਥ ਇਹ ਹੈ ਕਿ ਜਿਸ ਤੋਂ (ਸ਼ਾਸਤ੍ਰ ਆਦਿ ਦੀ) ਆਗਿਆ ਦਾ ਲੱਛਣ ਪ੍ਰਤੀਤ ਹੋਵੇ। ਧਰਮ ਦਾ ਸਰੂਪ ਇਹ ਹੈ— ਯਤੋ ਅਭ ਉਦਯ ਨੇਹ ਸ੍ਰੇਯ ਸਿਧਿ ਸਾ ਧਰਮ: ਅਰਥਾਤ ਜਿਸ ਤੋਂ ਪ੍ਰਗਟ ਹੋਵੇ ਮੋਖ ਦੀ ਸਿੱਧੀ ਉਹ ਹੈ ਧਰਮ।

## ਧਰਮ ਦੋ ਪ੍ਰਕਾਰ ਦਾ ਹੈ

੧. ਸਾਧਾਰਣ ਧਰਮ ਅਤੇ ੨. ਅਸਾਧਾਰਣ ਧਰਮ।

ਸਾਧਾਰਣ ਧਰਮ ਹੈ ਆਪਣੇ ਇਸ਼ਟ ਦੇਵ ਦੇ ਅਨੁਸਾਰ ਚਲਣਾ ਅਤੇ ਆਪਣੇ ਇਸ਼ਟ ਗੁਰੂ ਦੇ ਹੁਕਮ ਨੂੰ ਮੰਨਣਾ। ਆਸਾਧਾਰਣ ਧਰਮ ਉਸ ਨੂੰ ਕਹਿੰਦੇ ਹਨ, ਜੋ ਕੁਲ ਦੁਨੀਆਂ ਦਾ ਸਾਂਝਾ ਹੋਵੇ, ਜੈਸੇ ਪ੍ਰਮਾਤਮਾ ਦੀ ਬੰਦਗੀ ਕਰਨੀ ਇਹ ਸਮੁੱਚੀ ਮਨੁੱਖਤਾ ਦਾ ਧਰਮ ਹੈ। ਧਰਮ ਦੇ ਦਸ ਚਿੰਨ੍ਹ ਵੀ ਪੰਡਿਤ ਹਰਿਦਿਆਲ ਜੀ ਨੇ ਕਥਨ ਕੀਤੇ ਹਨ :-

***ਖਿਮਾ ਅਹਿੰਸਾ, ਦਯਾ, ਮ੍ਰਿਦੁ, ਸਤ ਬਚਨ, ਤਪ, ਦਾਨ।***
***ਸੀਲ, ਸੌਚ, ਤ੍ਰਿਸ਼ਨਾ ਬਿਨਾ, ਧਰਮ ਲਿੰਗ ਦਸ ਜਾਨ।***

(ਸਾਰਕੁਤਾਵਲੀ)

ਅਤੇ ਧਰਮ ਬਾਰੇ ਹੋਰ ਵੀ ਪੰਡਿਤ ਹਰਿਦਿਆਲ ਜੀ ਨੇ ਜ਼ਿਕਰ ਕੀਤਾ ਹੈ :-

***ਧਰਮ ਸਰਬ ਸੁਖ ਖਾਨਿ ਜਾਨ ਸਭ ਕੌ ਹਿਤਕਾਰੀ।***
***ਧਰਮ ਧਰੇ ਬੁਧਿਮਾਨ ਨਿਰੰਤਰ ਚਿਤ ਮਝਾਰੀ।***
***ਧਰਮ ਸਰਬ ਸੁਖ ਹੇਤੁ ਨਿਖਲ ਕਿਲ ਕਲਮਲ ਖੋਵਤ।***
***ਤੀਨ ਦੇਵ ਕੇ ਦੇਸ਼ ਧਰਮ ਕਰ ਪ੍ਰਾਪਤ ਹੋਵਤ।***
***ਦਸ ਅਸਟ ਨਰਕ ਕੁਸ਼ਟਨ ਵਿਖੇ ਧਰਮ ਬਿਮੁਖ ਨਰ ਨੀਤ ਗਮ।***

***ਹੈ ਧਰਮ ਸਾਰ ਸੰਸਾਰ ਮੈਂ ਤਾਂਤੇ ਧਰਮ ਨਮਾਮਿ ਮਮ।***

(ਸਾਰਕੁਤਾਵਲੀ ਅਧਿਆਇ ੧ ਅੰਗ ੧੯)

ਗੁਰਬਾਣੀ ਵਿਚ ਧਰਮ ਕੀ ਪੌੜੀ ਵੀ ਕਹਿਆ ਹੈ :-

***ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ॥***

(ਅੰਗ ੬੨੨)

ਐਸੇ ਧਰਮੀ ਪੁਰਸ਼ਾਂ ਲਈ ਹਜ਼ੂਰ ਦੇ ਇਹ ਵੀ ਬਚਨ ਹਨ :-

***ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ॥*** (ਅੰਗ ੮੯)

***ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ॥***
***ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ॥***

(ਅੰਗ ੧੩੭੨)

***ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ॥***
***ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ॥***

(ਅੰਗ ੧੩੭੭)

***ਨਹ ਬਿਲੰਬ ਧਰਮੰ ਬਿਲੰਬ ਪਾਪੰ॥ ਦ੍ਰਿੜੰਤ ਨਾਮੰ ਤਜੰਤ ਲੋਭੰ॥***
***ਸਰਣਿ ਸੰਤੰ ਕਿਲਬਿਖ ਨਾਸੰ ਪ੍ਰਾਪਤੰ ਧਰਮ ਲਖ੍ਹਿਣ॥***

(ਅੰਗ ੧੩੫੪)

ਸੰਸਾਰ ਵਿਚ ਧਰਮ ਦੇ ਧਾਰਨ ਵਾਲਾ ਮਨੁੱਖ ਸੋਭਦਾ ਹੈ। ਸ਼ਾਸਤ੍ਰਾਂ ਦਾ ਕਥਨ ਹੈ, ਚੰਦ੍ਰਮਾ ਤੋਂ ਬਿਨਾਂ ਜੈਸੇ ਰਾਤਰੀ ਸੋਭਦੀ ਨਹੀਂ, ਕੰਵਲ ਫੁੱਲ ਤੋਂ ਬਿਨਾਂ ਤਲਾਬ ਸੋਭਦਾ ਨਹੀਂ, ਤੈਸੇ ਜੀਵ ਵੀ ਧਰਮਹੀਣ ਜਗਤ ਅੰਦਰ ਸੋਭਦਾ ਨਹੀਂ ਹੈ।

***ਇੰਦ ਬਿਨਾ ਜਿਉ ਮੰਦ ਨਿਸ, ਮੰਦ ਕੰਜ ਬਿਨ ਤਾਲ।***
***ਜੀਵ ਮੰਦ ਤਿਉ ਧਰਮ ਬਿਨ, ਤਾਤੇ ਧਰਮ ਨਾ ਟਾਲ।***

(ਸਾਰਕੁਤਾਵਲੀ ਅਧਿਆਇ ਅੰਗ ੨੪)

ਧਰਮ ਤੋਂ ਮੁਰਾਦ ਇਹ ਵੀ ਹੈ ਕਿ ਜਿਸ ਨੇ ਸਭ ਕੁਝ ਧਾਰਨ ਕੀਤਾ ਹੋਇਆ ਹੈ, ਜਿਸ ਦੇ ਆਸਰੇ ਸਭ ਕੁਝ ਖੜਾ ਹੈ, ਉਹ ਹੈ ਧਰਮ। ਜਿਥੇ ਨਾਮ ਜਪਣਾ ਧਰਮ ਦੱਸਿਆ ਹੈ, ਉਥੇ ਜਿਸ ਨੇ ਖੰਡ-ਬ੍ਰਹਿਮੰਡ ਨੂੰ ਧਾਰਨ ਕੀਤਾ ਹੋਇਆ ਹੈ, ਐਸੇ ਪ੍ਰਮਾਤਮਾ ਦੇ ਨਾਮ ਨੂੰ, ਸਿਮਰਨ ਨੂੰ, ਬੰਦਗੀ ਨੂੰ ਧਰਮ ਕਹਿੰਦੇ ਹਨ। ਉਸ ਈਸ਼ਵਰ ਨੂੰ ਧਰਮ ਕਹਿੰਦੇ ਹਨ, ਧਰਮ ਨੂੰ ਮੰਨਣਾ ਈਸ਼ਵਰ ਨੂੰ ਮੰਨਣਾ ਹੈ ਅਤੇ ਈਸ਼ਵਰ ਨੂੰ ਮੰਨਣਾ ਧਰਮ ਨੂੰ ਮੰਨਣਾ ਹੈ, ਜਿਸ ਨੇ ਸਭ ਕੁਝ

ਧਾਰਨ ਕੀਤਾ ਹੋਇਆ ਹੈ ਅਤੇ ਜਿਸ ਦੇ ਸਾਰੇ ਜੀਅ-ਜੰਤ ਖੰਡ-ਬ੍ਰਹਿਮੰਡ ਆਸਰੇ ਹਨ, ਧਰਮ।

***ਨਾਮ ਕੇ ਧਾਰੇ ਸਗਲੇ ਜੰਤ॥***

***ਨਾਮ ਕੇ ਧਾਰੇ ਖੰਡ ਬ੍ਰਹਮੰਡ॥*** (ਅੰਗ ੨੮੪)

ਆਚਾਰ, ਈਮਾਨ, ਸੱਚ, ਸ਼ਬਦ, ਸ਼੍ਰੇਯ, ਸੁਭਾਵ, ਹੱਕ, ਦੀਨ, ਪੁਣਯ, ਪੁੰਨ, ਬਿਰਦ, ਬ੍ਰਿਖ, ਵ੍ਰਿਖ ਆਦਿਕ ਇਹ ਸਾਰੇ ਸ਼ਬਦ ਧਰਮ ਦੇ ਸਮਾਨ-ਅਰਥ ਸ਼ਬਦ ਹਨ। ਇਸੇ ਤਰ੍ਹਾਂ ਅੰਗਰੇਜ਼ੀ ਅੰਦਰ ਧਰਮ ਨੂੰ ਰਿਲੀਜਨ (Religion) ਕਹਿੰਦੇ ਹਨ ਜੋ ਦੋ ਸ਼ਬਦਾਂ ਦੇ ਜੋੜ (Re+ligion) ਤੋਂ ਬਣਿਆ ਹੈ— ਪ੍ਰਮਾਤਮਾ ਤੋਂ ਵਿਛੜੀ ਰੂਹ ਨੂੰ ਦੁਬਾਰਾ ਪ੍ਰਮਾਤਮਾ ਨਾਲ ਜੋੜਨਾ।

**ਭਾਰਤੀ ਧਰਮ ਗ੍ਰੰਥਾਂ ਅੰਦਰ ਧਰਮ ਦੇ ਅਰਥ :-**

(ੳ) **ਵੇਦ** - ਭਾਰਤੀ ਧਰਮ ਗ੍ਰੰਥਾਂ ਦੇ ਸੰਦਰਭ ਵਿਚ ਸਭ ਤੋਂ ਪੁਰਾਤਨ ਰੂਪ ਰਿਗਵੇਦ ਵਿਚ ਮਿਲਦਾ ਹੈ, ਜਿੱਥੇ ਧਰਮ ਦੇ ਅਰਥ ਸਥਾਪਿਤ, ਪੱਕਾ, ਆਦੇਸ, ਕਾਨੂੰਨ, ਅਮਲ, ਫ਼ਰਜ਼, ਨਿਆਂ, ਗੁਣ, ਨੈਤਿਕਤਾ ਅਤੇ ਚੰਗੇ ਕੰਮ ਨਿਕਲਦਾ ਹੈ। ਵੈਦਿਕ ਲੋਕ ਕੁਦਰਤੀ ਵਸਤੂਆਂ ਵਿਚ ਵਿਸ਼ਵਾਸ ਰੱਖਦੇ ਸਨ ਅਤੇ ਉਹਨਾਂ ਨੂੰ ਖ਼ੁਸ਼ ਕਰਨ ਲਈ ਪੂਜਾ ਕੀਤੀ ਜਾਂਦੀ ਸੀ। ਵੇਦਾਂ ਵਿਚ ਅਜਿਹੀ ਪੂਜਾ ਦਾ ਜ਼ਿਕਰ ਮਿਲਦਾ ਹੈ, ਪਰ ਗੁਰਮਤਿ ਵਿਚ ਐਸੀ ਪੂਜਾ ਦਾ ਖੰਡਨ ਕੀਤਾ ਹੈ।

(ਅ) **ਉਪਨਿਸ਼ਦ**- ਇਸ ਵਿਚ ਧਰਮ ਨੂੰ ਮੁਕਤੀ ਦੇ ਰੂਪ ਵਿਚ ਪੇਸ਼ ਕੀਤਾ ਹੈ। ਉਪਨਿਸ਼ਦਾਂ ਦੇ ਅਨੁਸਾਰ ਮੋਖਸ਼ ਦੀ ਪ੍ਰਾਪਤੀ ਲਈ ਸੰਨਿਆਸ ਇਕ ਜ਼ਰੂਰੀ ਸਾਧਨ ਹੈ। ਇਸ ਵਿਚ ਧਰਮ ਸ਼ਬਦ ਫ਼ਰਜ਼ਾਂ ਦੇ ਅਰਥਾਂ ਵਿਚ ਵੀ ਵਰਤਿਆ ਗਿਆ ਹੈ।

(ੲ) **ਗੀਤਾ**—ਮੋਖਸ਼ ਦੀ ਪ੍ਰਾਪਤੀ ਗਿਆਨ, ਕਰਮ ਅਤੇ ਭਗਤੀ ਰਾਹੀਂ ਹੋ ਸਕਦੀ ਹੈ। ਇਸ ਵਿਚ ਵੀ ਧਰਮ ਮੁਕਤੀ ਦੇ ਸੰਦਰਭ ਵਿਚ ਵਰਤਿਆ ਗਿਆ ਹੈ।

(ਸ) **ਮਹਾਂਭਾਰਤ**—ਮਹਾਂਭਾਰਤ ਵਿਚ ਧਰਮ ਦੀ ਵਿਆਖਿਆ ਇਸ ਤਰ੍ਹਾਂ ਮਿਲਦੀ ਹੈ : "ਜਿਸ ਵਿਚ ਸ਼ਕਤੀ ਜਾਂ ਸਹਾਰਾ ਦੇਣ ਦੀ ਸਮਰੱਥਾ ਹੈ। ਉਹ ਹੈ ਧਰਮ।"

(ਹ) **ਮਨੂ ਸਿਮ੍ਰਿਤੀ**—ਇਸ ਵਿਚ ਧਰਮ ਦੇ ਦਸ ਅੰਗ ਮੰਨੇ ਹਨ—

੧. ਦਯਾ, ੨. ਧੀਰਜ, ੩. ਚੰਗਾ ਆਚਰਣ, ੪. ਸ੍ਵੈ-ਕਾਬੂ, ੫. ਸਚਿਆਰ, ੬. ਚੋਰੀ ਦਾ ਤਿਆਗ, ੭. ਬਿਬੇਕ ਬੁੱਧ, ੮. ਗਿਆਨ, ੯. ਅਹਿੰਸਾ, ੧੦. ਝੂਠ ਦਾ ਤਿਆਗ।

(ਕ) **ਬੁੱਧ ਧਰਮ**-ਬੋਧੀ ਧਰਮ ਗ੍ਰੰਥਾਂ ਵਿਚ ਧਰਮ ਨੂੰ ਥੰਮ੍ਹ ਕਿਹਾ ਗਿਆ ਹੈ।

(ਖ) **ਸਿੱਖ ਧਰਮ**-ਸਿੱਖ ਧਰਮ ਭਾਰਤੀ ਅਧਿਆਤਮਕ ਵਿਚਾਰਧਾਰਾ ਦਾ ਸਿਖਰ ਹੈ। ਇਸ ਨੇ ਧਰਮ ਸ਼ਬਦ ਨੂੰ ਇਕ ਵੱਖਰੇ ਅਤੇ ਨਵੇਂ ਅਰਥ ਪ੍ਰਦਾਨ ਕੀਤੇ। ਸਿੱਖ ਧਰਮ

I_S

)

ਅਨੁਸਾਰ "ਧਰਮ ਉਹ ਪਵਿੱਤਰ ਨਿਯਮ ਹੈ ਜੋ ਸੰਸਾਰ ਰੂਪ ਧਾਰਨ ਕਰਦਾ ਹੈ। ਇਸ ਨੂੰ ਵਾਹਿਗੁਰੂ ਦਾ ਹੁਕਮ ਵੀ ਕਿਹਾ ਗਿਆ ਹੈ। ਗੁਰੂ ਸਾਹਿਬ ਜੀ ਨੇ ਪੁਰਾਤਨ ਭਾਰਤੀਆਂ ਦੁਆਰਾ ਧਰਮ ਦੇ ਪ੍ਰਤੀ ਗ਼ਲਤ ਧਾਰਨਾਵਾਂ ਨੂੰ ਮਹਿਸੂਸ ਕਰਕੇ ਆਮ ਲੋਕਾਂ ਨੂੰ ਉਹਨਾਂ ਵਿਚੋਂ ਕੱਢਿਆ। ਧਰਮ ਨੂੰ ਵਰਣ ਆਸ਼ਰਮ ਦੇ ਘੇਰੇ ਵਿਚੋਂ ਕੱਢ ਕੇ ਇਕ ਧਰਮ ਬਾਰੇ ਸਾਰੀ ਮਨੁੱਖਤਾ ਨੂੰ ਸੋਝੀ ਕਰਵਾਈ। ਗੁਰ ਫੁਰਮਾਨ ਹੈ :-

***ਏਕੋ ਧਰਮੁ ਦ੍ਰਿੜੈ ਸਚੁ ਕੋਈ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ॥***

(ਅੰਗ ੧੧੮੮)

ਤਥਾ-

***ਸਰਬ ਧਰਮ ਮਹਿ ਸ੍ਰੇਸਟ ਧਰਮੁ॥***
***ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥***

(ਅੰਗ ੨੬੬)

ਗੁਰੂ ਨਾਨਕ ਸਾਹਿਬ ਜੀ ਨੇ ਆਪਣੀ ਬਾਣੀ ਵਿਚ ਬੜੇ ਜ਼ੋਰਦਾਰ ਸ਼ਬਦਾਂ ਵਿਚ ਕਿਹਾ ਹੈ ਕਿ ਜਿਸ ਦੇ ਬਲ (ਆਸਰੇ) ਧਰਤੀ ਖੜੀ ਹੈ, ਉਹ ਧਰਮ ਹੀ ਹੈ।

***ਧੌਲੁ ਧਰਮੁ ਦਇਆ ਕਾ ਪੂਤੁ॥***

(ਜਪੁ ਜੀ ਸਾਹਿਬ)

(ਗ) ਕੁਰਾਨ— ਕੁਰਾਨ ਵਿਚ ਧਰਮ ਲਈ ਮਜ਼ਹਬ ਜਾਂ ਦੀਨ ਸ਼ਬਦ ਵਰਤਿਆ ਗਿਆ ਹੈ। ਮਜ਼ਹਬ ਸ਼ਬਦ ਅਰਬੀ ਦੇ 'ਜ਼ਹਬ' ਤੋਂ ਬਣਿਆ ਹੈ, ਜਿਸ ਦਾ ਅਰਥ ਹੈ ਚਲਣ ਦੀ ਥਾਂ। ਉਹ ਰਸਤਾ ਜਾਂ ਮਾਰਗ ਜਿਸ 'ਤੇ ਚਲਦਿਆਂ ਮਨੁੱਖ ਨੂੰ ਦੈਵੀ ਕਦਰਾਂ ਕੀਮਤਾਂ ਦੀ ਸੋਝੀ ਹੁੰਦੀ ਹੈ, ਉਹ ਹੈ ਧਰਮ।

(ਘ) ਬਾਈਬਲ—(Old Testament) ਪੁਰਾਣਾ ਅਹਿਦਨਾਮਾ ਵਿਚ ਧਰਮ ਸ਼ਬਦ ਕਿਧਰੇ ਵੀ ਨਹੀਂ ਮਿਲਦਾ। ਜਦੋਂ ਕਿ ਨਵੇਂ ਅਹਿਦਨਾਮੇ (New Testament) ਵਿਚ ਇਹ ਸਿਰਫ਼ ਤਿੰਨ ਵਾਰ ਆਇਆ ਹੈ। ਇਸ ਵਿਚ ਧਰਮ ਸ਼ਬਦ ਦੇ ਅਰਥ ਵਹਿਮ-ਭਰਮ ਵੀ ਕੀਤੇ ਗਏ ਹਨ।

## ਵਿਸ਼ਵ ਦੇ ਮੁੱਖ ਧਰਮ

### ੧. ਬੁੱਧ ਧਰਮ

ਰਾਜ ਕੁਮਾਰ ਸਿਧਾਰਥ ਗੌਤਮ ਨੇ ਤਰੀਕਬਨ ੨੫੦੦ ਸਾਲ ਪਹਿਲਾਂ ਇਸ ਧਰਮ ਦੀ ਨੀਂਹ ਰੱਖੀ। ਇਸ ਰਾਜਕੁਮਾਰ ਦਾ ਨਾਂ ਬੁਧਾ ਦੇ ਨਾਮ ਨਾਲ ਪ੍ਰਸਿੱਧ ਹੋਇਆ। ਬੁਧਾ ਸ਼ਬਦ

ਸੰਸਕ੍ਰਿਤ ਦਾ ਹੈ, ਜਿਸ ਦੇ ਅਰਥ ਹਨ 'ਜਾਗਿਆ ਹੋਇਆ।' ਇਸ ਧਰਮ ਬਾਰੇ ਲਿਖਤਾਂ ਧਾਰਮਿਕ ਗ੍ਰੰਥਾਂ 'ਚ ਮਿਲਦੀਆਂ ਹਨ, ਜਿਨ੍ਹਾਂ ਨੂੰ ਪਾਲੀ ਕੈਨਨ ਕਹਿੰਦੇ ਹਨ। ਹੋਰ ਵੀ ਲਿਖਤਾਂ ਸੰਸਕ੍ਰਿਤ, ਤਿੱਬਤੀ ਤੇ ਚੀਨੀ ਭਾਸ਼ਾ ਦੀਆਂ ਧਾਰਮਿਕ ਪੁਸਤਕਾਂ 'ਚ ਮਿਲਦੀਆਂ ਹਨ। ਇਸ ਸਮੇਂ ਤਕਰੀਬਨ ੨੬ ਕਰੋੜ ਲੋਕ ਇਸ ਧਰਮ ਨੂੰ ਮੰਨਦੇ ਹਨ, ਜੋ ਦੱਖਣ ਪੂਰਬੀ ਏਸ਼ੀਆ ਤੇ ਦੂਰ ਪੂਰਬ 'ਚ ਵੱਸਦੇ ਹਨ। ਇਹ ਧਰਮ ਭਾਰਤ 'ਚ ਸ਼ੁਰੂ ਹੋਇਆ ਤੇ ਫਿਰ ਦੂਜੇ ਦੇਸ਼ਾਂ 'ਚ ਫੈਲਿਆ, ਪਰ ਹੁਣ ਭਾਰਤ 'ਚ ਇਸ ਧਰਮ ਦੇ ਪੈਰੋਕਾਰ ਥੋੜ੍ਹੇ ਹਨ।

## ੨. ਈਸਾਈ ਧਰਮ

ਇਸ ਧਰਮ ਦੇ ਬਾਨੀ ਜੀਸਸ ਕਰਾਈਸਟ ਸਨ, ਜਿਨ੍ਹਾਂ ਨੇ ਤਕਰੀਬਨ ੨੦੦੦ ਸਾਲ ਪਹਿਲਾਂ ਇਸ ਧਰਮ ਦੀ ਨੀਂਹ ਰੱਖੀ। ਇਸ ਧਰਮ ਦੇ ਵਿਚਾਰ ਪਵਿੱਤਰ ਬਾਈਬਲ 'ਚ ਮਿਲਦੇ ਹਨ। ਇਸ ਧਰਮ ਦੇ ਪੈਰੋਕਾਰਾਂ ਦੀ ਸੰਖਿਆ ਸਾਰੀ ਦੁਨੀਆਂ 'ਚ ਤਕਰੀਬਨ ੧੨੦ ਕਰੋੜ ਹੈ। ਸਭ ਤੋਂ ਜ਼ਿਆਦਾ (੮੧ ਕਰੋੜ) ਰੋਮਨ ਕੈਥੋਲਿਕ, ਫਿਰ ਪ੍ਰੋਟੈਸਟੈਂਟ (੩੪. ੫ ਕਰੋੜ) ਤੇ ਬਾਕੀ ਈਸਟਰਨ ਆਰਥੋਡਕਸ ਚਰਚ ਨੂੰ ਮੰਨਣ ਵਾਲੇ ਹਨ। ਬਾਈਬਲ ਵਿਚ ਤੌਰੇਤ, ਅੰਜੀਲ ਆਦਿ ਕਈ ਗ੍ਰੰਥਾਂ ਦਾ ਸੰਗ੍ਰਹਿ ਹੈ। ਬਾਈਬਲ ਦਾ ਅਨੁਵਾਦ ਸੰਸਾਰ ਦੀਆਂ ੮੯੦ ਬੋਲੀਆਂ ਵਿਚ ਹੋ ਗਿਆ ਹੈ। ਇਸ ਦੇ ਦੋ ਮੁੱਖ ਭਾਗ ਹਨ—ਤੌਰੇਤ ਜੰਬੂਰ ਆਦਿ। ਬਾਈਬਲ ਨੂੰ ਕੁਰਾਨ ਵਿਚ ਇਸਲਾਮੀ ਕਿਤਾਬ ਮੰਨਿਆ ਹੈ।

## ੩. ਕਨਫ਼ਿਊਸ਼ੀਅਨਿਜ਼ਮ ਧਰਮ

ਇਸ ਧਰਮ ਨੂੰ ਅੱਜ ਤੋਂ ਤਕਰੀਬਨ ੨੫੦੦ ਸਾਲ ਪਹਿਲਾਂ ਫ਼ਿਲਾਸਫ਼ਰ ਕੌਂਗ ਜੀ ਨੇ ਸਥਾਪਤ ਕੀਤਾ। ਲਾਤੀਨੀ ਭਾਸ਼ਾ 'ਚ ਇਸ ਫ਼ਿਲਾਸਫ਼ਰ ਦਾ ਨਾਮ ਕਨਫ਼ਿਊਸ਼ੀਅਸ ਹੈ। ਇਸ ਧਰਮ ਦੇ ਵਿਚਾਰ ਐਨਾਲੈਕਟਮ 'ਚ ਮਿਲਦੇ ਹਨ। ਇਸ ਸਮੇਂ ੨੮ ਕਰੋੜ ਦੇ ਲਗਪਗ ਲੋਕ ਇਸ ਧਰਮ ਨੂੰ ਮੰਨਣ ਵਾਲੇ ਹਨ ਅਤੇ ਬਹੁਤ ਕਰਕੇ ਚੀਨ ਤੇ ਤਾਇਵਾਨ 'ਚ ਵੱਸਦੇ ਹਨ।

## ੪. ਹਿੰਦੂ ਧਰਮ

ਇਸ ਧਰਮ ਦੀ ਸਭ ਤੋਂ ਪੁਰਾਣੀ ਧਾਰਮਿਕ ਪੁਸਤਕ ਰਿਗਵੇਦ ਹੈ। ਹੋਰ ਪਵਿੱਤਰ ਗ੍ਰੰਥਾਂ ਦੇ ਨਾਮ ਹਨ—ਉਪਨਿਸ਼ਦ, ਬਰਾਹਮਨਜ਼ ਤੇ ਪੁਰਾਨਾਜ਼, ਇਨ੍ਹਾਂ ਦੇ ਸਮੂਹ ਨੂੰ ਵੇਦ ਕਿਹਾ ਜਾਂਦਾ ਹੈ। ਵੇਦ ਦੇ ਅਰਥ ਹਨ 'ਗਿਆਨ'। ਇਸ ਧਰਮ ਦੀ ਸਭ ਤੋਂ ਪਵਿੱਤਰ ਪੋਥੀ ਭਗਵਤ ਗੀਤਾ ਹੈ। ਇਸ ਸਮੇਂ ੫੦ ਕਰੋੜ ਦੇ ਕਰੀਬ ਇਸ ਧਰਮ ਦੇ ਪੈਰੋਕਾਰ ਹਨ, ਜੋ ਬਹੁਤ ਸਾਰੇ ਭਾਰਤ ਦੇ ਵਾਸੀ ਹਨ।

## ੫. ਇਸਲਾਮ ਧਰਮ

ਹਜ਼ਰਤ ਮੁਹੰਮਦ ਸਾਹਿਬ ਨੇ ਇਸ ਧਰਮ ਦੀ ਸਥਾਪਨਾ ਅੱਜ ਤੋਂ ਤਕਰੀਬਨ ੧੪੦੦ ਸਾਲ ਪਹਿਲਾਂ ਕੀਤੀ। ਇਸ ਧਰਮ ਦਾ ਸਭ ਤੋਂ ਪਵਿੱਤਰ ਗ੍ਰੰਥ ਕੁਰਾਨ ਹੈ ਅਤੇ ਇਹ ਅਰਬੀ ਭਾਸ਼ਾ 'ਚ ਲਿਖਿਆ ਹੋਇਆ ਹੈ। ਇਸ ਧਰਮ ਦੇ ਪੈਰੋਕਾਰ ਸਾਰੇ ਵਿਸ਼ਵ 'ਚ ੧੧੦ ਕਰੋੜ ਦੇ ਕਰੀਬ ਹਨ। ਇਹ ਭਾਰਤ, ਪਾਕਿਸਤਾਨ, ਬੰਗਲਾਦੇਸ਼, ਅਫ਼ਗਾਨਿਸਤਾਨ, ਈਰਾਨ, ਈਰਾਕ, ਸਾਊਦੀ ਅਰਬ, ਮਿਸਰ, ਲਿਬਨਾਨ, ਮਲੇਸ਼ੀਆ ਆਦਿ ਦੇਸ਼ਾਂ 'ਚ ਵੱਸਦੇ ਹਨ।

## ੬. ਯਹੂਦੀ ਧਰਮ

ਹੈਬਰਿਊ ਸਰਦਾਰ ਇਬਰਾਹੀਮ ਨੇ ਤਕਰੀਬਨ ੪੦੦੦ ਸਾਲ ਪਹਿਲਾਂ ਇਸ ਧਰਮ ਦੀ ਨੀਂਹ ਰੱਖੀ। ਉਹਨਾਂ ਇਕ ਰੱਬ ਦੀ ਪੂਜਾ ਦਾ ਪੈਗ਼ਾਮ ਦਿੱਤਾ। ਇਹ ਜਿਊ ਲੋਕਾਂ ਦਾ ਧਰਮ ਹੈ ਅਤੇ ਇਨ੍ਹਾਂ ਦੀ ਪਵਿੱਤਰ ਪੁਸਤਕ ਤੌਰੇਤ ਹੈ। ਇਸ ਧਰਮ ਦੇ ਲੋਕਾਂ ਦੀ ਸੰਖਿਆ ਵਿਸ਼ਵ 'ਚ ੧.੫ ਕਰੋੜ ਦੇ ਕਰੀਬ ਹੈ। ਇਨ੍ਹਾਂ ਵਿਚੋਂ ੬੦ ਲੱਖ ਦੇ ਕਰੀਬ ਅਮਰੀਕਾ, ੩੦ ਲੱਖ ਦੇ ਕਰੀਬ ਇਸਰਾਈਲ ਅਤੇ ੫ ਲੱਖ ਦੇ ਕਰੀਬ ਇੰਗਲੈਂਡ 'ਚ ਰਹਿੰਦੇ ਹਨ।

## ੭. ਸ਼ਿੰਤੋ ਧਰਮ

ਇਹ ਜਾਪਾਨ ਦਾ ਬਹੁਤ ਪੁਰਾਣਾ ਧਰਮ ਹੈ। ਇਸ ਧਰਮ ਦਾ ਕੋਈ ਧਾਰਮਿਕ ਗ੍ਰੰਥ ਨਹੀਂ ਹੈ ਅਤੇ ਇਸ ਧਰਮ ਦੇ ਅਸੂਲ ਕਨਫ਼ਿਊਸ਼ਿਅਨ ਧਰਮ ਤੇ ਬੁੱਧ ਧਰਮ ਦੇ ਅਸੂਲਾਂ ਤੋਂ ਲਏ ਗਏ ਹਨ। ਇਸ ਧਰਮ ਨੂੰ ਮੰਨਣ ਵਾਲੇ ਜਾਪਾਨ 'ਚ ਹਨ, ਜਿਨ੍ਹਾਂ ਦੀ ਸੰਖਿਆ ੧੦ ਕਰੋੜ ਦੇ ਕਰੀਬ ਹੈ।

## ੮. ਤਾਓ ਧਰਮ

ਇਹ ਧਰਮ ੨੬੦੦ ਸਾਲ ਦੇ ਕਰੀਬ ਪੁਰਾਣਾ ਹੈ, ਜਿਸ ਦੇ ਮੋਢੀ ਸਨ ਫ਼ਿਲਾਸਫ਼ਰ ਲਾਓ ਜੀ। ਇਸ ਧਰਮ ਦੇ ਮੁੱਖ ਉਦੇਸ਼ ਹਨ—ਸੰਤੋਖ ਤੇ ਉਦਾਸੀਨਤਾ। ਇਸ ਧਰਮ ਦੇ ਧਾਰਮਿਕ ਗ੍ਰੰਥ ਦਾ ਨਾਮ ਹੈ—ਤਾਓ-ਤੀ-ਚਿੰਗ।

## ੯. ਸਿੱਖ ਧਰਮ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਧਰਮ ਦੀ ਨੀਂਹ ਪੰਜ ਸੌ ਉਨਤਾਲੀ ਸਾਲ ਪਹਿਲਾਂ ਰੱਖੀ। ਇਸ ਧਰਮ ਦੇ ਵਿਚਾਰ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਮਿਲਦੇ ਹਨ, ਜਿਸ ਦੀ ਸੰਪਾਦਨਾ ਗੁਰੂ ਅਰਜਨ ਦੇਵ ਜੀ ਨੇ ੧੬੦੪ ਈ: ਨੂੰ ਕੀਤੀ। ਇਸ ਧਰਮ ਨੂੰ ਮੰਨਣ ਵਾਲਿਆਂ ਦੀ

ਸੰਖਿਆ ੧.੫ ਕਰੋੜ ਦੇ ਕਰੀਬ ਹੈ। ਸਿੱਖ ਧਰਮ ਇਕ ਸਰਬੋਤਮ ਧਰਮ ਹੈ। "ਬੋਲਿ ਸੁਧਰਮੀੜਿਆ ਮੋਨਿ ਕਤ ਧਾਰੀ ਰਾਮ॥" ਇਸੇ ਸ੍ਰੇਸ਼ਟ ਧਰਮ ਦੇ ਧਾਰਣ ਵਾਲੇ ਪੁਰਸ਼ ਨੂੰ ਬੋਲਣ ਵਾਸਤੇ ਕਿਹਾ ਹੈ।

***ਬੋਲੀਐ ਸਚੁ ਧਰਮੁ ਝੂਠ ਨ ਬੋਲੀਐ॥***
***ਜੋ ਗੁਰ ਦਸੈ ਵਾਟ ਮੁਰੀਦਾ ਜੋਲੀਐ॥***

ਜਿਸ ਤਰ੍ਹਾਂ ਵੱਖ-ਵੱਖ ਧਰਮਾਂ ਦਾ ਜ਼ਿਕਰ ਕੀਤਾ ਗਿਆ ਹੈ। ਹਿੰਦੂ ਧਰਮ ਨੂੰ ਖ਼ਤਮ ਕਰਨ ਵਾਸਤੇ ਅਤੇ ਇਸਲਾਮ ਧਰਮ ਨੂੰ ਸਾਰੇ ਫੈਲਾਉਣ ਵਾਸਤੇ ਔਰੰਗਜੇਬ ਨੇ ਕਿੰਨੇ ਜ਼ੁਲਮ ਕੀਤੇ ਸਨ।

ਔਰੰਗਜ਼ੇਬ ਬਾਦਸ਼ਾਹ ਨੇ ਹਿੰਦੂਆਂ ਦਾ ਧਰਮ ਖ਼ਤਮ ਕਰਕੇ ਉਹਨਾਂ ਨੂੰ ਆਪਣੇ ਈਮਾਨ ਵਿਚ ਧੱਕੇ ਨਾਲ ਮੁਸਲਮਾਨ ਬਣਾਉਣਾ ਚਾਹਿਆ ਸੀ, ਪਰ ਧੰਨ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਉਹਨਾਂ ਦੀ ਰੱਖਿਆ ਕੀਤੀ ਸੀ।

"ਬਾਂਹ ਜਿਨ੍ਹਾਂ ਦੀ ਪਕੜੀਏ ਸਿਰ ਦੀਜੈ ਬਾਂਹ ਨ ਛੋਡੀਏ। ਗੁਰੂ ਤੇਗ਼ ਬਹਾਦਰ ਬੋਲਿਆ ਢਹਿ ਪਈਏ ਧਰਮ ਨ ਛੋਡੀਏ।" (ਚੁਹਾਣ ਭੱਟ) ਜੈਸੇ ਗਿਆਨੀ ਗਿਆਨ ਸਿੰਘ ਜੀ ਨੇ 'ਸ੍ਰੀ ਗੁਰੂ ਪੰਥ ਪ੍ਰਕਾਸ਼ ਅੰਦਰ ਲਿਖਿਆ ਹੈ :-

***ਜਗ ਹਿੰਦ ਧਰਮ ਕਹਾ ਰਹਿਤੋ ਅਰ ਤੱਗ ਤਿਲਕ ਨਾ ਦੇਖਣ ਪਾਤੇ।***
***ਤੀਰਥ ਦੇਵ ਸਥਾਨ ਪੁਰਾਨ ਨਿਗ ਆਗਮ ਭੀ ਸਭੀ ਉਠ ਜਾਤੇ।***
***ਰੋਜੇ ਬਾਂਗ ਨਿਵਾਜ ਮਸੀਤ ਯਹੀ ਸਭ ਹੀ ਜਗ ਛਾਤੇ।***
***ਗੁਰੂ ਤੇਗ ਬਹਾਦਰ ਹਿੰਦਹਿ ਚਾਦਰ ਕਾਦਰ ਜਉ ਨਾ ਧਰਾ ਪ੍ਰਗਟਾਤੇ।***

ਇਕ ਹੋਰ ਕਵੀ ਨੇ ਇਸ ਸਬੰਧ ਵਿਚ ਬਹੁਤ ਸੁੰਦਰ ਲਿਖਿਆ ਹੈ :-

***ਅਗਰ ਤੇਰੀ ਜੋਤ ਦੁਨੀਆਂ ਮੇਂ ਆਈ ਨ ਹੋਤੀ।***
***ਜ਼ੁਲਮ ਵਾ ਜਬਰ ਕੀ ਸਫ਼ਾਈ ਨ ਹੋਤੀ।***
***ਹਰ ਤਰਫ਼ ਝੰਡਾ ਝੂਲ ਜਾਤਾ ਇਸਲਾਮ ਕਾ।***
***ਹਰ ਜ਼ੁਬਾਂ ਪੇ ਕਲਮਾ ਹੋਤਾ ਅਲਹਾਮ ਕਾ।***
***ਅਗਰ ਗੁਰੋਂ ਨੇ ਬਾਣੀ ਗਾਈ ਨਾ ਹੋਤੀ।***
***ਤੋ ਵੇਦੋਂ ਕੀ ਕਾਨੋਂ ਮੇਂ ਸੁਨਾਈ ਨਾ ਹੋਤੀ।***

ਇਸ ਲਈ ਧਰਮ ਧਾਰਨਾ ਅਤਿਅੰਤ ਜ਼ਰੂਰੀ ਹੈ। ਧਰਮ ਇਕ ਪਰਮ ਸ਼ਕਤੀ ਹੈ, ਸੱਚਾਈ ਹੈ, ਮਹਾਨ ਰੋਸ਼ਨੀ ਤੇ ਮਸਤੀ ਆਂਤ੍ਰਿਕ ਪ੍ਰਸੰਨਤਾ ਹੈ।

# ਪ੍ਰੇਮ

ਪ੍ਰੇਮ, ਸਨੇਹ, ਪਿਆਰ

***ਯਥਾ- ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ॥***

(ਅੰਗ ੮੬੧)

***ਪ੍ਰੇਮ ਕੇ ਸਰ ਲਾਗੇ ਤਨ ਭੀਤਰ***

ਯਥਾ :-

***ਜਿਨ ਪ੍ਰੇਮ ਕੀਓ ਤਿਨਹੀ ਪ੍ਰਭਿ ਪਾਇਓ॥***

ਅਕਾਲ ਪੁਰਖ ਵਾਹਿਗੁਰੂ ਜੀ ਦੀਆਂ ਦਾਤਾਂ ਵਿਚੋਂ ਪ੍ਰੇਮ ਇਕ ਉਸ ਦੀ ਮਹਾਨ ਦੇਣ ਹੈ। ਰੱਬੀ ਗੁਣਾਂ ਵਿਚੋਂ ਪ੍ਰੇਮ ਸ਼੍ਰੋਮਣੀ ਹੈ। ਜਿਸ ਤਰ੍ਹਾਂ ਬਰਾਤ ਲਾੜੇ ਤੋਂ ਬਿਨਾਂ ਸੋਭਦੀ ਨਹੀਂ, ਇਸੇ ਤਰ੍ਹਾਂ ਹਰੇਕ ਕਰਮ ਪ੍ਰੇਮ ਤੋਂ ਬਿਨਾਂ ਫਿੱਕਾ ਹੈ। ਪ੍ਰੇਮ ਕਰਕੇ ਪ੍ਰਮੇਸ਼ਰ ਵੱਲ ਚਲਿਆ ਹਰ ਕਦਮ ਸਫਲਾ ਹੁੰਦਾ ਹੈ। ਪ੍ਰੇਮ ਕੋਈ ਗੁਣ ਨਹੀਂ ਸਗੋਂ ਆਂਤ੍ਰਿਕ ਅਵਸਥਾ ਹੈ। ਗੁਣ ਤਾਂ ਸਿੱਖਿਆ ਜਾ ਸਕਦਾ ਹੈ, ਪਰ ਪ੍ਰੇਮ ਤਾਂ ਸਿਰਫ਼ ਗੁਰੂ ਦੀ ਬਖ਼ਸ਼ਿਸ਼ ਦੁਆਰਾ ਹੀ ਪ੍ਰਾਪਤ ਹੁੰਦਾ ਹੈ। ਜਿਸ ਨੂੰ ਉਹ ਪ੍ਰਾਪਤ ਹੋ ਗਿਆ, ਉਹ ਆਤਮਿਕ ਰਸ ਨਾਲ ਤ੍ਰਿਪਤ ਹੋ ਜਾਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦੇ ਪਵਿੱਤਰ ਬਚਨ ਹਨ :-

***ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥***

(ਬਾਰਹ ਮਾਹਾ, ਅੰਗ ੧੩੫)

ਇਸ ਲਈ ਅੱਜ ਤੱਕ ਭਾਵੇਂ ਪ੍ਰੇਮ ਬਾਰੇ ਬੜਾ ਹੀ ਕੁਝ ਲਿਖਿਆ ਜਾ ਚੁੱਕਾ ਹੈ ਤੇ ਪ੍ਰੇਮ ਦੀਆਂ ਕਹਾਣੀਆਂ ਦਾ ਅੰਤ ਨਹੀਂ ਆਉਂਦਾ, ਪਰ ਪ੍ਰੇਮ ਦਾ ਸਾਰਾ ਝੁਕਾਉ ਈਸ਼ਵਰ ਅਰਾਧਨ ਵੱਲ ਹੀ ਹੈ। ਭਾਵੇਂ ਈਸ਼ਵਰ ਨਿਰਾਕਾਰ ਹੋਵੇ, ਭਾਵੇਂ ਸਾਕਾਰ ਰੂਪ ਵਿਚ ਹੋਵੇ, ਈਸ਼ਵਰ ਨਾਲ ਪ੍ਰੇਮ ਕਰੋ। ਪ੍ਰੇਮਾ-ਭਗਤੀ ਕਰੋ। ਪ੍ਰੇਮਾ-ਭਗਤੀ ਦੇ ਮਾਰਗ ਨੂੰ ਬਿਹੰਗ ਮਾਰਗ ਕਿਹਾ ਹੈ, ਜਿਸ ਤਰ੍ਹਾਂ ਪੰਛੀ ਛੇਤੀ ਨਾਲ ਆਪਣੀ ਮੰਜ਼ਿਲ 'ਤੇ ਜਾ ਪੁੱਜਦਾ ਹੈ, ਇਸੇ ਤਰ੍ਹਾਂ ਪ੍ਰੇਮੀ, ਪ੍ਰੇਮਾ-ਭਗਤੀ ਦੇ ਪਰਾਂ ਨਾਲ ਕਰਮ-ਕਾਂਡੀ ਤੋਂ ਪਹਿਲਾਂ ਹੀ ਆਪਣੇ ਪ੍ਰਮੇਸ਼ਰ ਦੀ ਪ੍ਰਾਪਤੀ ਰੂਪ ਮੰਜ਼ਿਲ 'ਤੇ ਜਾ ਪੁੱਜਦਾ ਹੈ। ਕਰਮ-ਕਾਂਡੀ ਮਾਰਗ ਨੂੰ ਕੀਟੀ ਮਾਰਗ ਕਿਹਾ ਗਿਆ ਹੈ, ਜਿਸ ਤਰ੍ਹਾਂ ਕੀੜੀ ਨੂੰ ਦਰੱਖ਼ਤ ਦੀ ਜੜ੍ਹ ਤੋਂ ਟਾਹਣੀਆਂ ਪੱਤਿਆਂ ਰਾਹੀਂ ਸਿਖਰ

'ਤੇ ਪਹੁੰਚਣਾ ਬੜਾ ਮੁਸ਼ਕਲ ਹੈ। ਪੰਛੀ ਉਡਾਰੀ ਮਾਰ ਕੇ ਦਰੱਖ਼ਤ ਦੇ ਸਿਖਰ ਜਾ ਪੁੱਜਦਾ ਹੈ। ਇਸ ਕਰਕੇ ਪ੍ਰੇਮ ਨੂੰ ਇਕ ਬਿਹੰਗ ਮਾਰਗ ਦੱਸਿਆ ਹੈ।

ਭਾਈ ਨੰਦ ਲਾਲ ਜੀ ਪ੍ਰੇਮ ਦੀ ਜਾਚਨਾ ਕਰਦੇ ਹਨ :-

***ਦਰ ਦਿਲਿ ਗੋਯਾ ਹਵਾਇ ਸ਼ੌਕ ਬਖ਼ਸ਼।***
***ਬਰ ਜ਼ੁਬਾਨਸ ਜ਼ੌਗ ਇ ਅਜ਼ ਜ਼ੌਕ ਬਖ਼ਸ਼॥੫੦੭॥***

(ਭਾ: ਨੰਦ ਲਾਲ ਗ੍ਰੰਥਾਵਲੀ, ਕ੍ਰਿਤ ਡਾ.ਗੰਡਾ ਸਿੰਘ, ਅੰਗ ੧੩੬)

ਅਰਥ :- ਹੇ ਅਕਾਲ ਪੁਰਖ ! ਗੋਯਾ ਦੇ ਦਿਲ ਵਿਚ ਪ੍ਰੇਮ ਦੀ ਚਾਹ ਬਖ਼ਸ਼, ਗੋਯਾ ਦੀ ਜੀਭ ਪੁਰ ਆਪਣੇ ਚਾਉ ਦਾ ਇਕ ਕਿਣਕਾ ਬਖ਼ਸ਼।

***ਤਾਂ ਨਾ ਬਾਸ਼ਦ ਵਿਰਦਿ ਆਂ ਜੁਜ਼ ਯਾਦ ਹੱਕ।***
***ਤਾਂ ਨ ਖ਼ਾਨਦ ਗ਼ੈਰ ਹੱਕ ਦੀਗਰ ਸਬਕ॥੫੦੮॥***

ਤਾਂ ਜੋ ਰੱਬ ਦੀ ਯਾਦ ਤੋਂ ਛੁੱਟ ਹੋਰ ਦੂਜਾ ਸਿਮਰਨ ਨਾ ਕਰੇ, ਤਾਂ ਜੋ ਰੱਬ ਦੇ ਪ੍ਰੇਮ ਤੋਂ ਬਿਨਾਂ ਹੋਰ ਦੂਜਾ ਕੋਈ ਸਬਕ ਨਾ ਪੜ੍ਹੇ।

***ਐ ਜੁਰੇ ਦਿਲ ਕਾਦਰੌ ਸੌਕਰ ਬਵਦ। ਦਰ ਹਕੀਕਤ ਸਾਹਿਬ ਯੌਕਸ ਬਵਦ॥***

ਅਦਭੁੱਤ ਹੈ ਉਹ ਮਨ ਜੋ ਉਸ ਦੇ ਪ੍ਰੇਮ ਵਿਚ ਮਗਨ ਹੈ, ਪਰ ਜੇ ਵਾਸਤਵ ਵਿਚ ਉਸ ਵਾਹਿਗੁਰੂ ਜੀ ਦਾ ਪ੍ਰੇਮੀ ਹੋਵੇ।

***ਇਸ਼ਕੇ ਮੌਲਾ ਮਰ ਤੁਰਾ ਮੌਲਾ ਕੁਨਦ। ਦਰਦੌ ਆਲਮ ਬਿਹਤਰ ਮੌਲਾ ਕੁਨਦ॥***

ਅਕਾਲ ਪੁਰਖ ਦਾ ਪ੍ਰੇਮ ਤੈਨੂੰ ਉਸ ਦਾ ਸਰੂਪ ਹੀ ਕਰ ਦੇਵੇਗਾ, ਦੋਹਾਂ ਲੋਕਾਂ ਵਿਚ ਸ੍ਰੇਸ਼ਟ ਅਤੇ ਸ਼੍ਰੋਮਣੀ ਬਣਾ ਦੇਵੇਗਾ।

ਪ੍ਰਭੂ ਦੇ ਪਿਆਰਿਆਂ ਦੀ ਜੀਵਨ-ਜੁਗਤੀ ਦੂਜਿਆਂ ਨਾਲੋਂ ਵੱਖਰੀ ਹੁੰਦੀ ਹੈ। ਉਹ ਬਿਖਮ ਪੈਂਡਿਆਂ ਦੇ ਪਾਂਧੀ ਹੁੰਦੇ ਹਨ। ਲੋਭ ਲਾਲਚ, ਅਹੰਕਾਰ, ਦੁਨਿਆਵੀ ਵਾਸ਼ਨਾਵਾਂ ਤੋਂ ਅਭਿੱਜ ਰਹਿੰਦੇ ਹਨ। ਇਸ ਵਿਚ ਕੋਈ ਸੰਦੇਹ ਵਾਲੀ ਗੱਲ ਨਹੀਂ ਕਿ ਇਹ ਤਾਂ ਖੰਡੇ ਦੀ ਤਿੱਖੀ ਧਾਰ, ਜੋ ਵਾਲ ਨਾਲੋਂ ਵੀ ਬਰੀਕ ਹੈ, ਉਸ 'ਤੇ ਚੱਲਣ ਵਾਲੀ ਗੱਲ ਹੈ। ਦੁਨਿਆਵੀ ਵਾਸ਼ਨਾਵਾਂ ਵਿਚ ਫਸ ਕੇ ਆਮ ਪ੍ਰਾਣੀ ਦਾ ਮਨ ਕਿਸੇ ਵੇਲੇ ਵੀ ਡੋਲ ਸਕਦਾ ਹੈ, ਪਰ ਜਿਨ੍ਹਾਂ ਨੇ ਆਪਣੀ ਡੋਰੀ ਪ੍ਰਭੂ 'ਤੇ ਛੱਡੀ ਹੋਈ ਹੈ, ਉਨ੍ਹਾਂ ਦੀਆਂ ਸਾਰੀਆਂ ਵਾਸ਼ਨਾਵਾਂ ਗੁਰੂ ਦੀ ਕਿਰਪਾ ਨਾਲ ਸੁਭਾਵਕ ਹੀ ਖ਼ਤਮ ਹੋ ਜਾਂਦੀਆਂ ਹਨ :-

***ਵਾਟ ਹਮਾਰੀ ਖਰੀ ਉਡੀਣੀ॥ ਖੰਨਿਅਹੁ ਤਿਖੀ ਬਹੁਤੁ ਪਿਈਣੀ॥***
***ਉਸੁ ਊਪਰਿ ਹੈ ਮਾਰਗੁ ਮੇਰਾ॥ ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ॥***

(ਅੰਗ ੭੯੪)

ਪ੍ਰੇਮ ਤੋਂ ਭਾਵ ਹੈ ਪਿਆਰ ਸਨੇਹ, ਨੇਕੀ ਸੱਚ ਆਦਿ। ਦੁਨਿਆਵੀ ਅਤੇ ਅਧਿਆਤਮਿਕ ਪੱਖ ਤੋਂ ਇਹ ਸਭ ਤੋਂ ਉੱਤਮ ਮਾਰਗ ਹੈ। ਇਹ ਬਿਖਮ ਅਤੇ ਕਠਿਨ ਮਾਰਗ ਹੈ, ਜਿਸ 'ਤੇ ਆਮ ਮਨੁੱਖ ਨਹੀਂ ਚੱਲ ਸਕਦਾ। ਸੁੱਖ, ਦੁੱਖ, ਭੁੱਖ, ਤ੍ਰਿਸ਼ਨਾਵਾਂ ਨੂੰ ਤਿਆਗ ਕੇ ਹੀ ਇਸ ਮਾਰਗ ਦੇ ਪਾਂਧੀ ਬਣਿਆ ਜਾ ਸਕਦਾ ਹੈ। ਇਥੇ ਹਰ ਅਵਸਥਾ ਵਿਚ ਸਾਧਕ ਪ੍ਰਭੂ ਦੀ ਰਜ਼ਾ ਜਾਂ ਭਾਣੇ ਵਿਚ ਰਹਿੰਦਾ ਹੋਇਆ ਆਪਣਾ ਤਨ, ਮਨ ਭਾਵ ਸਭ ਕੁਝ ਪਿਆਰੇ ਪ੍ਰਭੂ ਤੋਂ ਨਿਛਾਵਰ ਕਰ ਦਿੰਦਾ ਹੈ। ਭਾਵੇਂ ਸਰੀਰ ਦੇ ਟੋਟੇ ਟੋਟੇ ਕਿਉਂ ਨਾ ਕਰ ਦਿੱਤੇ ਜਾਣ, ਸੇਵਕ ਦੀ ਲਿਵ ਪ੍ਰਭੂ ਚਰਨਾਂ ਵਿਚ ਹੀ ਇਕਸਾਰ ਜੁੜੀ ਰਹਿੰਦੀ ਹੈ :-

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਇ॥੨॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥੩॥*
*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥੪॥*
*ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥੫॥*
*ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ॥੬॥*

(ਅੰਗ ੭੫੭)

ਤੀਸਰੇ ਗੁਰਦੇਵ ਗੁਰੂ ਅਮਰਦਾਸ ਜੀ ਨੇ ਪ੍ਰੇਮਾ ਭਗਤੀ ਵਿਚ ਭਿੱਜੇ ਭਗਤਾਂ ਦੀ ਚਾਲ ਨਿਰਾਲੀ ਕਥਨ ਕੀਤੀ ਹੈ :-

*ਭਗਤਾ ਕੀ ਚਾਲ ਨਿਰਾਲੀ॥*
*ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥*
*ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥*
*ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥*
*ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ॥*
*ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ॥੧੪॥*

(ਅੰਗ ੯੧੮)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬੜੇ ਸੁੰਦਰ ਬਚਨ ਹਨ। ਦਸਮੇਸ਼ ਜੀ ਆਖਦੇ ਹਨ ਕਿ ਮੈਂ ਸੱਚ ਆਖਦਾ ਹਾਂ, ਸਾਰੇ ਧਿਆਨ ਸਹਿਤ ਸੁਣੋ। ਜਿਸ ਮਨੁੱਖ ਨੇ ਕਰਮਕਾਂਡ ਅਤੇ ਵਿਸ਼ੇ ਭੋਗਾਂ ਦਾ ਰਾਹ ਛੱਡ ਕੇ ਪ੍ਰਭੂ ਨਾਲ ਪ੍ਰੇਮ ਕੀਤਾ, ਕੇਵਲ ਉਸ ਨੇ ਹੀ ਪ੍ਰਭੂ ਨੂੰ ਪ੍ਰਾਪਤ ਕੀਤਾ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਇਸ ਸ਼ਬਦ ਅੰਦਰ ਕਿਹਾ ਹੈ ਕਿ ਜਿਸ ਕਿਸੇ ਨੇ ਵੀ ਕਰਮਕਾਂਡੀ ਮਾਰਗ ਤਿਆਗ ਕੇ ਪ੍ਰਭੂ ਨਾਲ ਪ੍ਰੇਮ ਕੀਤਾ, ਉਸ ਨੇ ਪ੍ਰਭੂ ਨੂੰ ਪਾ ਲਿਆ ਹੈ।

ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੇ ਪਵਿੱਤਰ ਬਚਨ ਹਨ :-

*ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ, ਬੈਠਿ ਰਹਿਓ ਬਕ ਧਯਾਨ ਲਗਾਇਓ॥*
*ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ, ਲੋਕ ਗਇਓ ਪਰਲੋਕ ਗਵਾਇਓ॥*
*ਬਾਸੁ ਕੀਓ ਬਿਖਿਆਨ ਸੌ ਬੈਠ ਕੈ, ਐਸੇ ਹੀ ਐਸੇ ਸੁ ਬੈਸ ਬਿਤਾਇਓ॥*
*ਸਾਚ ਕਹੌਂ ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ॥ ੯॥*

(ਤ੍ਵਪ੍ਰਸਾਦਿ ਸ੍ਵਯੇ ਪਾ: ੧੦)

ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਕਰਮ-ਕਾਂਡ ਦਾ ਖੰਡਨ ਕਰਦਿਆਂ ਫ਼ੁਰਮਾਉਂਦੇ ਹਨ ਕਿ ਐ ਮਨੁੱਖ ! ਕੀ ਹੋਇਆ ਜੇਕਰ ਤੂੰ ਦੋਵੇਂ ਅੱਖਾਂ ਮੀਟ ਕੇ, ਬਗਲ-ਸਮਾਧੀ ਲਾ ਕੇ (ਚਿਰੰਕਾਲ) ਬੈਠਾ ਰਿਹਾ। ਜੇਕਰ ਕੋਈ ਮਨੁੱਖ ਸੱਤਾਂ ਸਮੁੰਦਰਾਂ ਤੱਕ ਭਾਵ ਸਾਰੀ ਪ੍ਰਿਥਵੀ ਦੇ (ਤੀਰਥਾਂ 'ਤੇ) ਇਸ਼ਨਾਨ ਕਰਦਾ ਫਿਰਿਆ ਤਾਂ ਕੀ ਹੋਇਆ। ਅਜਿਹੇ ਮਨੁੱਖ ਦਾ ਇਹ ਲੋਕ ਤਾਂ ਕਰਮ-ਕਾਂਡਾਂ ਵਿਚ ਰੁਝ ਕੇ ਵਿਅਰਥ ਗਿਆ ਤੇ ਉਸ ਨੇ ਸਿਮਰਨ ਭਜਨ ਤੋਂ ਖੁੰਝ ਕੇ ਪ੍ਰਲੋਕ ਵੀ ਗਵਾ ਲਿਆ। ਹਜ਼ੂਰ ਕਹਿੰਦੇ ਹਨ, ਮੈਂ ਸੱਚ ਕਹਿੰਦਾ ਹਾਂ, ਸਾਰੇ ਸੁਣ ਲੈਣਾ ਕਰੋ। ਜਿਸ ਨੇ ਵੀ (ਪ੍ਰਭੂ) ਨਾਲ ਪ੍ਰੇਮ ਕੀਤਾ ਹੈ, ਉਸ ਨੇ ਪਰਮਾਤਮਾ ਨੂੰ ਪਾਇਆ ਹੈ।

ਭਾਈ ਗੁਰਦਾਸ ਜੀ ਨੇ ਗੁਰਸਿੱਖ ਦੀ ਗੁਰੂ ਨਾਲ ਪ੍ਰੀਤੀ ਦਾ ਕਥਨ ਕਰਦਿਆਂ ਆਪਣੀਆਂ ਵਾਰਾਂ ਵਿਚ ਇਹ ਦੁਨਿਆਵੀ ਪ੍ਰੀਤੀਆਂ ਦਾ ਕੁਝ ਜ਼ਿਕਰ ਇਸ ਤਰ੍ਹਾਂ ਕੀਤਾ ਹੈ :-

*ਚੰਦ ਚਕੋਰ ਪਰੀਤ ਹੈ ਲਾਇ ਤਾਰ ਨਿਹਾਲੇ।*
*ਚਕਵੀ ਸੂਰਜ ਹੇਤ ਹੈ, ਮਿਲਿ ਹੋਨਿ ਸੁਖਾਲੇ।*
*ਨੇਹੁ ਕਵਲ ਜਲ ਜਾਣੀਐ ਖਿੜਿ ਮੁਹ ਵੇਖਾਲੇ।*
*ਮੋਰ ਬਬੀਹੇ ਬੋਲਦੇ ਵੇਖਿ ਬਦਲ ਕਾਲੇ।*
*ਨਾਰਿ ਭਤਾਰ ਪਿਆਰੁ ਹੈ ਮਾਂ ਪੁਤ ਸਮ੍ਹਾਲੇ।*
*ਪੀਰ ਮੁਰੀਦਾ ਪਿਰਹੜੀ ਓਹੁ ਨਿਭਹੈ ਨਾਲੇ॥੪॥*

(ਵਾਰ ੨੭, ਪਉੜੀ ੪)

ਧਾਰਮਿਕ ਗ੍ਰੰਥਾਂ ਦੇ ਅੰਦਰ ਆਤਮਕ ਮਾਰਗ ਦੇ ਪਾਂਧੀਆਂ ਤੇ ਪ੍ਰਭੂ ਦੀ ਭਗਤੀ ਕਰਨ ਵਾਲਿਆਂ ਦਾ ਜਿੱਥੇ ਜ਼ਿਕਰ ਆਉਂਦਾ ਹੈ, ਉਥੇ ਪ੍ਰਭੂ ਦੀ ਭਗਤੀ ਵੀ ਨੌਂ ਪ੍ਰਕਾਰ ਦੀ ਕਥਨ ਕੀਤੀ ਹੈ :-

*ਸ੍ਰਵਣ ਸਿਮਰਨ, ਕੀਰਤਨ, ਪਾਦਸੇਵ ਅਰ ਚਾਨ।*
*ਦਾਸਾਂ ਸਖਪਣ ਬੰਦਨਾ ਸਰਬ ਨਿਬੇਦਨ ਜਾਣ।*

ਗੁਰਬਾਣੀ ਦਾ ਵੀ ਫ਼ੁਰਮਾਣ ਹੈ :- *ਭਗਤ ਨਵੈ ਪ੍ਰਕਾਰਾ*

ਜਿੱਥੇ 9 ਤਰ੍ਹਾਂ ਦੀ ਭਗਤੀ ਹੈ, ਉਥੇ ਇਹ 9 ਪ੍ਰਕਾਰ ਦੀ ਭਗਤੀ ਨਾਲੋਂ ਉੱਤਮ ਇਕ ਪ੍ਰੇਮਾ ਭਗਤੀ ਵੀ ਹੈ, ਜਿਸ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਭੀ ਕੀਤਾ ਹੈ :-

M_S

5)

***ਗੁਰ ਮੂਰਤਿ ਪੂਰਨ ਬ੍ਰਹਮੁ ਘਟਿ ਘਟਿ ਅੰਦਰਿ ਸੂਰਜੁ ਸੁਝੈ।***
***ਸੂਰਜ ਕਵਲੁ ਪਰੀਤਿ ਹੈ ਗੁਰਮੁਖਿ ਪ੍ਰੇਮ ਭਗਤਿ ਕਰਿ ਬੁਝੈ।***

(ਵਾਰ ੭, ਪਉੜੀ ੧੯)

***ਅਥਵਾ :- ਨਉ ਭਗਤੀ ਨਉ ਭਗਤਿ ਕਰਿ ਗੁਰਮੁਖਿ ਪ੍ਰੇਮ ਭਗਤਿ ਲਿਵਲਾਈ।***
***ਨਉ ਗ੍ਰਿਹ ਸਾਧ ਗ੍ਰਿਹਸਤ ਵਿਚਿ ਪੂਰੇ ਸਤਿਗੁਰ ਦੀ ਵਡਿਆਈ।***

(ਵਾਰ ੭, ਪਉੜੀ ੯)

ਐਸੀ ਪ੍ਰੇਮਾ ਭਗਤੀ ਕਰਨ ਵਾਲੇ ਬੇਅੰਤ ਸੰਤ, ਭਗਤ, ਗੁਰਸਿੱਖ ਹੋਏ ਹਨ। ਜਿੱਥੇ ਭਗਤ ਸੈਣਿ ਜੀ ਦਾ ਜ਼ਿਕਰ ਆਉਂਦਾ ਹੈ, *"ਪ੍ਰੇਮ ਭਗਤ ਰਾਤੀ ਕਰੈ ਭਲਕੇ ਰਾਜ ਦੁਆਰੈ ਜਾਈ॥"* ਉਥੇ ਭਾਈ ਗੁਰਦਾਸ ਜੀ ਨੇ ਭਗਤ ਜੈਦੇਵ ਜੀ ਜਿਨ੍ਹਾਂ ਦੇ ਸੰਬੰਧ ਵਿਚ ਗੁਰਬਾਣੀ ਦਾ ਫ਼ੁਰਮਾਣ ਹੈ :-

*"ਜੈਦੇਵ ਤਿਆਗਿਉ ਅਹੰਮੇਵ"* ਇਹਨਾਂ ਨੂੰ ਵੀ ਪ੍ਰੇਮਾ ਭਗਤੀ ਵਿਚ ਲੱਗਿਆ ਆਪਣੀਆਂ ਵਾਰਾਂ ਵਿਚ ਇਸ ਤਰ੍ਹਾਂ ਦਰਸਾਇਆ ਹੈ :-

***ਪ੍ਰੇਮ ਭਗਤਿ ਜੈਦੇਉ ਕਰਿ ਗੀਤ ਗੋਵਿੰਦ ਸਹਜ ਧੁਨਿ ਗਾਵੈ।***
***ਲੀਲਾ ਚਲਿਤ ਵਖਾਣਦਾ ਅੰਤਰਜਾਮੀ ਠਾਕੁਰ ਭਾਵੈ।***
***ਅਖਰੁ ਇਕੁ ਨ ਆਵੜੈ ਪੁਸਤਕ ਬੰਨ੍ਹਿ ਸੰਧਿਆ ਕਰਿ ਆਵੈ।***
***ਗੁਣ ਨਿਧਾਨੁ ਘਰਿ ਆਇ ਕੈ ਭਗਤ ਰੂਪਿ ਲਿਖਿ ਲੇਖੁ ਬਣਾਵੈ।***
***ਅਖਰ ਪੜ੍ਹਿ ਪਰਤੀਤਿ ਕਰਿ ਹੋਇ ਵਿਸਮਾਦੁ ਨ ਅੰਗਿ ਸਮਾਵੈ।***
***ਵੇਖੈ ਜਾਇ ਉਜਾੜਿ ਵਿਚਿ ਬਿਰਖੁ ਇਕੁ ਆਚਰਜੁ ਸੁਹਾਵੈ।***
***ਗੀਤ ਗੋਵਿੰਦ ਸੰਪੂਰਣੋ ਪਤਿ ਪਤਿ ਲਿਖਿਆ ਅੰਤੁ ਨ ਪਾਵੈ।***
***ਭਗਤਿ ਹੇਤਿ ਪਰਗਾਸੁ ਕਰਿ ਹੋਇ ਦਇਆਲੁ ਮਿਲੈ ਗਲਿ ਲਾਵੈ।***
***ਸੰਤ ਅਨੰਤ ਨ ਭੇਦੁ ਗਣਾਵੈ॥ ੧੦॥***

(ਵਾਰ ੧੦, ਪਉੜੀ ੧੦)

ਐਸੇ ਸੱਚੇ ਪ੍ਰਭੂ ਦੇ ਪ੍ਰੇਮ ਤੋਂ ਵਾਂਝਿਆ ਕਪਟ ਵਾਲੇ ਪ੍ਰੇਮ ਨੂੰ ਭਾਈ ਗੁਰਦਾਸ ਜੀ ਨੇ ਇਕ ਕਬਿੱਤ ਵਿਚ ਲਾਹਨਤ ਪਾਈ ਹੈ ਅਤੇ ਦੁਨਿਆਵੀ ਪ੍ਰੀਤੀ ਦਾ ਜ਼ਿਕਰ ਕਰਕੇ ਆਪ ਜੀ ਨੇ ਇਸ ਤਰ੍ਹਾਂ ਕਥਨ ਕੀਤਾ ਹੈ :-

*ਪ੍ਰੇਮ ਰਸ ਬਸਿ ਹੁਇ ਪਤੰਗ ਸੰਗਮ ਨ ਜਾਨੈ,*
*ਬਿਰਹ ਬਿਛੋਹ ਮੀਨ ਹੋਇ ਨ ਮਰਿ ਜਾਨੇ ਹੈ॥*
*ਦਰਸ ਧਿਆਨ ਜੋਤਿ ਮੈ, ਨ ਹੁਇ ਜੋਤੀ ਸਰੂਪ,*
*ਚਰਨ ਬਿਮੁਖ ਹੋਇ, ਪ੍ਰਾਨ ਠਹਿਰਾਨੇ ਹੈ॥*
*ਮਿਲਿ ਬਿਛਰਤ ਗਤਿ ਪ੍ਰੇਮ ਨ ਬਿਰਹ ਜਾਨੀ,*
*ਮੀਨ ਅਉ ਪਤੰਗ ਮੋਹਿ ਦੇਖਤ ਲਜਾਨੇ ਹੈ॥*
*ਮਾਨਸ ਜਨਮੁ ਧ੍ਰਿਗੁ, ਧੰਨੁ ਹੈ ਤ੍ਰਿਗਦ ਜੋਨਿ,*
*ਕਪਟ ਸਨੇਹ ਦੇਹ, ਨਰਕ ਨ ਮਾਨੇ ਹੈ॥੧੪॥*

(ਕਬਿੱਤ ਸਵੱਯੇ ਭਾ: ਗੁਰਦਾਸ ਜੀ)

ਪਰ ਪ੍ਰਭੂ ਦੇ ਸੱਚੇ ਪ੍ਰੇਮ ਵਿਚ ਜੋ ਗੁਰਮੁਖਿ ਭਿੱਜਿਆ ਹੋਇਆ ਹੈ, ਐਸੇ ਪ੍ਰੇਮਾ ਭਗਤੀ ਪਰਾਇਣ ਗੁਰਮੁਖਿ ਦੇ ਸਬੰਧ ਵਿਚ ਭਾਈ ਸਾਹਿਬ ਜੀ ਕਥਨ ਕਰਦੇ ਹਨ ਕਿ ਪ੍ਰੇਮੀ ਜਨ ਭਾਵੇਂ ਆਪਣੇ ਆਪ ਨੂੰ ਛੁਪਾ ਕੇ ਰੱਖੇ, ਪਰ ਸੰਸਾਰਿਕ ਲੋਕ ਉਸ ਦੇ ਦਰਸ਼ਨਾਂ ਦੇ ਚਾਹਵਾਨ, ਉਸ ਦੇ ਦਰ ਉੱਤੇ ਵਿਆਕੁਲ ਹੋ ਕੇ ਦਰਸ਼ਨਾਂ ਲਈ ਪੁਕਾਰਦੇ ਰਹਿੰਦੇ ਹਨ :-

*ਜੈਸੇ ਤਉ ਮਿਠਾਈ ਰਾਖੀਐ ਛਪਾਇ ਜਤਨ ਕੈ,*
*ਚੀਟੀ ਚਲਿ ਜਾਇ ਚੀਨਿ ਤਾਹਿ ਲਪਟਾਤ ਹੈ।*
*ਦੀਪਕ ਜਗਾਇ ਜੈਸੇ ਰਾਖੀਐ ਦੁਰਾਇ ਗ੍ਰਿਹਿ,*
*ਪ੍ਰਗਟਿ ਪਤੰਗ ਤਾ ਮੈ ਸਹਜਿ ਸਮਾਤ ਹੈ।*
*ਜੈਸੇ ਤਉ ਬਿਮਲ ਜਲ ਕਮਲ ਇਕਾਂਤ ਬਸੈ,*
*ਮਧੁਕਰ ਮਧੁ ਅਚਵਨ ਤਹ ਜਾਤ ਹੈ।*
*ਤੈਸੇ ਗੁਰਮੁਖਿ ਜਿਹ ਘਟਿ ਪ੍ਰਗਟਤ ਪ੍ਰੇਮ,*
*ਸਕਲ ਸੰਸਾਰ ਤਿਹਿ ਦੁਆਰ ਬਿਲਲਾਤ ਹੈ॥੪੧੦॥*

(ਕਬਿੱਤ ਸਵੱਯੇ ਭਾ: ਗੁਰਦਾਸ ਜੀ)

ਇਸ ਸੰਬੰਧ ਵਿਚ ਗੁਰਬਾਣੀ ਦੇ ਵੱਖ-ਵੱਖ ਪ੍ਰਮਾਣ ਹੇਠ ਲਿਖੇ ਅਨੁਸਾਰ ਹਨ :-

*੧. ਚਾਤ੍ਰਿਕੁ ਚਾਹਤ ਮੇਹੁ॥*

(ਅੰਗ ੮੩੮)

*੨. ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥*

(ਅੰਗ ੭੦੮)

M_S

6)

੩. ਚਾਤ੍ਰਿਕ ਚਿਤ ਪਿਆਸ ਚਾਤ੍ਰਿਕ ਚਿਤ ਪਿਆਸ ਹੇ
ਘਨ ਬੂੰਦ ਬਚਿਤ੍ਰਿ ਮਨਿ ਆਸ ਹੇ ਅਲ ਪੀਵਤ ਬਿਨਸਤ ਤਾਪ॥

(ਅੰਗ ੪੬੨)

੪. ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ॥
ਜਲ ਬਿਨੁ ਪਿਆਸ ਨ ਊਤਰੈ ਛੁਟਕਿ ਜਾਂਹਿ ਮੇਰੇ ਪ੍ਰਾਨ॥

(ਅੰਗ ੧੨੮੪)

ਅਤੇ ਦੂਸਰਾ ਜ਼ਿਕਰ ਚਕਵੀ ਦਾ ਕੀਤਾ ਹੈ :-

੧. ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ।

(ਵਾਰ ੨੭, ਪਉੜੀ ੪)

੨. ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੀ॥ ਮਿਲੈ ਪਿਆਰੇ ਸਭ ਦੁਖ ਤਿਆਗੀ॥

(ਅੰਗ ੧੬੪)

੩. ਚਕਵੀ ਸੂਰ ਸਨੇਹੁ ਚਿਤਵੈ ਆਸ ਘਣੀ ਕਦਿ ਦਿਨੀਅਰੁ ਦੇਖੀਐ॥

(ਅੰਗ ੪੫੫)

੪. ਚਕਵੀ ਨੈਨ ਨੀਂਦ ਨਹਿ ਚਾਹੈ ਬਿਨੁ ਪਿਰ ਨੀਂਦ ਨ ਪਾਈ॥
ਸੂਰੁ ਚਰ੍ਹੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੀ ਪਾਂਈ॥

(ਅੰਗ ੧੨੭੩)

ਤੀਸਰਾ ਦ੍ਰਿਸ਼ਟਾਂਤ ਮੱਛੀ ਦਾ ਜਲ ਨਾਲ ਪ੍ਰੇਮ ਵਰਨਣ ਕੀਤਾ ਹੈ :-

੧. ਮੀਨੇ ਪ੍ਰੀਤਿ ਭਈ ਜਲਿ ਨਾਇ॥ (ਅੰਗ ੧੬੪)

੨. ਮੀਨੁ ਬਿਛੋਹਾ ਨਾ ਸਹੈ ਜਲ ਬਿਨੁ ਮਰਿ ਪਾਹੀ॥ (ਅੰਗ ੧੧੨੨)

੩. ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥ (ਅੰਗ ੭੦੮)

੪. ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ॥
ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ॥ (ਅੰਗ ੬੫੮)

ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥
ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥

(ਅੰਗ ੭੦੮)

ਇਸੇ ਤਰ੍ਹਾਂ ਦ੍ਰਿਸ਼ਟਾਂਤ ਹਰੀ ਦੇ ਸੱਚੇ ਪ੍ਰੇਮੀ ਗੁਰਸਿੱਖ, ਸੰਤ, ਭਗਤ ਦਾ ਦਿੱਤਾ ਹੈ :-

*੧. ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥*

(ਅੰਗ ੭੦੮)

GN_I

(17

*੨. ਪੀਰ ਮੁਰੀਦਾ ਪਿਰਹੜੀ ਓਹੁ ਨਿਬਹੀ ਨਾਲੇ॥*

(ਵਾਰ ੨੭, ਪਉੜੀ ੪)

*੩. ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ॥*

(ਅੰਗ ੬੯੩)

*੪. ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ॥*

(ਅੰਗ ੭੫੭-੫੮)

*੫. ਹਰਿ ਪ੍ਰੇਮ ਭਗਤ ਕੈ ਨੇਹਿ॥*

ਸੰਤ ਅਗਸਤੀਨ ਤੋਂ ਕਿਸੇ ਨੇ ਪੁੱਛਿਆ ਸੀ ਕਿ ਮੈਨੂੰ ਸੰਖੇਪ ਰੂਪ ਵਿਚ ਇਹ ਸਮਝਾਉ ਕਿ ਧਰਮ ਦਾ ਸਾਰ ਕੀ ਹੈ। ਪਾਪਾਂ ਤੋਂ ਕਿਵੇਂ ਬਚਿਆ ਜਾ ਸਕਦਾ ਹੈ ਅਤੇ ਪਾਪ ਤਾਂ ਅਨੇਕ ਹਨ, ਪਰ ਜੀਵਨ ਨਿੱਕਾ ਹੈ। ਇਸ ਲਈ ਮੈਨੂੰ ਕੋਈ ਐਸੀ ਕੁੰਜੀ ਦਿਉ ਜੋ ਇਕ ਨਾਲ ਸਾਰੇ ਮਸਲੇ ਹੱਲ ਹੋ ਜਾਵਣ। ਸੰਤ ਅਗਸਤੀਨ ਜੀ ਕਹਿੰਦੇ ਹਨ ਕਿ ਪਿਆਰਿਆ ! ਜੇ ਇਕੋ ਕੁੰਜੀ ਚਾਹੀਦੀ ਹੈ ਤਾਂ ਪ੍ਰੇਮ ਹੀ ਹੈ, ਕਿਉਂਕਿ ਜਿਸ ਨੇ ਪ੍ਰੇਮ ਕੀਤਾ, ਉਸ ਤੋਂ ਪਾਪ ਨਹੀਂ ਹੋ ਸਕੇਗਾ। ਮਨੁੱਖ ਕਿਸੇ ਦੀ ਚੋਰੀ ਕਰਦਾ ਹੈ ਤਾਂ ਉਸ ਨਾਲ ਇਸ ਦਾ ਪ੍ਰੇਮ ਨਹੀਂ, ਜਿਸ ਦੀ ਹੱਤਿਆ ਕਰਦਾ ਹੈ, ਉਸ ਨਾਲ ਇਸ ਦਾ ਪ੍ਰੇਮ ਨਹੀਂ ! ਸਿਰਫ਼ ਪ੍ਰੇਮ ਦੀ ਕਮੀ ਵਿਚ ਹੀ ਮਨੁੱਖ ਸਾਰੇ ਪਾਪ ਕਰਦਾ ਹੈ। ਕਹਿੰਦੇ ਹਨ (ਕਰੁਣਾ) ਦਾ ਅਰਥ ਹੈ ਪ੍ਰੇਮ। ਜੀਸਸ ਦਾ ਬਚਨ ਸਾਫ਼ ਹੈ- "Love is God" ਉਹ ਤਾਂ ਕਹਿੰਦੇ ਹਨ ਕਿ ਤੁਸੀਂ ਪ੍ਰਮਾਤਮਾ ਦੀ ਗੱਲ ਹੀ ਛੱਡ ਦਿਉ, ਪ੍ਰੇਮ ਹੀ ਪ੍ਰਮਾਤਮਾ ਹੈ। ਭਾਵੇਂ ਪ੍ਰੇਮ ਦੀ ਖੇਡ ਕਠਨ ਹੈ, ਕਿਉਂਕਿ ਸਤਿਗੁਰੂ ਜੀ ਤਾਂ ਸਿੱਖਾਂ ਨੂੰ ਕਹਿੰਦੇ ਹਨ ਜੇ ਤੈਂ ਪ੍ਰੇਮ ਦੀ ਖੇਡ ਖੇਡਣੀ ਹੈ ਤਾਂ ਸਿਰ ਨੂੰ ਤਲੀ 'ਤੇ ਰੱਖ ਕੇ ਆ-

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥*

(ਅੰਗ ੧੪੧੨)

## ਪ੍ਰੇਮ ਅਮੋਲਕ ਦਾਤ

ਪ੍ਰੇਮ ਮਾਇਆ ਨਾਲ ਨਹੀਂ ਖ਼ਰੀਦਿਆ ਜਾ ਸਕਦਾ। ਸਤਿਗੁਰੂ ਜੀ ਦੀ ਬਖ਼ਸ਼ਿਸ਼ ਨਾਲ ਹੀ ਪ੍ਰਾਪਤ ਹੋ ਸਕਦਾ ਹੈ। ਧੰਨ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਵਿੱਤਰ ਬਚਨ ਹਨ :-

***ਸੀਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥***
***ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥***

(ਅੰਗ ੧੩੬੩)

ਪ੍ਰੇਮ ਇਕ ਦ੍ਰਵਿਤਾ ਹੈ ਜਿਹੜਾ ਨਦੀ ਦੇ ਚੱਲਣ ਵਾਂਗ ਖਿਮਾ, ਦਯਾ ਤੇ ਸਦਾ ਮਾਫ਼ੀ ਵਿਚ ਵਿਚਰਦਾ ਹੈ। ਇਹਦਾ ਇਨਸਾਫ਼ ਬਖ਼ਸ਼ਣਾ ਅਤੇ ਪਿਆਰ ਕਰਨਾ ਹੈ। ਇਹ ਤਾਂ ਗੰਗਾ ਦੀ ਧਾਰਾ ਦੀ ਤਰ੍ਹਾਂ ਹੈ, ਜਿਸ ਵਿਚ ਸਭ ਝੂਠ ਦੀ ਮੈਲ ਲੱਥ ਜਾਂਦੀ ਹੈ।

ਪ੍ਰੇਮ ਨੂੰ ਵੀ ਉਹੀ ਸਮਝ ਸਕਦਾ ਹੈ, ਜਿਸ ਨੂੰ ਪੀੜਾ ਲੱਗੀ ਹੈ। ਸਤਿਗੁਰੂ ਜੀ ਦੇ ਪਵਿੱਤਰ ਬਚਨ ਹਨ :-

***ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ॥***

(ਅੰਗ ੪੪੯)

ਪ੍ਰੇਮੀ ਮਸਤੀ ਵਿਚ ਕਦੇ ਹੱਸ ਪੈਂਦੇ ਹਨ, ਕਦੇ ਰੋਣ ਲੱਗ ਪੈਂਦੇ ਹਨ :-

***ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥***

(ਆਸਾ ਦੀ ਵਾਰ, ਅੰਗ ੪੭੩)

## ਪ੍ਰੇਮੀ ਦੀਆਂ ਨੌਂ ਨਿਸ਼ਾਨੀਆਂ

ਆਸ਼ਕ (ਪ੍ਰੇਮੀਆਂ) ਦੀਆਂ ਹਾਫ਼ਿਜ਼ ਨੇ ਨੌਂ ਨਿਸ਼ਾਨੀਆਂ ਦੱਸੀਆਂ ਹਨ :-

(1) ਪ੍ਰੀਤਮ ਦੇ ਪ੍ਰੇਮ 'ਚ ਠੰਢੇ ਹਉਕੇ ਲੈਣੇ।

(2) ਰੰਗ ਪੀਲਾ ਹੋ ਜਾਣਾ।

(3) ਨੇਤਰਾਂ ਵਿਚੋਂ ਵੈਰਾਗ ਦਾ ਜਲ ਵਹਿਣਾ।

(4) ਘੱਟ ਬੋਲਣਾ।

(5) ਘੱਟ ਖਾਣਾ।

(6) ਨੀਂਦ ਦਾ ਘੱਟ ਆਉਣਾ।

(7) ਉਡੀਕ ਲੱਗੀ ਰਹਿਣੀ।

(8) ਬੇਚੈਨੀ ਹੋਣੀ।

(9) ਮੱਥੇ 'ਤੇ ਹੱਥ ਰੱਖ ਕੇ ਬੈਠਣਾ।

***ਆਸ਼ਕਾਂ ਰਾ ਨੌ ਨਿਸ਼ਾਨੀ ਐ ਪਿਸਰ,***
***ਆਹਿ ਸਰਦੋ, ਰੰਗ ਜ਼ਰਦੋ, ਚਸ਼ਮਤਰ।***

*ਕਮ ਗੁਫਤਨੋ, ਕਮ ਖੁਰਦਨੋ, ਖ਼ਵਾਬੇ ਹਰਾਮ,*
*ਇੰਤਜ਼ਾਰੀ, ਬੇਕਰਾਰੀ, ਦਸਤੇ ਸਰ।*

(ਹਾਫ਼ਿਜ਼)

GN_

(18

ਗੁਰਵਾਕ ਹੈ :-

***ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ॥***

(ਅੰਗ ੯੪)

ਜਿਸ ਤਰ੍ਹਾਂ ਮਾਲੀ ਆਪਣੇ ਲਾਏ ਹੋਏ ਬੂਟੇ ਨੂੰ ਪਾਣੀ ਨਾ ਪਾਵੇ ਤਾਂ ਬੂਟਾ ਕੁਮਲਾ ਜਾਂਦਾ ਹੈ, ਇਵੇਂ ਪ੍ਰਭੂ ਪ੍ਰੇਮ ਦਾ ਬੂਟਾ ਵੀ ਅੱਖਾਂ ਦਾ ਜਲ ਮੰਗਦਾ ਹੈ। ਭਾਈ ਸਾਹਿਬ ਭਾਈ ਨੰਦ ਲਾਲ ਜੀ ਦਾ ਕਥਨ ਹੈ :-

***ਸਾਖੇ ਉਮੀਦੇ ਆਸ਼ਿਕ, ਹਰਗਿਜ਼ ਸਮਰ ਨ ਗੀਰਦ।***
***ਅਜ਼ ਆਬੇ ਅਸ਼ਕਿ ਮੋਜ਼ਗਾ, ਤਾ ਸਬਜ਼ ਤਰ ਨ ਬਾਸ਼ਦ।***

(ਭਾਈ ਨੰਦ ਲਾਲ ਜੀ, ਗੁਰੂ ਚਿੰਤਨ ਪੰਨਾ ੪੬)

ਮਿਲਾਪ ਦਾ ਫਲ ਤਦੋਂ ਲੱਗਦਾ ਹੈ, ਜਦੋਂ ਪ੍ਰੇਮ ਦੇ ਬੂਟੇ ਨੂੰ ਹੰਝੂਆਂ ਦੇ ਨਾਲ ਸਿੰਚੀਏ। ਪ੍ਰੇਮ ਦੇ ਨਿਕਲੇ ਹੰਝੂ ਸੁੱਕੇ ਹਿਰਦਿਆਂ ਨੂੰ ਹਰਾ-ਭਰਾ ਕਰ ਦਿੰਦੇ ਹਨ।

***ਦੌ ਚਸ਼ਮ ਮਨ ਕਿ ਦਰਯਾਇ ਅਜ਼ੀਮ ਉਲਸ਼ਾਨ ਐ ਗੋਇਆ।***
***ਜ਼ਹਰ ਅਸ਼ਕਮ ਬਵਦ ਸ਼ਾਦਾਬੀਏ ਸਰ ਬਾਗ਼ ਬਾਗ਼ ਈ ਜਾ॥***

(ਭਾਈ ਨੰਦ ਲਾਲ ਜੀ, ਗੁਰੂ ਚਿੰਤਨ ਪੰਨਾ ੪੭)

ਭਗਤ ਕਬੀਰ ਜੀ ਨੇ ਵੀ ਆਪਣੀ ਪਾਵਨ ਬਾਣੀ ਵਿਚ ਦੁਆਪਰ ਯੁੱਗ ਦੀ ਇਕ ਕਥਾ ਦਾ ਜ਼ਿਕਰ ਕੀਤਾ ਹੈ।

ਇਹ ਸ਼ਬਦ ਬਿਦਰ ਦੇ ਪਿਆਰ ਤੇ ਰਾਜਾ ਦੁਰਯੋਧਨ ਦੇ ਹੰਕਾਰ ਨੂੰ ਨਿਰੂਪਣ ਕਰਦਾ ਹੈ। ਬਿਦਰ ਰਾਜਾ ਬਚਿੱਤਰ ਧੀਰਜ ਦੀ ਟਹਿਲਣ ਸੁਦੇਸਨਾਂ ਦੀ ਕੁੱਖੋਂ ਬਿਆਸ ਰਿਸ਼ੀ ਦੇ ਘਰ ਜਨਮਿਆ ਸੀ। ਇਸ ਲਈ ਇਸ ਦਾ ਨਾਂ ਦਾਸੀ ਸੁਤ ਪ੍ਰਸਿੱਧ ਹੈ। ਜਿਵੇਂ ਕਿ ਗੁਰਬਾਣੀ ਵਿਚ ਵੀ ਅੰਕਿਤ ਹੈ :-

***ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ॥***

(ਅੰਗ ੩੪੫)

ਬਿਦਰ ਚੰਗਾ ਨੀਤੀਵੇਤਾ ਪੁਰਸ਼ ਸੀ ਤੇ ਇਸ ਦਾ ਸ੍ਰੀ ਕ੍ਰਿਸ਼ਨ ਜੀ ਨਾਲ ਚੰਗਾ ਪ੍ਰੇਮ ਸੀ। ਇਹ ਕੌਰਵਾਂ ਤੇ ਪਾਂਡਵਾਂ ਨੂੰ ਪਰਸਪਰ ਠੀਕ ਵਿਉਹਾਰ ਕਰਨ ਦੀ ਪ੍ਰੇਰਨਾ ਦਿੰਦਾ ਰਹਿੰਦਾ ਸੀ। ਜਦੋਂ ਪਾਂਡਵਾਂ ਨੂੰ ਦੁਰਯੋਧਨ ਨੇ ਲਾਖ ਦੇ ਕਿਲ੍ਹੇ ਵਿਚ ਸਾੜਨ ਦੀ ਵਿਉਂਤ ਘੜੀ ਸੀ

ਤਾਂ ਉਦੋਂ ਬਿਦਰ ਹੀ ਉਹਨਾਂ ਨੂੰ ਬਚਾਉਣ ਵਾਲਾ ਸੀ। ਜਦੋਂ ਦੁਸ਼ਾਸਨ ਦਰੋਪਤੀ ਨੂੰ ਬੇਪੱਤ ਕਰਨ ਲਈ ਰਾਜ ਸਭਾ ਵਿਚ ਲਿਆਇਆ, ਉਦੋਂ ਬਿਦਰ ਨੇ ਹੀ ਇਸ ਕੁਕਰਮ ਵਿਰੁੱਧ ਆਵਾਜ਼ ਉਠਾਈ ਸੀ।

ਪਾਂਡਵ ਜਦੋਂ ਕੌਰਵਾਂ ਅੱਗੇ ਆਪਣਾ ਸਭ ਕੁਝ ਹਾਰ ਗਏ ਤਾਂ ਕ੍ਰਿਸ਼ਨ ਜੀ ਨੂੰ ਇਹਨਾਂ 'ਤੇ ਤਰਸ ਆਇਆ। ਆਪ ਜੀ ਪੰਜ ਪਿੰਡਾਂ ਦਾ ਰਾਜ ਪਾਂਡਵਾਂ ਨੂੰ ਦਿਵਾਉਣ ਲਈ ਰਾਜਾ ਦੁਰਯੋਧਨ ਪਾਸ ਗਏ। ਦੁਰਯੋਧਨ ਨੇ ਕੁਝ ਵੀ ਨਾ ਦੇਣ ਲਈ ਪਹਿਲਾਂ ਹੀ ਆਪਣਾ ਮਨ ਬਣਾਇਆ ਹੋਇਆ ਸੀ। ਜਦੋਂ ਉਸ ਨੂੰ ਪਤਾ ਲੱਗਾ ਕਿ ਕ੍ਰਿਸ਼ਨ ਜੀ ਮੇਰੇ ਪਾਸ ਇਸ ਮਨੋਰਥ ਲਈ ਆ ਰਹੇ ਹਨ ਤਾਂ ਉਹ ਹਾਥੀ ਘੋੜੇ ਦੇਖਣ ਦੇ ਬਹਾਨੇ ਰਾਜ ਸਭਾ ਵਿਚੋਂ ਉੱਠ ਕੇ ਬਾਹਰ ਚਲਾ ਗਿਆ। ਕ੍ਰਿਸ਼ਨ ਜੀ ਵੀ ਰਾਜੇ ਦੀ ਨੀਤੀ ਤਾੜ ਗਏ ਅਤੇ ਬਿਦਰ ਦੇ ਉੱਚ ਆਚਰਨ ਨੂੰ ਮੁੱਖ ਰਖਦਿਆਂ ਆਪ ਰਾਜਾ ਦੁਰਯੋਧਨ ਦੇ ਮਹਿਲ ਠਹਿਰਨ ਦੀ ਬਜਾਏ ਬਿਦਰ ਦੇ ਘਰ ਚਲੇ ਗਏ। ਉਸ ਨੇ ਬੜਾ ਆਦਰ ਕੀਤਾ ਅਤੇ ਸਾਗ ਆਦਿ ਨਾਲ ਸਾਦਾ ਭੋਜਨ ਬੜੇ ਪ੍ਰੇਮ ਨਾਲ ਛਕਾਇਆ। ਇਸ ਗੱਲ ਦਾ ਜਦੋਂ ਦੁਰਯੋਧਨ ਨੂੰ ਪਤਾ ਲੱਗਾ ਕਿ ਕ੍ਰਿਸ਼ਨ ਜੀ ਸਾਡੇ ਸ਼ਾਹੀ ਮਹਿਲਾਂ ਨੂੰ ਛੱਡ ਕੇ ਬਿਦਰ ਦੇ ਘਰ ਠਹਿਰੇ ਹਨ ਤਾਂ ਇਸ ਨੇ ਬੜਾ ਬੁਰਾ ਮਨਾਇਆ। ਭਾਈ ਸਾਹਿਬ ਲਿਖਦੇ ਹਨ :-

***ਆਇਆ ਸੁਣਿਆ ਬਿਦਰ ਦੇ, ਬੋਲੈ ਦੁਰਜੋਧਨੁ ਹੋਇ ਰੁਖਾ।***
***ਘਰ ਅਸਾਡੇ ਛਡਿ ਕੈ, ਗੋਲੇ ਦੇ ਘਰਿ ਜਾਹਿ ਕਿ ਸੁਖਾ।***

(ਵਾਰ ੧੦, ਪਉੜੀ ੭)

ਭਗਤ ਕਬੀਰ ਜੀ ਦਾ ਸ਼ਬਦ ਜੋ ਇਸ ਪ੍ਰਸੰਗ ਨੂੰ ਪ੍ਰਗਟ ਕਰਦਾ ਹੈ :-

***ਰਾਜਨ ਕਉਨੁ ਤੁਮਾਰੈ ਆਵੈ॥***
***ਐਸੋ ਭਾਉ ਬਿਦਰ ਕੋ ਦੇਖਿਓ, ਓਹੁ ਗਰੀਬੁ ਮੋਹਿ ਭਾਵੈ॥੧॥ਰਹਾਉ॥***
***ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ॥***
***ਤੁਮਰੋ ਦੂਧੁ ਬਿਦਰ ਕੋ ਪਾਨ੍ਹੋ , ਅੰਮ੍ਰਿਤੁ ਕਰਿ ਮੈ ਮਾਨਿਆ॥ ੧॥***
***ਖੀਰ ਸਮਾਨਿ ਸਾਗੁ ਮੈ ਪਾਇਆ, ਗੁਨ ਗਾਵਤ ਰੈਨਿ ਬਿਹਾਨੀ॥***
***ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ॥੨॥੯॥***

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅੰਗ ੧੧੦੫)

ਹੇ ਰਾਜਨ (ਦੁਰਯੋਧਨ) ! ਤੇਰੇ ਪਾਸ ਕੌਣ ਆਵੇ ? ਭਾਵ (ਤੇਰੇ ਵਿਚ) ਪ੍ਰੇਮ ਨਹੀਂ ਹੈ। ਮੈਂ ਬਿਦਰ ਦਾ ਇਹੋ ਜਿਹਾ ਪਿਆਰ ਵੇਖਿਆ ਹੈ (ਜਿਸ ਕਰਕੇ) ਉਹ ਗ਼ਰੀਬ ਮੈਨੂੰ ਬਹੁਤ ਹੀ ਚੰਗਾ ਲੱਗਦਾ ਹੈ।

ਹੇ ਰਾਜਨ ! ਤੂੰ ਹਾਥੀ ਵੇਖ ਕੇ, ਇਸ ਭਰਮ ਕਰਕੇ ਹੀ ਪ੍ਰਮੇਸ਼ਰ ਨੂੰ ਭੁੱਲਿਆ ਪਿਆ ਹੈਂ, ਤੂੰ ਸ੍ਰੀ ਭਗਵਾਨ ਨੂੰ ਜਾਣਿਆ ਹੀ ਨਹੀਂ। ਇਸ ਲਈ ਹੇ ਰਾਜਨ ! ਇਕ ਪਾਸੇ ਤੇਰਾ ਦੁੱਧ ਪੀਣਾ ਮੈਂ ਛੱਡ ਦਿੱਤਾ ਹੈ ਅਤੇ ਦੂਜੇ ਪਾਸੇ ਬਿਦਰ ਦਾ ਪਾਣੀ ਮੈਂ ਅੰਮ੍ਰਿਤ ਕਰਕੇ ਮੰਨਿਆ ਹੈ, (ਭਾਵ ਪੀਤਾ ਹੈ)। ਹੇ ਰਾਜਨ ! ਬਿਦਰ ਦੇ ਘਰ ਦਾ ਸਾਗ ਮੈਨੂੰ ਖੀਰ ਦੇ ਸਮਾਨ ਰਸਦਾਇਕ ਲੱਗਾ ਹੈ, ਕਿਉਂਕਿ ਬਿਦਰ ਦਾ ਸੰਗ ਕਰਕੇ ਮੇਰੀ ਰਾਤ (ਪਰਮੇਸ਼ਰ ਦੇ) ਗੁਣ ਗਾਂਦਿਆਂ ਗੁਜ਼ਰੀ ਹੈ। ਕਬੀਰ ਦਾ ਮਾਲਕ ਅਨੰਦਮਈ ਚੋਜ ਕਰਨ ਵਾਲਾ ਹੈ। ਉਸ ਨੇ ਕਿਸੇ ਦੀ (ਉੱਚੀ-ਨੀਵੀਂ) ਜਾਤ ਨਹੀਂ ਮੰਨੀ। (ਭਾਵ ਪ੍ਰਭੂ ਜਾਤ-ਅਜਾਤ ਨਹੀਂ ਵੇਖਦਾ, ਉਹ ਤਾਂ ਭਾਉ-ਭਗਤ ਦਾ ਭੁੱਖਾ ਹੈ।)

ਪਰਮਾਤਮਾ ਦੀ ਪ੍ਰੀਤਿ ਦੇ ਬਰਾਬਰ ਕਿਸੇ ਪ੍ਰੀਤਿ ਦੀ ਤੁਲਨਾ ਨਹੀਂ ਕੀਤੀ ਜਾ ਸਕਦੀ। ਸੱਚੀ ਪ੍ਰੀਤ ਕਰਨ ਵਾਲੇ ਨੂੰ ਹਰ ਥਾਂ 'ਤੇ ਹਰੀ ਦੇ ਦਰਸ਼ਨ ਹੁੰਦੇ ਹਨ। ਉਹ ਵਿਸਮਾਦੀ ਰੰਗ ਵਿਚ ਪ੍ਰਮੇਸ਼ਰ ਦੇ ਗੁਣ ਗਾਇਨ ਕਰਦਾ ਰਹਿੰਦਾ ਹੈ।

GN_

(1

☆☆☆

M_S

9)

# ਵੈਰਾਗ

ਵੈਰਾਗ ਨਾਮ ਉਪਰਾਮਤਾ ਦਾ ਹੈ, ਕਿਸੇ ਵਸਤੂ ਜਾਂ ਕੋਈ ਚੀਜ਼ ਜਾਂ ਫੇਰ ਸੰਬੰਧੀਆਂ ਆਦਿ ਦਾ ਕਿਸੇ ਕਾਰਣ ਮਨ ਅੰਦਰ ਵੈਰਾਗ ਧਾਰ ਕੇ ਤਿਆਗ ਕਰ ਦੇਣ ਦਾ ਨਾਮ ਵੈਰਾਗ ਹੈ, ਪਰ ਗੁਰਬਾਣੀ ਅਨੁਸਾਰ ਵੈਰਾਗ ਦਾ ਸਰੂਪ ਇਸ ਤਰ੍ਹਾਂ ਹੈ :-

***ਬਿਨੁ ਬੈਰਾਗ ਕਹਾ ਬੈਰਾਗੀ॥***
***ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ॥***

(ਅੰਗ ੧੧੪੦)

ਇਕ ਵੈਰਾਗੀ ਮੱਤ ਵੀ ਸੰਸਾਰ ਅੰਦਰ ਮੰਨਿਆ ਹੈ। ਇਸ ਵੈਰਾਗੀ ਮੱਤ ਦਾ ਮੋਢੀ ਰਾਮਾਨੰਦ ਵੈਰਾਗੀ ਸੀ, ਜੋ ਚੌਦਵੀਂ ਸਦੀ ਵਿਚ ਹੋਇਆ ਹੈ। ਵੈਰਾਗੀਆਂ ਦੀ ਗੱਦੀ ਵਿਚ ਰਾਮਾਨੁਜ, ਦੇਵਾਨੰਦ, ਹਰਿਆ ਨੰਦ, ਰਾਘਵਾ ਨੰਦ, ਰਾਮਾਨੰਦ ਜੀ ਹੋਏ ਹਨ। ਇਸ ਸੁਆਮੀ ਰਾਮਾਨੰਦ ਜੀ ਪਾਸੋਂ ਹੀ ਗੁਰ ਦੀਖਿਆ ਭਗਤ ਕਬੀਰ ਜੀ ਨੇ ਲਈ ਸੀ। ਭਾਈ ਗੁਰਦਾਸ ਜੀ ਦਾ ਸੁੰਦਰ ਕਥਨ ਹੈ :-

***ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ।***
***ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ।***
***ਅਗੋ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਥਾਈਂ।***
***ਪੈਰੀਂ ਟੁੰਬਿ ਉਠਾਲਿਆ 'ਬੋਲਹੁ ਰਾਮ' ਸਿਖ ਸਮਝਾਈ।***
***ਜਿਉ ਲੋਹਾ ਪਾਰਸੁ ਛੁਹੇ ਚੰਦਨ ਵਾਸੁ ਨਿੰਮੁ ਮਹਿਕਾਈ।***
***ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ।***
***ਅਚਰਜ ਨੋ ਅਚਰਜੁ ਮਿਲੈ ਵਿਸਮਾਦੇ ਵਿਸਮਾਦੁ ਮਿਲਾਈ।***
***ਝਰਣਾ ਝਰਦਾ ਨਿਝਰਹੁ ਗੁਰਮੁਖਿ ਬਾਣੀ ਅਘੜ ਘੜਾਈ।***
***ਰਾਮ ਕਬੀਰੈ ਭੇਦੁ ਨ ਭਾਈ॥ ੧੫॥***

(ਵਾਰ ੧੦, ਪਉੜੀ ੧੫)

ਸੁਆਮੀ ਰਾਮਾਨੰਦ ਤੇ ਭਗਤ ਕਬੀਰ ਜੀ ਆਦਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਗਤ

ਕਰਕੇ ਅਸਲ ਵੈਰਾਗੀ ਬਣੇ ਹਨ।

*ਹਰਿ ਕੀ ਭਗਤਿ ਰਤੇ ਬੈਰਾਗੀ ਚੂਕੇ ਮੋਹ ਪਿਆਸਾ॥*
*ਨਾਨਕ ਹਉਮੈ ਮਾਰ ਪਤੀਣੇ ਵਿਰਲੇ ਦਾਸ ਉਦਾਸਾ॥*

(ਅੰਗ ੪੩੭)

GN_ (2

*ਅਸੰਖ ਬੈਰਾਗੀ ਕਹਹਿ ਬੈਰਾਗ ਸੋ ਬੈਰਾਗੀ ਜਿ ਖਸਮੈ ਭਾਵੈ॥*
*ਹਿਰਦੈ ਸਬਦਿ ਸਦਾ ਭੈ ਰਚਿਆ ਗੁਰ ਕੀ ਕਾਰ ਕਮਾਵੈ॥*

(ਅੰਗ ੬੩੪)

ਵਿਚਾਰ ਸਾਗਰ ਅੰਦਰ ਪੰਡਤ ਨਿਸਚਲ ਦਾਸ ਜੀ ਨੇ ਵੈਰਾਗ ਦੇ ਲੱਛਣ ਇਸ ਤਰ੍ਹਾਂ ਦਸੇ ਹਨ :-

*ਬ੍ਰਹਮ ਲੋਕ ਲੌ ਭੋਗ ਜੋ ਚਹੈ ਸਭਨ ਕੌ ਤਿਆਗ॥*
*ਵੇਦ ਅਰਥ ਗਯਾਤਾ ਮੁਨੀ ਕਹਿਤ ਤਾਹਿ ਵੈਰਾਗ॥*

(ਵਿਚਾਰ ਸਾਗਰ, ਤਰੰਗ ੧)

ਅਧਿਆਤਮ ਪ੍ਰਕਾਸ਼ ਦੇ ਕਰਤਾ ਜੀ ਨੇ ਵੈਰਾਗ 'ਚ ਸਰੂਪ ਇਸ ਤਰ੍ਹਾਂ ਦਸਿਆ ਹੈ।

*ਬ੍ਰਹਮਾ ਇੰਦ੍ਰ ਆਦਿ ਲੈ ਹੋਤ ਦੇਹ ਧਰ ਭੋਗ॥*
*ਕਾਕ ਬਿਸਟਾ ਸਮ ਜੇ ਗਿਨੈ ਬੀਤ ਰਾਗ ਤਿਹ ਲੋਗ॥*

(ਅਧਿਆਤਮ ਪ੍ਰਕਾਸ਼)

## ਵੈਰਾਗ ਦੀਆਂ ਕਿਸਮਾਂ

ਵਿਦਵਾਨਾਂ ਨੇ ਨੌਂ ਤਰ੍ਹਾਂ ਦਾ ਵੈਰਾਗ ਕਥਨ ਕੀਤਾ ਹੈ :-

੧. ਕਾਰਣ ਵੈਰਾਗ, ੨. ਮੰਦ ਵੈਰਾਗ, ੩. ਏਕ ਇੰਦ੍ਰੇ ਵੈਰਾਗ, ੪. ਯਤਮਾਨ ਵੈਰਾਗ, ੫. ਵਿਤ੍ਰੇਗ ਵੈਰਾਗ, ੬. ਵਸੀਕਾਰ ਵੈਰਾਗ, ੭. ਤੀਬਰ ਵੈਰਾਗ, ੮. ਤਰਤੀਬਰ ਵੈਰਾਗ, ੯. ਤਰਤੀਬਰ ਤਰਤਮ ਵੈਰਾਗ।

੧. ਕਾਰਣ ਵੈਰਾਗ—ਇਹ ਭਰਥਰੀ ਨੂੰ ਜਿਸ ਤਰ੍ਹਾਂ ਹੋਇਆ ਸੀ, ਆਪਣੀ ਛੋਟੀ ਰਾਣੀ ਪਿੰਗਲਾ ਨੂੰ ਘੋੜ ਪਾਲਕ ਨਾਲ ਬਦਚਲਨ ਦੇਖ ਕੇ ਵੈਰਾਗ ਧਾਰ ਕੇ ਰਾਜ ਭਾਗ ਛੱਡ ਦਿੱਤਾ ਸੀ। ਇਹ ਕਾਰਣ ਸੀ ਵੈਰਾਗ ਧਾਰਨ ਦਾ। ਇਸ ਤਰ੍ਹਾਂ ਕਿਸੇ ਕਾਰਣ ਕਰਕੇ ਵੈਰਾਗ ਹੋਣਾ, ਉਸ ਨੂੰ ਕਾਰਣ ਵੈਰਾਗ ਕਹਿੰਦੇ ਹਨ।

੨. ਮੰਦ ਵੈਰਾਗ—ਮੰਦ ਵੈਰਾਗ ਦਾ ਇਹ ਰੂਪ ਹੈ, *"ਨਾਰ ਮਰੈ ਘਰ ਸੰਪਦ ਨਾਸੀ॥ ਮੂੰਡ ਮੂੰਡਾਏ ਭਇਆ ਸੰਨਆਸੀ॥* ਘਰ ਵਾਲੀ ਮਰ ਗਈ ਜਾਂ ਘਰ ਵਿਚ ਗ਼ਰੀਬੀ

ਆ ਗਈ, ਪਦਾਰਥਾਂ ਦੀ ਘਰ ਵਿਚ ਥੁੜ ਆ ਗਈ, ਸਿਰ ਮੂੰਹ ਮੁੰਨ ਕੇ ਸੰਨਿਆਸੀ ਬਣ ਗਿਆ। ਘਰ-ਬਾਰ ਤਿਆਗ ਦਿੱਤਾ। ਇਹ ਮੰਦ ਵੈਰਾਗ ਹੈ, ਪਰ ਥੋੜ੍ਹਾ ਜਿਹਾ ਤਪ ਕਰਨ ਨਾਲ ਲੋਗ ਮਗਰ ਲੱਗ ਜਾਂਦੇ ਹਨ। ਮਾਇਆ ਆਉਣ ਲੱਗ ਪਈ, ਚੇਲੇ ਚੇਲੀਆਂ ਬਣਾ ਲਏ, ਫੇਰ ਵਿਸ਼ਿਆਂ ਵਿਚ ਫਸ ਗਿਆ। ਇਸ ਦਾ ਨਾਮ ਮੰਦ ਵੈਰਾਗ ਹੈ : *"ਆਇਆ ਬੁਲ੍ਹਾ ਪਉਣ ਦਾ ਉਡਿਆ ਕੱਖ ਅਕਾਸ॥ ਵਹਿੰਦਾ ਵਹਿੰਦਾ ਢਹਿ ਪਿਆ ਕੱਖ ਕੱਖਾਂ ਦੇ ਪਾਸ॥"* ਹਵਾ ਤੇਜ਼ ਆਉਣ ਨਾਲ ਕੱਖ ਉਡ ਕੇ ਅਕਾਸ਼ ਚੜ੍ਹ ਜਾਂਦਾ ਹੈ, ਪਰ ਜਦ ਪਉਣ ਦੀ ਗੰਢ ਖੁਲ੍ਹਦੀ ਹੈ, ਕੱਖ ਧਰਤੀ ਉਪਰ ਕੱਖਾਂ ਵਿਚ ਆ ਡਿੱਗਦਾ ਹੈ। ਭਾਵ ਘਰ ਦੇ ਸੁੱਖ ਖ਼ਤਮ ਹੋਣ ਕਰਕੇ ਵੈਰਾਗ ਰੂਪ ਪਉਣ ਦਾ ਬੁਲ੍ਹਾ ਆਇਆ, ਸਭ ਕੁਝ ਛੱਡ ਕੇ ਤਿਆਗੀ ਬਣ ਬੈਠਾ। ਜਿਸ ਵੇਲੇ ਪਦਾਰਥ ਤੇ ਵਿਸ਼ੇ ਸੁੱਖ ਪ੍ਰਾਪਤ ਹੋਏ, ਘਿਰ ਜਾਂਦਾ ਹੈ। ਇਹ ਮੰਦ ਵੈਰਾਗ ਹੈ। ਗੁਰਬਾਣੀ ਅੰਦਰ ਹਜ਼ੂਰ ਨੇ ਇਸ ਤਰ੍ਹਾਂ ਦਰਸਾਇਆ ਹੈ :-

***ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ॥***
***ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ॥***

(ਅੰਗ ੩੨੨)

੩. ਏਕ ਇੰਦ੍ਰੇ ਵੈਰਾਗ—ਮਨ ਤੇ ਇੰਦ੍ਰੇ ਕਰਕੇ ਡੋਲਦੇ ਰਹਿਣਾ, ਇਕੱਲੇ ਸਰੀਰ ਕਰਕੇ ਕੁਕਰਮ ਤੋਂ ਬਚੇ ਰਹਿਣਾ, ਇਹ ਇਕ ਇੰਦ੍ਰੇ ਵੈਰਾਗ ਹੈ :-

***ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ॥***

(ਅੰਗ ੧੦੦੩)

੪. ਯਤਮਾਨ ਵੈਰਾਗ—ਸੱਚ ਤੇ ਝੂਠ ਦਾ ਨਿਰਣਾ, ਸੱਤ ਵਸਤੂ ਨੂੰ ਧਾਰਣ ਕਰ ਲੈਣਾ, ਝੂਠੀ ਵਸਤੂ ਤੇ ਝੂਠ ਦਾ ਤਿਆਗ ਕਰ ਦੇਣ ਦਾ ਨਾਮ ਇਹ ਯਤਮਾਨ ਵੈਰਾਗ ਹੈ।

***ਕਹਤ ਕਬੀਰ ਚੇਤਿ ਰੇ ਅੰਧਾ॥ ਸਤਿ ਰਾਮੁ ਝੂਠਾ ਸਭੁ ਧੰਧਾ॥***

(ਅੰਗ ੩੨੬)

੫. ਵਿਤ੍ਰੇਕ ਵੈਰਾਗ—ਇਸ ਤਰ੍ਹਾਂ ਮਨ ਵਿਚ ਵਿਚਾਰ ਕਰਨੀ ਕਿ ਮੈਨੂੰ ਸੰਗਤ ਕਰਦਿਆਂ ਐਨਾ ਚਿਰ ਹੋ ਗਿਆ ਹੈ। ਕਿੰਨੇ ਵਿਕਾਰ ਤੇ ਮਾੜੇ ਕਰਮ ਤਿਆਗੇ ਹਨ। ਜੀਵਨ ਵਿਚ ਕਿੰਨੀ ਕੁ ਤਬਦੀਲੀ ਆਈ ਹੈ।

***ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ॥***

(ਅੰਗ ੧੪੬)

ਇਹ ਵਿਤ੍ਰੇਕ ਵੈਰਾਗ ਹੈ।

੬. ਵਸੀਕਾਰ ਵੈਰਾਗ—ਮਨ ਤੇ ਇੰਦ੍ਰਿਆਂ ਨੂੰ ਵੱਸ ਵਿਚ ਕਰ ਲੈਣਾ, ਇਨ੍ਹਾਂ

ਦੀਆਂ ਵਾਸ਼ਨਾਵਾਂ ਵੀ ਮੇਟ ਦੇਣੀਆਂ।

***ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ॥***

(ਅੰਗ ੮੭)

GN_
(2

ਇਹ ਵਸੀਕਾਰ ਵੈਰਾਗ ਹੈ।

੭. ਤੀਬਰ ਵੈਰਾਗ—ਦੁਨੀਆਂ ਦੇ ਰਾਜ ਭਾਗ ਦੇ ਸੁੱਖਾਂ ਤੱਕ ਦੀ ਇੱਛਾ ਨਾ ਰਹਿਣੀ, ਕੇਵਲ ਵਾਹਿਗੁਰੂ ਦੀ ਪ੍ਰਾਪਤੀ ਦੀ ਇੱਛਾ ਮਨ ਵਿਚ ਹੋਣੀ, ਇਸ ਅਵਸਥਾ ਦਾ ਨਾਮ ਤੀਬਰ ਵੈਰਾਗ ਹੈ।

੮. ਤਰ ਤੀਬਰ ਵੈਰਾਗ—ਇਸ ਸੰਸਾਰ ਦੇ ਸੁੱਖ ਤਾਂ ਕੀ ਹਨ, ਸ੍ਵਰਗ ਲੋਕ ਤੱਕ ਦੇ ਕਿਸੇ ਸੁੱਖਾਂ ਦੀ ਇੱਛਾ ਨਾ ਰਹਿਣੀ। ਜਿਸ ਤਰ੍ਹਾਂ ਭਾਈ ਤਿਲਕੂ ਨੂੰ ਮਹੇਸਾ ਜੋਗੀ ਗੜ੍ਹ ਸ਼ੰਕਰ ਦੇ ਰਹਿਣ ਵਾਲਾ ਕਿਤਨੇ ਲਾਲਚ ਦਿੰਦਾ ਸੀ, ਪਰ ਤਿਲਕੂ ਨੇ ਜੋਗੀ ਦੇ ਮੱਥੇ ਲੱਗਣ ਤੋਂ ਇਨਕਾਰ ਕਰ ਦਿੱਤਾ ਸੀ। ਸਵਰਗ ਦੇ ਸੁੱਖਾਂ ਦੀ ਵੀ ਇੱਛਾ ਨਹੀਂ ਕੀਤੀ ਸੀ।

***ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥***
***ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥***

(ਅੰਗ ੧੩੭੦)

੯. ਤਰਤੀਬਰ, ਤਰ ਤਮ ਵੈਰਾਗ—ਇਸ ਲੋਕ ਦੇ ਸੁੱਖਾਂ ਤੋਂ ਲੈ ਕੇ ਸ੍ਵਰਗ ਲੋਕ ਤੱਕ ਦੇ ਸੁੱਖਾਂ ਦੀ ਵਿਸ਼ਟਾ (ਵਿੱਠ) ਦੀ ਤਰ੍ਹਾਂ ਸਮਝ ਕੇ ਤਿਆਗ ਕਰਨ ਦਾ ਨਾਮ ਹੈ ਤਰ ਤੀਬਰ ਤਰ ਤਮ ਵੈਰਾਗ।

***ਬ੍ਰਹਮਾ ਇੰਦ੍ਰ ਆਦਿ ਲੈ ਹੋਤ ਦੇਹ ਧਰ ਭੋਗ॥***
***ਕਾਕ ਵਿਸਟਾ ਸਮ ਜੋ ਗਿਨੈ ਬੀਤ ਰਾਗ ਤੇ ਲੋਗ॥***

(ਅਧਿਆਤਮ ਪ੍ਰਕਾਸ਼)

***ਬ੍ਰਹਮਾ ਲੋਕ ਲੌ ਭੋਗ ਜੋ ਚਹੈ ਸਭਨ ਕੋ ਤਿਆਗ॥***
***ਬੇਦ ਅਰਥ ਗਿਆਤਾ ਮਨੀ ਕਹਿਤ ਤਾਹਿ ਵੈਰਾਗ॥***

(ਵੀਚਾਰ ਸਾਗਰ)

☆☆☆

# ਭਉ

ਭੈ, ਪੰਜਾਬੀ ਭਾਸ਼ਾ ਦਾ ਸ਼ਬਦ ਹੈ, ਸੰਸਕ੍ਰਿਤ ਵਿਚ ਇਸ ਦਾ ਰੂਪ ਹੈ 'ਭਯ'। ਇਸ ਦੇ ਸਮ ਅਰਥਾਂ ਵਿਚ ਹੋਰ ਨਾਮ ਹਨ— ਡਰ, ਖ਼ੌਫ਼, ਸਹਿਮ, ਭਉ। ਇਕ ਸੰਸਾਰਿਕ ਭੈ ਅਤੇ ਦੂਜਾ ਵਾਸਤਵਿਕ ਪ੍ਰਮਾਤਮਾ ਦਾ ਭੈ ਹੈ। ਪਹਿਲਾ ਸੰਸਾਰਿਕ ਭੈ ਖ਼ਤਰਿਆਂ, ਦੁੱਖਾਂ, ਤਕਲੀਫ਼ਾਂ ਤੋਂ ਪੈਦਾ ਹੁੰਦਾ ਹੈ। ਇਸ ਨੂੰ ਦੁਨਿਆਵੀ ਭੈ ਜਾਂ ਸਾਧਾਰਣ ਭੈ ਵੀ ਕਿਹਾ ਜਾ ਸਕਦਾ ਹੈ। ਦੂਸਰਾ ਵਾਸਤਵਿਕ ਭੈ ਹੈ। ਇਸ ਦਾ ਸੰਬੰਧ ਪ੍ਰਮਾਤਮਾ ਦੇ ਹੁਕਮ, ਰਜ਼ਾ ਜਾਂ ਭਾਣੇ ਵਿਚ ਚੱਲਣ ਨਾਲ ਹੈ। ਇਸ ਵਿਚ ਆਪਣੀ ਤੁੱਛਤਾ ਅਤੇ ਆਪਣੇ ਵਿਚ ਦੋਸ਼ ਵੇਖਣ ਦੀ ਰੁੱਚੀ ਦਾ ਸਥਾਨ ਵੀ ਹੈ।

ਇਸ ਵਾਸਤਵਿਕ ਭੈ ਨੂੰ ਸੋਢੀ ਪਾਤਸ਼ਾਹ ਗੁਰੂ ਰਾਮਦਾਸ ਜੀ ਨੇ ਨਿਰਮਲ ਭਉ ਦੱਸਿਆ ਹੈ।

***ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ॥***

(ਅੰਗ ੭੭੪)

ਇਸਲਾਮ ਧਰਮ ਅਨੁਸਾਰ, 'ਕੁਰਾਨ ਸ਼ਰੀਫ਼' ਵਿਚ ਖ਼ੁਦਾ ਤੋਂ ਡਰਦੇ ਰਹਿਣ ਲਈ ਚੇਤਾਵਨੀ ਦਿੱਤੀ ਗਈ ਹੈ ਮਨੁੱਖ ਨੂੰ ਕਿ ਮਾੜੇ ਕਰਮ ਕਰਨ ਵਾਲਿਆਂ ਨੂੰ ਸਖ਼ਤ ਸਜ਼ਾਵਾਂ ਦਿੱਤੀਆਂ ਜਾਂਦੀਆਂ ਹਨ। ਇਸਲਾਮ ਧਰਮ ਵਿਚ ਰੱਬ ਦਾ ਸੰਕਲਪ 'ਜਬਾਰ' (ਜਬਰ ਵਾਲਾ) ਅਤੇ 'ਕਹਾਰ' (ਕਹਿਰ ਵਾਲਾ) ਹੈ, ਜਿਸ ਤੋਂ ਭੈ ਦੀ ਉਤਪਤੀ ਹੋਣੀ ਸੁਭਾਵਿਕ ਹੈ। ਗੁਰਬਾਣੀ ਅਨੁਸਾਰ ਰੱਬ ਦਾ ਜੋ ਭੈ ਦੱਸਿਆ ਹੈ, ਇਸ ਤੋਂ ਭਾਵ ਹੈ ਕਿ ਸੰਸਾਰਿਕ ਕਾਰਜ-ਵਿਧਾਨ ਦੇ ਅਨੁਸ਼ਾਸਨ ਜਾਂ ਮਰਯਾਦਾ ਵਿਚ ਰਹਿਣ ਅਤੇ ਉਸ ਨੂੰ ਸਿਰ ਮੱਥੇ ਮੰਨ ਕੇ ਸੰਸਾਰਿਕ ਗਤੀ-ਵਿਧੀ, ਸਾਰੀ ਮਖ਼ਲੂਕ ਅਦਬ ਸਤਿਕਾਰ ਵਿਚ ਖੜੋਤੀ ਪਾਲਨਾ ਕਰਨ ਲਈ ਤਤਪਰ ਹੈ। ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਭਾਵ ਨੂੰ ਪ੍ਰਗਟ ਕਰਦਿਆਂ ਆਸਾ ਕੀ ਵਾਰ ਅੰਦਰ ਅੰਮ੍ਰਿਤ ਬਚਨ ਉਚਾਰਣ ਕੀਤੇ ਹਨ-

***ਭੈ ਵਿਚਿ ਪਵਣੁ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥***
***ਭੈ ਵਿਚਿ ਅਗਨਿ ਕਢੈ ਵੇਗਾਰਿ॥ ਭੈ ਵਿਚਿ ਧਰਤੀ ਦਬੀ ਭਾਰਿ॥***
***ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥ ਭੈ ਵਿਚਿ ਰਾਜਾ ਧਰਮ ਦੁਆਰੁ॥***

*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥*
*ਭੈ ਵਿਚਿ ਸਿਧ ਬੁਧ ਸੁਰ ਨਾਥ॥ ਭੈ ਵਿਚਿ ਆਡਾਣੇ ਆਕਾਸ॥*
*ਭੈ ਵਿਚਿ ਜੋਧ ਮਹਾਬਲ ਸੂਰ॥ ਭੈ ਵਿਚਿ ਆਵਹਿ ਜਾਵਹਿ ਪੂਰ॥*
*ਸਗਲਿਆ ਭਉ ਲਿਖਿਆ ਸਿਰਿ ਲੇਖੁ॥ ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥੧॥*

(ਅੰਗ ੪੬੪)



ਜੋ ਸੰਸਾਰਿਕ ਭੈ ਹੈ, ਜਿਸ ਨੂੰ ਦੁਨਿਆਵੀ ਭੈ ਜਾਂ ਸਾਧਾਰਣ ਭੈ ਦੱਸਿਆ ਹੈ, ਇਸ ਨੂੰ ਸਿਆਣੇ ਵਿਦਵਾਨਾਂ ਨੇ ਸੱਤ ਤਰ੍ਹਾਂ ਦਾ ਕਥਨ ਕੀਤਾ ਹੈ:-

## ਸੱਤ ਪ੍ਰਕਾਰ ਦਾ ਭੈ :

੧. ਯਹ ਭੈ—ਇਸ ਸੰਸਾਰ ਅੰਦਰ ਜਿਤਨੇ ਛੋਟੇ ਵੱਡੇ ਜੀਅ ਜੰਤ ਹਨ, ਸਾਰੇ ਦੇ ਸਾਰੇ ਇਕ ਦੂਜੇ ਦੇ ਭੈ ਵਿਚ ਹਨ। ਜਿਸ ਤਰ੍ਹਾਂ ਜੰਗਲੀ ਜਾਨਵਰਾਂ ਨੂੰ ਸ਼ੇਰ ਦਾ ਭੈ ਬਣਿਆ ਰਹਿੰਦਾ ਹੈ, ਇਸ ਤਰ੍ਹਾਂ ਸਾਰੇ ਜਾਨਵਰ ਆਪ ਤੋਂ ਤਕੜੇ ਤੋਂ ਡਰਦੇ ਰਹਿੰਦੇ ਹਨ। ਮਨੁੱਖ ਮਾਤਰ ਨੂੰ ਵੀ ਇਸ ਤਰ੍ਹਾਂ ਦਾ ਭੈ ਬਣਿਆ ਹੀ ਰਹਿੰਦਾ ਹੈ।

੨. ਪ੍ਰਲੋਕ ਭੈ—ਪ੍ਰਲੋਕ ਅੰਦਰ, ਧਾਰਮਿਕ ਸ਼ਾਸਤ੍ਰਾਂ ਅਤੇ ਗੁਰਬਾਣੀ ਅਨੁਸਾਰ, ਜੀਵ ਦੇ ਕੀਤੇ ਮਾੜੇ ਕਰਮਾਂ ਅਨੁਸਾਰ ਇਸ ਨੂੰ ਸਜ਼ਾਵਾਂ ਦਿੱਤੀਆਂ ਜਾਂਦੀਆਂ ਹਨ :-

*ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥*
*ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ॥*

(ਅੰਗ ੧੪੨੫)

*ਪਾਪ ਕਰੇਦੜ ਸਰਪਰ ਮੁਠੇ॥ ਅਜਰਾਈਲਿ ਫੜੇ ਫੜਿ ਕੁਠੇ॥*
*ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ॥*

(ਅੰਗ ੧੦੧੯-੨੦)

੩. ਜਨਮ ਵੇਦਨਾ—ਜਨਮ ਸਮੇਂ ਦੀ ਪੀੜਾ ਦਾ ਭੈ ਧਾਰਮਿਕ ਸ਼ਾਸਤ੍ਰਾਂ ਅੰਦਰ, ਜਨਮ ਸਮੇਂ ਦੇ ਕਸ਼ਟਾਂ ਨੂੰ ਸੱਤਰ ਹਜ਼ਾਰ ਬਿਛੂ ਦੇ ਡੰਗ ਮਾਰਨ ਜਿਤਨਾ ਕਸ਼ਟ ਦਸਿਆ ਹੈ। ਇਕ ਬਿਛੂ ਪੱਥਰ 'ਤੇ ਡੰਗ ਮਾਰੇ ਤਾਂ ਉਹ ਪੱਥਰ ਸੰਖੀਆ=ਜ਼ਹਿਰ ਬਣ ਜਾਂਦਾ ਹੈ। ਰੱਬ ਦੇ ਪਿਆਰੇ ਸੰਤ ਭਗਤ ਇਸ ਜਨਮ-ਪੀੜਾ ਤੋਂ ਬਚਣ ਵਾਸਤੇ ਬੰਦਗੀ ਵਿਚ ਜੁੜੇ ਰਹਿੰਦੇ ਹਨ, ਕਿ ਵਾਰ-ਵਾਰ ਜਨਮ ਨਾ ਹੋਵੇ।

੪. ਜਾਤਿ-ਜਾਤੀ ਦਾ ਭੈ—ਕਈ ਵਾਰ ਇਕ ਜਾਤੀ ਦੇ ਜੀਆਂ ਨੂੰ ਕਿਸੇ ਆ ਪਈ ਆਫ਼ਤ ਸਮੇਂ ਭੈ ਬਣ ਆਉਂਦਾ ਹੈ, ਜਿਸ ਤਰ੍ਹਾਂ ਔਰੰਗਜ਼ੇਬ ਬਾਦਸ਼ਾਹ ਨੇ ਬ੍ਰਾਹਮਣ ਜਾਤੀ ਨੂੰ

ਭੈ ਦਿੱਤਾ ਸੀ। ਕਸ਼ਮੀਰੀ ਬ੍ਰਾਹਮਣ ਇਕੱਠੇ ਹੋ ਕੇ ਗੁਰੂ ਤੇਗ਼ ਬਹਾਦਰ ਜੀ ਦੀ ਸ਼ਰਣ ਵਿਚ ਅਨੰਦਪੁਰ ਆਏ ਸਨ।

੫. ਅਨਰੱਖਿਆ ਭੈ—ਜਿਥੇ ਕੋਈ ਵੀ ਜੀਵ ਦੀ ਰੱਖਿਆ ਨਹੀਂ ਕਰ ਸਕਦਾ, ਉਥੋਂ ਦਾ ਭੈ ਬਣਿਆ ਰਹਿਣਾ ਕਿ ਉਥੇ ਮੇਰੀ ਕੋਈ ਰੱਖਿਆ ਨਹੀਂ ਕਰ ਸਕਦਾ।

***ਜਹ ਮਾਤ ਪਿਤਾ ਸੁਤ ਮੀਤ ਨ ਭਾਈ॥ ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥***

(ਅੰਗ ੨੬੪)

੬. ਗੁਪਤ ਭੈ—ਜੈਸੇ ਘਾਹ ਆਦਿ ਕੱਖਾਂ ਵਿਚ ਤੁਰੇ ਫਿਰਦਿਆਂ ਸਰਪ ਆਦਿ ਜੀਅ ਜੰਤ ਦਾ ਮਨੁੱਖ ਦੇ ਮਨ ਵਿਚ ਗੁਪਤ ਭੈ ਬਣਿਆ ਰਹਿੰਦਾ ਹੈ ਜਾਂ ਰਾਤ ਦੇ ਸਮੇਂ ਹਨੇਰੇ ਅੰਦਰ ਮਨੁੱਖ ਦੇ ਮਨ ਵਿਚ ਗੁਪਤ ਭੈ ਬਣਿਆ ਰਹਿੰਦਾ ਹੈ।

੭. ਅਕਸਮਾਤ੍ਰ ਭੈ—ਅਚਾਨਕ ਕੋਈ ਘਟਨਾ ਵਾਪਰਨ ਦਾ ਭੈ ਬਣੇ ਰਹਿਣਾ। ਜੈਸੇ ਕਿਸੇ ਕਾਰ ਆਦਿ ਗੱਡੀ ਵਿਚ ਸਫ਼ਰ ਕਰਨ ਸਮੇਂ ਐਕਸੀਡੈਂਟ ਹੋਣ ਦਾ ਮਨ ਅੰਦਰ ਭੈ ਬਣੇ ਰਹਿਣਾ।

***ਯਹ ਭੈ ਪ੍ਰਲੋਕ ਭੈ ਜਨਮ ਬੇਦਨਾ ਜਾਤਿ॥***
***ਅਨਰੱਖਿਆ ਅਰ ਗੁਪਤ ਭੈ ਅਕਸਮਾਤ੍ਰ ਭੈ ਸਾਤ॥***

ਇਹ ਸੱਤ ਤਰ੍ਹਾਂ ਦਾ ਸੰਸਾਰਿਕ ਦੁਨਿਆਵੀ ਭੈ ਮੰਨਿਆ ਹੈ। ਇਸ ਤੋਂ ਬਿਨਾਂ ਇਕ ਮੌਤ ਦਾ ਭੈ ਹੈ ਜੋ ਸਭ ਨੂੰ ਵਿਆਪ ਰਿਹਾ ਹੈ। ਮੌਤ ਤੋਂ ਤਾਂ ਸਭ ਕੋਈ ਡਰਦਾ ਹੈ। ਗੁਰਦੇਵ ਦਾ ਫ਼ੁਰਮਾਣ ਹੈ :-

***ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ॥***

(ਅੰਗ ੫੫੫)

***ਜਗਿ ਮਰਣੁ ਨ ਭਾਇਆ ਨਿਤ ਆਪੁ ਲੁਕਾਇਆ***
***ਮਤ ਜਮੁ ਪਕਰੈ ਲੈ ਜਾਇ ਜੀਉ॥੨॥***

(ਅੰਗ ੪੪੭)

ਇਸ ਲਈ ਮਰਨਾ ਕਿਸੇ ਨੂੰ ਵੀ ਚੰਗਾ ਨਹੀਂ ਲੱਗਦਾ। ਸਭ ਕੋਈ ਜੀਊਣਾ ਚਾਹੁੰਦਾ ਹੈ, ਪਰ ਜਿਤਨਾ ਕੋਈ ਮਰਜ਼ੀ ਯਤਨ ਕਰ ਲਵੇ, ਮਰਣ ਤੋਂ ਕੋਈ ਬਚ ਨਹੀਂ ਸਕਦਾ।

ਮੌਤ ਦਾ ਨਾਮ ਸੁਣ ਕੇ ਮਨੁੱਖ ਘਬਰਾਉਂਦਾ ਹੈ, ਜਤਨ ਕਰਦਾ ਹੈ ਕਿ ਮੈਂ ਉਸ ਜਗ੍ਹਾ ਚਲਿਆ ਜਾਵਾਂ, ਜਿਥੇ ਮੌਤ ਨਾ ਆ ਸਕੇ, ਪਰ ਮੌਤ ਉਥੋਂ ਵੀ ਲੱਭ ਲੈਂਦੀ ਹੈ।

☆☆☆

# ਗਿਆਨ

ਗਿਆਨ ਦਾ ਅਰਥ ਹੈ ਚਾਨਣਾ, ਬੋਧ, ਸਮਝ, ਇਲਮ। (ਮਹਾਨ ਕੋਸ਼)

ਦ੍ਰਿਸ਼ਟਮਾਨ ਜਗਤ ਦੀ ਕੋਈ ਚੀਜ਼, ਜਿਸ ਨੂੰ ਦੇਖ ਕੇ ਸਮਝ ਨਾ ਪਵੇ ਕਿ ਇਹ ਕੀ ਚੀਜ਼ ਹੈ ? ਇਸ ਦਾ ਨਾਮ ਕੀ ਹੈ ? ਫਿਰ ਉਸ ਨੂੰ ਸਮਝਣ ਦਾ ਯਤਨ ਕਰਨਾ ਅਤੇ ਸਿਆਣੇ ਜਾਣਕਾਰ ਦੀ ਸੰਗਤ ਕਰਕੇ ਪਤਾ ਚੱਲ ਜਾਣਾ ਕਿ ਇਸ ਚੀਜ਼ ਦਾ ਨਾਮ ਇਹ ਹੈ। ਫਲਾਣੀ ਧਾਤ ਤੋਂ ਅਤੇ ਫਲਾਣੇ ਕਾਰਣ ਤੋਂ ਬਣੀ ਹੈ। ਇਸ ਕੰਮ ਲਈ ਬਣਾਈ ਗਈ ਹੈ, ਉਸ ਚੀਜ਼ ਦੇ ਜਾਣਨ ਦਾ ਨਾਮ ਅਥਵਾ ਹਰ ਇਕ ਚੀਜ਼ ਦੇ ਜਾਣਨ ਦਾ ਨਾਮ ਗਿਆਨ ਹੈ। ਸੰਸਾਰਕ ਗਿਆਨ ਤਾਂ ਕੁਝ ਕੁ ਮਨੁੱਖਾਂ ਨੂੰ ਬਚਪਨ ਤੋਂ ਆਪੇ ਹੀ ਪ੍ਰਾਪਤ ਹੋਣਾ ਸ਼ੁਰੂ ਹੋ ਜਾਂਦਾ ਹੈ। ਬੱਚੇ ਨੂੰ ਮਾਤਾ-ਪਿਤਾ ਦੀ ਸਮਝ ਹੋਣੀ, ਉਸ ਉਪਰੰਤ ਹੋਰ ਸੰਬੰਧੀਆਂ ਦੀ ਸਮਝ ਆ ਜਾਣੀ, ਇਹ ਭੀ ਇਕ ਗਿਆਨ ਹੈ :-

***ਪਹਿਲੈ ਪਿਆਰਿ ਲਗਾ ਥਣ ਦੁਧਿ॥***
***ਦੂਜੈ ਮਾਇ ਬਾਪ ਕੀ ਸੁਧਿ॥***
***ਤੀਜੈ ਭਯਾ ਭਾਭੀ ਬੇਬ॥***
***ਚਉਥੈ ਪਿਆਰਿ ਉਪੰਨੀ ਖੇਡ॥***
***ਪੰਜਵੈ ਖਾਣ ਪੀਅਣ ਕੀ ਧਾਤੁ॥***

(ਅੰਗ ੧੩੭)

ਪਹਿਲਾਂ ਦੁੱਧ ਚੁੰਘਣ ਦੀ ਸਮਝ ਪੈਂਦੀ ਹੈ, ਦੁੱਧ ਹੀ ਪਿਆਰਾ ਲੱਗਦਾ ਹੈ। ਫੇਰ ਮਾਤਾ-ਪਿਤਾ ਦੀ ਪਛਾਣ ਕਰਨ ਲੱਗ ਜਾਂਦਾ ਹੈ। ਫੇਰ ਭਾਈ ਤੇ ਭਰਜਾਈ ਅਤੇ ਭੈਣ ਦੀ ਸੋਝੀ ਹੁੰਦੀ ਹੈ। ਇਨ੍ਹਾਂ ਨਾਲ ਪਿਆਰ ਪੈਦਾ ਹੁੰਦਾ ਹੈ ਅਤੇ ਖਾਣ ਤੇ ਪੀਣ ਵਾਲੀਆਂ ਵਸਤੂਆਂ ਦਾ ਗਿਆਨ ਹੋਣ ਤੋਂ ਉਹਨਾਂ ਵੱਲ ਦੌੜਦਾ ਹੈ। ਫੇਰ ਅਧਿਆਪਕਾਂ ਰਾਹੀਂ ਅੱਖਰਾਂ ਦਾ ਗਿਆਨ ਹੁੰਦਾ ਹੈ। ਇਹ ਗਿਆਨ ਯੂਨੀਵਰਸਿਟੀ ਰਾਹੀਂ ਗਿਆਨੀ ਦੀ ਡਿਗਰੀ ਪ੍ਰਾਪਤ ਕਰਨ ਤੱਕ ਪੁੱਜ ਜਾਂਦਾ ਹੈ ਅਤੇ ਵੱਖਰੇ-ਵੱਖਰੇ ਡਿਪਲੋਮੇ ਤੇ ਵੱਖ-ਵੱਖ ਕਿਸਮਾਂ ਦੀਆਂ ਡਿਗਰੀਆਂ ਕਰਕੇ ਅੱਜ ਕੱਲ੍ਹ ਗਿਆਨ ਪ੍ਰਾਪਤ ਕੀਤਾ ਜਾਂਦਾ ਹੈ। ਭੂਤ ਕਾਲ ਅੰਦਰ ਛੇ ਸ਼ਾਸਤ੍ਰ, 27 ਸਿਮ੍ਰਤੀਆਂ, 18 ਪੁਰਾਣ, ਚਾਰ ਵੇਦਾਂ ਦੇ ਗਿਆਨੀ ਲੋਗ ਸਨ। ਇਸ ਤਰ੍ਹਾਂ ਦੇ ਗਿਆਨ

ਅੱਖਰਾਂ ਦੇ ਗਿਆਨ ਤੱਕ ਹੀ ਸੀਮਤ ਰਹੇ ਹਨ। ਆਪੇ ਦੀ ਪਛਾਣ ਤੋਂ ਵਾਂਝੇ ਸਨ, ਸਹਿਜ ਅਵਸਥਾ ਤੋਂ ਸੱਖਣੇ ਸਨ। ਇਸ ਲਈ ਭਗਤ ਕਬੀਰ ਜੀ ਨੇ ਭੀ ਬਨਾਰਸ ਦੇ ਐਸੇ ਗਿਆਨੀਆਂ ਨੂੰ ਤੱਕ ਕੇ ਹੀ ਕਹਿਆ ਹੈ :-

M_S

3)

***ਕਿਆ ਪੜੀਐ ਕਿਆ ਗੁਨੀਐ॥ ਕਿਆ ਬੇਦ ਪੁਰਾਨਾਂ ਸੁਨੀਐ॥***
***ਪੜੇ ਸੁਨੇ ਕਿਆ ਹੋਈ॥ ਜਉ ਸਹਜ ਨ ਮਿਲਿਓ ਸੋਈ॥੧॥***

(ਅੰਗ ੬੫੫)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚਾਰ ਉਦਾਸੀਆਂ ਰਾਹੀਂ ਜੀਆਂ ਨੂੰ ਤਾਰਣਾ ਕੀਤਾ। ਆਪ ਜੀ ਨੇ ਆਪਣੀਆਂ ਉਦਾਸੀਆਂ ਸਮੇਂ ਜੋ ਕੁਝ ਤੱਕਿਆ, ਉਸ ਨੂੰ ਬੜੇ ਸੁੰਦਰ ਬਚਨਾਂ ਰਾਹੀਂ ਫੁਰਮਾਣ ਕੀਤਾ। "ਤਟ ਤੀਰਥ ਹਮ ਨਵ ਖੰਡ ਦੇਖੇ ਹਟ ਪਟਣ ਬਾਜਾਰਾ" ਆਪ ਜੀ ਨੇ ਨਵਖੰਡ ਤੀਰਥਾਂ 'ਤੇ ਨਿਵਾਸ ਕਰਨ ਵਾਲੇ ਇਸ ਤਰ੍ਹਾਂ ਦੇ ਗਿਆਨੀ ਲੋਕ ਵੇਖੇ, ਜੋ ਪੜ੍ਹੇ-ਲਿਖੇ ਹੋਣ ਦੇ ਬਾਵਜੂਦ ਭੀ ਹੰਕਾਰੀ ਸਨ। ਸਾਰਿਆਂ ਨੂੰ ਦੇਖ ਕੇ ਫੁਰਮਾਨ ਕੀਤਾ ਕਿ :-

***ਜਗਿ ਗਿਆਨੀ ਵਿਰਲਾ ਆਚਾਰੀ॥ ਜਗਿ ਪੰਡਿਤੁ ਵਿਰਲਾ ਵੀਚਾਰੀ॥***

(ਅੰਗ ੪੧੩)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪੇ ਨੂੰ ਚੀਨਣ ਵਾਲੇ ਨੂੰ ਗਿਆਨੀ ਕਿਹਾ ਹੈ :-

***ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ॥ ਆਪੁ ਪਛਾਣੈ ਬੂਝੈ ਸੋਇ॥***

(ਅੰਗ ੨੫)

ਪੰਡਤ ਹਰਿਦਿਆਲ ਜੀ ਨੇ ਭੀ ਆਤਮ ਗਿਆਨ ਤੋਂ ਸੱਖਣੇ ਮਨੁੱਖ ਨੂੰ ਕੜਛੀ ਦੀ ਤਰ੍ਹਾਂ ਦੱਸਿਆ ਹੈ, ਜਿਸ ਤਰ੍ਹਾਂ ਕੜਛੀ ਅਨੇਕਾਂ ਸਾਗ, ਸਬਜ਼ੀਆਂ ਤੇ ਮਿੱਠੇ ਪਕਵਾਨਾਂ ਵਿਚ ਫਿਰਦੀ ਹੈ, ਪਰ ਸੁਆਦ ਤੋਂ ਸੱਖਣੀ ਰਹਿੰਦੀ ਹੈ :-

***ਸਭ ਸ਼ਾਸਤ੍ਰ ਮੈਂ ਚਤੁਰ ਭੀ, ਚਤਰ ਵੇਦ ਬਿਤਿ ਵਾਕ।***
***ਆਤਮ ਗਯਾਨ ਨ ਜਾਨਯੋ, ਜਯੋਂ ਦਰਬੀ ਰਸ ਪਾਕ।***

(ਸਾਰਕੁਤਾਵਲੀ)

ਗੁਰਦੇਵ ਦੇ ਬਚਨ ਹਨ—

***ਕੜਛੀਆ ਫਿਰੰਨਿ ਸੁਆਉ ਨ ਜਾਣਨ੍ਹਿ ਸੁਞੀਆ॥***

(ਅੰਗ ੫੨੧)

ਮਨੁੱਖ ਜਨਮ ਦੀ ਵਿਸ਼ੇਸ਼ਤਾ ਹੀ ਆਪੇ ਦਾ ਗਿਆਨ ਹੈ। ਗਿਆਨਹੀਣ ਮਨੁੱਖ ਪਸ਼ੂ ਤੁਲ ਦੱਸਿਆ ਹੈ। ਪਸ਼ੂ ਅਤੇ ਮਨੁੱਖ ਵਿਚ ਹੋਰ ਸਾਰੇ ਸਮਾਨ ਗੁਣ ਹਨ, ਪਰ ਗਿਆਨ ਪਸ਼ੂ ਜੂਨੀ ਵਿਚ ਨਹੀਂ ਹੈ :-

*ਨਿੰਦ੍ਰਾ ਭੋਜਨ ਭੋਗ ਭੈ, ਇਹ ਪਸੁ ਪੁਰਸ ਸਮਾਨ।*
*ਨਰਨ ਗਿਆਨ ਨਿਜ ਅਧਿਕਤਾ, ਗਿਆਨ ਬਿਨਾ ਪਸ ਜਾਨ।*

(ਸਾਰਕੁਤਾਵਲੀ)

ਪੰਡਿਤ ਸੁਖਦੇਵ ਜੀ ਨੇ ਭੀ ਕਥਨ ਕੀਤਾ ਹੈ ਕਿ ਅਗਿਆਨ ਕਰਕੇ ਮਨੁੱਖ ਆਪਣੇ ਆਤਮ ਸਰੂਪ ਨੂੰ ਭੁੱਲ ਗਿਆ ਹੈ। ਆਤਮ ਸਰੂਪ ਨੂੰ ਜਾਨਣ ਨੂੰ ਹੀ ਕਵੀ ਜਨ ਗਿਆਨ ਕਹਿੰਦੇ ਹਨ।

*ਭੂਲ ਗਯੌ ਅਗਿਆਨ ਤੇ, ਆਪਨੌ ਆਤਮ ਰੂਪ।*
*ਤਾਹੀ ਕੌ ਫਿਰ ਜਾਨਬੌ, ਗਿਆਨ ਕਹਿਤ ਕਵਿ ਭੂਪ।*

(ਅਧਿਆਤਮ ਪ੍ਰਕਾਸ਼)

ਪੰਜ ਭੌਤਕ ਸਰੀਰ ਅਤੇ ਪ੍ਰਪੰਚ ਅਨਿੱਤ ਹੈ। ਸੱਤ-ਅਸੱਤ ਜਾਣਨਾ ਹੀ ਵਿਵੇਕ ਹੈ :-

*ਦੇਹ ਪ੍ਰਪੰਚ ਅਨਿੱਤ ਹੈ ਆਤਮ ਨਿਤ ਬਖਾਨ।*
*ਸਾਰ ਅਸਾਰੈ ਜਾਨਬੌ ਯਹਿ ਵਿਵੇਕ ਪਹਚਾਨ॥੧੫॥*

(ਅਧਿਆਤਮ ਪ੍ਰਕਾਸ਼)

ਪੰਡਤ ਨਿਹਚਲ ਦਾਸ ਜੀ ਨੇ ਬੜੇ ਸੁੰਦਰ ਬਚਨ ਕਹੇ ਹਨ। ਆਤਮਾ ਅਵਿਨਾਸ਼ੀ ਅਤੇ ਅਚੱਲ ਹੈ, ਜਗਤ ਨਾਸ਼ਵੰਤ ਅਤੇ ਚਲਾਇਮਾਨ ਹੈ। ਐਸਾ ਸਮਝ ਲੈਣਾ ਹੀ ਸਾਰੇ ਸਾਧਨਾਂ ਦਾ ਮੂਲ ਗਿਆਨ ਹੈ :-

*ਅਵਿਨਾਸੀ ਆਤਮਾ ਅਚੱਲ ਜਗਿ ਜਾ ਤੈ ਪ੍ਰਤਿਕੂਲ।*
*ਐਸੌ ਗਿਆਨ ਬਿਬੇਕ ਹੈ ਸਭਿ ਸਾਧਨ ਕੌ ਮੂਲ।*

(ਵਿਚਾਰ ਸਾਗਰ)

ਗਿਆਨ ਨੂੰ ਪਾਵਣ ਬਾਣੀ ਅੰਦਰ ਦੀਵੇ ਦੀ ਤਰ੍ਹਾਂ ਦੱਸਿਆ ਹੈ, ਜਿਸ ਤਰ੍ਹਾਂ ਦੀਵਾ ਬਾਲਣ ਨਾਲ ਅੰਧੇਰਾ ਮਿੱਟ ਜਾਂਦਾ ਹੈ, ਇਸੇ ਤਰ੍ਹਾਂ ਗਿਆਨ ਦੇ ਪ੍ਰਕਾਸ਼ ਨਾਲ ਅਗਿਆਨਤਾ ਦਾ ਅੰਧੇਰਾ ਮਿਟ ਜਾਂਦਾ ਹੈ :-

*ਦੀਵਾ ਬਲੈ ਅੰਧੇਰਾ ਜਾਇ॥ ਬੇਦ ਪਾਠ ਮਤਿ ਪਾਪਾ ਖਾਇ॥*
*ਉਗਵੈ ਸੂਰੁ ਨ ਜਾਪੈ ਚੰਦੁ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ॥*

(ਅੰਗ ੭੯੧)

ਕਿਸੇ ਕਵੀ ਨੇ ਗਿਆਨ ਬਾਰੇ ਇਸ ਤਰ੍ਹਾਂ ਕਥਨ ਕੀਤਾ ਹੈ :-

## ॥ ਬੈਂਤ ॥

*ਬਿਨਾਂ ਗਿਆਨ ਨ ਮਿਲੇ ਗਿਆਨ ਸੱਚਾ,*
*ਬਿਨਾਂ ਗਿਆਨ ਨਾ ਵਸਤੂ ਪਛਾਣੀਏ ਜੀ।*
*ਬਿਨਾਂ ਗਿਆਨ ਨ ਗੁਰਾਂ ਦੀ ਸੇਵ ਹੋਵੇ,*
*ਬਿਨਾਂ ਗਿਆਨ ਨਾ ਬੰਧੁ ਸਿਞਾਣੀਏ ਜੀ।*
*ਬਿਨਾਂ ਗਿਆਨ ਨਾ ਕਾਰ ਬਿਹਾਰ ਸੁੱਝੇ,*
*ਜਗਤ ਰਸਮ ਰਿਵਾਜ ਨ ਜਾਣੀਏ ਜੀ।*
*ਭਗਤ ਹਰੀ ਦੀ ਹੋਵੇ ਨਾ ਗਿਆਨ ਬਾਝੋਂ,*
*ਬਿਨਾਂ ਗਿਆਨ ਪਸੂ ਸਦਾ ਜਾਣੀਏ ਜੀ।*

(ਕਥਾ ਉਪਦੇਸ਼ ਸਾਗਰ)

ਆਪਣੇ ਜੀਵਨ ਦੀ ਸਫਲਤਾ ਪ੍ਰਾਪਤ ਕਰਨ ਲਈ ਪ੍ਰਮਾਤਮਾ ਦਾ ਨਾਮ ਜਪਣਾ ਸਭ ਤੋਂ ਵੱਧ ਗਿਆਨ ਹੈ।

ਇਸ ਗਿਆਨ ਤੋਂ ਬਿਨਾਂ ਮਨੁੱਖ ਘਾਟੇ ਵਿਚ ਰਹਿੰਦਾ ਹੈ ਅਤੇ ਆਪਣੇ ਸ਼ੁਭ ਗੁਣਾਂ ਨੂੰ ਲੁਟਾ ਕੇ ਰੋਂਦਾ ਹੈ। ਜੈਸੇ ਹਜ਼ੂਰ ਦੇ ਬਚਨ ਹਨ :-

*ਨਾਨਕ ਮੁਸੀ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ॥*

(ਅੰਗ ੪੬੫)

ਪਰ ਗਿਆਨ ਦੀ ਪ੍ਰਾਪਤੀ ਸਤਿਗੁਰੂ ਦੀ ਕ੍ਰਿਪਾ ਨਾਲ ਹੁੰਦੀ ਹੈ, ਗਿਆਨ ਹੋਣ ਨਾਲ ਮਨ ਕਾਬੂ ਹੋ ਜਾਂਦਾ ਹੈ :-

*ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ॥*
*ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥*

(ਅੰਗ ੪੬੯)

ਜਿਹੜਾ ਜੀਵ ਗਿਆਨਹੀਣ ਹੈ, ਪ੍ਰਮਾਤਮਾ ਦੇ ਜਾਣਨ ਤੋਂ ਅਗਿਆਤ ਹੈ, ਇਸ ਸਬੰਧ ਵਿਚ ਹਜ਼ੂਰ ਦੇ ਬਚਨ ਹਨ :-

*ਗਿਆਨ ਵਿਹੂਣਾ ਗਾਵੈ ਗੀਤ॥ ਭੁਖੇ ਮੁਲਾਂ ਘਰੇ ਮਸੀਤਿ॥*

(ਅੰਗ ੧੨੪੫)

☆☆☆

# ਮੁਕਤੀ

ਮੁਕਤੀ ਸੰਸਕ੍ਰਿਤ ਦਾ ਸ਼ਬਦ ਮੰਨਿਆ ਹੈ। ਇਸ ਦਾ ਅਰਥ ਹੈ ਬੰਧਨਾਂ ਤੋਂ ਛੁਟਕਾਰਾ, ਖ਼ਲਾਸੀ ਅਥਵਾ ਆਖ਼ਰੀ ਛੁਟਕਾਰਾ ਜੋ ਰੂਹ ਭਾਵ ਜੀਵ-ਆਤਮਾ ਨੂੰ ਸਰੀਰ ਤੋਂ ਪ੍ਰਾਪਤ ਹੁੰਦਾ ਹੈ। ਫਿਰ ਮੁੜ ਕੇ ਕੋਈ ਸਰੀਰ ਨਾ ਧਾਰਣਾ ਪਵੇ, ਉਸ ਨੂੰ ਮੁਕਤੀ ਮੰਨਿਆ ਹੈ।

1. ਵੇਦਾਂਤ ਸ਼ਾਸਤ੍ਰ ਨੇ ਆਪਣੇ ਆਪ ਨੂੰ ਗਿਆਨ ਦੁਆਰਾ ਬ੍ਰਹਮ ਨਾਲ ਅਭੇਦ ਨਿਹਚੇ ਕਰਨ ਨੂੰ ਮੁਕਤੀ ਮੰਨਿਆ ਹੈ।

2-3. ਨਯਾਯ ਤੇ ਵਿਸ਼ੇਸ਼ਕ ਸ਼ਾਸਤ੍ਰਾਂ ਨੇ ਆਪਣੇ ਗਿਣੇ ਦੁੱਖਾਂ ਤੋਂ ਛੁਟਕਾਰੇ ਨੂੰ ਮੁਕਤੀ ਦੱਸਿਆ ਹੈ।

4. ਯੋਗ ਸ਼ਾਸਤ੍ਰ ਨੇ ਸਮਾਧੀ ਦੁਆਰਾ ਆਪਣੇ ਆਪ ਨੂੰ ਦ੍ਰਿਸ਼ਟਮਾਨ ਤੋਂ ਕੈਵਲ ਕਰ ਲੈਣਾ ਹੀ ਮੁਕਤੀ ਦੱਸੀ ਹੈ।

5. ਮੀਮਾਂਸਾ ਸ਼ਾਸਤ੍ਰ ਨੇ ਸੁਰਗ ਦੀ ਪ੍ਰਾਪਤੀ ਨੂੰ ਮੁਕਤੀ ਕਿਹਾ ਹੈ।

6. ਸਾਂਖ ਸ਼ਾਸਤ੍ਰ ਨੇ ਪ੍ਰਕ੍ਰਿਤੀ ਤੋਂ ਪੁਰਖ ਦਾ ਆਪਣੇ ਆਪ ਨੂੰ ਅਸੰਗ ਜਾਣਨਾ ਮੁਕਤੀ ਦੱਸੀ ਹੈ।

7. ਜੈਨੀਆਂ ਨੇ ਉੱਚੇ ਲੋਕਾਂ ਵਿਚ ਚਲੇ ਜਾਣ ਨੂੰ ਮੁਕਤੀ ਮੰਨਿਆ ਹੈ।

8. ਚਾਰਵਾਕੀਏ ਦੇਹ ਦੇ ਮਰ ਜਾਣ ਨੂੰ ਹੀ ਮੁਕਤੀ ਮੰਨਦੇ ਹਨ, ਕਿਉਂਕਿ ਇਹ ਰੂਹ ਨੂੰ ਨਹੀਂ ਮੰਨਦੇ।

9. ਯਹੂਦੀ, ਈਸਾਈ ਤੇ ਮੁਸਲਮਾਨ ਆਦਿ ਪੱਛਮੀ ਲੋਕਾਂ ਨੇ ਸੁਰਗ ਦੀ ਪ੍ਰਾਪਤੀ ਨੂੰ ਹੀ ਮੁਕਤੀ ਮੰਨਿਆ ਹੈ, ਕਿਉਂਕਿ ਇਨ੍ਹਾਂ ਦਾ ਅਕੀਦਾ ਹੈ ਕਿ ਕਿਆਮਤ ਦੇ ਦਿਨ ਮੁਰਦੇ ਕਬਰਾਂ ਵਿੱਚੋਂ ਫੇਰ ਜੀਅ ਉਠਣਗੇ ਤੇ ਫੇਰ ਸਦਾ ਜੀਉਂਦੇ ਰਹਿਣਗੇ। ਮਾੜੇ ਦੋਜ਼ਕਾਂ ਦੀ ਅੱਗ ਵਿਚ ਸੜਨਗੇ, ਚੰਗੇ ਬਹਿਸ਼ਤ ਦੇ ਸੁੱਖ ਭੋਗਣਗੇ।

'ਮੁਸਲਮਾਨਾਂ' ਨੇ ਕਰਮ ਪ੍ਰਧਾਨ ਮੰਨਿਆ ਹੈ ਅਤੇ ਮੁਹੰਮਦ ਸਾਹਿਬ ਜੀ ਦੀ ਸਿਫ਼ਾਰਸ਼ ਇਸ ਦਾ ਵਸੀਲਾ ਮੰਨਿਆ ਹੈ।

'ਈਸਾਈਆਂ' ਨੇ ਈਸਾ ਜੀ ਅਤੇ ਉਸ ਦੇ ਮੁੜ ਜੀਅ ਉਠਣ ਉੱਤੇ ਈਮਾਨ

ਲਿਆਉਣਾ ਵਸੀਲਾ ਮੰਨਿਆ ਹੈ।

## ਤਿੰਨ ਤਰ੍ਹਾਂ ਦੀਆਂ ਮੁਕਤੀਆਂ

M_S

5)

ਡਾ. ਰਤਨ ਸਿੰਘ ਜੱਗੀ ਨੇ ਤਿੰਨ ਮੁਕਤੀਆਂ ਦਾ ਜ਼ਿਕਰ ਕੀਤਾ ਹੈ :-

1. ਜੀਵਨ ਮੁਕਤੀ, 2. ਵਿਦੇਹ ਮੁਕਤੀ, 3. ਨਿੱਤ ਮੁਕਤੀ।

1. ਜੀਵਨ ਮੁਕਤੀ ਉਸ ਨੂੰ ਮੰਨਦੇ ਹਨ, ਜੋ ਸਰੀਰ ਅੰਦਰ ਰਹਿੰਦਿਆਂ, ਵਾਹਿਗੁਰੂ ਦੀ ਬੰਦਗੀ ਕਰਦਿਆਂ ਆਤਮ ਗਿਆਨ ਰਾਹੀਂ ਬੰਧਨਾਂ ਤੋਂ ਮੁਕਤ ਹੋ ਜਾਂਦੇ ਹਨ।
2. ਜੋ ਜੀਵ ਦੇਹ ਦੇ ਨਸ਼ਟ ਹੋਣ 'ਤੇ ਮੁਕਤੀ ਪ੍ਰਾਪਤ ਕਰਦੇ ਹਨ, ਉਹ ਵਿਦੇਹ ਮੁਕਤ ਹਨ।
3. ਜੋ ਜੀਵ ਕਰਮ ਦੇ ਵੱਸ ਵਿਚ ਪੈ ਕੇ ਜਨਮ ਮਰਣ ਦੇ ਚੱਕਰ ਵਿਚ ਨਹੀਂ ਪੈਂਦੇ ਅਤੇ ਅਵਤਾਰ ਵਾਂਗ ਆਪਣੀ ਜਾਂ ਪ੍ਰਮਾਤਮਾ ਦੀ ਇੱਛਾ ਅਨੁਸਾਰ ਵੱਖਰੇ-ਵੱਖਰੇ ਲੋਕਾਂ ਵਿਚ ਵਿਚਰਦੇ ਰਹਿੰਦੇ ਹਨ, ਉਹ ਨਿੱਤ ਮੁਕਤ ਹਨ। (ਗੁਰੂ ਗ੍ਰੰਥ ਵਿਸ਼ਵ ਕੋਸ਼)

ਪਰ ਗੁਰਬਾਣੀ ਅਤੇ ਗੁਰਇਤਿਹਾਸ ਅਨੁਸਾਰ ਇਹ ਉਪਰੋਕਤ ਮੁਕਤੀਆਂ ਇਸ ਪ੍ਰਕਾਰ ਹਨ :-

## ੳ- ਜੀਵਨ ਮੁਕਤ ਪੁਰਖ

ਕ੍ਰਿਪਾਲੂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਸੁਖਮਨੀ ਸਾਹਿਬ ਦੀ ਨੌਵੀਂ ਅਸਟਪਦੀ ਦੀ ਸੱਤਵੀਂ ਪਉੜੀ ਅੰਦਰ, ਜੀਵਨ ਮੁਕਤ ਪੁਰਖ, ਉਸ ਨੂੰ ਕਿਹਾ ਹੈ ਜਿਹੜਾ ਇਨ੍ਹਾਂ ਅੱਠਾਂ ਗੁਣਾਂ ਵਿਚ ਪੂਰਨ ਹੈ :-

1. ਜੀਵਨ ਮੁਕਤ ਪੁਰਖ ਉਹੀ ਕਹਾ ਸਕਦਾ ਹੈ ਜਿਹੜਾ ਵਾਹਿਗੁਰੂ ਜੀ ਦੇ ਹੁਕਮ ਨੂੰ ਦਿਲੋਂ ਪ੍ਰੇਮ ਸਹਿਤ ਮੰਨਦਾ ਹੈ।
2. ਖ਼ੁਸ਼ੀ ਅਤੇ ਚਿੰਤਾ ਦੇ ਸਮੇਂ ਵਿਚ ਇਕ ਸਮਾਨ ਬਿਰਤੀ ਦਾ ਰਹਿਣਾ।
3. ਉਸ ਦੀ ਆਤਮਿਕ ਅਵਸਥਾ ਵਿਚ ਸਦਾ ਖੇੜਾ ਬਣਿਆ ਰਹਿਣਾ, ਇਸ ਅਨੰਦਮਈ ਅਵਸਥਾ ਦਾ ਵਿਛੋੜਾ ਨਹੀਂ, ਸਦੀਵੀ ਅਨੰਦ ਹੈ।
4. ਸੋਨਾ ਤੇ ਮਿੱਟੀ ਜਿਸ ਨੂੰ ਇਕ ਸਮਾਨ ਪ੍ਰਤੀਤ ਹੋਵੇ। ਭਰਥਰੀ ਜੀ ਵਰਗੇ, ਕਾਰਣ ਵੈਰਾਗ ਦੇ ਧਾਰਣੀ, ਜਿਨ੍ਹਾਂ ਨੇ ਰਾਜ ਭਾਗ ਤਿਆਗ ਦਿੱਤਾ, ਰਤਨ ਜੜਤ ਸੀਸ ਮਹਿਲ ਛੱਡ ਦਿੱਤੇ। ਸੁੰਦਰ ਪਟਰਾਣੀਆਂ ਤੇ ਸੇਜਾ ਦੇ ਸੁੱਖ ਅਨੰਦ, ਵਿਸ਼ੇ ਭੋਗ ਨੂੰ ਲੱਤ ਮਾਰ ਦਿੱਤੀ। ਵੈਰਾਗਮਈ ਅਵਸਥਾ ਵਿਚ, ਸਵੇਰੇ ਵੱਡੇ ਤੜਕੇ, ਸਿਆਲ ਦੀ ਰੁੱਤ

ਸੀ। ਤੁਰੇ ਜਾਂਦਿਆਂ ਕੀ ਤੱਕਿਆ, ਰਸਤੇ ਵਿਚ ਕਿਸੇ ਦਾ ਪਾਨ ਚੱਬ ਕੇ ਥੁੱਕਿਆ ਪਿਆ ਸੀ। ਭਰਥਰੀ ਜੀ ਨੂੰ ਭੁਲੇਖਾ ਪੈ ਗਿਆ ਕਿ ਕੀਮਤੀ ਲਾਲ ਪਿਆ ਹੈ। ਚੜ੍ਹਦੇ ਸੂਰਜ ਦੀਆਂ ਕਿਰਣਾਂ ਪੈਣ ਨਾਲ ਥੁੱਕ ਚਮਕ ਰਿਹਾ ਸੀ। ਭਰਥਰੀ ਜੀ ਨੇ ਲਾਲ ਚੁੱਕਣਾ ਚਾਹਿਆ, ਜਿਸ ਵੇਲੇ ਹੱਥ ਪਾਇਆ ਤਾਂ ਥੁੱਕ ਨਾਲ ਹੱਥ ਭਰ ਗਿਆ। ਉਸ ਵੇਲੇ ਨੇਤਰਾਂ ਵਿਚ ਜਲ ਭਰ ਆਇਆ। ਵੈਰਾਗ ਅੰਦਰ ਆ ਕੇ ਬਚਨ ਕਹੇ :

***ਰਤਨ ਜੜਤ ਮੰਦਰ ਤਜੇ, ਅਰ ਸਖੀਅਨ ਕੇ ਸਾਥ।***
***ਰੇ ਮਨ ਧੋਖੇ ਲਾਲ ਕੇ, ਪਰਿਉ ਪੀਕ ਮੇਂ ਹਾਥ।***

(ਵੈਰਾਗ ਸੱਤਕ)

ਇਸ ਲਈ ਸੋਨਾ ਤੇ ਮਿੱਟੀ ਇਕ ਸਮਾਨ ਸਮਝਣੀ ਹੈ ਤਾਂ ਔਖੀ, ਪਰ ਜਿਸ ਦੀ ਐਸੀ ਅਵਸਥਾ ਹੈ, ਉਹ ਇਕ ਸਮਾਨ ਸਮਝਦਾ ਹੈ।

੫. ਜਿਸ ਨੂੰ ਅੰਮ੍ਰਿਤ ਤੇ ਜ਼ਹਿਰ ਇਕ ਸਮਾਨ ਹੈ। ਇਥੇ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਖ਼ਸ਼ਿਸ਼ ਕੀਤੇ ਅੰਮ੍ਰਿਤ ਦੀ ਗੱਲ ਨਹੀਂ ਹੈ। ਅੰਮ੍ਰਿਤ ਦੇ ਅਰਥ ਵਿਦਵਾਨਾਂ ਨੇ ਕੀਤੇ ਹਨ, ਮ੍ਰਿਤੂ ਤੋਂ ਰਹਿਤ ਕਰਨ ਵਾਲੀ ਵਸਤੂ। ਜ਼ਹਿਰ ਮਿਰਤੂ ਕਰਨ ਵਾਲੀ ਵਸਤੂ ਹੈ ਭਾਵ ਜੋ ਉਸ ਦੀ ਰਜ਼ਾ ਵਿਚ ਜੀਉਂਦਾ ਹੈ, ਸਦਾ ਜੀਉਂਦੇ ਰਹਿਣ ਵਾਸਤੇ ਕਿਸੇ ਦੇਵਤਿਆਂ ਦੇ ਅੰਮ੍ਰਿਤ ਨੂੰ ਚੰਗਾ ਨਹੀਂ ਸਮਝਦਾ। ਨਾ ਹੀ ਜ਼ਹਿਰ ਖਾ ਕੇ ਮਰਨ ਦਾ ਡਰ ਹੈ, ਜਿਸ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਤੇ (ਬਿਖ) ਜ਼ਹਿਰ ਸਮਾਨ ਹੈ।

੬. ਮਾਨ, ਅਭਿਮਾਨ ਭਾਵ ਸਤਿਕਾਰ ਤੇ ਨਿਰਾਦਰ ਇਕ ਸਮਾਨ ਹੈ। "ਮਾਨ ਹੋਂਦੇ ਹੋਇ ਨਿਮਾਣਾ, ਤਾਣ ਹੋਂਦੇ ਹੋਇ ਨਿਤਾਣਾ", ਵਾਲੀ ਅਵਸਥਾ ਹੋਵੇ, ਸਮਾਨ ਅਵਸਥਾ।

੭. ਰੰਕ ਤੇ ਰਾਜਾ ਬਰਾਬਰ ਨਜ਼ਰ ਆਵੇ। ਰਾਜੇ ਦੇ ਮਨ ਅੰਦਰ ਡਰ ਨਾ ਹੋਵੇ। ਰੰਕ ਦਾ ਅਪਮਾਨ ਨਾ ਕਰੇ।

***ਰਾਣਾ ਰੰਕੁ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ॥***

(ਵਾਰ ੧, ਪਉੜੀ ੨੩)

੮. "ਜੋ ਵਰਤਾਏ ਸਾਈ ਜੁਗਤਿ॥" ਜੋ ਵਾਹਿਗੁਰੂ ਹੁਕਮ ਵਰਤਾ ਦੇਵੇ ਉਸ ਵਿਚ ਪ੍ਰਸੰਨ ਰਹਿਣਾ, ਇਹ ਹੀ ਪ੍ਰਮਾਣੀਕ ਜੁਗਤੀ ਹੈ। ਉਸ ਦੇ ਹੁਕਮ ਨੂੰ ਜੋ ਸੱਤ ਕਰਕੇ ਮੰਨਦਾ ਹੈ। ਗੁਰੂ ਨਾਨਕ ਦੇਵ ਜੀ ਦਾ ਪੰਜਵਾਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਜਿਸ ਦੀ ਅਵਸਥਾ ਉਪਰੋਕਤ ਦੱਸੇ ਗਏ ਅੱਠਾਂ ਗੁਣਾਂ ਵਿਚ ਸਮਾਨ ਰਹਿੰਦੀ ਹੈ, ਉਸ ਨੂੰ ਜੀਵਨ ਮੁਕਤ ਪੁਰਖ ਕਹਿਣਾ ਚਾਹੀਦਾ ਹੈ।

***ਪ੍ਰਭ ਕੀ ਆਗਿਆ ਆਤਮ ਹਿਤਾਵੈ ॥ ਜੀਵਨ ਮੁਕਤਿ ਸੋਊ ਕਹਾਵੈ ॥***
***ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥***

M_S
6)

*ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥*
*ਤੈਸਾ ਮਾਨੁ ਤੈਸਾ ਅਭਿਮਾਨੁ ॥ ਤੈਸਾ ਰੰਕੁ ਤੈਸਾ ਰਾਜਾਨੁ ॥*
*ਜੋ ਵਰਤਾਏ ਸਾਈ ਜੁਗਤਿ ॥*
*ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥੭॥*

(ਸ੍ਰੀ ਸੁਖਮਨੀ ਸਾਹਿਬ, ਅੰਗ ੨੭੫)

*ਓਹੁ ਧਨਵੰਤੁ ਕੁਲਵੰਤੁ ਪਤਿਵੰਤੁ॥*
*ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ॥*

(ਸ੍ਰੀ ਸੁਖਮਨੀ ਸਾਹਿਬ, ਅੰਗ ੨੯੪)

ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਜੀਵਨ ਮੁਕਤ ਪੁਰਖ ਦਾ ਜ਼ਿਕਰ ਕੀਤਾ ਹੈ ਕਿ ਜਿਸ ਨੇ ਮਾਨ, ਮੋਹ, ਤਿਆਗ ਕੇ ਵਾਹਿਗੁਰੂ ਦੇ ਗੁਣ ਗਾਉਣਾ ਸ਼ੁਰੂ ਕੀਤੇ ਹਨ, ਇਸ ਤਰ੍ਹਾਂ ਦਾ ਮਨੁੱਖ ਜੀਵਨ ਮੁਕਤ ਕਹਾ ਸਕਦਾ ਹੈ।

*ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ॥*
*ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ॥*

(ਬਿਲਾਵਲ ਰਾਗੁ, ਅੰਗ ੮੩੧)

*ਜੀਵਨ ਮੁਕਤੁ ਮਨਿ ਨਾਮੁ ਵਸਾਏ॥*
*ਗੁਰਮੁਖਿ ਹੋਇ ਤ ਸਚਿ ਸਮਾਏ॥*

(ਅੰਗ ੪੧੨)

*ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ॥*

(ਅੰਗ ੪੪੯)

## ਅ – ਬਿਦੇਹ–ਮੁਕਤ

### ਭਾਈ ਕਾਨ੍ਹ ਸਿੰਘ ਜੀ ਅਨੁਸਾਰ ਬਿਦੇਹ

ਸੰਗਯਾ–ਵਿਦੇਹ, ਜਨਕ, ਜਿਸ ਦਾ ਦੇਹ ਅਭਿਮਾਨ ਦੂਰ ਹੋ ਗਿਆ ਹੈ। "ਜੈਸੇ ਬਿਦੇਹ ਰਹਯੋ ਗ੍ਰਿਸਥਾਸ੍ਰਮਾ" (ਨਾਨਕ ਪ੍ਰਕਾਸ਼), (ਦੇਖੋ ਮਹਾਨ ਕੋਸ਼) (ਅੰਗ 870)। ਭਾਈ ਵੀਰ ਸਿੰਘ ਜੀ ਅਨੁਸਾਰ ਸੰਸਕ੍ਰਿਤ, ਦੇਹ=ਸਰੀਰ। ਦੇਹੀ=ਸਰੀਰ ਵਾਲਾ ਭਾਵ ਆਤਮਾ ਜੋ ਸਰੀਰ ਦਾ ਮਾਲਕ ਹੈ। ਵਿਦੇਹੀ= ਜੋ ਆਤਮਾ ਨਹੀਂ ਹੈ ਭਾਵ ਸਰੀਰ। ਇਹ ਪਦ ਉਸ ਪਦ ਤੋਂ ਵੱਖਰਾ ਹੈ, ਜੋ "ਵਿਦੇਹ" ਕਰਕੇ ਲਿਖੀਦਾ ਹੈ। ਉਸ ਦਾ ਅਰਥ ਹੈ ਵਿਦੇਹ=ਜੋ ਦੇਹ ਨਹੀਂ ਹੈ ਭਾਵ ਆਤਮਾ। ਜੋ ਆਤਮਾ ਨਹੀਂ, ਸਰੀਰ। ਯਥਾ 'ਦੇਹੀ ਗੁਪਤ ਬਿਦੇਹੀ ਦੀਸੈ"

(ਅੰਗ ੯੦੦) (ਦੇਹੀ।) ਆਤਮਾ ਗੁਪਤ ਹੈ, (ਬਿਦੇਹੀ।) ਸਰੀਰ ਦਿੱਸਦਾ ਹੈ। (ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼, ਅੰਗ ੪੬੮)

ਇਤਿਹਾਸ ਦਮਦਮੀ ਟਕਸਾਲ ਅਨੁਸਾਰ, ਤਖ਼ਤ ਸ੍ਰੀ ਦਮਦਮਾ ਸਾਹਿਬ ਜਿਸ ਵੇਲੇ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਹੀਦ ਭਾਈ ਮਨੀ ਸਿੰਘ ਜੀ ਨੂੰ ਲਿਖਾਰੀ ਲਗਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲਿਖਵਾਇਆ ਅਤੇ ੪੮ ਸਿੰਘਾਂ ਨੂੰ ਗੁਰਬਾਣੀ ਦੇ ਅਰਥ ਪੜ੍ਹਾਏ ਸਨ। ਉਹ ਅਰਥ ਪੜ੍ਹਨ ਵਾਲੇ ਸਾਰੇ ਸਿੰਘ ਬਿਦੇਹ-ਮੁਕਤ ਹੋ ਗਏ ਸਨ। ਕਲਗੀਧਰ ਜੀ ਨੇ ਬਾਬਾ ਦੀਪ ਸਿੰਘ ਜੀ ਤੇ ਭਾਈ ਮਨੀ ਸਿੰਘ ਜੀ ਨੂੰ ਹੁਕਮ ਕੀਤਾ ਕਿ ਤੁਹਾਡੇ ਤੋਂ ਅਰਥ ਪੜ੍ਹਾਉਣ ਦੀ ਸੇਵਾ ਲੈਣੀ ਹੈ। ਨਾਲ ਬਾਬਾ ਦੀਪ ਸਿੰਘ ਜੀ ਨੂੰ ਕਿਹਾ ਕਿ ਤਖ਼ਤ ਸ੍ਰੀ ਦਮਦਮਾ ਸਾਹਿਬ ਦੀ ਸੇਵਾ ਸੰਭਾਲ ਤੁਸੀਂ ਕਰਨੀ ਹੈ। ਭਾਈ ਮਨੀ ਸਿੰਘ ਜੀ ਨੂੰ ਕਿਹਾ ਕਿ ਤੁਸੀਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਕਰਨੀ ਹੈ।

ਦੋਵਾਂ ਸਿੰਘਾਂ ਨੇ ਬੇਨਤੀ ਕੀਤੀ - ਜੀ ਅਸੀਂ ਬਿਦੇਹ ਮੁਕਤ ਹਾਂ। ਇਸ ਅਨੰਦ ਵਿਚ ਫ਼ਰਕ ਨਾ ਪੈ ਜਾਵੇ। ਤਾਂ ਹਜ਼ੂਰ ਨੇ ਕਿਹਾ ਸੀ ਦੀਪ ਸਿੰਘ, ਤੇਰਾ ਧੜ ਨਾਲੋਂ ਸਿਰ ਭਾਵੇਂ ਵੱਖਰਾ ਹੋ ਜਾਵੇ, ਪਰ ਇਹ ਅਨੰਦ ਕਾਇਮ ਰਹੇਗਾ। ਮਨੀ ਸਿੰਘ ਜੀ ਨੂੰ ਕਿਹਾ ਕਿ ਤੇਰਾ ਭਾਵੇਂ ਬੰਦ-ਬੰਦ ਕੱਟਿਆ ਜਾਵੇ, ਇਸ ਅਨੰਦ ਵਿਚ ਫ਼ਰਕ ਨਹੀਂ ਪਵੇਗਾ।

## ੲ -ਨਿਤ ਮੁਕਤ

ਭਾਵ ਹਮੇਸ਼ਾ ਵਾਸਤੇ ਮੁਕਤ ਹੋ ਜਾਣਾ। ਸਦਾ ਮੁਕਤ ਵੀ ਕਹਿ ਸਕਦੇ ਹਾਂ। ਐਸੇ ਸਦਾ ਮੁਕਤ ਸਿੰਘਾਂ ਦਾ ਇਤਿਹਾਸ ਅੰਦਰ ਜ਼ਿਕਰ ਆਇਆ ਹੈ। ਮਹਾਨ ਕੋਸ਼ ਅਨੁਸਾਰ ਪੰਜ ਮੁਕਤੇ ਹੋਏ ਹਨ।

ਪੰਜ ਮੁਕਤੇ—ਪੰਜ ਸਿੰਘ, ਜਿਨ੍ਹਾਂ ਨੇ ਪੰਜਾਂ ਪਿਆਰਿਆਂ ਪਿਛੋਂ ਇਕ ਵੈਸਾਖ ਸੰਮਤ ੧੭੫੬ ਨੂੰ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਛਕਿਆ। ਇਨ੍ਹਾਂ ਨੂੰ ਪੰਜ ਮੁਕਤੇ ਕਹਿ ਕੇ ਹਜ਼ੂਰ ਨੇ ਨਿਵਾਜਿਆ ਸੀ। ਇਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ :-

ਦੇਵਾ ਸਿੰਘ, ਰਾਮ ਸਿੰਘ, ਟਹਿਲ ਸਿੰਘ, ਈਸ਼ਰ ਸਿੰਘ, ਫਤੇ ਸਿੰਘ।

***ਬਹੁਰ ਪੰਚ ਸਿਖ ਖਰੇ ਕਰਿ ਅੰਮ੍ਰਿਤ ਦਯੋ ਛਕਾਇ।***
***ਸੰਗਯਾ ਮੁਕਤੇ ਜਿਨ ਕਹੇ ਭਏ ਸਿੰਘ ਹਰਖਾਇ॥੧੭॥***

(ਗੁ: ਪ੍ਰ: ਸੂ: ਗ੍ਰੰਥ, ਰਿਤੁ ੩, ਅੰਸੂ ੨੦)

ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਮੁਕਤਸਰ ਦਾ ਜੰਗ ਸਮਾਪਤ ਕਰਕੇ, ਭਾਈ ਮਹਾਂ ਸਿੰਘ ਦੀ ਬੇਨਤੀ ਪ੍ਰਵਾਨ ਕਰਦਿਆਂ ਬੇਦਾਵਾ ਪਾੜ ਕੇ ਟੁੱਟੀ ਗੰਢੀ ਸੀ ਅਤੇ ਚਾਲੀ ਸਿੰਘ ਜੋ ਸ਼ਹੀਦ ਹੋਏ ਸਨ, ਇਨ੍ਹਾਂ ਨੂੰ ਚਾਲੀ ਮੁਕਤਿਆਂ ਦੇ ਨਾਮ ਨਾਲ

ਸਤਿਕਾਰਦਿਆਂ ਨਿਵਾਜਿਆ ਸੀ।

***ਇਸ ਬਲ ਮੁਕਤਿ ਭਏ ਸਿਖ ਚਾਲੀ। ਜੇ ਨਿਸਪਾਪ ਘਾਲ ਬਹੁ ਘਾਲੀ॥ ੪੬॥***
***ਯਾਂਤੇ ਨਾਮ ਮੁਕਤਸਰ ਹੋਵਾ। ਜੋ ਮੱਜਹਿ ਤਿਨਹੀ ਅਘ ਖੋਵਾ।***
***ਅਸ ਮਹਿਮਾ ਸ੍ਰੀ ਮੁਖ ਤੇ ਕਹੀ। ਜੋ ਅਬਿ ਪ੍ਰਗਟ ਜਗਤ ਮੈ ਸਹੀ॥ ੪੭॥***

(ਗੁ: ਪ੍ਰ: ਸੂਰਜ ਗ੍ਰੰਥ, ਐਨ ੧, ਅੰਸੂ ੧੩)

ਉਪਰੋਕਤ ਮੁਕਤੀ ਪਦ ਦੀ ਵਿਆਖਿਆ ਤੋਂ ਇਲਾਵਾ ਇਹ ਚਾਰ ਤਰ੍ਹਾਂ ਦੀਆਂ 'ਬੈਕੁੰਠ ਮੁਕਤੀਆਂ' ਭੀ ਮੰਨੀਆਂ ਹਨ।

## ਚਾਰ ਮੁਕਤੀਆਂ

1. ਸਲੋਕ, 2. ਸਮੀਪ, 3. ਸਾਯੁਜ, 4. ਸਰੂਪ।

ਇਨ੍ਹਾਂ ਦਾ ਨਿਰਣਾ :-

1. ਸਲੋਕ : ਉਪਾਸਯ ਦੇ ਲੋਕ ਵਿਚ ਜਾਣਾ ਭਾਵ ਜਿਸ ਦੀ ਉਪਾਸਨਾ ਕਰਦੇ ਹਾਂ, ਉਸ ਲੋਕ ਦੀ ਪ੍ਰਾਪਤੀ ਹੋਣੀ।
2. ਸਮੀਪ : ਜਿਸ ਦੀ ਉਪਾਸਨਾ ਕਰਦੇ ਹਾਂ, ਉਸ ਦੀ ਨੇੜਤਾ ਪ੍ਰਾਪਤ ਹੋਣੀ।
3. ਸਾਯੁਜ : ਜਿਸ ਇਸ਼ਟ ਦੀ ਉਪਾਸਨਾ ਕਰਦੇ ਹਾਂ, ਉਸ ਨਾਲ ਮਿਲਾਪ ਹੋ ਜਾਣ ਦਾ ਨਾਮ 'ਸਾਯੁਜ' ਮੁਕਤੀ ਹੈ।
4. ਸਰੂਪ : ਇਸ਼ਟ ਗੁਰੂ ਦਾ ਰੂਪ ਹੀ ਜਾਣਿਆ ਜਾਵੇ। ਜਿਸ ਇਸ਼ਟ ਗੁਰੂ ਦੀ ਉਪਾਸਨਾ ਕਰਦੇ ਹਾਂ, ਉਸ ਦਾ ਰੂਪ ਹੀ ਹੋ ਜਾਣਾ।

☆☆☆

# ਕਰਮ

ਕਰਮ-ਸ਼ਬਦ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਕਈ ਅਰਥਾਂ ਵਿਚ ਆਇਆ ਹੈ ਜੋ ਇਸ ਪ੍ਰਕਾਰ ਹੈ :-

(1) ਜੋ ਕੀਤਾ ਜਾਵੇ, ਕੰਮ, ਕਾਰਜ ਜਾਂ ਕੰਮ ਕਰਨ ਵਾਸਤੇ ਪ੍ਰੇਰਣਾ।

*ਕਰਮ ਕਰਤ ਹੋਵੈ ਨਿਹਕਰਮ॥*

(ਰਾਗੁ ਗਉੜੀ ਸੁਖਮਨੀ ਮ: ੫, ਅੰਗ ੨੭੪)

*ਜੇਹੇ ਕਰਮ ਕਮਾਇ ਤੇਹਾ ਹੋਇਸੀ॥*

(ਰਾਗੁ ਸੂਹੀ ਮ: ੧, ਅੰਗ ੭੩੦)

*ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥*

(ਅੰਗ ੧੩੫)

(2) ਕਰਮ—ਸ਼ਬਦ ਬਖ਼ਸ਼ਿਸ਼, ਮਿਹਰ, ਕਿਰਪਾ ਆਦਿ ਅਰਥਾਂ ਵਿਚ ਭੀ ਆਇਆ ਹੈ।

*ਨਾਨਕ ਰਾਖਿ ਲੇਹੁ ਆਪਨ ਕਰਿ ਕਰਮ॥*

(ਅੰਗ ੨੬੮)

*ਸਹਜ ਸੂਖ ਆਨੰਦ ਨਿਧਾਨ॥*
*ਰਾਖਨਹਾਰ ਰਖਿ ਲੇਇ ਨਿਦਾਨ॥*
*ਦੂਖ ਦਰਦ ਬਿਨਸੇ ਭੈ ਭਰਮ॥*
*ਆਵਣ ਜਾਣ ਰਖੇ ਕਰਿ ਕਰਮ॥*

(ਅੰਗ ੧੮੩)

(3) ਕਰਮ—ਸ਼ਬਦ "ਕਰਮ-ਕਾਂਡ" ਵਿਖਾਵੇ ਦੇ ਪਖੰਡ ਪੂਰਬਕ ਕੀਤੇ ਕਰਮਾਂ ਦੇ ਅਰਥਾਂ ਵਿਚ ਭੀ ਆਇਆ ਹੈ।

*ਕਰਮ ਕਾਂਡ ਬਹੁ ਕਰਹਿ ਅਚਾਰ॥*
*ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ॥*

(ਅੰਗ ੧੬੨)

***ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥***
***ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥***

(ਅੰਗ ੭੪੭)

***ਤੀਰਥ ਨਾਇ ਨ ਉਤਰਸਿ ਮੈਲੁ॥***
***ਕਰਮ ਧਰਮ ਸਭਿ ਹਉਮੈ ਫੈਲੁ॥***
***ਲੋਕ ਪਚਾਰੈ ਗਤਿ ਨਹੀ ਹੋਇ॥***
***ਨਾਮ ਬਿਹੂਣੇ ਚਲਸਹਿ ਰੋਇ॥***

(ਅੰਗ ੮੯੦)

(4) ਕਰਮ—ਸ਼ਬਦ "ਕਰਮ ਭੂਮਿ" ਕਰਮ ਧਰਤੀ, ਅਰਥਾਂ ਵਿਚ ਭੀ ਆਇਆ ਹੈ।

***ਕਰਮ ਭੂਮਿ ਮਹਿ ਬੋਅਹੁ ਨਾਮੁ॥***

(ਅੰਗ ੧੭੬)

(5) ਕਰਮ—ਸ਼ਬਦ "ਕਰਮ ਪੇਡਾ" ਕਰਕੇ ਭੀ ਆਇਆ ਹੈ।

***ਕਰਮ ਪੇਡੁ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ॥***
***ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ॥***

(ਅੰਗ ੧੧੬੮)

(6) ਕਰਮ—ਸ਼ਬਦ "ਕਰਮਾ-ਕਾਰੀ" ਭਾਵ ਕਰਮ ਕਰਨ ਵਾਲੇ ਨੂੰ ਕਿਹਾ ਹੈ।

***ਸੁਣਿ ਪੰਡਿਤ ਕਰਮਾ ਕਾਰੀ॥*** (ਅੰਗ ੬੩੫)

(7) ਕਰਮ—ਸ਼ਬਦ "ਕਰਮਿ ਬਿਧਾਤਾ" ਕਰਮਾਂ ਦਾ ਫਲ ਪਰਦਾਤਾ ਅਰਥਾਂ ਵਿਚ ਭੀ ਆਇਆ ਹੈ।

***ਗੁਰਮੁਖਿ ਜਾਤਾ ਕਰਮਿ ਬਿਧਾਤਾ***

(ਅੰਗ ੧੦੫੪)

(8) ਕਰਮ—ਸ਼ਬਦ "ਕਰਮ ਖੰਡਾ" ਕਰਕੇ ਭੀ ਆਇਆ ਹੈ।

***ਕਰਮ ਖੰਡ ਕੀ ਬਾਣੀ ਜੋਰੁ*** (ਅੰਗ ੮)

(9) ਕਰਮ—ਸ਼ਬਦ (ਮਹਾਨ ਕੋਸ਼ ਭਾਸ਼ਾ ਵਿਭਾਗ ਦੇ ਪੰਨਾ 303 ਅਨੁਸਾਰ) ਡਿੰਘ, ਕਦਮ ਆਦਿ ਮਿਨਤੀ ਦੇ ਅਰਥਾਂ ਵਿਚ ਭੀ ਆਇਆ ਹੈ।

***ਮੁਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ॥ ੩॥***

(ਅੰਗ ੧੩੬੪)

ਇਸ ਪ੍ਰਕਾਰ 'ਕਰਮ' ਸ਼ਬਦ ਉਪਰੋਕਤ ਗੁਰਬਾਣੀ ਦੀਆਂ ਪੰਗਤੀਆਂ ਵਿਚ ਵੱਖ-ਵੱਖ ਅਰਥਾਂ ਵਿਚ ਆਇਆ ਹੈ। ਆਪ ਨੇ ਪੜ੍ਹ ਵੀ ਲਿਆ ਹੈ। ਹੁਣ ਆਪਾਂ 'ਕਰਮ' ਸ਼ਬਦ ਜੋ ਕੰਮ, ਕਾਰਜ, ਕਰਮ ਕਰਨ ਆਦਿ ਅਰਥਾਂ ਵਿਚ ਆਇਆ ਹੈ, ਉਸ ਸਬੰਧ ਵਿਚ ਪਹਿਲਾਂ ਵਿਚਾਰ ਕਰਨੀ ਹੈ।

ਮਨੁੱਖ ਜਨਮ ਆਪਾਂ ਨੂੰ ਉੱਤਮ ਕਰਮ ਕਰਨ ਵਾਸਤੇ ਮਿਲਿਆ ਹੈ, ਪਰ ਜੇ ਮਨੁੱਖ ਮਾੜੇ ਕਰਮ ਕਰੇਗਾ ਤਾਂ ਉਸ ਨੂੰ ਉਸ ਦੇ ਆਪਣੇ ਕੀਤੇ ਮਾੜੇ ਕਰਮਾਂ ਦਾ ਫਲ ਭੋਗਣਾ ਪਵੇਗਾ। ਜੇ ਚੰਗੇ ਕਰਮ ਕਰੇਗਾ ਤਾਂ ਇਸ ਨੂੰ ਸੁੱਖ ਮਿਲੇਗਾ। ਜੇ ਮਾੜੇ ਕਰਮ ਕਰੇਗਾ ਤਾਂ ਇਸ ਨੂੰ ਦੁੱਖ ਮਿਲੇਗਾ। ਵੈਸੇ ਜੈਸੇ ਕਰਮ ਮਨੁੱਖ ਕਰਦਾ ਹੈ ਤੈਸਾ ਹੀ ਉਸ ਦਾ ਸੰਸਾਰ ਵਿਚ ਨਾਮ ਪੈ ਜਾਂਦਾ ਹੈ। ਦਸਮੇਸ਼ ਪਿਤਾ ਜੀ ਦਾ ਫੁਰਮਾਣ ਹੈ :-

***ਸਾਧ ਕਰਮ ਜੋ ਪੁਰਖ ਕਮਾਵੈ॥***
***ਨਾਮ ਦੇਵਤਾ ਜਗਤ ਕਹਾਵੈ॥***
***ਕੁਕ੍ਰਿਤ ਕਰਮ ਜੇ ਜਗ ਮੈ ਕਰਹੀ॥***
***ਨਾਮ ਅਸੁਰ ਤਿਨਕੋ ਸਭ ਧਰਹੀ॥***

(ਦਸਮ ਗ੍ਰੰਥ, ਬਚਿੱਤ੍ਰ ਨਾਟਕ, ਪਾ: ੧੦)

ਮਨੁੱਖ ਜਾਮੇ ਵਿਚ ਹੀ ਚੰਗੇ ਕਰਮ ਕਰਕੇ ਜੀਵਨ ਸਫਲਾ ਕੀਤਾ ਜਾ ਸਕਦਾ ਹੈ।

ਪੰਡਤ ਗੁਲਾਬ ਸਿੰਘ ਜੀ ਨੇ ਲਿਖਿਆ ਹੈ ਕਿ ਭਾਵੇਂ ਮਨੁੱਖ ਪੁੰਨ ਕਰਮ ਕਰਦਾ ਹੈ, ਚਾਹੇ ਪਾਪ ਕਰਦਾ ਹੈ, ਦੋਵੇਂ ਹੀ ਬੰਧਨ ਰੂਪ ਹਨ। ਇਕ ਮਨੁੱਖ ਨੂੰ ਲੋਹੇ ਦੀਆਂ ਬੇੜੀਆਂ ਨਾਲ ਬੰਨ੍ਹ ਦਿੱਤਾ ਜਾਵੇ ਅਤੇ ਦੂਜੇ ਮਨੁੱਖ ਨੂੰ ਸੋਨੇ ਦੀਆਂ ਬੇੜੀਆਂ (ਜ਼ੰਜੀਰਾਂ) ਨਾਲ ਬੰਨ੍ਹ ਦਿੱਤਾ ਜਾਵੇ, ਪਰ ਹਨ ਤਾਂ ਦੋਵੇਂ ਹੀ ਬੰਧਨ ਰੂਪ।

***ਪਾਪ ਕਰਮ ਹੈ ਲੋਹ ਕੀ ਪੁੰਨ ਸੁਵਰਨ ਕੀ ਜਾਨ॥***
***ਦੋਨੋ ਬੰਧਨ ਰੂਪ ਹੈ ਨਿਹਚੇ ਲੇਹੁ ਪਛਾਨ॥***

(ਮੋਖਸ਼ ਪੰਥ)

ਮਨੁੱਖੀ ਸਰੀਰ ਕਰਮ ਜੋਨੀ ਹੈ, ਇਸ ਤੋਂ ਬਿਨਾਂ ਬਾਕੀ ਪਸ਼ੂ ਆਦਿ ਜੂਨਾਂ ਨੂੰ ਭੋਗ ਜੂਨੀ ਮੰਨਿਆ ਹੈ। ਕਰਮ ਕਰਕੇ ਮਨੁੱਖ ਗੁਰੂ (ਪ੍ਰਮੇਸ਼ਰ) ਦੇ ਨੇੜੇ ਹੈ, ਕਰਮ ਕਰਕੇ ਹੀ ਦੂਰ ਹੋ ਜਾਂਦਾ ਹੈ। ਮਾੜੇ ਕਰਮ ਕਰਕੇ ਮਨੁੱਖ ਬੰਧਨਾਂ ਵਿਚ ਫਸ ਜਾਂਦਾ ਹੈ। ਚੰਗੇ ਕਰਮ ਕਰਕੇ ਜੀਵ ਦਾ ਬੰਧਨਾਂ ਤੋਂ ਛੁਟਕਾਰਾ ਹੋ ਜਾਂਦਾ ਹੈ। ਕਰਮ ਇਕ ਬੀਜ ਹੈ, ਨੀਅਤ ਧਰਤੀ ਹੈ।

ਚੰਗਾ ਕਰਮ ਚੰਗਾ ਬੀਜ ਹੈ, ਮਾੜਾ ਕਰਮ ਭੈੜਾ ਬੀਜ ਹੈ। ਕਰਮ ਚੰਗਾ ਹੈ, ਨੀਅਤ ਚੰਗੀ ਨਹੀਂ ਤਾਂ ਬੀਜ ਕੱਲਰੀ ਧਰਤੀ ਵਿਚ ਜਾ ਪਿਆ, ਪਰ ਮਨੁੱਖ ਦੀ ਨੀਅਤ ਚੰਗੀ ਹੋਵੇ,

ਕਰਮ ਚੰਗਾ ਨਾ ਹੋਵੇ ਤਾਂ ਇਸ ਪਾਸ ਚੰਗੀ ਧਰਤੀ ਤਾਂ ਹੈ, ਪਰ ਬੀਜ ਚੰਗਾ ਨਹੀਂ। ਵੇਖਣ ਵਿਚ ਆਇਆ ਹੈ ਕਿ ਚੰਗਾ ਬੀਜ ਤਾਂ ਕਈਆਂ ਪਾਸ ਹੁੰਦਾ ਹੈ, ਪਰ ਚੰਗੀ ਧਰਤੀ ਕਿਸੇ ਕਿਸੇ ਪਾਸ ਹੁੰਦੀ ਹੈ।

ਮਨੁੱਖ ਧਾਰਮਿਕ ਤੌਰ 'ਤੇ ਕੋਈ ਕਰਮ ਕਰਦਾ ਹੈ। ਗੁਰੂ ਨੂੰ ਮਸਤਕ ਟੇਕਣਾ ਇਕ ਚੰਗਾ ਕਰਮ (ਬੀਜ) ਹੈ, ਪਰ ਨੀਅਤ ਨਹੀਂ ਤਾਂ ਸਿਰ ਨਿਵਾਣਾ ਬੇਅਰਥ ਹੋ ਜਾਂਦਾ ਹੈ।

***ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥***

(ਆਸਾ ਦੀ ਵਾਰ, ਅੰਗ ੪੭੦)

***ਕਰਮ ਧਰਤੀ ਸਰੀਰੁ ਜੁਗ ਅੰਤਰਿ, ਜੋ ਬੋਵੈ ਸੋ ਖਾਤਿ॥***

(ਸਿਰੀਰਾਗੁ ਮ: ੧ ਪਹਰੇ ਘਰੁ ੧, ਅੰਗ ੭੮)

***ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ॥***

(ਗਉੜੀ ਵਾਰ ਮ: ੪, ਅੰਗ ੩੦੮)

ਜ਼ਮੀਨ ਵਿਚ ਸੁੱਟੇ ਬੀਜ ਨੇ ਸਮੇਂ ਅਨੁਸਾਰ ਉਗਣਾ ਹੈ। ਚਾਹੇ ਉਹ ਸਿੱਧਾ ਤੇ ਪੁੱਠਾ-ਸੁੱਟਿਆ ਜਾਵੇ।

***ਸੀਧਾ ਪੁਠਾ ਊਗਵੈ ਬੀਜ ਪੜੈ ਜੋ ਖੇਤ॥***

ਬੀਜ ਲਈ ਜ਼ਮੀਨ ਹਰਾ ਕਰਨ ਤੇ ਫੈਲਾ ਦਾ ਆਧਾਰ ਹੈ, ਪਰ ਫੁੱਲ ਪੱਤਿਆਂ ਦੀ ਰੰਗਤ ਬੀਜ ਤੋਂ ਪੈਦਾ ਹੋਵੇਗੀ। ਜਿਸ ਤਰ੍ਹਾਂ ਦਾ ਬੀਜ, ਉਸ ਨੇ ਉਸੇ ਰੂਪ ਵਿਚ ਆ ਕੇ ਫੈਲਣਾ ਹੈ। ਇਸੇ ਤਰ੍ਹਾਂ ਕਰਮਾਂ ਦੀ ਧਰਤੀ-ਸਰੀਰ ਵਿਚ, ਜਿਸ ਕਰਮ ਦਾ ਬੀਜ ਸੁੱਟਣਾ ਹੈ, ਉਸ ਨੇ ਉਸ ਰੰਗਤ-ਵਾਸ਼ਨਾ ਅਨੁਸਾਰ ਹਰਾ ਹੋਣਾ ਹੈ। ਮਹਾਤਮਾ ਬੁੱਧ ਦੇ ਖ਼ਿਆਲ ਅਨੁਸਾਰ "ਸੁੱਟਿਆ ਗਿਆ ਬੀਜ ਕਦੇ ਨ ਕਦੇ ਜ਼ਰੂਰ ਪੁੰਗਰਦਾ ਹੈ। ਨੇਕੀ ਤੇ ਬਦੀ, ਪਿਆਰ ਅਰ ਘਿਰਣਾ ਤੇ ਸਭ ਕਰਮ ਫਲ ਦੀ ਆਸ਼ਾ ਵਾਲੇ ਮੁੜ ਫੁਟ ਪੈਂਦੇ ਹਨ। ਫਲ ਖੱਟੇ ਜਾਂ ਮਿੱਠੇ ਉਨ੍ਹਾਂ ਦੇ ਪੱਤੇ ਕਾਲੇ ਜਾਂ ਚਿੱਟੇ ਕਰਮਾਂ ਅਨੁਸਾਰ ਹੁੰਦੇ ਹਨ।"

ਕਰਮਾਂ ਨੇ ਲਿਖੇ ਅਨੁਸਾਰ ਫਲ ਦੇਣਾ ਹੈ, ਉਹ ਹਰ ਹਾਲਤ ਵਿਚ ਮਿਲ ਜਾਣਾ ਹੈ-

***ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥***

(ਬਾਰਹ ਮਾਹਾ, ਅੰਗ ੧੩੪)

***ਜੋ ਕਿਛ ਲੇਖੁ ਲਿਖਿਯੋ ਬਿਧਨਾ ਸੋ ਪਾਈਅਤ ਮਿਸਰ ਜੂ ਸ਼ੋਕ ਨਿਵਾਰੋ॥***

(ਦਸਮ ਗ੍ਰੰਥ)

ਲੇਖਾਂ ਨੂੰ ਕਰਮ ਨਹੀਂ ਲਿਖਦੇ। ਕਰਮਾਂ ਪਰ ਹੁਕਮੀ ਦਾ ਅੰਕਸ਼ ਹੋਣ ਤੇ ਹੁਕਮੀ ਲਿਖਦਾ ਹੈ-

**ਨਾਨਕ ਹੁਕਮੀ ਲਿਖੀਐ ਲੇਖੁ॥**

(ਵਾਰ ਆਸਾ ਮ: ੧, ਅੰਗ ੪੬੬)

ਇਨ੍ਹਾਂ ਲੇਖਾਂ ਦੇ ਲਿਖਣ ਲਈ ਕਿਸੇ ਕਾਗ਼ਜ਼, ਸਿਆਹੀ ਤੇ ਕਲਮ ਦੀ ਲੋੜ ਨਹੀਂ ਪੈਂਦੀ।

**ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ॥**

(ਮਲਾਰ ਵਾਰ ਮ: ੧, ਅੰਗ ੧੨੮੦)

**ਹਥਿ ਕਲੰਮ ਅਗੰਮ ਮਸਤਕਿ ਲਿਖਾਵਤੀ॥**

(ਗਉ.ਬਾ.ਮ.੫, ਸਲੋਕੁ ੫੫, ਅੰਗ ੨੬੧)

ਗੁਰੂ ਜੀ ਕਰਮ ਨੂੰ ਤਾਂ ਮੰਨਦੇ ਹਨ, ਪਰ ਇਸ ਨੂੰ ਅਟੁੱਟ ਤੇ ਬਲਵਾਨ ਨਹੀਂ ਮੰਨਦੇ। ਇਹ ਦੋ ਤਾਕਤਾਂ ਕੇਵਲ ਹੁਕਮੀ ਦੇ ਹੁਕਮ ਵਿਚ ਹਨ, ਜਿਨ੍ਹਾਂ ਦਾ ਨਿਰਣਾ ਬਾਣੀ ਵਿਚ ਥਾਂ-ਥਾਂ ਮਿਲਦਾ ਹੈ। ਕਰਮ ਆਪਣੇ ਆਪ ਵਿਚ ਮੁਰਦਾ ਹਨ ਤੇ ਹੁਕਮ ਸੱਤਾ ਅਨੁਸਾਰ ਹਰਕਤਸ਼ੀਲ ਅਤੇ ਹੁਕਮ ਅਧੀਨ ਹਨ, ਪਰ ਫਿਰ ਵੀ ਸਰੀਰ ਦੇਣ ਲਈ ਦਾਤਾ ਹਨ। ਕਰਮ ਸਰੀਰ ਵਿਚ ਜ਼ਮੀਨ ਦੇ ਬੀਜ ਵਾਂਗ ਟਿਕਿਆ ਰਹਿੰਦਾ ਹੈ।

ਕਰਮ ਦੀ ਧਰਤੀ ਸਰੀਰ ਵਿਚ ਬੀਜੇ ਅਨੁਸਾਰ ਮਿਲਦਾ ਹੈ। ਚਾਹੇ ਤਾਂ ਕੁਝ ਬੀਜੇ, ਕੁਝ ਦਾ ਭਾਵ ਅਸੰਭਵ ਹੈ :-

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥**
**ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥੨੩॥**

(ਸਲੋਕੁ ਸੇਖ ਫਰੀਦ, ਅੰਗ ੧੩੭੯)

ਭੁੱਲ ਦਾ ਸ਼ਿਕਾਰ ਜ਼ਿਮੀਂਦਾਰ, ਦਾਖਾਂ ਖਾਣ ਦੀ ਇੱਛਾ ਨਾਲ ਕਿੱਕਰ ਬੀਜ ਕੇ ਉਸ ਦੇ ਫਲ ਤੁੱਕਿਆਂ ਵਿਚੋਂ, ਦਾਖਾਂ ਦਾ ਸੁਆਦ ਨਹੀਂ ਲੈ ਸਕਦਾ। ਇਸੇ ਤਰ੍ਹਾਂ ਉੱਨ ਕੱਤਣ ਦੇ ਬਦਲੇ ਰੇਸ਼ਮ ਮਿਲਣਾ ਔਖਾ ਹੈ। ਇਲਾਹੀ ਸੁੱਖ ਦੀ ਇੱਛਾ ਰਖਦਿਆਂ ਗਿਰਾਵਟ ਦੇ ਕੰਮ, ਉਹ ਸੁੱਖ ਨਹੀਂ ਦੇ ਸਕਦੇ :-

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥**
**ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥**

(ਬਾਰਹ ਮਾਹਾ ਮਾਂਝ ਮ: ੫, ਅੰਗ ੧੩੪)

ਮਨੁੱਖ ਦੀ ਖ਼੍ਵਾਹਿਸ਼ ਕੁਝ ਕਰਨ 'ਤੇ ਨਿਰਭਰ ਕਰਦੀ ਹੈ। ਚਾਹੇ ਕੁਝ ਤੇ ਉਸ ਲਈ ਕਰੇ ਕੁਝ ਇਸ ਨਾਲ ਸਫਲਤਾ ਨਹੀਂ ਹੈ। ਜੋ ਕਰਨਾ ਹੈ, ਉਸ ਨੇ ਹੀ ਹੋਣਾ ਹੈ। ਗੁਰੂ ਸਾਹਿਬ ਨਤੀਜਾ ਵੀ ਕਰਮਾਂ 'ਤੇ ਛੱਡ ਰਹੇ ਹਨ :-

***ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥***

(ਗਉੜੀ ਮ: ੧, ਅੰਗ ੧੫੭)

ਕਰਮਾਂ ਨੇ ਸਰੀਰ ਰਾਹੀਂ ਅਵਸ਼ਯ ਹੋ ਜਾਣਾ ਹੈ, ਇਸ ਲਈ ਇਹ ਸਰੀਰ ਜਾਂ ਦੁਨੀਆਂ ਕਰਮਾਂ ਦੀ ਧਰਤੀ ਕਹੀ ਹੈ।

ਸਰੀਰ ਧਾਰ ਕੇ ਕੀਤੇ ਗਏ ਜਾਂ ਕੀਤੇ ਜਾ ਰਹੇ, ਚੰਗੇ ਮਾੜੇ ਸੰਸਾਰਕ ਅਮਲ ਕਰਮ ਹਨ, ਕਰਮ ਹੀ ਕ੍ਰਿਆ ਤੇ ਇਸ ਤੋਂ ਸੂਖਸ਼ਮ ਪ੍ਰਭਾਵੀ ਸੰਸਕਾਰ ਬਣਦੇ ਹਨ। ਜੇਕਰ ਜੀਵ ਚੰਗੇ ਕਰਮ ਕਰਦਾ ਹੈ ਤਾਂ ਉਸ ਦੀ ਬਦਲ ਮਾਨੁੱਖਾ ਦੇਹ ਦੀ ਪ੍ਰਾਪਤੀ ਤੇ ਮਾੜਿਆਂ ਨਾਲ ਕਈ ਹੋਰ ਜੂਨਾਂ ਮਿਲਦੀਆਂ ਹਨ।

ਕਰਮ-ਬੀਜ ਦੀ ਚਟਿਆਈ ਜਾਂ ਮੇਂਗੀ ਵਾਂਗ ਹਨ। ਬੀਜ ਦਾ ਸਥੂਲ ਅੰਕੁਰ ਸਰੀਰ ਹੈ। ਬੀਜ ਦੇ ਅੰਦਰ ਪੁੰਗਰਨ ਦੀ ਸੱਤਾ ਵਾਹਿਗੁਰੂ ਦਾ ਹੁਕਮ ਹੈ। ਸੱਤਾ-ਹੀਣ ਬੀਜ ਉੱਗਣ, ਵੱਧਣ ਫੁਲਣ ਤੋਂ ਅਸਮਰੱਥ ਹੁੰਦਾ ਹੈ। ਕਰਮਾਂ ਨਾਲ ਸਰੀਰ ਮਿਲਦਾ ਹੈ ਤੇ ਸਰੀਰ ਵਿਚ ਕਰਮ ਹੁੰਦੇ ਨੇ। ਕਰਮ ਕੀਤੇ ਬਗੈਰ, ਉਸ ਤੇ ਵੱਧ ਫੁਲ ਨਹੀਂ ਸਕਦੇ।

ਸਰੀਰ ਰਾਹੀਂ ਕੁਝ ਹੋਣ 'ਤੇ ਉਹ ਫੈਲਦੇ ਹਨ। ਇਸ ਲਈ ਕਰਮ ਅਮਿਟ ਜਾਂ ਅਟੁੱਟ ਨਹੀਂ। ਅਮਿਟ ਤਾਂ ਕੀਤੇ ਕਰਮਾਨੁਸਾਰ ਕਰਤਾਰ ਦੇ ਲਿਖੇ ਲੇਖ ਹਨ :-

***ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥***

(ਰਾਮਕਲੀ ਮ: ੧, ਦ: ਓਅੰ. ਅੰਗ ੯੩੭)

ਇਕ ਸਮੇਂ ਭਾ: ਕਲਿਆਣਾ ਸੁਕੇਤ ਦੇ ਪਹਾੜੀ ਰਾਜੇ ਨੂੰ ਗੁਰੂ ਦਰਸ਼ਨਾਂ ਲਈ ਲੈ ਕੇ ਆਇਆ। ਗੁਰੂ ਜੀ ਉਸ ਸਮੇਂ ਉਪ੍ਰੋਕਤ ਬਾਣੀ ਦੀ ਤੁੱਕ ਪੜ੍ਹ ਰਹੇ ਸਨ। ਰਾਜੇ ਨੇ ਸੋਚਿਆ ਜੇ ਰੱਬ ਦਾ ਲਿਖਿਆ ਨਹੀਂ ਮਿਟ ਸਕਦਾ ਤਾਂ ਗੁਰੂ ਪੁਰਖ ਦੀ ਸ਼ਰਨ ਤੇ ਗੁਰੂ ਧਾਰਨ ਦੀ ਕੀ ਲੋੜ ਹੈ ? ਰਾਜੇ ਦੀ ਭਾਵਨਾ ਪ੍ਰਗਟ ਹੋਣ ਤੇ ਗੁਰੂ ਜੀ ਨੇ ਉੱਤਰ ਦਿੱਤਾ :-

***ਸਤਿਗੁਰ ਭਨਿਯੋ ਮਿਟੈ ਜੇ ਨਾਹੀ॥***
***ਤਊ ਕਰਤ ਗੁਰ ਆਛੈ ਤਾਹੀ॥***
***ਸੰਕਟ ਕਾਟਹਿ ਸੁਖ ਕੋ ਦੇਯ॥***
***ਆਪਨੋ ਜਾਨਿ ਬਚਾਇ ਸੁ ਲੇਯ॥੧੦॥..***
***ਲਿਖਿਆ ਪ੍ਰਭੁ ਕੋ ਸੋ ਭੀ ਰਹੈ॥***
***ਭੋਗਤਿ ਹੀ ਕਲਯਾਨ ਸੁ ਲਹੈ॥੧੧॥***

(ਗੁਰ ਪ੍ਰਤਾਪ ਸੂਰਜ ਗ੍ਰੰਥ)

ਰਾਜੇ ਨੇ ਕਿਹਾ ਦੋਨੋਂ ਗੱਲਾਂ ਹੋ ਨਹੀਂ ਸਕਦੀਆਂ ? ਗੁਰੂ ਜੀ ਨੇ ਦੋ ਤਿੰਨ ਦਿਨ ਰਹਿਣ ਲਈ ਕਿਹਾ। ਰਾਜਾ ਜਾ ਕੇ ਸੁੱਤਾ ਤਾਂ ਸੁਪਨਾ ਦੇਖਿਆ। ਇਹ ਸਾਰੀ ਉਮਰ ਭੋਗ ਕੇ ਮਰ ਗਿਆ

ਤੇ ਚੰਡਾਲ ਦੇ ਘਰ ਜਨਮ ਲਿਆ। ਵੱਡਾ ਹੋ ਕੇ ਸ਼ਾਦੀ ਹੋਈ, ਕਈ ਬਾਲ ਬੱਚੇ ਹੋਏ, ਸਭ ਵਿਆਹ ਵਰ ਦਿੱਤੇ। ਆਖ਼ਿਰ ਇਸ ਦੀ ਮੌਤ ਹੋ ਗਈ। ਭਾਈਚਾਰੇ ਨੇ ਬਾਹਰ ਦਫ਼ਨਾ ਦਿੱਤਾ। ਜਾਗ ਆਈ ਸੁਪਨਾ ਟੁੱਟ ਗਿਆ, ਪ੍ਰੇਸ਼ਾਨ ਤੇ ਹੈਰਾਨ ਹੋਇਆ। ਏਧਰ ਗੁਰੂ ਜੀ ਰਾਜੇ ਨੂੰ ਸ਼ਿਕਾਰ ਦੇ ਬਹਾਨੇ ਜੰਗਲ ਵਿਚ ਲੈ ਗਏ। ਜੰਗਲ ਵਿਚੋਂ ਇਕ ਹਿਰਨ ਦੌੜਿਆ, ਘੋੜਾ ਉਸ ਦੇ ਮਗਰ ਕੀਤਾ। ਸ਼ਿਕਾਰ ਤਾਂ ਰਾਜੇ ਨੇ ਮਾਰ ਲਿਆ, ਪਰ ਬਹੁਤ ਕੋਹਾਂ 'ਤੇ ਦੂਰ ਚਲਾ ਗਿਆ। ਇਕ ਬ੍ਰਿਛ ਦੀ ਠੰਡੀ ਥਾਵੇਂ ਬੈਠ ਗਿਆ। ਉਧਰ ਲਾਗਲੇ ਪਿੰਡ ਦਾ ਉਸ ਚੰਡਾਲ ਦਾ ਲੜਕਾ ਇਸ ਨੂੰ ਵੇਖ ਕੇ ਘਰ ਦੱਸਣ ਦੌੜਿਆ। ਸਾਰਾ ਪ੍ਰਵਾਰ ਬੱਚੇ, ਲੋਕ ਇਕੱਠੇ ਹੋ ਕੇ ਆ ਗਏ। ਉਸ ਵਿਧਵਾ ਨੇ ਸਿਆਣ ਲਿਆ ਤੇ ਰੌਲਾ ਪਾਇਆ ਕਿ ਤੁਸੀਂ ਮੌਤ ਦਾ ਢੰਗ ਰਚ ਕੇ ਅੱਜ ਸ਼ਾਹੀ ਕੱਪੜੇ ਪਾ ਕੇ ਬੈਠੇ ਹੋ, ਘਰ ਤੇ ਸੂਰਾਂ ਦੀ ਸੰਭਾਲ ਕੌਣ ਕਰੇਗਾ ? ਲੋਕ ਵੀ ਹੈਰਾਨ ਹੋ ਗਏ। ਝਗੜਾ ਵੱਧ ਗਿਆ। ਉਧਰ ਗੁਰੂ ਜੀ ਨੇ ਆ ਕੇ ਇਸ ਢੰਗ ਨਾਲ ਇਸ ਨੂੰ ਨਵਿਰਤ ਕੀਤਾ ਕਿ ਭਾਈ ਤੁਹਾਡਾ ਬੰਦਾ ਜਿੱਥੇ ਦੱਬਿਆ ਹੈ, ਉਸ ਥਾਂ ਵਿਚੋਂ ਨਿਕਲ ਆਵੇ ਤਾਂ ਫਿਰ ਝਗੜਾ ਖ਼ਤਮ ਹੈ ਨਾ ? ਉਹ ਮੰਨ ਗਏ। ਜਦ ਕਬਰ ਪੁੱਟੀ ਤਾਂ ਰਾਜੇ ਦੇ ਮੁਹਾਂਦਰੇ ਦਾ ਮੁਰਦਾ ਨਿਕਲ ਆਇਆ। ਸਾਰੇ ਘਰ ਨੂੰ ਚਲੇ ਗਏ। ਗੁਰੂ ਜੀ ਵਾਪਸ ਆ ਗਏ।

ਅਗਲੇ ਦਿਨ ਸਭਾ ਵਿਚ ਰਾਜਾ ਆਇਆ, ਮੱਥਾ ਟੇਕ ਕੇ ਹੈਰਾਨੀ ਵਿਚ ਬੈਠ ਗਿਆ। ਗੁਰੂ ਜੀ ਨੇ ਪੁੱਛਿਆ, ਰਾਜਨ ! ਚਿਹਰਾ ਰੌਣਕ ਰਹਿਤ ਕਿਉਂ ਹੈ ? ਉੱਤਰ ਦਿੱਤਾ- ਗੁਰੂ ਜੀ ! ਤੁਸੀਂ ਜਾਣੀ ਜਾਣ ਹੋ, ਮੈਂ ਕੀ ਕਹਾਂ ? ਜੇ ਸੁਪਨੇ ਦਾ ਦ੍ਰਿਸ਼ ਦੇਖਦਾ ਹਾਂ ਤਾਂ ਇਹ ਸਾਰੀ ਘਟਨਾ ਦਰੁਸਤ ਹੈ। ਮੇਰਾ ਚੰਡਾਲ ਘਰ ਜਨਮ ਹੋਣ ਤੇ ਇਹ ਸਾਰਾ ਪ੍ਰਵਾਰ ਮੇਰਾ ਤੇ ਪਿੰਡ ਦੇ ਲੋਕ ਸਾਰੇ ਜਾਣੂ ਹਨ। ਜੇ ਜਾਗ੍ਰਤ ਵਿਚ ਦੇਖ ਕੇ ਸੋਚਦਾ ਹਾਂ ਤਾਂ ਮੈਂ ਸੁਕੇਤ ਦਾ ਰਾਜਾ ਹਰੀ ਸੈਨ ਹਾਂ। ਆਪ ਜੀ ਕ੍ਰਿਪਾ ਕਰਕੇ ਰਾਹੇ ਪਾਵੋ ਜੀ।

ਸਤਿਗੁਰੂ ਅਰਜਨ ਦੇਵ ਜੀ ਨੇ ਫ਼ੁਰਮਾਣ ਕੀਤਾ। ਤੈਨੂੰ ਗੁਰਬਾਣੀ ਦੇ ਆਸ਼ੇ 'ਤੇ ਸ਼ੰਕਾ ਹੋ ਗਈ ਸੀ ਕਿ ਰੱਬ ਦੀ ਲਿਖੀ ਨੂੰ ਜਦ ਕੋਈ ਮੇਟ ਨਹੀਂ ਸਕਦਾ ਤਾਂ ਗੁਰੂ ਪੁਰਖ ਦੀ ਕੀ ਲੋੜ ਹੈ ? ਤੇਰੀ ਨਿਰਾਸਤਾ ਤੇ ਹੀਨਤਾ ਭਾਵ ਨੂੰ ਦੇਖ ਕੇ ਸਾਨੂੰ ਤੇਰਾ ਭਵਿਸ਼ ਦੇਖਣਾ ਪਿਆ। ਤੂੰ ਸਹੀ ਮਰ ਕੇ ਚੰਡਾਲ ਦੇ ਘਰ ਜੰਮਣਾ ਸੀ। ਇਸ ਨੂੰ ਅਸੀਂ ਤਰਸ ਖਾ ਕੇ ਇਕ ਪਿੰਡ ਵਿਚ ਪ੍ਰਤੱਖ ਘਟ ਰਹੀ ਜੀਵਨ ਘਟਨਾ ਨਾਲ ਤੇਰਾ ਹੋਣ ਵਾਲਾ ਚੰਡਾਲ ਜਨਮ ਸੁਪਨੇ ਵਿਚ ਹੀ ਉਸ ਚੰਡਾਲ ਜਨਮ ਨਾਲ ਮੇਲ ਕੇ ਪ੍ਰਤੱਖ ਦਿਖਾ ਦਿੱਤਾ ਹੈ। ਸਾਰੇ ਸਮੇਂ ਨੂੰ ਇਕ ਦਿਨ ਰਾਤ ਵਿਚ ਲੰਘਾ ਕੇ ਜੀਵਨ ਭਰ ਦੀ ਫਿਲਮ ਵਾਂਗ ਕੁਝ ਘੰਟਿਆਂ ਵਿਚ ਖ਼ਤਮ ਕਰਕੇ ਇਹ ਜ਼ਾਹਰ ਕੀਤਾ ਹੈ ਕਿ ਗੁਰੂ ਪੁਰਖ ਇਸ ਢੰਗ ਨਾਲ ਚੰਡਾਲ ਪ੍ਰਵਾਰ ਦੇ ਜੀਵਨ ਦੀ ਤਰ੍ਹਾਂ ਸੁਪਨੇ ਵਿਚ ਵੀ ਜੀਵਨ ਲੰਘਾ ਕੇ ਆਪਣੇ ਦੀ ਸੰਭਾਲ ਕਰਦਾ ਹੈ ਤੇ ਪ੍ਰਭੂ ਦੀ ਕਰਣੀ ਨੂੰ ਵੀ ਸਹੀ ਰੱਖਦਾ ਹੈ-

***ਲਿਖਿਆ ਪ੍ਰਭ ਕੌ, ਕੌ ਨਹਿ ਖੋਵਤ॥***

***ਤਉ ਸਹਾਇਕ ਸਤਿਗੁਰ ਹੋਵਤ॥੩੮॥***

(ਗੁ.ਪ੍ਰ. ਸੂ, ਰਾਸਿ ੨, ਅੰਸੂ ੩੩-੩੪)

I_S
)

ਵਿਸ਼ੇਸ਼ਕ ਦਰਸ਼ਨ ਅਨੁਸਾਰ ਕਰਮ ਦਾ ਸਾਧਾਰਨ ਅਰਥ— ਕ੍ਰਿਆ ਅਥਵਾ ਕੰਮ ਹੈ। ਹੋਰ ਦਰਸ਼ਨ ਕਰਮ ਨੂੰ ਅਧਿਆਤਮਕ ਤਤ੍ਵ (The real nature of the human soul) ਮੰਨਦੇ ਨੇ। ਜਿਸ ਨੂੰ ਆਤਮਾ (Soul) ਦੁਨੀਆਂ ਵਿਚ ਵਾਹਨ (ਖਿੱਚ ਕੇ ਦੂਜੀ ਥਾਂ ਲਿਜਾਣਾ) ਕਰਦਾ ਹੈ। ਦਰਅਸਲ ਇਹ ਮਨੁੱਖ ਦੇ ਮਨ ਵਿਚ ਸੰਸਕਾਰ ਦੇ ਰੂਪ ਵਿਚ ਕੰਮ ਕਰਦਾ ਹੈ, ਜਿਸ ਕਰਕੇ ਇਸ ਦੀ ਵਰਤੋਂ ਕਾਰਯ-ਕਾਰਣ ਦੇ ਸਮੇਲ ਅਰਥ ਵਿਚ ਕੀਤੀ ਜਾਂਦੀ ਏ। ਇਸ ਤੋਂ ਚੰਗੇ ਮਾੜੇ ਕਰਮ ਦੀ ਉਪਜ ਹੈ, ਜਿਸ ਤੋਂ ਜਨਮਾਂਤਰ ਰੂਪ ਸਥਿਤ ਹੁੰਦਾ ਹੈ।

(ਹਿੰਦੂ ਧਰਮ ਕੋਸ਼-ਡਾ. ਪਾਂਡੇ, ਪੰਨਾ ੧੫੫)

## ਤਿੰਨ ਤਰ੍ਹਾਂ ਦੇ ਕਰਮ

ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਅੰਦਰ ਕਰਮਾਂ ਦਾ ਨਿਰਣਾ ਇਸ ਪ੍ਰਕਾਰ ਦਿੱਤਾ ਹੈ। ਵਿਦਵਾਨਾਂ ਨੇ ਕਰਮ ਦੇ ਤਿੰਨ ਭੇਦ ਥਾਪੇ ਹਨ :-

(ੳ) ਕ੍ਰਿਯਮਾਣ- ਜੋ ਹੁਣ ਕੀਤੇ ਜਾ ਰਹੇ ਹਨ, ਇਸ ਕ੍ਰਿਯਮਾਣ ਕਰਮ ਦੇ ਦੋ ਭੇਦ ਹਨ, ਇਕ ਨਿਤਯ, ਜੋ ਰੋਜ਼ ਕਰੀਦਾ ਹੈ, ਜੈਸੇ ਇਸ਼ਨਾਨ, ਜਪੁ ਪਾਠ ਆਦਿ, ਦੂਜਾ ਨੈਮਿਤਕ ਜੋ ਕਿਸੇ ਖ਼ਾਸ ਸਬੱਬ ਕਰਕੇ ਕਰੀਦਾ ਹੈ, ਜੈਸੇ ਗੁਰਪੁਰਬ ਤੇ ਉਤਸਵ ਅਤੇ ਮਰਣੇ ਪਰਣੇ ਆਦਿ ਸਮਿਆਂ ਪੁਰ ਕੀਤੇ ਪਾਠ ਦਾਨ, ਯੱਗ ਆਦਿਕ ਕਰਮ।

(ਅ) ਪ੍ਰਾਰਬਧ- ਜਿਨ੍ਹਾਂ ਅਨੁਸਾਰ ਇਹ ਵਰਤਮਾਨ ਦੇਹ ਪ੍ਰਾਪਤ ਹੋਈ ਹੈ।

(ੲ) ਸੰਚਿਤ- ਉਹ ਜੋ ਜਨਮਾਂ ਦੇ ਬਾਕੀ ਚਲੇ ਆਉਂਦੇ ਹਨ, ਜਿਨ੍ਹਾਂ ਦਾ ਭੋਗ ਅਜੇ ਨਹੀਂ ਭੋਗਿਆ। (ਮਹਾਨ ਕੋਸ਼)

ਗੁਰ-ਇਤਿਹਾਸ ਅੰਦਰ ਕਵੀ ਸੰਤੋਖ ਸਿੰਘ ਜੀ ਨੇ ਕਰਮਾਂ ਦਾ ਨਿਰਣਾ ਇਸ ਤਰ੍ਹਾਂ ਦਿੱਤਾ ਹੈ :-

***ਸਭਿ ਸਿੱਖਨ ਬੂਝੇ ਕਰ ਜੋਰ।***
***ਪ੍ਰਾਨੀ ਕਰਮ ਬੰਧ ਪਰ ਘੋਰ।***
***ਤਿਨ ਕੌ ਨਿਰਨਾ ਕਰਹੁ ਸੁਨਾਵਨ।***
***ਜਿਸ ਕੇ ਜਾਨਹਿ ਕਰਹਿ ਬਚਾਵਨ॥੨॥***
***ਸ੍ਰੀ ਮੁਖ ਤੇ ਸਭਿਹੂੰਨਿ ਉਚਾਰਾ।***
***ਦਇਆ ਸਿੰਘ ਮਮ ਰੂਪ ਉਦਾਰਾ।***

*ਕਰਹੁ ਪ੍ਰਸ਼ਨ ਜੇਤਿਕ ਰੁਖਿ ਹੋਇ।*
*ਉਤਰ ਕਹੈ ਸਕਲ ਹੀ ਸੋਇ॥੩॥*

(ਸ੍ਰੀ ਗੁਰਪ੍ਰਤਾਪ ਸੂਰਜ, ਰੁੱਤ ੫, ਅੰਸੂ ੪੧)

GN_!

(3?

ਇਕ ਸਮੇਂ ਦਾ ਜ਼ਿਕਰ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਆਪਣੇ ਪਿਆਰੇ ਖ਼ਾਲਸੇ ਨੂੰ ਰਹਿਤ ਮਰਯਾਦਾ ਦੱਸ ਰਹੇ ਸਨ। ਕੁਝ ਗੁਰਮੁਖਾਂ ਨੇ ਕਰਮਾਂ ਸਬੰਧੀ ਪ੍ਰਸ਼ਨ ਕੀਤਾ ਕਿ ਹਜ਼ੂਰ ! ਕਰਮ ਜਾਲ ਵਿਚ ਬਧੇ ਹੋਏ ਜੀਵ ਲਈ ਕਰਮ ਕੀ ਹਨ ਤੇ ਇਨ੍ਹਾਂ ਤੋਂ ਛੁਟਕਾਰਾ ਕਿਵੇਂ ਹੋ ਸਕਦਾ ਹੈ ? ਗੁਰੂ ਜੀ ਨੇ ਕਿਹਾ ਕਿ ਪ੍ਰਸ਼ਨ ਦਾ ਉੱਤਰ ਮੇਰਾ ਹੀ ਸਰੂਪ ਭਾਈ ਦਇਆ ਸਿੰਘ ਜੀ ਦੇਣਗੇ। ਗੁਰੂ ਜੀ ਸਭਾ ਵਿਚੋਂ ਚਲੇ ਜਾਂਦੇ ਹਨ ਤੇ ਭਾਈ ਸਾਹਿਬ ਹੁਕਮ ਮੰਨ ਕੇ ਕਰਮਾਂ ਦਾ ਨਿਰਣਾ ਕਰਨ ਲੱਗੇ।

*ਅੰਤਸ ਕਰਨ ਅਗਿਆਨ ਦ੍ਵੈ ਚੇਤਨ ਆਤਮ ਤੀਨ॥*
*ਹਵੈ ਇਕੱਤ੍ਰ ਧਾਰਹਿ ਕਰਮ ਧਰੈ ਨ ਦ੍ਵੈ ਇਕ ਹੀਨ॥੧੧॥*

ਭਾਵ ਇਹ ਹੈ ਕਿ ਜਦ ਇਹ ਤਿੰਨ ਇਕੱਠੇ ਹੋਣਗੇ ਤਾਂ ਹੀ ਅੰਤਸ਼ਕਰਣ ਕਰਮ ਬੀਜ ਨੂੰ ਆਪਣੇ ਅੰਦਰ ਟਿਕਾਅ ਸਕਦਾ ਹੈ। ਇਸ ਉੱਤੇ ਇਕ ਦ੍ਰਿਸ਼ਟਾਂਤ ਘਟਾਇਆ ਜਾਂਦਾ ਹੈ :-

*ਇਸ ਕੋ ਕਹੌਂ ਸਹਤ ਦ੍ਰਿਸਟਾਂਤ।*
*ਸੁਨਹੁ ਖਾਲਸਾ ਹੈ ਜਿਸ ਭਾਂਤ।*
*ਸਤਿਗੁਣ ਰੂਪ ਮ੍ਰਿਤਕਾ ਆਹਿ।*
*ਅੰਤਹਕਰਣ ਪਿੰਡ ਹੈ ਤਾਹਿ॥੧੨॥*
*ਆਤਮ ਚੇਤਨ ਰੂਪ ਅਕਾਸ।*
*ਅਰੁ ਅੱਗਯਾਨ ਰੂਪ ਜਲ ਰਾਸ।*
*ਮ੍ਰਿਤਕਾ ਪਿੰਡ ਮਿਲੈ ਜਲ ਸੰਗ।*
*ਤਬਿ ਘਟ ਰੂਪ ਬਨਹਿ ਸਰਬੰਗ॥੧੩॥*
*ਅੰਤਰ ਲਏ ਗਗਨ ਕੋ ਹੋਇ।*
*ਕਰਮ ਅਨਾਜ ਧਰੇ ਤਬਿ ਸੋਇ।*
*ਤੀਨਹੁ ਮਿਲਿ ਕਰ ਘਟਾ ਸੁਧਾਰੇ।*
*ਸਮਰਥ ਹੋਇ ਪਦਾਰਥ ਧਾਰੇ॥੧੪॥*
*ਤੀਨਹੁ ਨਿਜ ਨਿਜ ਦ੍ਵੈ ਕਰ ਨਿਆਰੇ।*
*ਧਰਨ ਪਦਾਰਥ ਸਕਤ ਨ ਧਾਰੇ।*

*ਤਿਸ ਪ੍ਰਕਾਰ ਇਕ ਆਤਮ ਜੋਇ।*
*ਕਰਮ ਧਰੈ ਸਮਰਥ ਨਹਿ ਸੋਇ॥੧੫॥*

(ਸ੍ਰੀ ਗੁਰਪ੍ਰਤਾਪ ਸੂਰਜ, ਰੁੱਤ ੫, ਅੰਸੂ ੪੧)

ਸਚਿੰਤ, ਕ੍ਰਿਯਮਨ, ਪ੍ਰਾਰਬਧ— ਇਹ ਜਿਵੇਂ-ਸਤੋ ਗੁਣ ਰੂਪ ਮਿੱਟੀ, ਅੰਤਸ਼ਕਰਣ ਮਿੱਟੀ ਦਾ ਢੇਲਾ, ਆਤਮ ਚੇਤਨ ਰੂਪ ਅਕਾਸ਼ ਤੇ ਸਾਰਾ ਅਗਿਆਨ ਜਲ ਰੂਪ ਹੈ। ਮਿੱਟੀ ਦੇ ਪੇੜੇ ਤੇ ਪਾਣੀ ਦੇ ਮੇਲ ਤੋਂ ਘੜਾ ਬਣਦਾ ਹੈ। ਓਹੀ ਘੜਾ ਪੁਲਾੜ ਸਹਿਤ ਆਪਣੇ ਸਹੀ ਰੂਪ ਵਿਚ ਦਿੱਸਦਾ ਹੈ। ਮਿੱਟੀ, ਜਲ ਤੇ ਅਕਾਸ਼ ਦੇ ਇਕੱਠੇ ਹੋਏ ਬਿਨਾਂ ਘੜੇ ਦੀ ਹੋਂਦ ਨਹੀਂ। ਘੜਾ ਬਣਨ ਤੇ ਉਸ ਵਿਚ ਬੀਜ ਰੱਖਿਆ ਜਾਂਦਾ ਹੈ। ਇਸੇ ਤਰ੍ਹਾਂ ਅੰਤਸ਼ਕਰਣ ਨੂੰ ਚਾਹੇ ਘੜਾ ਕਹੋ, ਚਾਹੇ ਤਰਕਸ਼, ਉਹ ਬੀਜ ਕਰਮ, ਉਹ ਤੀਰ ਕਰਮ ਧਾਰਨ ਕਰਦਾ ਹੈ, ਪਰ ਇਕ ਵਿਚ ਚੀਜ਼ ਧਾਰਨ ਦੀ ਸਮਰੱਥਾ ਨਹੀਂ। ਇਸ ਲਈ ਤਿੰਨਾਂ ਦੇ ਮੇਲ ਵਿਚ ਹੀ ਬਰਕਤ ਹੈ।

ਤਿੰਨ ਤਰ੍ਹਾਂ ਦੇ ਤੀਰਾਂ ਦਾ ਅੰਤਸ਼ਕਰਣ ਰੂਪ ਭੱਥੇ ਨਾਲ ਸੰਬੰਧ ਹੈ। ਚੇਤਨ ਆਤਮ ਦਾ ਅਕਸ, ਅਭਾਸ ਕਰਕੇ ਪ੍ਰਤਿਬਿੰਬ ਤੇ ਅੰਤਸ਼ਕਰਣ, ਅਗਿਆਨ ਦੇ ਅੰਸ਼ ਸਹਿਤ ਜਾਂ ਇਉਂ ਕਹੋ ਕਿ ਇਨ੍ਹਾਂ ਤਿੰਨਾਂ ਦੇ ਇਕੱਠ ਵਿਚ ਭੱਥੇ ਦੀ ਤਰ੍ਹਾਂ ਕਰਮ ਬੀਜ ਟਿਕਦੇ ਹਨ। ਭਾਵੇਂ ਅੰਤਹਕਰਣ ਜੜ੍ਹ ਰੂਪ ਹੈ, ਪਰ ਚੇਤਨ ਦੀ ਸੱਤਾ ਬਿਨਾਂ ਇਹ ਕਰਮ ਧਾਰਨ ਨਹੀਂ ਕਰ ਸਕਦਾ :-

*ਅੰਤਹਿ ਕਰਣ ਰੂਪ ਤਰਕਸ ਮਹਿ।*
*ਕਰਮ ਬਾਣੀ ਬਾਸਾ ਨਿਤ ਪ੍ਰਤਿ ਲਹਿ।*
*ਜੋ ਤਰਕਸ ਤੇ ਤੀਰ ਨਿਕਾਰਾ।*
*ਐਚਿ ਧਨੁਖ ਛੁਟਿ ਚਲਯੋ ਅਗਾਰਾ॥੧੭॥*
*ਅਪਨੋ ਬੇਗਸੁ ਸਭਿ ਹੀ ਕਰਕੈ।*
*ਨਿਸਫਲ ਹੋਤਿ ਰਹੈ ਧਰ ਪਰਿਕੈ।*
*ਪਰਾਰਬਧ ਹੈ ਯਾਂਕੋ ਨਾਮ।*
*ਦੇ ਫਲ ਸਭਿ ਕੌ ਹੋਇ ਵਿਰਾਮ॥੧੮॥*
*ਥਿਰ ਤਰਕਸ ਮਹਿ ਜੇਤਿਕ ਬਾਨ।*
*ਤਿਨਕੋ ਸੰਚਿਤ ਨਾਮ ਬਖਾਨ।*
*ਧਨੁਬ ਜੇਹ ਸੋ ਜੋਰਯੋ ਜੋਇ।*
*ਨਾਮ ਸੁ ਕਿਰੇਮਾਨ ਤਿਸ ਹੋਇ॥੧੯॥*
*ਜਿਨ ਕਰਮਨਿ ਕੌ ਦਿਯੋ ਸਰੀਰ।*

*ਪਰਾਰਬਧ ਸੋ ਜਾਨਹੁ ਧੀਰ।*
*ਅਨਿਕ ਜਨਮ ਕੇ ਕਰੇ ਇਕੱਤ੍ਰ।*
*ਸੋ ਸੰਚਿਤ ਹੈ ਨਾਮ ਬਚਿਤ੍ਰ॥੨੦॥*

GN_
(3:

## ਪ੍ਰਾਰਬਧ—

ਭੱਥੇ ਵਿਚੋਂ ਤੀਰ ਕੱਢ ਕੇ ਧਨੁੱਖ ਦੇ ਚਿੱਲੇ ਨਾਲ ਜੋੜ ਕੇ ਛੱਡਣ 'ਤੇ ਉਹ ਅੱਗੇ ਜਾਂਦਾ ਕਮਜ਼ੋਰ ਪੈ ਕੇ ਗਿਰਦਾ ਹੈ। ਇਸੇ ਤਰ੍ਹਾਂ ਪ੍ਰਾਰਬਧ ਰੂਪ ਤੀਰ ਫਲ ਦੇ ਕੇ ਸ਼ਾਂਤ ਹੋ ਜਾਂਦਾ ਹੈ।

ਸੰਚਿਤ—ਸਾਰੇ ਤੀਰਾਂ ਦੇ ਭੱਥੇ ਵਿਚ ਟਿਕਣ ਵਾਂਗ ਹੀ ਸੰਚਿਤ ਕਰਮ ਹਨ।

ਕਿਰਿਆਮਾਨ—ਧਨੁੱਖ ਦੇ ਚਿੱਲੇ ਨਾਲ ਜੋੜਨ ਤੋਂ ਹੀ ਸੰਚਿਤ ਕਿਰਿਆਮਾਨ ਦਾ ਰੂਪ ਬਣਦੇ ਹਨ। ਦਰਅਸਲ ਅਭਿਮਾਨ ਸਹਿਤ ਰੋਜ਼ ਕੀਤੇ ਜਾ ਰਹੇ ਚੰਗੇ ਮਾੜੇ ਕਰਮ ਹੀ ਕ੍ਰਿਆਮਾਨ ਹਨ। ਇਸ ਕਿਰਿਆਮਾਨ ਦੇ ਹੀ ਤਿੰਨ ਨਾਮ ਹਨ। ਪਹਿਲੀ ਹਾਲਤ ਵਿਚ ਕ੍ਰਿਆਮਾਨ, ਦੂਜੀ ਵਿਚ ਸੰਚਿਤ ਤੇ ਤੀਜੀ ਵਿਚ ਪ੍ਰਾਰਬਧ ਕਹੀਦੇ ਹਨ। ਜਿਸ ਤਰ੍ਹਾਂ ਇਕ ਸਮਾਂ ਭਵਿਖਤ, ਫਿਰ ਵਰਤਮਾਨ ਤੇ ਤੀਜਾ ਰੂਪ ਭੂਤ ਕਾਲ ਹੈ।

## ਪ੍ਰਾਰਬਧ ਦੇ ਤਿੰਨ ਫਲ-

ਜਾਤਿ, ਆਯੂ ਤੇ ਭੋਗ।

(ੳ) ਜੜ-ਜੰਗਮ, ਦੇਵ ਦੈਂਤ ਤੇ ਮਾਨੁੱਖ ਆਦਿ ਪ੍ਰਾਣਾਧਾਰੀ ਦੇਹਾਂ ਵਿਚ ਨਾਨਾਂ ਜਾਤਾਂ ਹੀ ਜਾਤ ਫਲ ਹੈ।

(ਅ) ਇਕ ਨਿਮਖ ਤੋਂ ਅੱਗੇ ਦਾ ਸਾਰਾ ਜੀਵਨ, ਆਯੂ, ਇਹ (ਪ੍ਰਾਰਬਧ ਦਾ) ਇਕ ਫਲ ਹੈ।

(ੲ) ਦੁੱਖ ਸੁੱਖ ਦਾ ਸਰੂਪ ਅਨੁਭਵ ਕਰਨਾ, ਵਡਾਈ ਛੁਟਾਈ ਤੇ ਸੁੰਦਰਤਾ ਆਦਿ ਦਾ ਨਾਮ ਭੋਗ ਹੈ ਜੋ ਸਭ ਨੂੰ ਆਪਣੇ ਵਿਚ ਬੰਨ੍ਹ ਲੈਂਦਾ ਹੈ :-

*ਦ੍ਵੈ ਜਿ ਕਰਮ ਸੰਚਿਤਿ ਕ੍ਰਿਆਮਾਨ॥*
*ਆਤਮ ਗਿਆਨੀ ਕੇ ਹੋਇ ਹਾਨ॥ . ॥੨੭॥*

ਸੰਚਿਤ ਕਰਮ ਭੱਥੇ ਦੇ ਬਾਣ ਵਤ ਹੈ, ਕਿਉਂਕਿ ਉਹ ਭੱਥੇ ਵਿਚ ਤੇ ਆਪਣੇ ਵੱਸ ਵਿਚ ਹੈ। ਭੱਥੇ ਤੋਂ ਬਾਹਰ ਜੋ ਚਿੱਲੇ ਵਿਚ (ਕਿਰਿਆਮਾਨ) ਉਹ ਵੀ ਚਲਣ ਤੋਂ ਰੋਕਿਆ ਜਾ ਸਕਦਾ ਹੈ। ਜੋ ਪ੍ਰਾਰਬਧ ਤੀਰ ਚਿੱਲੇ 'ਚੋਂ ਨਿਕਲ ਚੁੱਕਾ ਹੈ, ਉਹ ਰੁਕ ਨਹੀਂ ਸਕਦਾ, ਓਹ ਸਭ ਨੂੰ ਇਕੋ ਜਿਹਾ ਫਲ ਦਿੰਦਾ ਹੈ। ਜਿਵੇਂ- ਅਨਾਜ ਪੂਰਤ ਮੰਦਰ ਅੱਗ ਦਾ ਝੁਲਸਿਆ ਫਿਰ ਅੰਕੁਰ

M_S
3)

ਨਹੀਂ ਦੇ ਸਕਦਾ। ਉਸ ਵਿਚ ਉੱਗਣ ਦੀ ਸੱਤਾ ਖ਼ਤਮ ਹੋ ਜਾਂਦੀ ਹੈ, ਇਸੇ ਤਰ੍ਹਾਂ ਸੰਚਤ ਕਰਮ ਨੂੰ ਗਿਆਨੀ ਪੁਰਖ ਗਿਆਨ ਅਗਨ ਦੇ ਪ੍ਰਭਾਵ ਨਾਲ ਖ਼ਤਮ ਕਰਦਾ ਹੈ। ਫਿਰ ਉਹ ਕਰਮ ਨਾ ਉੱਗਣ ਵਤ ਜਨਮ ਦਾਤਾ ਨਹੀਂ ਹੁੰਦਾ। ਗਿਆਨ ਕਰ ਕੇ ਹੀ ਅੰਤਸ਼ਕਰਣ (ਮਨ, ਬੁਧ, ਚਿਤ, ਹੰਕਾਰ) ਦੇ ਅਸਰ ਪਾਊ ਭਾਵਾਂ ਦਾ ਅੰਤ ਕਰਕੇ ਅਤੇ ਚਿਤ ਸੱਤ ਰੂਪ ਹੋ ਕੇ ਪੂਰਨ ਸ਼ਾਂਤ ਹੋ ਜਾਂਦਾ ਹੈ।

ਮਿਸਾਲ ਦੇ ਤੌਰ 'ਤੇ ਜਿਵੇਂ ਰੋਟੀ ਖਾਣਾ ਇਕ ਕ੍ਰਿਆ ਹੈ, ਇਹ ਜਾਣੋਂ ਪ੍ਰਾਰਬਧ ਹੈ। ਇਸ ਕ੍ਰਿਆ ਤੋਂ ਸਰੀਰ ਪੁਸ਼ਟ ਹੁੰਦਾ ਹੈ। ਇਹ ਪੁਸ਼ਟੀ ਹੀ ਪ੍ਰਾਰਬਧ ਦੇ ਰੂਪ ਵਿਚ ਕ੍ਰਿਆਮਾਨ ਬਣ ਗਈ ਹੈ। ਜੇ ਉਹੀ ਭੋਜਨ ਕੋਈ ਰੋਗੀ ਪੁਰਸ਼ ਖਾਏ ਤਾਂ ਉਹ ਪੁਸ਼ਟ ਨਹੀਂ ਹੁੰਦਾ। ਇਸ ਤਰ੍ਹਾਂ ਗਿਆਨੀ ਦੇ ਪ੍ਰਾਰਬਧ ਅਨੁਸਾਰ ਕੀਤੇ ਕਰਮ-ਕ੍ਰਿਆਮਾਨ ਨਹੀਂ ਹੁੰਦੇ। ਭਾਵ ਉਹ ਕਰਮ-ਬੰਧਨ ਦਾ ਕਾਰਨ ਨਹੀਂ ਬਣਦੇ। ਜਿਹੜੀ ਕ੍ਰਿਆ ਹਉ ਸਹਿਤ ਹੈ, ਉਹ ਉੱਗਣ ਵਾਲੀ ਤੇ ਬੰਨ੍ਹਣ ਵਾਲੀ ਹੈ।

## ਗੁਰਬਾਣੀ ਅਨੁਸਾਰ ਕਰਮ

ਗੁਰੂ ਜੀ ਕਰਮ ਨੂੰ ਅਟੁੱਟ ਬਲਵਾਨ ਨਹੀਂ ਮੰਨਦੇ, ਸਗੋਂ ਤਬਦੀਲ (Change) ਪ੍ਰਨੰਮ ਭਾਵ ਬਾਅਦ ਨੂੰ ਪ੍ਰਾਪਤ ਹੋਣ ਵਾਲਾ, ਖਿਨ ਭੰਗਰ ਤੇ ਆਦਿ ਅੰਤ ਵਾਲਾ ਮੰਨਦੇ ਹਨ-

***ਜਬ ਕਛੁ ਨ ਸੀਓ ਤਬ ਕਿਆ ਕਰਤਾ,***
***ਕਵਨ ਕਰਮ ਕਰਿ ਆਇਆ॥***
***ਅਪਨਾ ਖੇਲੁ ਆਪਿ ਕਰਿ ਦੇਖੈ,***
***ਠਾਕੁਰਿ ਰਚਨੁ ਰਚਾਇਆ॥ ੧॥***

(ਸੂਹੀ ਮ: ੫, ਅੰਗ ੭੪੮)

ਅਰਥਾਤ-ਜਦ ਇਹ ਸਰੀਰ ਤੇ ਸੰਸਾਰ ਆਦਿ ਕੋਈ ਚੀਜ਼ ਕਾਇਮ ਨਹੀਂ ਸੀ ਤਦੋਂ ਇਹ ਜੀਵ ਕੀ ਕਰਦਾ ਸੀ (ਕੀ ਕਰਨਾ ਸੀ) ਤੇ ਕਿਨ੍ਹਾਂ ਕਰਮਾਂ ਕਰਕੇ ਸਰੀਰ ਵਿਚ ਆਇਆ ਹੈ ? ਇਸ ਭਾਵ ਨੂੰ ਕਬੀਰ ਸਾਹਿਬ ਹੋਰ ਸਪੱਸ਼ਟ ਕਰ ਰਹੇ ਹਨ :-

***ਕਰਮ ਬਧੁ ਤੁਮ ਜੀਉ ਕਹਤ ਹੌ***
***ਕਰਮਹਿ ਕਿਨਿ ਜੀਉ ਦੀਨੁ ਰੇ॥***

(ਰਾਗੁ ਗੌਂਡ ਕਬੀਰ ਜੀ, ਅੰਗ ੮੭੦)

ਅੱਜ ਤੁਸੀਂ ਜੀਵ ਨੂੰ ਕਰਮਾਂ ਨਾਲ ਜਕੜਿਆ ਦੱਸ ਰਹੇ ਹੋ, ਪਰ ਇਹ ਵੀ ਦੱਸ ਦਿਉ ਕਿ ਕਰਮਾਂ ਨੂੰ ਕਿਸ ਨੇ ਜਿੰਦ ਦਿੱਤੀ ਹੈ ? ਜਾਂ ਕਰਮਾਂ ਵਿਚ ਬੰਨ੍ਹਣ ਦੀ ਸ਼ਕਤੀ ਕਿਸ ਨੇ

ਦਿੱਤੀ ਹੈ ? ਫਿਰ ਕਰਮਾਂ ਦੇ ਵੱਸ ਜੀਵ ਨੂੰ ਕਿਸ ਨੇ ਕੀਤਾ ਹੈ ? ਭਾਵ ਸਪੱਸ਼ਟ ਹੈ ਕਿ ਜੀਵ ਨੂੰ ਇਸ ਗੇੜ ਵਿਚ ਬੰਨ੍ਹ ਲੈਣ ਦੀ ਤਾਕਤ, ਕਰਮ ਵਿਚ ਓਦੋਂ ਤੋਂ ਕਾਇਮ ਹੋਈ ਹੈ, ਜਦ ਤੋਂ ਇਸ ਨੇ ਕਰਮ ਕੀਤੇ ਨੇ। ਕਰਮ ਕੀਤੇ ਜਾਣ ਕਰ ਕੇ ਪ੍ਰੇਰ ਕੇ ਬੰਨ੍ਹ ਸਕਦੇ ਹਨ।



ਗੁਰਮਤਿ ਵਿਚ ਕਰਮ ਅਨਾਦੀ ਤੇ ਸੁਤੰਤ੍ਰ ਹੋਂਦ Independent Reality ਵਾਲੇ ਨਹੀਂ, ਬਲਕਿ ਆਦਿ ਅੰਤ ਵਾਲੇ ਹਨ। ਕਰਮ ਨੂੰ ਜੀਵ ਸਰੀਰ ਵਿਚ ਕਰਦਾ ਹੈ। ਸਰੀਰ ਨਾ ਹੋਣ 'ਤੇ ਕਰਮ ਨਹੀਂ ਹੁੰਦਾ। ਕਰਮ ਦਾ ਸੰਬੰਧ ਸਰੀਰ ਨਾਲ ਹੈ। ਦੇਹ ਧਾਰ ਕੇ ਕਰਨ ਤੋਂ ਕਰਮ ਦਾ ਸਿਲਸਿਲਾ ਸ਼ੁਰੂ ਹੁੰਦਾ ਹੈ। ਇਸ ਲਈ ਕਰਮ ਆਦਿ ਵਾਲਾ ਹੈ। ਜਿਸ ਦਾ ਆਦਿ ਹੈ, ਉਸ ਦਾ ਅੰਤ ਵੀ ਆਵੱਸ਼ਯ ਹੈ। ਜਿਸ ਦੀ ਪੈਦਾਇਸ਼ ਹੈ, ਉਸ ਦਾ ਵਿਨਾਸ਼ ਹਰ ਹਾਲਤ ਕਾਇਮ ਹੈ :-

***ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥***

(ਸਲੋਕ ਮ: ੯, ਅੰਗ ੧੪੨੮)

ਉਹ ਆਪਣੇ ਹੁਕਮ ਵਿਚ ਪੈਦਾ ਕਰਕੇ, ਹੁਕਮ ਵਿਚ ਹੀ ਰੱਖਦਾ ਤੇ ਹੁਕਮ ਵਿਚ ਹੀ ਸਭ ਜੀਅ ਜੰਤ ਨੂੰ ਵੇਖ ਰਿਹਾ ਹੈ। ਜੋ ਪੁਰਖ ਹਉਮੈ ਰਹਿਤ ਹੋ ਜਾਂਦਾ ਹੈ, ਉਹ ਉਸ ਲੇਖੇ ਵਿਚ ਪੈ ਕੇ ਦਰ ਪ੍ਰਵਾਨ ਹੁੰਦਾ ਹੈ-

***ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ॥***
***ਨਾਨਕ ਅਗਹੁ ਹਉਮੈ ਤੁਟੈ ਤਾਂ ਕੋ ਲਿਖੀਐ ਲੇਖੈ॥੧॥***

(ਸਾਰੰਗ ਕੀ ਵਾਰ ਮ: ੪, ਅੰਗ ੧੨੪੩)

ਕਰਮਾਂ ਦੀ ਸੱਤਾ ਕੁਛ ਨਹੀਂ ਹੈ। ਇਸ ਦਾ ਮਾਲਕ, ਫਲ ਪ੍ਰਦਾਤਾ, ਅੰਤਰਜਾਮੀ, ਪ੍ਰੇਰਨ ਵਾਲਾ ਪ੍ਰਭੂ ਹੁਕਮੀ ਹੈ, ਜੋ ਆਪਣੀ ਜਾਂਚ ਪੜਤਾਲ ਦੁਆਰਾ ਕਰਮ ਵਿਚ ਸੱਤਾ ਤੇ ਕਰਮ ਕਰਨ ਨਾਲ ਦੇਹ ਵਿਚ ਹੁਕਮ ਰਾਹੀਂ ਫਲ ਦਿੰਦਾ ਹੈ।

***ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥***

(ਸਾਰੰਗ ਵਾਰ ਮ: ੧, ਅੰਗ ੧੨੪੧)

ਜਦ ਹੁਕਮੀ ਆਪਣੇ ਹੁਕਮ ਨਾਲ ਤੋਰਦਾ ਹੈ ਤਾਂ ਕਰਮਾਂ ਅਨੁਸਾਰ ਕਲਮ ਚਲਦੀ ਹੈ। ਹੁਕਮ ਬੇ-ਥੱਵਾ ਨਹੀਂ ਸਗੋਂ ਜੀਵਾਂ ਦੇ ਕਰਮਾਂ ਨੂੰ ਵੇਖ ਕੇ ਚਲਦਾ ਹੈ। ਕਈ ਬੁਧਾਦਿ ਮੱਤ ਮੰਨਦੇ ਹਨ ਕਿ ਜੀਵਾਂ ਨੂੰ ਕਰਮਾਂ ਦਾ ਫਲ ਸੁੱਤੇ ਹੀ ਮਿਲ ਜਾਂਦਾ ਹੈ, ਪਰ ਗੁਰਮਤਿ ਵਿਚ ਕਰਮਾਂ ਨੂੰ ਆਪਣੇ ਆਪ ਹੀ ਫਲ ਦੇਣ ਦੇ ਸਮਰੱਥ ਨਹੀਂ ਮੰਨਿਆ। ਕਰਮਾਂ ਨੂੰ ਜਾਂਚ ਕੇ ਉਨ੍ਹਾਂ ਦਾ ਫਲ ਹਰੀ ਦੇ ਹੁਕਮ ਦੇ ਵਸ ਮੰਨਿਆ ਹੈ।

ਇਸ ਤੋਂ ਜ਼ਾਹਰ ਹੈ ਕਿ ਕਰਮ ਆਦਿ ਹਰ ਚੀਜ਼ ਉਸ ਦੇ ਹੁਕਮ ਅਧੀਨ ਹੈ :-

***ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥***

(ਜਪੁ ਜੀ ਸਾਹਿਬ)

ਸਭ ਚੀਜ਼ਾਂ ਤੇ ਥਾਵਾਂ ਵਿਚ ਉਸ ਦੇ ਹੁਕਮ ਦੀ ਮਹਾਨਤਾ ਹੈ। ਗੁਰੂ ਸਾਹਿਬ ਨੇ ਹੁਕਮੀ ਦੇ ਹੁਕਮ ਨੂੰ ਮੁਖ ਨਿਰੂਪਣ ਕੀਤਾ ਹੈ। ਬਾਕੀ ਚੀਜ਼ਾਂ ਅਨੁਸਾਰ ਜਾਂ ਅਧੀਨ ਦੱਸੀਆਂ ਨੇ :-

***ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ॥***

(ਸਾਰੰਗ ਕੀ ਵਾਰ ਮ: ੪, ਅੰਗ ੧੨੪੩)

ਸਭ ਨੂੰ ਹੁਕਮ ਨਾਲ ਸਾਜ ਕੇ ਰੱਖਿਆ ਕਰਦਾ ਤੇ ਵੇਖ ਰਿਹਾ ਹੈ। ਹਰ ਚੀਜ਼ ਨਾਸ਼ਵਾਨ ਤੇ ਹਦੂਦ ਵਿਚ ਹੈ, ਪਰ ਸੱਚਾ ਮਾਲਕ ਤੇ ਉਸ ਦਾ ਹੁਕਮ ਪ੍ਰਣੰਮ ਰਹਿਤ ਅਨੰਤ ਹੈ। ਉਹ ਆਪਣੇ ਆਪ ਸੱਚਾ ਹੈ, ਅਰ ਉਸ ਦਾ ਹੁਕਮ ਵੀ ਉਸ ਦੇ ਨਾਲ ਸੱਚਾ ਹੈ :-

***ਸਚੇ ਤੇਰੇ ਕਰਣੇ ਸਰਬ ਬੀਚਾਰ॥...***

***ਸਚਾ ਤੇਰਾ ਹੁਕਮੁ ਸਚਾ ਫੁਰਮਾਣੁ॥***

(ਵਾਰ ਆਸਾ ਮ: ੧, ਅੰਗ ੪੬੩)

***ਸਚਾ ਤੇਰਾ ਹੁਕਮੁ ਗੁਰਮੁਖਿ ਜਾਣਿਆ॥***

(ਵਾਰ ਮਾਝ ਮ: ੧, ਅੰਗ ੧੪੪)

ਹੁਕਮੀ ਨਾਲ-ਹੁਕਮ ਮਹਾਨਤਾ ਰੱਖਦਾ ਹੈ। ਉਸ ਨੂੰ ਕੋਈ ਕਥਨ ਨਹੀਂ ਕਰ ਸਕਦਾ ਔਰ ਨਾ ਹੀ ਕਿਸੇ ਰਾਹੀਂ ਕਥਿਆ ਜਾ ਸਕਦਾ ਹੈ।

***ਹੁਕਮੁ ਨ ਕਹਿਆ ਜਾਈ॥***

(ਜਪੁ ਜੀ ਸਾਹਿਬ)

ਕਰਮ ਭਾਵੇਂ ਹੁਕਮ ਅਧੀਨ ਟੁੱਟ ਭਜ ਤੇ ਮਿਟਣ ਵਾਲੇ ਹਨ। ਹੁਕਮ ਅਚੱਲ ਅਟੁੱਟ ਤੇ ਸੁਤੰਤਰ ਹੈ। ਹੁਕਮੀ ਦਾ ਹੁਕਮ ਹੀ ਕਰਮ ਨੂੰ ਅਸਰਦਾਰ ਸੱਤਾ ਦਿੰਦਾ ਹੈ, ਜਿਸ ਨਾਲ ਉਹ ਫਲਦਾਇਕ ਹੁੰਦੇ ਨੇ, ਪਰ ਬਿਨਾਂ ਹੁਕਮ ਤੋਂ ਨਿਰੋਲ ਕਰਮ ਕੁਝ ਨਹੀਂ ਹਨ।

ਗੁਰੂ ਪੁਰਖ ਵਿਚ ਇਹ ਸਮਰੱਥਾ ਕਾਇਮ ਹੈ। ਉਹ ਕਰਤਾਰ ਦੀ ਕੀਤੀ ਹੋਈ ਨੂੰ ਕਿਸੇ ਢੰਗ ਵਿਚ ਭੁਗਤਾ ਵੀ ਦਿੰਦਾ ਹੈ, ਜਿਵੇਂ ਸੂਲੀ ਤੋਂ ਸੂਲ ਲਗਾ ਕੇ ਉਸ ਦੇ ਐਡੇ ਦੋਸ਼ ਨੂੰ ਖ਼ਤਮ ਕਰ ਦਿੱਤਾ, ਕਿਉਂਕਿ "ਗੁਰ ਪ੍ਰਮੇਸਰੁ ਏਕੋ ਜਾਨ" ਦੀ ਵਿਵੱਸਥਾ ਉਸ ਵਿਚ ਕਾਇਮ ਹੈ। ਗੁਰੂ ਪੁਰਖ ਸ਼ਕਤੀਵਾਨ ਪ੍ਰਮੇਸ਼ਰ ਰੂਪ ਹੈ। ਉਹ ਲੇਖ ਲਿਖੇ ਦੇ ਕਰਮ ਨੂੰ ਨਰਮ ਕਰਕੇ ਭੁਗਤਾ ਵੀ ਦਿੰਦਾ ਹੈ ਤੇ ਨਵੇਂ ਲੇਖ ਵੀ ਘੜ ਸਕਦਾ ਹੈ। ਜੇ ਉਹ ਚਾਹੇ ਤਾਂ ਕਰਮ ਦੀ ਸਤਾ ਨੂੰ ਨਸ਼ਟ ਵੀ ਕਰ ਸਕਦਾ ਹੈ। ਉਸ ਦੇ ਸ਼ਬਦ ਵਿਚ ਅਨੇਕਾਂ ਕਰਮਾਂ ਦੇ ਪ੍ਰਭਾਵ ਨੂੰ ਮੇਟਣ ਦਾ ਬਲ ਹੈ :-

***ਰਾਮਾਨੰਦ ਸੁਆਮੀ ਰਮਤ ਬ੍ਰਹਮ॥***

***ਗੁਰ ਕਾ ਸਬਦੁ ਕਾਟੈ ਕੋਟਿ ਕਰਮ॥ ੩॥ ੧॥***

(ਬਸੰਤੁ ਰਾਮਾਨੰਦ, ਅੰਗ ੧੧੯੫)

ਇਤਿਹਾਸ ਵਿਚ ਜ਼ਿਕਰ ਹੈ ਕਿ ਗੁਰੂ ਸਮਰੱਥ ਹੈ ਕਰਮ ਕੱਟਣ ਨੂੰ। ਇਕ ਦਿਨ ਦਾ ਜ਼ਿਕਰ ਹੈ ਕਿ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਪਾਸ ਇਕ ਬੀਬੀ ਨੇ ਆ ਕੇ ਬੇਨਤੀ ਕੀਤੀ। ਇਸ ਮਾਤਾ ਦਾ ਨਾਮ ਸੁਲੱਖਣੀ ਸੀ। ਉਸ ਨੇ ਕਿਹਾ ਕਿ ਸਤਿਗੁਰੂ ਜੀ ! ਮੈਨੂੰ ਪੁੱਤਰ ਦੀ ਦਾਤ ਬਖ਼ਸ਼ੋ, ਮੈਂ ਯਤਨ ਕਰਕੇ ਹਾਰ ਗਈ ਹਾਂ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਤੇਰੇ ਭਾਗਾਂ ਵਿਚ ਪੁੱਤਰ ਨਹੀਂ ਲਿਖਿਆ।

***ਪੁਤ੍ਰ ਨਹੀ ਉਪਜਤਿ ਹੈ ਮੇਰੇ।***
***ਹਾਰੀ ਕਰਿ ਉਪਚਾਰ ਘਨੇਰੇ॥..੩੦॥***
***ਸ੍ਰੀ ਹਰਿ ਗੋਬਿੰਦ ਸੁਨਤਿ ਉਚਾਰਾ॥***
***ਲਿਖਯੋ ਨਹੀ ਸੁਤ ਤੋਹਿ ਲਿਲਾਰਾ॥..੩੧॥***

ਇਹ ਸੁਣ ਕੇ ਉਹ ਬੀਬੀ ਉਦਾਸ ਹੋ ਗਈ। ਇਕਾਂਤ ਵਿਚ ਜਾ ਕੇ ਸੋਚੀਂ ਪੈ ਗਈ। ਇਸ ਪਾਸੇ ਲੰਘਦੇ ਭਾਈ ਗੁਰਦਾਸ ਜੀ ਨੇ ਪੁੱਛਿਆ- ਕਿਉਂ ਮਾਈ, ਏਨਾ ਉਦਾਸ ਤੇ ਚਿੰਤਤ ਹੋ ਰਹੀ ਹੈਂ, ਕੀ ਗੱਲ ਹੈ ? ਉਸ ਨੇ ਸਾਰਾ ਵਿਚਾਰ ਪੇਸ਼ ਕਰਦਿਆਂ ਕਿਹਾ ਕਿ ਗੁਰੂ ਜੀ ਪਾਸ ਮੈਂ ਬੜੀ ਆਸ ਤੇ ਉਤਸ਼ਾਹ ਨਾਲ ਆਈ ਸੀ। ਉਨ੍ਹਾਂ ਨੇ ਕਿਹਾ ਤੇਰੇ ਭਾਗ ਵਿਚ ਪੁੱਤ੍ਰ ਨਹੀਂ ਹੈ। ਉਸ ਦੀ ਲਾਚਾਰੀ ਦੀ ਦਸ਼ਾ ਦੇਖ ਸੁਣ ਕੇ ਭਾਈ ਸਾਹਿਬ ਨੇ ਉਸ ਨੂੰ ਪੁੱਤ੍ਰ ਲੈਣ ਦੀ ਜੁਗਤੀ ਦੱਸੀ। ਅਗਲੇ ਦਿਨ ਆਸਾ ਰੱਖ ਕੇ ਨਾਲ ਕਲਮ-ਸਿਆਹੀ ਲੈ ਕੇ ਆਈਂ। ਜਦ ਗੁਰੂ ਜੀ ਕਹਿਣ ਪੁੱਤ੍ਰ ਤਾਂ ਤੇਰੇ ਭਾਗਾਂ ਵਿਚ ਨਹੀਂ ਤਾਂ ਤੂੰ ਕਲਮ ਦੁਆਤ ਅੱਗੇ ਕਰਕੇ ਕਹਿਣਾ ਕਿ-

***ਲਿਖਨਹਾਰ ਇਤ ਉਤ ਤੁਮ ਸਾਰੇ॥***
***ਤਾਹਿ ਨ ਲਿਖਯੋ ਜੋ ਭਾਗ ਹਮਾਰੇ॥ ੩੫॥***
***ਕ੍ਰਿਪਾ ਕਰਹੁ ਤਬਿ ਅਬਿ ਲਿਖਿ ਦੀਜੈ॥***
***ਸਰਨਾਗਤਿ ਲਖਿ ਆਸੁ ਪੁਰੀਜੈ॥..੩੬॥***

ਗੁਰੂ ਜੀ ਨੇ ਅਗਲੇ ਦਿਨ ਸ਼ਿਕਾਰ ਜਾਣ ਦੀ ਤਿਆਰ ਕੀਤੀ। ਘੋੜੇ 'ਤੇ ਸਵਾਰ ਹੋ ਕੇ ਜਦ ਪਿੰਡ ਦੀ ਹਦ ਲੰਘ ਰਹੇ ਸਨ ਤਾਂ ਅੱਗੋਂ ਓਹੀ ਬੀਬੀ ਆ ਗਈ। ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਬੀਬੀ ਨੇ ਇਹ ਸੱਦ ਪੜ੍ਹਦਿਆਂ ਬੇਨਤੀ ਕੀਤੀ :-

***ਸਸੀਏ ਦਾੜ੍ਹੀਏ ਚਿਟੀਏ ਪਗੇ। ਅਰਜ ਕਰੇਂਦੀ ਹਾਂ ਸਤਿਗੁਰ ਅੱਗੇ।***
***ਨਾਮ ਸੁਲੱਖਣੀ ਵੱਸਦੀ ਹਾਂ ਚੱਥੇ। ਅਫਲ ਜਾਂਦੀ ਨੂੰ ਇਕ ਫਲ ਲੱਗੇ।***

(ਪੰਥ ਪ੍ਰਕਾਸ਼)

ਉਸ ਨੇ ਬੇਨਤੀ ਕੀਤੀ ਤਾਂ ਉੱਤਰ ਵਿਚ ਕਿਹਾ - ਪੁੱਤ੍ਰ ਤੇਰੇ ਲੇਖ ਵਿਚ ਨਹੀਂ ਹੈ। ਅੱਗੇ ਕਲਮ ਦੁਆਤ ਕਰ ਕੇ ਕਿਹਾ, ਗੁਰੂ ਜੀ ! ਏਥੇ ਓਥੇ ਦੇ ਲਿਖਣਹਾਰ ਤੁਸੀਂ ਹੀ ਹੋ, ਕ੍ਰਿਪਾ ਕਰ ਦਿਉ। ਸਾਹਿਬ ਨੇ ਮੁਸਕਰਾਉਂਦੇ ਕਿਹਾ, ਤੇਰੇ ਪੁੱਤ੍ਰ ਹੋਵੇਗਾ :-

***ਭੇ ਪ੍ਰਸੰਨ ਗੁਰ ਲਿਖਨਿ ਸੁ ਲਾਗੇ॥***
***ਗਹੀ ਕਲਮ ਹਯ ਚਾਲਤਿ ਆਗੇ॥ ੪੪॥***
***ਕਰਨਿ ਇਕਾਂਗ ਚਹਯੋ ਕਰ ਹਾਲਾ॥***
***ਸਾਤਾ ਲਿਖਯੋ ਗਯੋ ਤਿਸ ਕਾਲਾ॥***

(ਗੁ.ਪ੍ਰ.ਸੂ.ਰਾਸਿ ੬, ਅੰਸੂ ੫੪, ਕਵਿ ਸੰਤੋਖ ਸਿੰਘ)

ਜਦ ਗੁਰਾਂ ਨੇ ਹਿੰਦਸੇ ਵੱਲ ਦੇਖਿਆ ਤਾਂ ਸਾਤਾ ਲਿਖਿਆ ਗਿਆ ਸੀ। ਖ਼ੁਸ਼ ਹੋ ਕੇ ਕਿਹਾ, ਸੁਲੱਖਣੀ ਤੇਰੇ ਘਰ 7 ਪੁੱਤ੍ਰ ਹੋਣਗੇ। ਬਹੁਤ ਪ੍ਰਸੰਨਤਾ ਵਿਚ ਉਹ ਧੰਨਵਾਦ ਕਰਦੀ ਘਰ ਨੂੰ ਗਈ। ਕਵਿ ਸੰਤੋਖ ਸਿੰਘ ਨੇ ਮਾਈ ਦਾ ਨਾਮ ਦੇਸਾਂ ਲਿਖਿਆ ਹੈ, ਪਰ ਗਿਆਨੀ ਗਿਆਨ ਸਿੰਘ ਨੇ ਨਾਮ ਸੁਲੱਖਣੀ ਲਿਖਿਆ ਹੈ। ਕਵਿ ਸੰਤੋਖ ਸਿੰਘ ਜੀ ਨੇ ਸੁਲੱਖਣੀ ਦਾ ਪ੍ਰਸੰਗ ਦਸਮ ਪਾਤਸ਼ਾਹ ਦੇ ਇਤਿਹਾਸ ਵਿਚ ਇਸ ਤਰ੍ਹਾਂ ਦਿੱਤਾ ਹੈ :-

ਗੁਰੂ ਗੋਬਿੰਦ ਸਿੰਘ ਸਾਹਿਬ ਚੌਧਰੀ ਡੱਲੇ ਪਾਸ ਤਲਵੰਡੀ ਸਾਬੋ ਵਿਚ ਗਏ ਸਨ। ਉਸ ਸਮੇਂ ਵੀ ਇਕ ਸਿੱਖ ਦੀ ਇਸਤ੍ਰੀ ਸੁਲੱਖਣੀ ਨੇ, ਗੁਰੂ ਜੀ ਦੇ ਸ਼ਿਕਾਰ ਚਲਦਿਆਂ ਸੱਦ ਦਿੱਤੀ-

***ਬਿਨੈ ਕਰੇਂਦੀ ਵੈ ਸਤਿਗੁਰ ਗੋਬਿੰਦ ਸਿੰਘ ਅੱਗੇ॥***
***ਸੋਹਣੀ ਦਾਹੜੀ ਬੀਬੀ ਪੱਗੇ॥***
***ਗੋਤ ਵੜਾਇਚ ਪਿੰਡ ਹੈ ਚੱਬੇ॥***
***ਖਾਲੀ ਚੱਲੀ ਜੇ ਇਕ ਫਲ ਲੱਗੇ॥***

ਗੁਰੂ ਜੀ ਨੇ ਇਹ ਦੋਹਾ ਸੁਣ ਕੇ ਫਿਰ ਕਹੌ ਦੀ ਆਵਾਜ਼ ਦਿੱਤੀ। ਉਸ ਨੇ ਮੁੜ ਕੇ ਕਿਹਾ, ਗੁਰੂ ਜੀ ਖ਼ੁਸ਼ ਹੋਏ ਤੇ ਕਿਹਾ, ਕਿਥੋਂ ਆਏ ਹੋ ? ਉਸ ਨੇ ਉੱਤਰ ਵਿਚ ਬੇਨਤੀ ਕੀਤੀ, ਸਾਹਿਬ ਜੀ ! ਮੇਰਾ ਪਿੰਡ ਮਾਝੇ ਵਿਚ ਚੱਬਾ ਹੈ। ਅੰਮ੍ਰਿਤਸਰ ਤੋਂ ਦੱਖਣ ਪਾਸੇ ਤਿੰਨ ਕੋਹਾਂ 'ਤੇ ਤਰਨਤਾਰਨ ਦੀ ਸੜਕ ਉੱਤੇ ਕਾਇਮ ਹੈ।

ਗੁਰੂ ਜੀ ਨੇ ਉਸ ਬੀਬੀ ਦਾ ਸਿਦਕ, ਭਰੋਸਾ ਤੇ ਪ੍ਰੇਮ ਤੱਕਿਆ। ਫਿਰ ਉਹ ਦੂਰੋਂ ਚੱਲ ਕੇ ਆਈ ਸੀ, ਜਿਸ ਕਰ ਕੇ ਉਸ ਦੇ ਨਵੇਂ ਲੇਖ ਦੀ ਘਾੜਤ ਘੜਦਿਆਂ ਸਿੱਖ ਨੂੰ ਕਲਮ ਦੁਆਤ ਲਈ ਕਿਹਾ। ਗੁਰਸਿੱਖ ਨੇ ਲੇਖਣੀ ਪੇਸ਼ ਕੀਤੀ। ਕਾਗ਼ਜ਼ ਹੱਥ ਵਿਚ ਲੈ ਕੇ ਲਿਖਦਿਆਂ ਕਿਹਾ :-

ਗੁਰ ਬੋਲੇ ਇਕ ਸੁਤ ਤੋਹਿ ਦਯੋ॥
ਕਾਗਤ ਪਿਖਤਿ ਸਿਖ ਲਖਿ ਲਯੋ॥
ਮਹਾਰਾਜ ਏ ਸਾਤਾ ਭਯੋ॥
ਮੁਖ ਤੇ ਕਹੌ ਏਕ ਸੁਤ ਦਯੋ॥੧੦॥
ਸੁਨਿ ਪ੍ਰਭੁ ਕਹਯੋ ਸਪਤ ਹੀ ਹੋਹਿ॥
ਆਇ ਦੂਰ ਤੇ ਜਾਚਯੋ ਮੋਹਿ॥
ਲੇ ਕਾਗਤ ਇਸਤ੍ਰੀ ਹਰਖਾਈ॥
ਕਰਿ ਬੰਦਨ ਕੌ ਸਦਨ ਸਿਧਾਈ॥੧੧॥

(ਗੁ.ਪ੍ਰ.ਸੂ. ਐਨ ੧ ਅੰਸੂ ੨੧)

ਸਮਾਂ ਪਾ ਕੇ ਉਸ ਦੇ ਘਰ 7 ਪੁੱਤ੍ਰ ਹੋਏ। ਗੁਰੂ ਜੀ ਦਾ ਬਹੁਤ ਸ਼ੁਕਰਾਨਾ ਕੀਤਾ।

☆☆☆

GN_
(3

M_S

6)

# ਅੰਮ੍ਰਿਤ

ਅੰਮ੍ਰਿਤ ਉਸ ਅਦਭੁੱਤ ਵਸਤੂ ਦਾ ਨਾਮ ਹੈ, ਜਿਸ ਦੇ ਪੀਵਨ ਨਾਲ ਅਮਰ ਹੋ ਜਾਈਦਾ ਹੈ। ਇਸ ਦੀ ਮਹਿਮਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਸੁਖਮਨੀ ਸਾਹਿਬ ਜੀ ਦੀ ੧੯ਵੀਂ ਅਸਟਪਦੀ ਦੀ ੯ਵੀਂ ਪਉੜੀ ਅੰਦਰ ਇਸ ਤਰ੍ਹਾਂ ਦਰਸਾਈ ਹੈ :-

***ਇਹੁ ਹਰਿ ਰਸੁ ਪਾਵੈ ਜਨੁ ਕੋਇ॥***
***ਅੰਮ੍ਰਿਤੁ ਪੀਵੈ ਅਮਰੁ ਸੋ ਹੋਇ॥***
***ਉਸੁ ਪੁਰਖ ਕਾ ਨਾਹੀ ਕਦੇ ਬਿਨਾਸ॥***
***ਜਾ ਕੈ ਮਨਿ ਪ੍ਰਗਟੇ ਗੁਨਤਾਸ॥***

(ਅੰਗ ੨੮੭)

ਸਕੰਧ ਪੁਰਾਣ ਵਿਚ ਕਥਾ ਹੈ ਕਿ ਦੇਵਤਿਆਂ ਤੇ ਦੈਂਤਾਂ ਨੇ ਰਲ ਕੇ ਖੀਰ ਸਮੁੰਦਰ ਰਿੜਕਿਆ ਤਾਂ ਉਸ ਵਿੱਚੋਂ ਚੌਦਾਂ ਰਤਨ ਨਿਕਲੇ ਸਨ। ਇਨ੍ਹਾਂ ਚੌਦਾਂ ਰਤਨਾਂ ਵਿੱਚੋਂ ਇਕ ਅੰਮ੍ਰਿਤ ਰਤਨ ਭੀ ਨਿਕਲਿਆ ਹੈ। ਇਸ ਅੰਮ੍ਰਿਤ ਰਤਨ ਲਈ ਦੈਂਤਾਂ ਤੇ ਦੇਵਤਿਆਂ ਦਾ ਜੰਗ ਹੋਇਆ। ਦੈਤਾਂ ਤੇ ਦੇਵਤਿਆਂ ਦੇ ਝਗੜੇ ਨੂੰ ਦੂਰ ਕਰਨ ਵਾਸਤੇ ਵਿਸ਼ਨੂੰ ਜੀ ਨੇ ਮੋਹਣੀ ਅਵਤਾਰ ਧਾਰਿਆ। ਮੋਹਣੀ ਅਵਤਾਰ ਨੇ ਚੌਦਾਂ ਰਤਨਾਂ ਦੀ ਵੰਡ ਕੀਤੀ, ਅੰਮ੍ਰਿਤ ਦੇਵਤਿਆਂ ਨੂੰ ਦਿੱਤਾ। ਇਸ ਸਮੇਂ ਇਕ ਰਾਹੂ ਨਾਮ ਦਾ ਦੈਂਤ ਧੋਖੇ ਨਾਲ ਚੋਰੀ ਅੰਮ੍ਰਿਤ ਪੀ ਗਿਆ। ਇਸ ਦੇ ਦੇਵਤਿਆਂ ਦੀ ਪੰਗਤ ਵਿਚ ਬੈਠ ਕੇ ਅੰਮ੍ਰਿਤ ਪੀਣ ਦਾ ਪਤਾ ਸੂਰਜ ਅਤੇ ਚੰਦ੍ਰਮਾ ਨੂੰ ਲੱਗ ਗਿਆ ਤਾਂ ਇਨ੍ਹਾਂ ਨੇ ਵਿਸ਼ਨੂੰ ਜੀ ਨੂੰ ਦੱਸ ਦਿਤਾ ਕਿ ਰਾਹੂ ਦੈਂਤ ਅੰਮ੍ਰਿਤ ਪੀ ਗਿਆ ਹੈ ਤਾਂ ਵਿਸ਼ਨੂੰ ਜੀ ਨੇ ਰਾਹੂ ਦਾ ਸਿਰ ਅਤੇ ਦੋ ਬਾਹਾਂ ਵੱਢ ਦਿੱਤੀਆਂ। ਭਾਈ ਕਾਨ੍ਹ ਸਿੰਘ ਨੇ ਮਹਾਨ ਕੋਸ਼ ਵਿਚ ਲਿਖਿਆ ਹੈ ਕਿ ਇਸ ਦੇ ਦੋ ਸਰੀਰ ਬਣ ਗਏ ਸਨ। ਇਕ ਦਾ ਨਾਮ ਰਾਹੂ ਤੇ ਦੂਜੇ ਦਾ ਨਾਮ ਕੇਤੂ ਪੈ ਗਿਆ। ਇਹ ਰਾਹੂ ਕੇਤੂ ਪੁਰਾਣਾ ਵੈਰ ਚਿਤਾਰ ਕੇ ਸੂਰਜ ਤੇ ਚੰਦ੍ਰਮਾ ਨੂੰ ਗ੍ਰਸਦੇ ਰਹਿੰਦੇ ਹਨ। (ਮਹਾਨ ਕੋਸ਼)। ਇਹ ਮਿਥਹਾਸਕ ਪ੍ਰਸੰਗ ਕੇਵਲ ਜਾਣਕਾਰੀ ਲਈ ਇਥੇ ਦਿੱਤਾ ਹੈ, ਇਸ ਦਾ ਗੁਰਮਤਿ ਨਾਲ ਕੋਈ ਸੰਬੰਧ ਨਹੀਂ ਹੈ।

ਸਿਕੰਦਰ ਜੈਸੇ ਬਾਦਸ਼ਾਹ ਦਾ ਆਬੇ ਹਿਯਾਤ ਦੀ ਭਾਲ ਵਿਚ ਦਿਨ ਰਾਤ ਪਹਾੜਾਂ ਵਿਚ ਫਿਰਨ ਦਾ ਜ਼ਿਕਰ ਆਇਆ ਹੈ।

***ਸ਼ਾਹ ਸਕੰਦਰ ਭਾਲੇ ਆਬੇ ਹਿਯਾਤ ਨੂੰ।***
***ਵਿਚਿ ਪਹਾੜਾਂ ਫਿਰਦਾ ਦਿਨ ਤੇ ਰਾਤ ਨੂੰ।***
***ਕਦੇ ਨਾ ਪਿਆਲਾ ਪੀਤਾ ਆਪਨੇ ਦਸਤ ਭਰ।***
***ਵਜੀਦਾ ਕੌਣ ਸਾਹਿਬ ਨੂੰ ਕਹੇ ਇਉਂ ਨਹੀਂ ਇੰਜ ਕਰ।***

ਆਦਿ ਕਾਲ ਤੋਂ ਅੰਮ੍ਰਿਤ ਦੀ ਪ੍ਰਾਪਤੀ ਕਰਕੇ ਸਦੀਵੀ ਅਮਰ ਹੋਣ ਦੇ ਯਤਨ ਵਿਚ ਮਨੁੱਖ, ਦੇਵਤੇ ਆਦਿ ਲੱਗ ਰਹੇ ਹਨ। ਇਸ ਤਰ੍ਹਾਂ ਕੀਤੇ ਯਤਨ ਕਿਸੇ ਦੇ ਸਫਲ ਨਹੀਂ ਹੋਏ ਹਨ।

***ਅੰਮ੍ਰਿਤ ਛੰਨਾ ਭੁਲ ਭੁਲ ਕਰਦਾ, ਉਨ੍ਹਾਂ ਮੇਰੇ ਹੱਥ ਫੜਾਇਆ।***
***ਆਖਣ ਲੱਗੇ ਸਾਰਾ ਪੀ ਲੈ, ਮੈਂ ਤੇਰੇ ਲਈ ਬਣਾਇਆ।***
***ਮੈਂ ਝਿਜਕੀ, ਮਤ ਕਉੜਾ ਹੋਵੇ, ਵਹਿਮਾਂ ਨੇ ਮਤ ਮਾਰੀ।***
***ਸੋਚਾਂ ਕਰਦਿਆਂ ਭੁਲ ਗਿਆ ਸਾਰਾ, ਬੁਲਾਂ ਤੀਕ ਨ ਆਇਆ।***

(ਭਾਈ ਵੀਰ ਸਿੰਘ ਜੀ)

ਸ੍ਰੀ ਗੁਰੂ ਅਮਰਦਾਸ ਜੀ ਦਾ ਕਥਨ ਹੈ ਕਿ ਇਸ ਅਦਭੁੱਤ ਵਸਤੂ 'ਅੰਮ੍ਰਿਤ' ਦੀ ਖੋਜ ਵਿਚ ਲੱਗ ਕੇ ਦੇਵਤੇ ਅਤੇ ਮਨੁੱਖਾਂ ਨੇ ਅੰਮ੍ਰਿਤ ਪ੍ਰਾਪਤ ਕਰਨ ਲਈ ਬਹੁਤ ਯਤਨ ਕੀਤੇ, ਪਰ ਅੰਮ੍ਰਿਤ ਪ੍ਰਾਪਤ ਪੂਰਨ ਗੁਰੂ ਰਾਹੀਂ ਮਨੁੱਖ ਨੂੰ ਹੀ ਹੋਇਆ ਹੈ :-

***ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ॥***
***ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ॥***

(ਅੰਗ ੯੧੮)

ਜਿਸ ਅੰਮ੍ਰਿਤ ਨੂੰ ਆਦਿ ਕਾਲ ਤੋਂ ਸਾਰੇ ਮਨੁੱਖ ਦੇਵਤੇ ਆਦਿ ਲੱਭਦੇ ਲੱਭਦੇ ਥੱਕ ਗਏ, ਪਰ ਪ੍ਰਾਪਤ ਨਹੀਂ ਕਰ ਸਕੇ, ਉਸ ਦੁਰਲੱਭ ਅਦਭੁੱਤ ਵਸਤੂ ਅੰਮ੍ਰਿਤ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੱਖਣੀ ਓਅੰਕਾਰੁ ਅੰਦਰ ਕਿਹਾ ਹੈ ਕਿ ਖੋਜਦਿਆਂ-ਖੋਜਦਿਆਂ ਅਸੀਂ ਉਸ ਅੰਮ੍ਰਿਤ ਨੂੰ ਲੱਭ ਕੇ ਪੀਤਾ ਹੈ :-

***ਖੋਜਤ ਖੋਜਤ ਅੰਮ੍ਰਿਤੁ ਪੀਆ॥ ਖਿਮਾ ਗਹੀ ਮਨੁ ਸਤਗੁਰਿ ਦੀਆ॥***

(ਅੰਗ ੯੩੨)

ਹਜ਼ੂਰ ਕਿਰਪਾ ਕਰਕੇ ਕਹਿੰਦੇ ਹਨ ਕਿ ਹੇ ਮਨੁੱਖ ! ਰੋਸ ਨਾ ਕਰ, ਇਥੇ ਸੰਸਾਰ ਅੰਦਰ ਸਦਾ ਕਿਸੇ ਨੇ ਨਹੀਂ ਰਹਿਣਾ। ਇਸ ਲਈ ਤੂੰ ਰੋਸ ਤਿਆਗ ਕੇ ਅੰਮ੍ਰਿਤ ਲੈ।

***ਰੋਸੁ ਨ ਕੀਜੈ ਅੰਮ੍ਰਿਤੁ ਪੀਜੈ, ਰਹਣੁ ਨਹੀ ਸੰਸਾਰੇ॥***
***ਰਾਜੇ ਰਾਇ ਰੰਕ ਨਹੀ ਰਹਣਾ ਆਇ ਜਾਇ ਜੁਗ ਚਾਰੇ॥***

(ਅੰਗ ੯੩੧)

ਅੰਮ੍ਰਿਤ ਦੇ ਸੰਬੰਧ ਵਿਚ ਗੁਰੂ ਸਾਹਿਬਾਨਾਂ ਦੇ ਅੰਮ੍ਰਿਤ ਬਚਨ ਵੱਖ-ਵੱਖ ਥਾਈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਜੋ ਅੰਕਿਤ ਹਨ, ਉਹਨਾਂ ਵਿੱਚੋਂ ਕੁਝ ਸ਼ਬਦ ਗਿਆਤ ਹਿਤ ਇਸ ਪ੍ਰਕਾਰ ਹਨ:-

***ਗੁਰਿ ਸਚੁ ਕਹਿਆ ਅੰਮ੍ਰਿਤੁ ਲਹਿਆ ਮਨਿ ਤਨਿ ਸਾਚੁ ਸੁਖਾਇਆ॥***
***ਆਪੇ ਗੁਰਮੁਖਿ ਆਪੇ ਦੇਵੈ ਆਪੇ ਅੰਮ੍ਰਿਤੁ ਪੀਆਇਆ॥੪॥***

(ਰਾਮਕਲੀ ਦਖਣੀ ਓਅੰਕਾਰ ਮ: ੧, ਅੰਗ ੯੩੦)

***ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ॥***
***ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ॥***
***ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ॥***
***ਤਿਨ੍ਹੀ ਪੀਤਾ ਰੰਗ ਸਿਉ ਜਿਨ੍ਹ ਕਉ ਲਿਖਿਆ ਆਦਿ॥੧॥***

(ਵਾਰ ਸਾਰੰਗ ਮ: ੨, ਅੰਗ ੧੨੩੮)

***ਗੁਰ ਕੇ ਭਾਣੇ ਵਿਚਿ ਅੰਮ੍ਰਿਤੁ ਹੈ ਸਹਜੇ ਪਾਵੈ ਕੋਇ॥***
***ਜਿਨਾ ਪਰਾਪਤਿ ਤਿਨ ਪੀਆ ਹਉਮੈ ਵਿਚਹੁ ਖੋਇ॥***

(ਮ: ੩, ਅੰਗ ੩੧)

***ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ***
***ਅੰਮ੍ਰਿਤੁ ਗੁਰਮਤਿ ਪਾਏ ਰਾਮ॥***
***ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ***
***ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥***

(ਬਿਹਾਗੜਾ ਮ: ੪, ਅੰਗ ੫੩੮)

***ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥***
***ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥***

(ਮਹਲਾ ੫, ਅੰਗ ੪੯੬)

ਪਰਮ ਕਿਰਪਾਲੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਵਿਖੇ ਪੰਜ ਬਾਣੀਆਂ ਦਾ ਪਾਠ ਕਰਕੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ। ਉਪਰੰਤ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ ਅਤੇ ਪੰਜ ਕਕਾਰੀ ਰਹਿਤ ਦੱਸੀ, ਜਿਸ ਦਾ ਜ਼ਿਕਰ ਵੱਖ ਵੱਖ ਗ੍ਰੰਥਾਂ ਦੇ ਵਿਚ ਇਸ ਪ੍ਰਕਾਰ ਆਇਆ ਹੈ :-

***ਕਮਲ ਪਾਨ ਅੰਮ੍ਰਿਤ ਕੌ ਲੀਨੋ। ਦੇ ਕਰਿ ਤਿਨਹਿ ਪਿਆਵਨਿ ਕੀਨੈ।***
***ਲੋਚਨ ਮਹਿ ਛਿਰਕੇ ਫੁਨ ਮਾਰੇ। ਕੇਸ ਜੂੜ ਮੈਂ ਅੰਜੁਲ ਡਾਰੇ॥੨੯॥***

ਵਾਸੀ ਨਾਮ ਬੂਝਿਬੋ ਕੀਨਿ। ਪ੍ਰਿਥਮੈ ਦਯਾ ਸਿੰਘ ਕਹਿ ਦੀਨਿ।
ਲਵਪੁਰ ਜਨਮ ਬਸਨ ਕੋ ਧਾਮੂ। ਦਯਾ ਸਿੰਘ ਗੁਰ ਬਖਸ਼ਯੋ ਨਾਮੂ॥੩੦॥
ਦੂਸਰ ਕਹਯੋ ਹਸਤਨਾ ਪੁਰ ਕੋ। ਨਾਮ ਧਰਮ ਸਿੰਘ ਮੈਂ ਸਿਖ ਗੁਰ ਕੋ।
ਤ੍ਰਿਤੀਯੋ ਭਨਤ ਭਯੋ ਪ੍ਰਭ ਪਾਸੀ। ਪੁਰੀ ਦ੍ਵਾਰਕਾ ਹੈ ਮਮਵਾਸੀ॥੩੧॥
ਮੁਹਕਮ ਸਿੰਘ ਨਾਮ ਹੈ ਮੋਰਾ। ਚਤੁਰਥ ਸਿਖ ਬੋਲਯੋ ਕਰ ਜੋਰਾ।
ਬਿਦਰਪੁਰੀ ਵਾਸੀ ਪਹਿਚਾਨੋ। ਸਾਹਿਬ ਸਿੰਘ ਨਾਮ ਮਮ ਜਾਨੋਂ॥੩੨॥
ਪੰਚਮ ਕਹਿ ਵਾਸੀ ਜਗਨਨਾਥ। ਹਿੰਮਤ ਸਿੰਘ ਨਾਮ ਹੇ ਨਾਥ।
ਇਮ ਸਭਿ ਦਿਸ ਕੇ ਗੁਰੂ ਸਕੇਲੇ। ਚਾਰੋ ਬਰਨ ਏਕ ਕਰਿ ਮੇਲੇ॥੩੩॥
ਅਬਿ ਤੇ ਕਹਹੁ ਅਨੰਦ ਪੁਰ ਵਾਸੀ। ਪੰਚਹੁ ਨਾਮ ਧਰੇ ਗੁਨ ਰਾਸੀ।
ਸ੍ਰੀ ਗੁਰ ਪੁਨ ਸਭਿ ਰਹਿਤ ਬਤਾਈ। ਜਿਸ ਤੇ ਸਦਾ ਅਨੰਦ ਕੋ ਪਾਈ॥੩੪॥

(ਸ੍ਰੀ ਗੁਰ ਪ੍ਰਤਾਪ ਸੂਰਜ, ਰਿਤੁ ੩, ਅੰਸੂ ੧੯)

ਅਕਾਲ ਅਕਾਲ ਕਰ ਜਾਪ ਜਪਾਈ। ਸ੍ਰੀ ਵਾਹਿਗੁਰੂ ਗੁਰ ਫਤੇ ਬੁਲਾਈ।
ਪੁਨ ਪੰਚ ਪੰਚ ਸੀਸ ਅੰਚਰੀ ਪਾਇ। ਪੰਚ ਪੰਚ ਪੰਚਨ ਦਈ ਛਕਾਇ॥ ੧੧॥
ਇਕੈ ਸੁਨਹਿਰੈ ਸਭੀ ਰਲਾਏ। ਭਿੰਨ ਭੇਤ ਕਛੁ ਰਖਨ ਨ ਪਾਇ।
ਚਾਰ ਬਰਨ ਔ ਆਸ੍ਰਮ ਚਾਰ। ਜਨੇਊ ਟਿਕੋ ਦਯੋ ਉਤਾਰ॥੧੨॥
ਪੁਨ ਸਤਿਗੁਰ ਉਨ ਸਿਛਯਾ ਦਈ। ਮੀਣੇ ਮਸੰਦਨ ਬਰਤਯੋ ਨਹੀ।
ਕੁੜੀਮਾਰ ਰਾਮਰਈ ਨੜੀਮਾਰ। ਜੋ ਇਨ ਮਿਲੈ ਸੁ ਹੁਇ ਹੈ ਖ੍ਵਾਰ॥੧੩॥
ਜਥਾ ਸਕਤ ਗੁਰ ਗੋਲਕ ਪਾਯੋ। ਕੜਾਹ ਕਰਾਇ ਖਾਲਸੈ ਛਕਾਯੋ।
ਪਹਿਰ ਕਛਹਿਰੇ ਸਿਰ ਬੰਧਯੋ ਪਾਗ। ਗੁਰੂ ਰੂੰਬ ਬਦਨ ਪਰ ਰਹਯੋ ਲਾਗ॥ ੧੪॥

(ਪ੍ਰਾਚੀਨ ਪੰਥ ਪ੍ਰਕਾਸ਼, ਰਤਨ ਸਿੰਘ ਭੰਗੂ, ਅੰਗ ੪੪)

ਦੋਹਰਾ। ਅੰਮ੍ਰਿਤ ਗੁਰੂ ਤਿਆਰ ਕਰ ਕੈ ਅਰਦਾਸ ਕੀ ਰੀਤ।
ਨਾਢੇ ਕਰਮ ਛਕਾਏ ਕੈ ਸਨਮੁਖ ਪੰਚ ਸੁ ਨੀਤ॥ ੯॥ ੨੭॥
ਚੌਪਈ। ਪਾਨ ਜੋੜ ਤਿਨ ਅਮੀ ਪਿਆਵੈ। ਬੋਲ ਵਾਹਿਗੁਰੂ ਮੁਖੋ ਕਹਾਵੈ।
ਪੰਚਨ ਕੋ ਐਸੇ ਤਬ ਦਯੋ। ਨਾਮ ਨਗਰ ਤਿਨ ਪੂਛਨ ਕਯੋ॥ ੨੮॥

(ਗੁਰ ਬਿਲਾਸ ਪਾਤਸਾਹੀ ੧੦, ਨੌਵਾਂ ਅਧਿਆਇ) (ਕ੍ਰਿਤ ਕੁਇਰ ਸਿੰਘ)

ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਉਪਰੰਤ, ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਜਿਸ ਤਰ੍ਹਾਂ ਪੰਜ ਪਿਆਰਿਆਂ ਪਾਸੋਂ ਅੰਮ੍ਰਿਤ ਦੀ ਜਾਚਨਾ ਕੀਤੀ ਅਤੇ ਆਪ

ਪੰਜਾਂ ਪਾਸੋਂ ਅੰਮ੍ਰਿਤ ਛਕਿਆ, ਇਸ ਸੰਬੰਧ ਵਿਚ ਵੱਖ ਵੱਖ ਗ੍ਰੰਥਾਂ ਅੰਦਰ ਇਸ ਪ੍ਰਕਾਰ ਜ਼ਿਕਰ ਆਇਆ ਹੈ :-

M_S
8)

*ਪੂਰਨ ਪਰਮ ਜੋਤ, ਪੰਥ ਕੇ ਉਦੋਤ ਪ੍ਰਭੁ ਉਠ ਕੇ ਸਿੰਘਾਸਨ ਤੇ ਖਰੇ ਆਪ ਹੋਇ ਕਰ।*
*ਵਾਹਿਗੁਰੂ ਉਬਾਚਤਿ ਸੁ ਪਾਹੁਲ ਕੋ ਜਾਚਤ ਬਿਸਾਲ ਤੇਜ ਰਾਚਤਿ ਇਕੱਤ੍ਰ ਕਰ ਦੋਇ ਕਰ।*
*ਖੜਗ ਨਿਖੰਗ ਕਟ ਕੱਸ ਕੈ, ਕੁਦੰਡ ਕੰਧ, ਜਮਧਰਾ ਧਰਿ ਕੈ ਕਰਦ ਚੱਕਰ ਜੋਇ ਕਰ।*
*ਜੈਸੇ ਮਮ ਦੀਨ, ਬਿਧਿ ਸੰਗ ਤੁਮ ਲੀਨ ਪੰਜ, ਤੈਸੇ ਮੋਹਿ ਦੀਜੀਏ ਸੰਦੇਹ ਸਭ ਖੋਇ ਕਰ ॥੨ ॥*

(ਸ੍ਰੀ ਗੁਰ ਪ੍ਰਤਾਪ ਸੂਰਜ ਰਿਤੁ ੩, ਅੰਸੂ ੨੦)

*ਸੰਕ ਨ ਕਰੀਜੈ ਸਾਵਧਾਨ ਹੋਇ ਦੀਜੈ ਅਬਿ,*
*ਅੰਮ੍ਰਿਤ ਛਕਾਵੋ ਮੋਹਿ ਜੈਸੇ ਤੁਮ ਲੀਨਿਓ ॥*

(ਸ੍ਰੀ ਗੁਰ ਪ੍ਰਤਾਪ ਸੂਰਜ, ਰਿਤੁ ੩, ਅੰਸੂ ੨੦)

*ਸ੍ਵਾਮੀ ਕੋ ਹੁਕਮ ਨਹੀ ਮੇਟਬੋ ਪ੍ਰਤੱਗਯਾ ਜਾਨਿ,*
*ਮਾਨਿ ਗੁਰੂ ਬਾਕ ਹੂੰ ਕੋ ਅੰਮ੍ਰਿਤ ਸੁ ਲੀਨਿਓ।*
*ਉਠ ਪੰਚਹੁ ਸਿੰਘ ਵਾਹਿਗੁਰੂ ਜੀ ਕੀ ਫਤੇ ਬੋਲ,*
*ਆਗੇ ਖਰੇ ਗੁਰੂ ਤਬਿ ਪਾਹੁਲ ਕੋ ਦੀਨਿਓ।*
*ਨਾਮ ਸ੍ਰੀ ਗੋਬਿੰਦ ਸਿੰਘ ਬੂਝੇ ਤੇ ਬਖਾਨਯੋ ਪ੍ਰਭੂ ਸੀਖਯਾ ਮੈਂ ਪ੍ਰਬੀਨਿਉ।*
*ਰਹਿਤ ਬਤਾਈ ਜੈਸੇ ਆਪ ਪੁਰਾ ਗਾਈ ਗੁਰੂ,*
*ਰੀਤ ਯੋਂ ਚਲਾਈ ਬਿਦਤਾਈ ਸਭਿ ਚੀਨਿਓ ॥੭ ॥*

(ਸ੍ਰੀ ਗੁਰ ਪ੍ਰਤਾਪ ਸੂਰਜ, ਰਿਤੂ ੩, ਅੰਸੂ ੨੦)

*ਕੋਟਿ ਹੀ ਅੰਡ ਬ੍ਰਹਮੰਡ ਜਿਸੈ ਚਖ, ਹੋਵਤ ਨਾਸ ਸ੍ਰਿਜਾ ਪੁਨ ਧਾਰੀ।*
*ਸੋ ਗੁਰ ਪੂਰਨ ਅੰਮ੍ਰਿਤ ਮਾਂਗਤ, ਦੀਨ ਦਯਾਨਿਧ ਜੋ ਅਵਤਾਰੀ ॥ ੧੯ ॥ ੬੩ ॥*

(ਗੁਰ ਬਿਲਾਸ ਪਾਤਸ਼ਾਹੀ ੧੦)

*ਪਾਂਚ ਸਿੰਘ ਜਬਿ ਸਜੇ ਗੁਰੂ ਨੇ, ਤਬਿ ਯੋਂ ਬਚਨ ਉਚਾਰੇ।*
*ਅਜ ਸਿੰਘ ਜੋ ਸਜ ਹਮਰਾ, ਲਹੈ ਪਦਾਰਥ ਚਾਰੇ।*
*ਸਿੰਘ ਪਾਂਚ ਸੋ ਸਜੇ ਉਸੀ ਦਿਨ, ਅੰਮ੍ਰਿਤ ਛਕਿਯੋ ਨੀਕੈ।*
*ਕਰਯੋ ਚਹੈ ਸਮਰਥ ਪੁਰਸ ਜੋ, ਕਯੋ ਨ ਹੋਇ ਵਹਿ ਠੀਕੈ।*
*ਪਾਂਚ ਪਾਂਚ ਫਿਰ ਸਿੰਘ ਭੁਜੰਗੀ, ਪਠੇ ਗੁਰੂ ਦਿਸ ਚਾਰੀ।*
*ਦਏ ਹੁਕਮ ਨਾਮੇ ਲਿਖ ਐਸੇ, ਸਿੰਘ ਕਰੋ ਬ੍ਰਣ ਚਾਰੀ ॥੮੨ ॥*
*ਪੰਚ ਭੁਜੰਗੀ ਤੈ ਜੋ ਅੰਮ੍ਰਿਤ ਛਕੈ ਸਿਖ, ਸੁਖ ਲੈਸੇ।*

ਅੰਗ ਸੰਗ ਮੈ ਰਹੌ ਤਿਸੀ ਕੇ, ਕਰੌ ਨਿਹਾਲ ਮਹਾਨੇ।
ਚਾਰ ਪਦਾਰਥ ਦੇਹੋ ਤਿਸ ਕੋ ਬਚਨ ਜੋ ਹਮਰਾ ਮਾਨੇ॥੮੩॥

(ਸ੍ਰੀ ਗੁਰੂ ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ)

ਅਪਰ ਅਨੇਕ ਖਰੇ ਪੁਨ ਹੋਇ। ਅੰਮ੍ਰਿਤ ਖੰਡੇ ਕਾ ਲੇ ਸੋਇ।
ਆਪੁਨੀ ਵਾਸੀ ਨਾਮ ਬਤਾਵੈ। ਗੁਰ ਤੇ ਸੀਖਹਿ ਰਹਿਤ ਦ੍ਰਿੜਾਵੈ॥ ੧੯॥

(ਸ੍ਰੀ ਗੁਰੂ ਪ੍ਰਤਾਪ ਸੂਰਜ, ਰਿਤੂ ੩, ਅੰਸੂ ੨੦)

ਸਭ ਦੇਸਨ ਮੋ ਹੁਕਮ ਪਠਾਇਆ। ਖੰਡੇ ਕੀ ਪਾਹੁਲ ਫੁਰਮਾਇਆ।
ਸਿੰਘ ਸੰਗਿਆ ਕਰ ਨਾਮ ਬੁਲਾਵੈਂ। ਜਪੋ ਅਕਾਲ ਸਦਾ ਸੁਖ ਪਾਵੈਂ॥ ੧੨॥

(ਮਹਿਮਾ ਪ੍ਰਕਾਸ ਭਾਗ ਦੂਜਾ, ਸਾਖੀ ੧੮)

ਦਈ ਪ੍ਰਵਾਨਗੀ ਸਭ ਗੁਰ ਠੌਰ। ਖੰਡੈ ਪਾਹੁਲ ਮਿਲੈ ਖੁਦ ਤੌਰ।
ਜਹਿ ਜਹਿ ਪੰਜ ਭੁਜੰਗੀ ਹੋਇ। ਗੁਰਦ੍ਵਾਰੈ ਤੁਲ ਮੰਨ ਲਯ ਸੋਇ॥ ੪॥
ਪੰਜ ਭੁਜੰਗੀਅਨ ਜਹਿ ਇਕੱਤ੍ਰ ਹੋਇ। ਬਸਕ ਪਾਹੁਲ ਕਰ ਪਯਾਵੈ ਸੋਇ।
ਪੰਜ ਭੁਜੰਗੀਅਨ ਤੇ ਅਰਦਾਸ ਕਰਾਓ। ਜੋ ਮਾਂਗੋ ਸੋਈ ਫਲ ਪਾਓ॥ ੫॥

(ਪ੍ਰਾਚੀਨ ਪੰਥ ਪ੍ਰਕਾਸ਼, ਰਤਨ ਸਿੰਘ ਭੰਗੂ)

ਮੁਕਤਸਰ ਸਾਹਿਬ ਦਾ ਜੰਗ ਜਿੱਤ ਕੇ ਜਗਤ ਗੁਰੂ ਚੋਜੀ ਪ੍ਰੀਤਮ ਜਗਤ ਜੀਆਂ ਨੂੰ ਤਾਰਦੇ ਹੋਇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚਲੇ ਜਾ ਰਹੇ ਹਨ। ਰਸਤੇ ਵਿਚ ਇਕ ਵਹਿਮੀ ਸ਼ਾਹ ਮੁਸਲਮਾਨ ਫ਼ਕੀਰ ਮਿਲਿਆ, ਜਿਸ ਨੇ ਜਿਊਂਦਿਆਂ ਹੀ ਮਰਨ ਤੋਂ ਡਰਦਿਆਂ ਕਬਰ ਬਣਾ ਰੱਖੀ ਸੀ। ਇਸ ਨੂੰ ਅੰਮ੍ਰਿਤ ਛਕਾਉਣ ਦਾ ਪ੍ਰਸੰਗ ਇਸ ਪ੍ਰਕਾਰ ਇਤਿਹਾਸ ਅੰਦਰ ਆਇਆ ਹੈ :-

ਬਹਿਮੀ ਹੁਤੌ ਫਕੀਰ ਤਹਿ ਮੁਸਲਮਾਨ ਕਾ ਬਾਨ।
ਗੋਰ ਬਣਾਈ ਦੀਰਘਾ ਮਿਣ ਨੌ ਹਾਥ ਪ੍ਰਮਾਣ॥੧॥
ਦਾਸ ਆਪਨੋ ਮੋਹਿ ਬਨਾਵਹੁ। ਕਰਹੁ ਸਿੰਘ ਪਾਹੁਲ ਛਕਵਾਵਹੁ।
ਜਗਤ ਬਿਖੈ ਹੈ ਪੰਥ ਘਨੇਰੇ। ਭਲੀ ਪ੍ਰਕਾਰ ਸਰਬ ਮੈਂ ਹੇਰੇ॥ ੫॥
ਪ੍ਰਥਮ ਮੂੰਡਿ ਸਿਰ, ਭੀਖ ਮੰਗਾਵੈ। ਭਲੋ ਭੇਸ ਤੇ ਬੁਰੋ ਬਨਾਵੈ।
ਰਾਵਰਿ ਪੰਥ ਸਮਾਨ ਨ ਆਨ। ਮੈਂ ਪਰਖੀ ਸਭ ਰੀਤ ਪਛਾਨ॥ ੬॥
ਉਜਲ ਬੇਸ ਸੁ ਉਜਲ ਮਤਾ। ਸਿਮਰਨ ਸਤਿਨਾਮੁ ਚਿਤ ਰਤਾ।
ਯਾਂਤੇ ਹੈ ਮੇਰੀ ਅਭਿਲਾਖਾ। ਬਨੌਂ ਸਿੰਘ ਮੈਂ ਯਾਂਤੇ ਭਾਖਾ॥੭॥

*ਲੇ ਆਗਯਾ ਅੰਮ੍ਰਿਤ ਬਨਵਾਯੋ। ਖਰੇ ਹੋਇ ਤਤਕਾਲ ਛਕਾਯੋ।*
*ਸ੍ਰੀ ਮੁਖ ਤੇ ਤਬਿ ਨਾਮ ਉਚਰਯੋ। ਸੁਭ ਅਜਮੇਰ ਸਿੰਘ ਤਿਹ ਧਰਯੋ॥ ੧੦॥*

(ਗੁਰ ਪ੍ਰਤਾਪ ਸੂਰਜ, ਐਨ ੧, ਅੰਸੂ ੧੮)

M_S

9)

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਜਿਸ ਵੇਲੇ ਪਿੰਡ ਕੋਟ ਭਾਈ ਕੇ ਗਏ ਹਨ ਤਾਂ ਇਥੇ ਦੋ ਬਾਣੀਏ ਸਿੱਖ ਰਹਿੰਦੇ ਸਨ, ਇਕ ਦਾ ਨਾਮ ਰੰਗੀ ਰਾਮ ਤੇ ਦੂਸਰੇ ਦਾ ਨਾਮ ਸੀ ਘੁੰਮੀ ਰਾਮ। ਇਨ੍ਹਾਂ ਨੇ ਗੁਰੂ ਜੀ ਲਈ ਲੰਗਰ ਤਿਆਰ ਕਰਕੇ, ਸਮੇਤ ਸਾਰੇ ਸਿੰਘਾਂ ਨੂੰ ਛਕਾਉਣਾ ਚਾਹਿਆ। ਤਾਂ ਹਜ਼ੂਰ ਨੇ ਹੁਕਮ ਕੀਤਾ ਕਿ ਭਾਈ ਪਹਿਲਾਂ ਅੰਮ੍ਰਿਤ ਛੱਕ ਕੇ ਸਿੰਘ ਸਜੋ ਤਾਂ ਅਸੀਂ ਲੰਗਰ ਪ੍ਰਵਾਨ ਕਰਾਂਗੇ :

*ਬਸੈ ਬਾਣੀਏ ਗੁਰਸਿਖ ਦੋਇ। ਗੁਰ ਆਗਵਨ ਸੁਨਤਿ ਭੇ ਸੋਇ।*
*ਪ੍ਰਥਮ ਜਾਇ ਪਗ ਬੰਦਨ ਠਾਨੀ। ਕੁਸਲ ਪ੍ਰਸ਼ਨ ਸਤਿਗੁਰੂ ਬਖਾਨੀ॥ ੧੫॥*
*ਹਾਥ ਜੋਰਿ ਜੁਗ ਅਰਜ ਗੁਜਾਰੀ। ਸੇਵਾ ਕਰਯੋ ਚਹੈ ਹਮ ਬਾਰੀ।*
*ਕ੍ਰਿਪਾ ਕਰਹੁ ਅਬਿ ਆਗਯਾ ਦੀਜੈ। ਸੰਗ ਲਾਂਗਰੀ ਮਮ ਕਰ ਦੀਜੈ॥ ੧੬॥*
*ਸਕਲ ਦੇਗ ਹਿਤ ਚਹੈ ਸੁ ਲਯਾਵੈ। ਕਰਿ ਅਹਾਰ ਪ੍ਰਭੁ ਕੋ ਤ੍ਰਿਪਤਾਵੈ।*
*ਖੁਸੀ ਕਰੀ ਅਸ ਹੁਕਮ ਬਖਾਨਾ। ਅੰਮ੍ਰਿਤ ਛਕਹੁ ਹੋਹਿ ਕਲਿਯਾਨਾ॥ ੧੭॥*
*ਮਿਲਹੁ ਖਾਲਸੇ ਸੋ ਬਨਿ ਰੂਪ। ਅੰਤ ਸਮੈ ਪਦ ਲੇਹੁ ਅਨੂਪ।*
*ਸ੍ਰੀ ਗੁਰ ਤੇ ਸੁਨਿ ਕਰਿ ਤਿਨ ਮਾਨਾ। ਕਰਿ ਕੜਾਹ ਤੂਰਨ ਤਬਿ ਆਨਾ॥ ੧੮॥*
*ਕਰਿ ਅਰਦਾਸ ਹੁਕਮ ਲੈਕੈ। ਦੈ ਕੋ ਅੰਮ੍ਰਿਤ ਦਿਯੋ ਛਕੈ ਕੈ॥ ੨੧॥*
*ਪ੍ਰਥਮ ਨਾਮ ਰੰਗੀ ਤਿਸ ਕੇਰਾ। ਰੰਗੀ ਸਿੰਘ ਧਰਯੋ ਤਿਸ ਬੇਰਾ।*
*ਘੁੰਮੀ ਸਿੰਘ ਦੂਸਰੇ ਨਾਮੂ। ਧਰਤਿ ਭਏ ਸ੍ਰੀ ਮੁਖ ਸੁਖ ਧਾਮੂ॥ ੨੨॥*
*ਇਸ ਨਿਹਾਲ ਹੋਇ ਮਸਤਕ ਟੇਕਾ। ਖੁਸੀ ਕਰੀ ਤਬਿ ਜਲਧਿ ਬਿਬੇਕਾ।*
*ਸਭਿ ਡੇਰੇ ਕੀ ਸੇਵਾ ਕੀਨ। ਹਯਨ ਚਰਨ ਹਿਤ ਤ੍ਰਿਣ ਗਨ ਦੀਨ॥ ੨੩॥*

(ਗੁਰ ਪ੍ਰਤਾਪ ਸੂਰਜ, ਐਨ ੧, ਅੰਸੂ ੧੮)

*ਤਬਿ ਗੁਰ ਢਿਗ ਬਹੁ ਸੰਗਤਿ ਆਈ, ਦੇਸ ਮਾਲਵੇ ਕੇਰੀ।*
*ਦੇਵਨ ਲਗੇ ਗੁਰੂ ਫਿਰ ਸਭਿ ਕੋ ਪਾਹੁਲ ਖੰਡੇ ਕੇਰੀ॥ ੪੨॥*
*ਭਾਈ ਭਗਤੂ ਕੇ ਤਬ ਨਾਤੀ, ਪ੍ਰਿਥਮੈ ਸਿੰਘ ਸਜਾਏ।*
*ਤਖਤੂ, ਬਖਤੂ ਸਿੰਘ ਰਾਮ ਸਿੰਘ, ਛਤੇ ਸਿੰਘ ਬਿਦਤਾਏ।*
*ਭਾਈ ਰੂਪੇ ਕੇ ਜੁਗ ਨਾਤੀ ਧਰਮ ਪਰਮ ਸਿੰਘ ਜਾਨੋ।*
*ਰਾਮਾ ਔਰ ਤਿਲੋਕਾ ਆਦਿਕ, ਇਹ ਫੂਲ ਕੇ ਮਾਨੋ॥ ੪੩॥*

***ਪੁਨ ਭਲੇ ਕੌ ਸੁਧਾ ਛਕਾਯੌ, ਸੰਗ ਤਾਹਿ ਪਰਵਾਰੁ।***
***ਸੋਢੀ ਕੋਠੇ ਵਾਰਨ ਕੌ ਫਿਰ ਸਿੰਘ ਸਜਾਯੌ ਚਾਰੁ।***
***ਔਰ ਹਜਾਰਹੁ ਸਿੱਖਨ ਕੌ ਗੁਰ, ਖੰਡੇ ਪਾਹੁਲ ਦੀਨੀ।***
***ਤਿਸੀ ਠੌਰ ਕੀ ਔਰ ਤੌਰ ਇਕ, ਕਥਾ ਸੁਨੌ ਅਬਿ ਝੀਨੀ॥ ੪੪॥***

(ਸ੍ਰੀ ਗੁਰੂ ਪੰਥ ਪ੍ਰਕਾਸ਼, ਪੁਰਬਾਰਧ ਬਿਸ੍ਰਾਮ ੬੮) (ਕ੍ਰਿਤ ਗਿਆਨੀ ਗਿਆਨ ਸਿੰਘ ਜੀ)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ (ਤਖ਼ਤ ਸ੍ਰੀ ਦਮਦਮਾ ਸਾਹਿਬ) ਜੀ ਵਿਖੇ ਡਾ. ਟਰੰਪ ਨੇ ਲਿਖਿਆ ਹੈ ਕਿ ਗੁਰੂ ਜੀ ਨੇ ਇਥੇ ਇਕ ਲੱਖ ਵੀਹ ਹਜ਼ਾਰ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ ਸੀ (ਪੰਨਾ ਪੁਸਤਕ ਸ੍ਰੀ ਦਮਦਮਾ ਸਾਹਿਬ ਗੁਰੂ ਕੀ ਕਾਂਸ਼ੀ 40) ਅਤੇ ਹੋਰ ਨੇੜ੍ਹੇ ਦੇ ਇਲਾਕੇ ਵਿਚ ਅੰਮ੍ਰਿਤ ਛਕਾਇਆ।

***ਸੰਗਤ ਲਗੀ ਗੁਰੂ ਢਿਗ ਆਵਨ। ਸਤਿਗੁਰੁ ਅੰਮ੍ਰਿਤ ਲਗੇ ਛਕਾਵਨ।***
***ਭਾਈ ਭਗਤੂ ਕੇ ਸਭ ਨਾਤੀ। ਸਜੇ ਸਿੰਘ ਆ ਕਰ ਬਿਖਿਆਤੀ।***
***ਤਖਤੂ ਬਖਤੂ ਰਾਮ ਮਿਗ੍ਰੇਸ। ਛਤੇ ਸਿੰਘ ਬੁਢਾ ਸਿੰਘ ਵੇਸ।***
***ਪੁਨ ਭਾਈ ਰੂਪੇ ਕੇ ਪੋਤੇ। ਧਰਮ ਸਿੰਘ ਪਰਮ ਸਿੰਘ ਆਏ ਓਤੇ।***
***ਰਾਮ ਸਿੰਘ ਪੁਨ ਸਿੰਘ ਤ੍ਰਿਲੋਕਾ। ਸਜੇ ਭੂਲ ਕੇ ਸਿੰਘ ਬਿਸੋਕਾ।***
***ਭੱਲੇ ਆਦਿਕ ਸਾਬੋ ਕੇ ਹੈਂ। ਸਿੰਘ ਸਜੇ ਛਕ ਸੁਧਾ ਤਬੇ ਹੈਂ।***

(ਪੰਥ ਪ੍ਰਕਾਸ਼, ਪੰਨਾ ੩੧੬)

☆☆☆

1_S

)

# ਕਿਰਪਾ

"ਕਿਰਪਾ" ਤੋਂ ਭਾਵ ਹੈ ਮੇਹਰ, ਦਇਆ, ਤਰਸ, ਤ੍ਰੁੱਠਣਾ, ਅਨੁਗ੍ਰਹ। ਕਿਰਪਾ ਕਿੰਨੇ ਤਰ੍ਹਾਂ ਦੀ ਹੈ? ਇਸ ਦੀ ਸਮੱਗਰ ਗਿਣਤੀ ਨਹੀਂ ਕੀਤੀ ਜਾ ਸਕਦੀ। ਹਾਂ, ਗੁਰਬਾਣੀ ਅਨੁਸਾਰ ਅਸੀਂ ਇਹ ਕਹਿ ਸਕਦੇ ਹਾਂ, ਯਥਾ :-

***੧. ਪ੍ਰਭ ਕਿਰਪਾ ਤੇ ਨਾਮੁ ਧਿਆਈਐ॥*** (ਅੰਗ੧੮੦)

***੨. ਗੁਰ ਕਿਰਪਾ ਤੇ ਨਾਮੁ ਵਖਾਣੁ॥*** (ਅੰਗ੧੮੯)

***੩. ਸੰਤ ਕ੍ਰਿਪਾ ਤੇ ਜਪੀਐ ਨਾਮੁ॥*** (ਅੰਗ੧੮੯)

***੪. ਸਾਧ ਕ੍ਰਿਪਾ ਤੇ ਸੂਕਾ ਹਰਿਆ॥*** (ਅੰਗ੧੦੨)

ਇਸ ਤਰ੍ਹਾਂ ਪ੍ਰਭ ਕ੍ਰਿਪਾ, ਗੁਰ ਕਿਰਪਾ, ਸੰਤ ਕਿਰਪਾ, ਸਾਧ ਕਿਰਪਾ ਇਹ ਚਾਰ ਤਰ੍ਹਾਂ ਦੀ ਕਿਰਪਾ ਦੇ ਸਬੰਧ ਵਿਚ ਗੁਰਬਾਣੀ ਦੇ ਬੇਅੰਤ ਪ੍ਰਮਾਣ ਹਨ। ਵਿਸਥਾਰ ਦੇ ਕਾਰਣ ਇਥੇ ਸਾਰੇ ਨਹੀਂ ਦਿੱਤੇ, ਪਰ ਕਿਰਪਾ ਹੋਰ ਵੀ ਬੇਅੰਤ ਤਰ੍ਹਾਂ ਦੀ ਹੈ। ਪੰਚਮ ਗੁਰਦੇਵ ਦਾ ਫੁਰਮਾਣ ਹੈ ਕਿ ਹੇ ਪ੍ਰਭੂ ਜੀ! ਤੇਰੀ ਕਿਰਪਾ ਨਾਲ ਹੀ ਚੰਗੇ ਰਸਤੇ ਨੂੰ ਪਾਈਦਾ ਹੈ। ਤੇਰੀ ਕਿਰਪਾ ਨਾਲ ਨਾਮ ਧਿਆਈਦਾ ਹੈ, ਤੇਰੀ ਕਿਰਪਾ ਨਾਲ ਬੰਧਨ ਕੱਟੇ ਜਾਂਦੇ ਹਨ। ਤੇਰੀ ਕਿਰਪਾ ਨਾਲ ਹਉਮੈ ਤੋਂ ਛੁਟਕਾਰਾ ਹੋ ਜਾਂਦਾ ਹੈ।

***ਤਉ ਕਿਰਪਾ ਤੇ ਮਾਰਗੁ ਪਾਈਐ॥ ਪ੍ਰਭ ਕਿਰਪਾ ਤੇ ਨਾਮੁ ਧਿਆਈਐ॥***
***ਪ੍ਰਭ ਕਿਰਪਾ ਤੇ ਬੰਧਨ ਛੁਟੈ॥ ਤਉ ਕਿਰਪਾ ਤੇ ਹਉਮੈ ਤੁਟੈ॥ ੧॥***

(ਅੰਗ ੧੮੦)

***ਯਥਾ : ਕਰਿ ਕਿਰਪਾ ਗੁਰ ਪਾਰਬ੍ਰਹਮ ਪੂਰੇ ਅਨਦਿਨੁ ਨਾਮੁ ਵਖਾਣਾ ਰਾਮ॥***

(ਅੰਗ ੫੪੩)

***ਯਥਾ : ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ, ਦੇਹੁ ਦਰਸੁ ਹਰਿ ਰਾਇਆ॥***

(ਅੰਗ ੨੦੭)

ਇਕ ਕਿਰਪਾ ਇਹ ਵੀ ਹੋ ਜੋ ਪੂਰਨ ਸਤਿਗੁਰੂ ਦਾ ਮਿਲਾਪ ਬਖ਼ਸ਼ਿਆ ਹੈ ਨਹੀਂ ਤਾਂ ਨਿਗੁਰੇ ਕੱਚੇ ਗੁਰੂਆਂ ਮਗਰ ਲੱਗ ਕੇ ਇਹ ਉੱਤਮ ਜਨਮ ਵਿਅਰਥ ਚਲਿਆ ਜਾਣਾ ਸੀ।

*ਸਿਰੀ ਗੁਰੂ ਸਾਹਿਬੁ ਸਭ ਊਪਰਿ॥ ਕਰੀ ਕ੍ਰਿਪਾ ਸਤਜੁਗਿ ਜਿਨਿ ਧ੍ਰੂ ਪਰਿ॥*
*ਸ੍ਰੀ ਪ੍ਰਹਲਾਦ ਭਗਤ ਉਧਰੀਅੰ॥ ਹਸ੍ਤ ਕਮਲ ਮਾਥੇ ਪਰ ਧਰੀਅੰ॥*
*ਅਲਖ ਰੂਪ ਜੀਅ ਲਖ੍ਯ੍ਯਾ ਨ ਜਾਈ॥ ਸਾਧਿਕ ਸਿਧ ਸਗਲ ਸਰਣਾਈ॥*
*ਗੁਰ ਕੇ ਬਚਨ ਸਤਿ ਜੀਅ ਧਾਰਹੁ॥ ਮਾਣਸ ਜਨਮੁ ਦੇਹ ਨਿਸ੍ਤਾਰਹੁ॥*
*ਗੁਰੁ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ॥*
*ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ॥*
*ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ॥ ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ॥*
*ਲਹਣੈ ਪੰਥੁ ਧਰਮ ਕਾ ਕੀਆ॥ ਅਮਰਦਾਸ ਭਲੇ ਕਉ ਦੀਆ॥*
*ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪ੍ਯ੍ਯਉ॥ ਹਰਿ ਕਾ ਨਾਮੁ ਅਖੈ ਨਿਧਿ ਅਪ੍ਯ੍ਯਉ॥*
*ਅਪ੍ਯ੍ਯਉ ਹਰਿ ਨਾਮੁ ਅਖੈ ਨਿਧਿ ਚਹੁ ਜੁਗਿ ਗੁਰ ਸੇਵਾ ਕਰਿ ਫਲੁ ਲਹੀਅੰ॥*
*ਬੰਦਹਿ ਜੋ ਚਰਣ ਸਰਣਿ ਸੁਖੁ ਪਾਵਹਿ ਪਰਮਾਨੰਦ ਗੁਰਮੁਖਿ ਕਹੀਅੰ॥*
*ਪਰਤਖਿ ਦੇਹ ਪਾਰਬ੍ਰਹਮੁ ਸੁਆਮੀ ਆਦਿ ਰੂਪਿ ਪੋਖਣ ਭਰਣੰ॥*
*ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ॥ ੧॥*

(ਅੰਗ ੧੪੦੧)

*ਕ੍ਰਿਪਾ ਕਰਹੁ ਗੁਰੁ ਮੇਲਹੁ ਹਰਿ ਜੀਉ ਪਾਵਉ ਮੋਖ ਦੁਆਰੁ॥*

(ਅੰਗ ੧੨੭੬)

*ਕਰਿ ਕਿਰਪਾ ਗੁਰ ਪਾਰਬ੍ਰਹਮ ਪੂਰੇ ਅਨਦਿਨੁ ਨਾਮੁ ਵਖਾਣਾ ਰਾਮ॥*

(ਅੰਗ ੫੪੩)

ਇਹ ਗੱਲ ਸਪੱਸ਼ਟ ਹੈ ਕਿ ਪ੍ਰਭੂ ਦੀ ਕ੍ਰਿਪਾ ਬਿਨਾਂ ਅਧਿਆਤਮਿਕਤਾ ਵਿਚ ਸਫਲਤਾ ਪ੍ਰਾਪਤ ਨਹੀਂ ਹੁੰਦੀ। ਸਿਆਣੇ ਵਿਦਵਾਨਾਂ ਨੇ ਪ੍ਰਭੂ ਦੀ ਕ੍ਰਿਪਾ ਦੋ ਤਰ੍ਹਾਂ ਦੀ ਦਰਸਾਈ ਹੈ :-

੧. ਇਕ ਸਾਧਾਰਣ ਕਿਰਪਾ, ਜੋ ਸਰਬ ਵਿਆਪੀ ਮੰਨੀ ਹੈ। ਹਰ ਇਕ ਥਾਂ ਸਭ ਨੂੰ ਹਮੇਸ਼ਾ ਪ੍ਰਾਪਤ ਹੁੰਦੀ ਹੈ।

੨. ਦੂਜੀ ਵਿਸ਼ਿਸ਼ਟ ਕਿਰਪਾ ਜੋ ਕਰਮ-ਖੰਡ ਦੁਆਰਾ ਅਭਿਵਿਅਕਤ ਹੋਈ ਹੈ। ਇਹ ਵਸ਼ਿਸ਼ਟ ਕਿਰਪਾ ਅਧਿਆਤਮਿਕ ਯਾਤਰਾ ਦੀ ਕਾਮਯਾਬੀ ਦਾ ਪ੍ਰਮਾਣ ਪੱਤਰ ਹੈ। ਇਥੇ ਪ੍ਰਕਰਣ ਅਨੁਸਾਰ ਨਾਮ ਉਸ ਦੀ ਕਿਰਪਾ ਦੁਆਰਾ ਜਪਣਾ ਦਰਸਾਇਆ ਹੈ, ਇਹ 'ਵਿਸ਼ਿਸ਼ਟ ਕਿਰਪਾ' ਤੋਂ ਹੀ ਭਾਵ ਹੈ। ਇਸ ਸਬੰਧ ਵਿਚ ਹਜ਼ੂਰ ਦੇ ਬਚਨ ਹਨ—

*ਕ੍ਰਿਪਾ ਕਰੇ ਜਿਸੁ ਪ੍ਰਾਨਪਤਿ ਦਾਤਾ, ਸੋਈ ਸੰਤੁ ਗੁਣ ਗਾਵੈ॥*

(ਅੰਗ ੬੨੮)

*ਨਦਰਿ ਕਰੇ ਤਾ ਸਿਮਰਿਆ ਜਾਇ॥ ਆਤਮਾ ਦ੍ਰਵੈ ਰਹੈ ਲਿਵ ਲਾਇ॥*

(ਅੰਗ ੬੬੧)

M_S

-1)

ਨਾਮ ਜੋ ਉਸ ਦੀ ਕ੍ਰਿਪਾ ਦੁਆਰਾ ਜਪਿਆ ਜਾਂਦਾ ਹੈ,

*ਕਰਿ ਕਿਰਪਾ ਦੀਓ ਮੋਹਿ ਨਾਮਾ ਬੰਧਨ ਤੇ ਛੁਟਕਾਏ॥*
*ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ॥੧॥*
*ਸਾਧਸੰਗਿ ਚਿੰਤ ਬਿਰਾਨੀ ਛਾਡੀ॥*
*ਅਹੰਬੁਧਿ ਮੋਹ ਮਨ ਬਾਸਨ ਦੇ ਕਰਿ ਗਡਹਾ ਗਾਡੀ॥੧॥ ਰਹਾਉ॥*

(ਅੰਗ ੬੭੧)

☆☆☆

# ਦਰਸ਼ਨ

ਉਸ ਅਕਾਲ ਪੁਰਖ ਪੂਰਨ ਪ੍ਰਮਾਤਮਾ ਦੇ ਨਿਰਗੁਣ ਅਤੇ ਸਰਗੁਣ ਦੋ ਸਰੂਪ ਮੰਨੇ ਹਨ:-

*ਨਿਰਗੁਨੁ ਆਪਿ ਸਰਗੁਨੁ ਭੀ ਓਹੀ॥*
*ਕਲਾ ਧਾਰਿ ਜਿਨਿ ਸਗਲੀ ਮੋਹੀ॥*

(ਸੁਖਮਨੀ ਸਾਹਿਬ)

ਨਿਰਗੁਣ ਸਰੂਪ ਦਾ ਕੋਈ ਰੂਪ, ਰੰਗ ਰੇਖ ਨਹੀਂ ਹੈ :-

*ਰੂਪੁ ਨ ਰੇਖ ਨ ਰੰਗੁ ਕਿਛੁ, ਤ੍ਰਿਹੁ ਗੁਣ ਤੇ ਪ੍ਰਭ ਭਿੰਨ॥*

(ਸੁਖਮਨੀ ਸਾਹਿਬ)

ਨਿਰਗੁਣ ਸਰੂਪ ਦੇ ਦਰਸ਼ਨ ਤਾਂ

*ਨਾਨਕ ਸੇ ਅਖੜੀਆਂ ਬਿਅੰਨਿ ਜਿਨਿ ਡਿਸੰਦੋ ਮਾ ਪਿਰੀ॥*

(ਅੰਗ ੫੭੭)

ਉਸ ਨਿਰਗਣ ਸਰੂਪ ਪ੍ਰਮੇਸ਼ਰ ਨੇ ਹੀ ਜਗਤ ਜੀਆਂ ਨੂੰ ਤਾਰਨ ਲਈ ਸਰਗੁਣ ਗੁਰੂ ਨਾਨਕ ਸਰੂਪ ਹੋ ਕੇ ਸੰਸਾਰ ਅੰਦਰ ਪ੍ਰਗਟ ਹੋਣਾ ਕੀਤਾ ਹੈ।

*ਆਪਿ ਨਰਾਇਣ ਕਲਾ ਧਾਰਿ ਜਗਿ ਮਹਿ ਪਰਵਰਿਯਉ॥*
*ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥*

(ਅੰਗ ੧੩੯੫)

## ਚਾਰ ਪ੍ਰਕਾਰ ਦੇ ਦਰਸ਼ਨ

ਵਿਦਵਾਨਾਂ ਨੇ ਗ੍ਰੰਥਾਂ ਵਿਚ ਦਰਸ਼ਨ ਚਾਰ ਪ੍ਰਕਾਰ ਦਾ ਲਿਖਿਆ ਹੈ, ਜਿਸ ਦਾ ਨਿਰਣਾ ਇਸ ਪ੍ਰਕਾਰ ਹੈ—

੧. ਸ੍ਰਵਣ ਦਰਸ਼ਨ—ਪ੍ਰੀਤਮ ਦਾ ਗੁਣ ਤੇ ਰੂਪ ਸੁਣ ਕੇ ਉਸ ਦੇ ਮਿਲਾਪ ਦੀ ਮਨ ਵਿਚ ਤਾਂਘ ਪੈਦਾ ਹੋਣੀ।

***ਸੁਣਿ ਸੁਣਿ ਜੀਵਾ ਸੋਇ ਤੁਮਾਰੀ॥ ਤੂੰ ਪ੍ਰੀਤਮੁ ਠਾਕੁਰੁ ਅਤਿ ਭਾਰੀ॥***

(ਅੰਗ ੧੦੪)

M_S

2)

ਗੁਰੂ ਜੀ ਦੀ ਸਿਫਤ ਸੁਣ ਕੇ ਗੁਰੂ ਸਾਹਿਬ ਦੇ ਦਰਸ਼ਨਾਂ ਦਾ ਮਨ ਅੰਦਰ ਚਾਅ ਪੈਦਾ ਹੋਣਾ। ਜਿਸ ਤਰ੍ਹਾਂ ਮਨਸੁਖ ਸ਼ਾਹੂਕਾਰ ਪਾਸੋਂ ਸੁਣ ਕੇ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਦਾ ਚਾਅ ਸ਼ਿਵ ਨਾਭ ਰਾਜੇ ਦੇ ਮਨ ਅੰਦਰ ਹੋਇਆ ਸੀ।

੨. ਚਿਤ੍ਰ ਦਰਸ਼ਨ— ਪਿਆਰੇ ਦੀ ਮੂਰਤਿ ਦਾ ਦਰਸ਼ਨ ਭਾਵ ਪ੍ਰੀਤਮ ਦੀ ਤਸਵੀਰ ਦਾ ਜਾਂ ਕਹੋ ਫ਼ੋਟੋ ਦੇ ਦਰਸ਼ਨ। ਗੁਰਮਤਿ ਵਿਚ ਚਿੱਤਰ ਦਰਸ਼ਨ ਨੂੰ ਕੋਈ ਮਹਾਨਤਾ ਨਹੀਂ ਹੈ, ਇਹ ਸਿਰਫ਼ ਦਰਸ਼ਨ ਮਾਤਰ ਹੀ ਹੈ।

***ਮੋਹਣ ਮੀਤ ਕੌ ਚਿਤ੍ਰ ਲਖੇ ਭਈ ਚਿਤ੍ਰ ਹੀ ਸੀ ਤੌਂ ਵਿਚਿਤ੍ਰ ਕਹਾਂ ਹੈ?***

(ਪਦਮਾਕਰ)

੩. ਸੁਪਨ ਦਰਸ਼ਨ— ਪਿਆਰੇ ਪ੍ਰੀਤਮ ਦੇ ਸੁਪਨੇ ਵਿਚ ਦਰਸ਼ਨ ਹੋਣੇ।

***ਸੁਣਿ ਸਖੀਏ ਮੇਰੀ ਨੀਦ ਭਲੀ ਮੈ ਆਪਨੜਾ ਪਿਰੁ ਮਿਲਿਆ॥***

(ਅੰਗ ੨੪੯)

***ਸੁਪਨ ਚਰਿਤ੍ਰ ਚਿਤ੍ਰ, ਬਾਨਕ ਬਨੇ ਬਚਿਤ੍ਰ, ਪਾਵਨ ਪਵਿਤ੍ਰ ਮਿਤ੍ਰ ਆਜ ਮੋਰੇ ਆਏ ਹੈ॥***
***ਪਰਮ ਦਇਆਲ ਲਾਲ, ਲੋਚਨ ਬਿਸਾਲ, ਮੁਖ ਬਚਨ ਰਸਾਲ, ਮਧੁ ਮਧੁਰ ਪੀਆਏ ਹੈ॥***
***ਸੋਭਿਤ ਸਿਹਜਾਸਨ ਬਿਲਾਸਨ ਦੈ ਅੰਕਮਾਲ, ਪ੍ਰੇਮ ਰਸ ਬਿਸਮ ਹੁਇ ਸਹਜ ਸਮਾਏ ਹੈ॥***
***ਚਾਤ੍ਰਿਕ ਸਬਦ ਸੁਨਿ ਅਖੀਆਂ ਉਘਰ ਗਈ, ਭਈ ਜਲ-ਮੀਨ ਗਤਿ, ਬਿਰਹ ਜਗਾਏ ਹੈ॥੨੦੫॥***

(ਭਾਈ ਗੁਰਦਾਸ ਜੀ ਕਬਿੱਤ ਸਵੱਯੇ)

੪. ਪ੍ਰਤੱਖ ਦਰਸ਼ਨ— ਪਿਆਰੇ ਪ੍ਰੀਤਮ ਜੀ ਦਾ ਸਾਖਯਾਤ ਦੀਦਾਰ ਕਰਨਾ।

***ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ॥*** (ਅੰਗ ੯੭)

ਮਾਤਾ ਭਾਗ ਭਰੀ ਨੇ ਪ੍ਰਤੱਖ ਦਰਸ਼ਨ ਕੀਤੇ ਸਨ।

***ਚਿਰੰਕਾਲ ਕੀ ਲਗੀ ਉਡੀਕਾ॥ ਦਰਸਯੋ ਆਜ ਭਾਵਤੋ ਜੀ ਕਾ॥***
***ਗਹਿ ਰਕਾਬ ਕਰਿ ਬਿਨੈ ਉਚਾਰੇ। ਲੇ ਗਮਨਯੋ ਨਿਜ ਗ੍ਰਿਹ ਮਝਾਰੇ॥ ੪॥***

ਵਾਹਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਭਗਤ ਰਵਿਦਾਸ ਜੀ ਨੇ ਵੀ ਵਾਹਿਗੁਰੂ ਅੱਗੇ ਬੇਨਤੀਆਂ ਕੀਤੀਆਂ ਹਨ :-

***ਸਦਾ ਸੁਖੁ ਮਨਿ ਵਸੀ ਦੁਖੁ ਸੰਸਾਰਹ ਖੋਵੈ॥***
***ਗੁਰੁ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ॥***

***ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ॥***
***ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ॥***

(ਸਵਈਏ ਮ: ੩, ਅੰਗ ੧੩੯੨)

ਵਰਤਮਾਨ ਸਮੇਂ ਅੰਦਰ ਭੀ ਸ਼ਬਦ ਸਰੂਪ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਤੱਖ ਦਰਸ਼ਨ ਗੁਰਸਿੱਖ ਭਾਵਨਾ ਨਾਲ ਹਰ ਰੋਜ਼, ਹਰ ਥਾਂ, ਦੇਸ਼-ਵਿਦੇਸ਼ ਵਿਚ ਜਿਥੇ-ਜਿਥੇ ਗੁਰੂ ਨਾਨਕ ਨਾਮ ਲੇਵਾ ਗੁਰਸਿੱਖ ਬੈਠੇ ਹਨ, ਕਰਦੇ ਹਨ। ਸ੍ਰਵਣ ਦਰਸ਼ਨ ਗੁਰ ਇਤਿਹਾਸ ਰਾਹੀਂ ਗੁਰੂ ਸਾਹਿਬ ਜੀ ਦੇ ਕਵੀ ਸੰਤੋਖ ਸਿੰਘ ਜੀ ਨੇ "ਗੁਰ ਪ੍ਰਤਾਪ ਸੂਰਜ ਗ੍ਰੰਥ" ਅੰਦਰ ਗੁਰਸਿੱਖਾਂ ਨੂੰ ਬੇਅੰਤ ਥਾਈਂ ਕਰਾਏ ਹਨ। ਚਿੱਤਰ ਦਰਸ਼ਨ ਦਸ ਗੁਰੂ ਸਾਹਿਬਾਨਾਂ ਦੀਆਂ ਤਸਵੀਰਾਂ ਰਾਹੀਂ ਗੁਰੂ ਦੇ ਚਿੱਤਰ ਦਰਸ਼ਨ ਕਰੀਦੇ ਹਨ। ਸੁਪਨ ਦਰਸ਼ਨ ਭਾਵਨਾ ਵਾਲੇ ਨੇਮੀ ਪ੍ਰੇਮੀ, ਗੁਰਸਿੱਖਾਂ ਨੂੰ ਸੁੱਤੇ ਪਿਆਂ ਸੁਪਨੇ ਵਿਚ ਗੁਰੂ ਸਾਹਿਬਾਨਾਂ ਦੇ ਦਰਸ਼ਨ ਹੁੰਦੇ ਹਨ। ਇਹ ਸੰਖੇਪ ਰੂਪ ਵਿਚ ਚਾਰ ਤਰ੍ਹਾਂ ਦੇ ਦਰਸ਼ਨਾਂ ਦਾ ਜ਼ਿਕਰ ਕੀਤਾ ਹੈ। ਗੁਰਬਾਣੀ ਅੰਦਰ ਬੇਅੰਤ ਸ਼ਬਦ ਹਨ, ਜਿਨ੍ਹਾਂ ਅੰਦਰ ਗੁਰੂ ਸਿੱਖਾਂ ਦੇ ਦਿਲ ਦੀ ਤਾਂਘ ਦਰਸ਼ਨਾਂ ਪ੍ਰਤੀ ਗੁਰਦੇਵ ਨੇ ਪ੍ਰਗਟ ਕੀਤੀ ਹੈ ਅਤੇ ਭਾਈ ਗੁਰਦਾਸ ਜੀ ਨੇ ਵੀ ਇਸ ਤਰ੍ਹਾਂ ਕਥਨ ਕੀਤਾ ਹੈ :-

***ਸਤਿਗੁਰ ਦਰਸਨ ਸਬਦ ਅਗਾਧਿ ਬੋਧ,***
***ਅਬਿਗਤਿ ਗਤਿ ਨੇਤਿ ਨੇਤਿ ਨਮੋ ਨਮ ਹੈ॥***
***ਦਰਸ ਧਿਆਨ ਅਰੁ ਸਬਦ ਗਿਆਨ ਲਿਵ,***
***ਗੁਪਤ ਪ੍ਰਗਟ ਠਟ ਪੂਰਨ-ਬ੍ਰਹਮ ਹੈ॥***
***ਨਿਰਗੁਨ ਸਰਗੁਨ ਕੁਸਮਾਵਲੀ ਸੁਗੰਧਿ ਸੰਧਿ,***
***ਏਕ ਅਉ ਅਨੇਕ ਰੂਪ ਗੰਮਿਤਾ ਅਗਮ ਹੈ॥***
***ਪਰਮਦਭੁਤ ਅਸਚਰਜੈ ਅਸਚਰਜ-ਮੈ,***
***ਅਕਥ ਕਥਾ ਅਲਖ ਬਿਸਮੈ ਬਿਸਮ ਹੈ॥ ੯੧॥***

(ਕਬਿੱਤ ਸਵੱਯੇ ਭਾ: ਗੁਰਦਾਸ ਜੀ)

ਪਰ ਗੁਰਦੇਵ ਦਾ ਪਾਵਨ ਬਾਣੀ ਅੰਦਰ ਇਹ ਭੀ ਫ਼ੁਰਮਾਨ ਹੈ ਕਿ ਪ੍ਰਤੱਖ ਰੂਪ ਵਿਚ ਦਰਸ਼ਨ ਕੀਤੇ ਤਦ ਹੀ ਸਫਲੇ ਹਨ ਜੇ ਗੁਰਸਿੱਖ ਜਗਿਆਸੂ ਅਥਾਹ ਸ਼ਰਧਾ ਤੇ ਪ੍ਰੇਮ ਨਾਲ ਗੁਰੂ ਸਾਹਿਬ ਦੇ ਦਰਸ਼ਨ ਕਰਦਾ ਹੈ। ਨਹੀਂ ਤਾਂ ਉਸ ਤਰ੍ਹਾਂ ਸਭ ਕੋਈ ਦਰਸ਼ਨ ਕਰ ਰਿਹਾ ਹੈ। ਭਾਵਨਾ ਤੇ ਪ੍ਰੇਮ ਤੋਂ ਬਿਨਾਂ ਦਰਸ਼ਨ ਕਰਨ ਦਾ ਬਹੁਤਾ ਲਾਭ ਨਹੀਂ। ਹਜ਼ੂਰ ਕਥਨ ਕਰਦੇ ਹਨ :

***ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥***
***ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥***

(ਅੰਗ ੫੯੪)

ਭਾਈ ਗੁਰਦਾਸ ਜੀ ਵੀ ਕਥਨ ਕਰਦੇ ਹਨ ਕਿ ਉਸ ਤਰ੍ਹਾਂ ਤਾਂ ਸਭ ਕੋਈ ਕਹੀ ਜਾਂਦਾ ਹੈ ਕਿ ਮੈਂ ਦਰਸ਼ਨ ਕੀਤੇ ਹਨ, ਪਰ ਉਹ ਦਰਸ਼ਨ ਕਿਹੜੇ ਹਨ ਜਿਸ ਦਰਸ਼ਨ ਕਰਨ ਨਾਲ ਮਨ ਗੁਰੂ ਸਰੂਪ ਦੇ ਦਰਸ਼ਨਾਂ 'ਚ ਹੀ ਅਭੇਦ ਹੋ ਜਾਂਦਾ ਹੈ, ਉਹ ਤਾਂ ਇਕ ਅਲੌਕਿਕ ਦ੍ਰਿਸ਼ਟੀ ਹੀ ਹੈ :

***ਦਰਸਨ ਦੇਖਿਓ ਦੇਖਿਓ ਸਕਲ ਸੰਸਾਰੁ ਕਹੈ,***
***ਕਵਨ ਦ੍ਰਿਸਟਿ ਸਉ ਮਨ ਦਰਸਿ ਸਮਾਈਐ॥***
***ਗੁਰ ਉਪਦੇਸ ਸੁਨਿਓ ਸੁਨਿਓ ਸਭ ਕੋਊ ਕਹੈ,***
***ਕਵਨ ਸੁਰਤਿ ਸੁਨਿ ਅਨਤ ਨ ਧਾਈਐ॥***
***ਜੈ ਜੈਕਾਰ ਜਪਤ ਜਗਤ ਗੁਰ ਮੰਤ੍ਰ ਜੀਹ,***
***ਕਵਨ ਜੁਗਤਿ ਜੋਤੀ ਜੋਤਿ ਲਿਵ ਲਾਈਐ॥***
***ਦ੍ਰਿਸਟਿ ਸੁਰਤਿ ਗਿਆਨ ਧਿਆਨ ਸਰਬੰਗ ਹੀਨ,***
***ਪਤਿਤ ਪਾਵਨ ਗੁਰ ਮੂੜ ਸਮਝਾਈਐ॥ ੫੪੧॥***

(ਕਬਿੱਤ ਸਵੱਯੇ ਭਾ: ਗੁਰਦਾਸ ਜੀ)

***ਅਥਵਾ : ੧. ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ॥***

(ਅੰਗ ੧੧੧੭)

***੨. ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ॥***

(ਅੰਗ ੮੬੧)

***੩. ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ॥***
***ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ॥***

(ਅੰਗ ੩੩੭)

ਇਸ ਲਈ :

***ਦਰਸਨੁ ਦੇਖਿ ਜੀਵਾ ਗੁਰ ਤੇਰਾ॥ ਪੂਰਨ ਕਰਮੁ ਹੋਇ ਪ੍ਰਭ ਮੇਰਾ॥***

(ਅੰਗ ੭੪੨)

***ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ॥***
***ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ॥***
***ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੋਰੀ ਦਰਸਨੁ ਦੀਜੈ॥...***
***ਪ੍ਰਭਿ ਸਿਉ ਮਨੁ ਲੀਨਾ ਜਿਉ ਜਲ ਮੀਨਾ ਚਾਤ੍ਰਿਕ ਜਿਵੈ ਤਿਸੰਤੀਆ॥***
***ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀ ਤਿਖਾ ਬੁਝੰਤੀਆ॥***

(ਅੰਗ ੭੦੩)

# ਭਗਤੀ

ਭਗਤੀ ਕਰਨੀ ਹਰਿ ਮਨੁੱਖ ਮਾਤਰ ਵਾਸਤੇ ਜ਼ਰੂਰੀ ਹੈ, ਨਹੀਂ ਤਾਂ ਗੁਰਦੇਵ ਦਾ ਫ਼ੁਰਮਾਨ ਹੈ :-

***ਬਿਨੁ ਭਗਤੀ ਤਨੁ ਹੋਸੀ ਛਾਰੁ॥***

(ਅੰਗ ੨੯੦)

ਪਰ ਹਜ਼ੂਰ ਦਾ ਇਹ ਵੀ ਹੁਕਮ ਹੈ ਕਿ ਮਨੁੱਖ ਭਗਤੀ ਤੋਂ ਸੱਖਣਾ ਸੰਸਾਰ ਅੰਦਰ ਕਿਸ ਵਾਸਤੇ ਆਇਆ ਹੈ :-

***ਭਾਈ ਰੇ ਭਗਤਿਹੀਣੁ ਕਾਹੇ ਜਗਿ ਆਇਆ॥***

(ਅੰਗ ੬੪)

ਪਰ ਭਗਤੀ ਦਾ ਮਾਰਗ ਕਠਨ ਹੈ, ਗੁਰੂ ਰਾਹੀਂ, ਗੁਰੂ ਕ੍ਰਿਪਾ ਦੁਆਰਾ ਹੀ ਭਗਤੀ ਕੀਤੀ ਜਾ ਸਕਦੀ ਹੈ :-

***ਭਗਤਿ ਭਾਵ ਇਹੁ ਮਾਰਗੁ ਬਿਖੜਾ ਗੁਰ ਦੁਆਰੈ ਕੋ ਪਾਵਏ॥***
***ਕਹੈ ਨਾਨਕੁ ਜਿਸੁ ਕਰੇ ਕਿਰਪਾ ਸੋ ਹਰਿ ਭਗਤੀ ਚਿਤੁ ਲਾਵਏ॥***

(ਅੰਗ ੪੪੦)

ਗੁਰੂ ਹਰਿਗੋਬਿੰਦ ਜੀ ਪਾਸੋਂ ਇਕ ਵਾਰ ਭਾਈ ਜੈਤਾ ਸੇਠ ਨੇ ਪੁੱਛਿਆ, ਜੀ ਕਈ ਕਹਿੰਦੇ ਹਨ ਕਿ ਗਿਆਨ ਹੋਣੇ ਤੇ ਕੈਵਲ ਪ੍ਰਾਪਤ ਹੁੰਦੀ ਹੈ ਅਤੇ ਫੇਰ ਭਗਤੀ ਕਰਨ ਦੀ ਕੀ ਲੋੜ ਹੈ ? ਤਾਂ ਗੁਰੂ ਜੀ ਨੇ ਕਿਹਾ :

***ਸ੍ਰੀ ਮੁਖ ਤੇ ਸੁਭ ਪੰਥ ਬਤਾਵੈ। ਬਿਨਾ ਭਗਤ ਨਹਿ ਗਯਾਨ ਸੁਹਾਵੈ।***
***ਜਥਾ ਘਿਰਤ ਹੈ ਅਤਿ ਬਲਿਵਾਨ। ਭੋਜਨ ਮਿਲਹਿ ਜਿ ਸ੍ਵਾਦ ਮਹਾਨ ॥੩੪ ॥***
***ਕਚੀ ਜੇ ਘ੍ਰਿਤਿ ਪਾਨ ਕੌ ਕਰੈ। ਛਾਤੀ ਬੋਝ ਰੋਗ ਸੋ ਧਰੈ।***
***ਫੀਕਾ ਬਦਨ ਰਹੈ ਦਿਨ ਰਾਤ। ਖਾਸੀ ਹੋਤ ਅਹਾਰ ਨ ਖਾਤ ॥੩੫ ॥***
***ਜੇ ਸਭਾਉ ਤਨ ਪੇਤੀ ਹੋਇ। ਪੀਵਹਿ ਨਿਰੇ ਘਿਰਤ ਜੇ ਸੋਇ।***
***ਤਿਨ ਕੋ ਲਗਹਿ ਅਧਿਕ ਅਤਿਸਾਰ। ਉਪਜਹਿ ਤਨ ਮਹਿ ਰੋਗ ਬਿਕਾਰ ॥ ੩੬ ॥***

*ਜੇ ਮਿਲਾਏ ਮਿਸਰੀ ਸੋ ਖਾਇ। ਦੁਹੂੰਅਨ ਤੇ ਤਨ ਸੁਖ ਉਪਜਾਏ।*

(ਸੂਰਜ ਪ੍ਰਕਾਸ, ਰਾਸਿ ੫, ਅੰਸੂ ੪੬)

M_S

## ਨੌ ਪ੍ਰਕਾਰ ਦੀ ਭਗਤੀ

4)

ਭਗਤੀ ਨੌਂ ਤਰ੍ਹਾਂ ਦੀ ਕਥਨ ਕੀਤੀ ਹੈ :-

ਇਸ ਨੂੰ ਨਵਧਾ ਭਗਤੀ ਵੀ ਕਹਿੰਦੇ ਹਨ।

*ਸ੍ਰਵਣ, ਸਿਮਰਨ, ਕੀਰਤਨ, ਪਾਦਸੇਵ, ਅਰਚਾਨ॥*
*ਦਾਸਾ, ਸਖਪਨ, ਬੰਦਨਾ, ਸਰਬ ਨਿਵੇਦਨ ਜਾਨ॥*

੧. ਸਰਵਣ—ਆਪਣੇ ਇਸ਼ਟ ਦੇਵ ਦਾ ਯਸ ਸੁਣਨਾ।

*ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥*
*ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ ਕਟੀਐ ਕਾਲ ਕੀ ਫਾਸੀ ਰਾਮ॥*

(ਅੰਗ ੭੮੧)

੨. ਸਿਮਰਨ—ਯਾਦ ਕਰਨਾ ਚਿਤ ਦੁਆਰਾ ਚਿੰਤਨ :-

*ਹਰਿ ਹਰਿ ਕਬਹੂ ਨ ਮਨਹੁ ਬਿਸਾਰੇ॥*
*ਈਹਾ ਊਹਾ ਸਰਬ ਸੁਖਦਾਤਾ ਸਗਲ ਘਟਾ ਪ੍ਰਤਿਪਾਰੇ॥*

(ਅੰਗ ੨੧੦)

੩. ਕੀਰਤਨ—ਗੁਣਾਂ ਦਾ ਕਥਨ, ਗੁਣਾਂ ਦਾ ਗਾਉਣਾ :-

*ਲਾਖ ਜਿਹਵਾ ਦੇਹੁ ਮੇਰੇ ਪਿਆਰੇ ਮੁਖੁ ਹਰਿ ਆਰਾਧੇ ਮੇਰਾ ਰਾਮ॥*

(ਅੰਗ ੭੮੦)

੪. ਪਾਦ ਸੇਵ—ਚਰਨ ਸੇਵਾ :-

*ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋੁ ਮੋਹਿ ਆਹੀ ਪਿਆਸਾ॥*

(ਅੰਗ ੧੩)

੫. ਅਰਚਾਨ— ਚੰਦਨ ਫੁੱਲ ਆਦਿ ਸੁਗੰਧਤ ਸਮੱਗਰੀ ਨਾਲ ਪੂਜਨ :-

*ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ॥*
*ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ॥*

(ਅੰਗ ੪੮੯)

੬. ਦਾਸਾ—ਸੇਵਕ ਭਾਵ, ਦਾਸਾ ਭਾਵ :-

*ਬੈ ਖਰੀਦੁ ਹਉ ਦਾਸਰੋ ਤੇਰਾ॥ ਤੂੰ ਭਾਰੋ ਠਾਕੁਰੁ ਗੁਣੀ ਗਹੇਰਾ॥*

(ਅੰਗ ੭੩੯)

੭. ਸਖਪਨ—ਇਸ਼ਟ ਨਾਲ ਮਿਤ੍ਰ ਭਾਵ :-

*ਤੂੰ ਮੇਰਾ ਸਖਾ ਤੂੰਹੀ ਮੇਰਾ ਮੀਤੁ॥ ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ॥*

(ਅੰਗ ੧੮੧)

GN_

(4

੮. ਬੰਦਨਾ—ਨਮਸਕਾਰ :-

*ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ॥*

*ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ॥੧॥ ਰਹਾਉ॥*

(ਅੰਗ ੮੨੦)

੯. ਸਰਬ ਨਿਵੇਦਨ—ਆਪਣਾ ਆਪ ਅਰਪਨ :-

*ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ॥*

(ਅੰਗ ੩੮੩)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਟਕਸਾਲ ਸ੍ਰੀ ਦਮਦਮਾ ਸਾਹਿਬ (ਅੰਗ ੨੪੪) ਅਨੁਸਾਰ ਇਨ੍ਹਾਂ ਇਨ੍ਹਾਂ ਨੇ ਨਵਧਾ ਭਗਤੀ ਕੀਤੀ :

੧. ਸਰਵਣ ਭਗਤੀ :-ਕਾਕ ਭੁਸੰਡ ਨੇ ਕੀਤੀ ਜੋ ਵਾਹਿਗੁਰੂ ਦੇ ਨਾਮ ਨੂੰ ਸੁਣਦਾ ਰਹਿੰਦਾ ਹੈ।

੨. ਸਿਮਰਨ ਭਗਤੀ :-ਸ਼ੇਸ਼ ਨਾਗ ਕਰਦਾ ਹੈ, ਜੋ ਹਰ ਰੋਜ਼ ਹਜ਼ਾਰ ਨਵਾਂ ਨਾਮ ਪ੍ਰਮੇਸ਼ਰ ਦਾ ਲੈਂਦਾ ਹੈ।

੩. ਕੀਰਤਨ ਭਗਤੀ :-ਨਾਰਦ ਜੀ ਤੂੰਬਰ ਆਦਿਕ ਨਾਲ ਕਰਦਾ ਹੈ।

੪. ਪਾਦ ਸੇਵਨ :-ਜਿਵੇਂ ਲਛਮੀ ਕਰਦੀ ਹੈ। "ਪਾਸਿ ਬੈਠੀ ਬੀਬੀ ਕਵਲਾ ਦਾਸੀ॥

(ਅੰਗ ੪੭੯)

੫. ਅਰਚਨਾ :-ਪੂਜਾ, ਕੁਬਿਜਾ ਤੇ ਸੁਦਾਮੇ ਨੇ ਭਗਵਾਨ ਦਾ ਪੂਜਨ ਕੀਤਾ ਸੀ।

੬. ਦਾਸਾ ਭਗਤੀ :-ਹਨੂੰਮਾਨ ਨੇ ਦਾਸਾ ਭਾਵ ਧਾਰਿਆ।

੭. ਸਖਪਨ :- ਜਿਵੇਂ ਅਰਜਨ ਨੇ ਧਾਰਿਆ।

੮. ਬੰਦਨਾ :-ਪ੍ਰਿਥੁ ਰਾਜੇ ਨੇ ਕੀਤੀ ਸੀ ਜਾਂ ਕ੍ਰਿਸ਼ਨ ਜੀ ਦੇ ਚਾਚਾ ਅਕਰੂਰ ਨੇ ਕੀਤੀ।

੯. ਸਰਬ ਨਿਵੇਦਨ :-ਜਿਵੇਂ ਬਲਰਾਜੇ ਨੇ ਸਭ ਕੁਝ ਅਰਪਿਆ ਸੀ। ਭਾਈ ਗੁਰਦਾਸ ਜੀ ਦਾ ਸੁੰਦਰ ਕਥਨ ਹੈ:-

ਨਥਿ ਚਲਾਏ ਨਵੈ ਨਾਥਿ ਨਾਥਾ ਨਾਥੁ ਅਨਾਥ ਸਹਾਈ।
ਨਉ ਨਿਧਾਨ ਫੁਰਮਾਨ ਵਿਚਿ ਪਰਮ ਨਿਧਾਨ ਗਿਆਨ ਗੁਰਭਾਈ।
ਨਉ ਭਗਤੀ ਨਉ ਭਗਤਿ ਕਰਿ ਗੁਰਮੁਖਿ ਪ੍ਰੇਮ ਭਗਤਿ ਲਿਵਲਾਈ।
ਨਉ ਗ੍ਰਹਿ ਸਾਧ ਗ੍ਰਿਹਸਤ ਵਿਚਿ ਪੂਰੇ ਸਤਿਗੁਰ ਦੀ ਵਡਿਆਈ।
ਨਉਖੰਡ ਸਾਧ ਅਖੰਡ ਹੋਇ ਨਉ ਦੁਆਰਿ ਲੰਘਿ ਨਿਜ ਘਰਿ ਜਾਈ।
ਨਉ ਅੰਗ ਨੀਲ ਅਨੀਲ ਹੋਇ ਨਉ ਕੁਲ ਨਿਗ੍ਰਹ ਸਹਜਿ ਸਮਾਈ।
ਗੁਰਮੁਖ ਸੁਖ ਫਲੁ ਅਲਖੁ ਲਖਾਈ॥ ੯॥

(ਭਾਈ ਗੁਰਦਾਸ ਜੀ, ਵਾਰ ੭, ਪਉੜੀ ੯)



# ਦਾਤਾ

ਦਾਤਾ ਜਾਂ ਦਾਤਾਰ ਤੋਂ ਭਾਵ ਹੈ, ਦਾਨ ਦੇਣ ਵਾਲਾ, ਦਾਤਾਂ ਦੇਣ ਵਾਲਾ।

ਗੁਰਬਾਣੀ ਅਨੁਸਾਰ ਸਰਬ ਵਿਆਪਕ ਪਰਮਾਤਮਾ ਸਭ ਨੂੰ ਦਾਤਾਂ ਦੇਣ ਵਾਲਾ ਹੈ। ਉਸ ਵਰਗਾ ਹੋਰ ਕੋਈ ਨਹੀਂ:-

***ਥਾਨ ਥਨੰਤਰਿ ਰਵਿ ਰਹਿਆ ਪਾਰਬ੍ਰਹਮੁ ਪ੍ਰਭੁ ਸੋਇ॥***
***ਸਭਨਾ ਦਾਤਾ ਏਕੁ ਹੈ ਦੂਜਾ ਨਾਹੀ ਕੋਇ॥***

(ਅੰਗ ੪੫)

***ਅਥਵਾ: ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ॥***

(ਅੰਗ ੬੫੨)

ਸ੍ਰੀ ਗੁਰੂ ਅਮਰਦਾਸ ਜੀ ਦੇ ਅੰਮ੍ਰਿਤਮਈ ਬਚਨ ਹਨ ਕਿ ਜਿਸ ਮਾਲਕ ਨੇ ਇਸ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ, ਉਹ ਸਦਾ ਕਾਇਮ ਰਹਿਣ ਵਾਲਾ ਦਾਤਾਰ ਪ੍ਰਭੂ ਸਭ ਨੂੰ ਰਿਜ਼ਕ ਪਹੁੰਚਾਉਣ ਵਾਲਾ ਹੈ:-

***ਦੇਸੀ ਰਿਜਕੁ ਸੰਬਾਹਿ ਜਿਨਿ ਉਪਾਈ ਮੇਦਨੀ॥***
***ਏਕੋ ਹੈ ਦਾਤਾਰੁ ਸਚਾ ਆਪਿ ਧਣੀ॥***

(ਅੰਗ ੭੫੫)

***ਅਥਵਾ: ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ॥***

(ਅੰਗ ੬੬੬)

ਅਸੀਂ ਭੇਖਾਰੀ, ਮੰਗਤਾ ਉਸ ਨੂੰ ਕਹਿੰਦੇ ਹਾਂ, ਜੋ ਬਾਜ਼ਾਰ ਵਿਚ ਖੜ੍ਹਾ ਪੈਸਾ-ਪੈਸਾ ਮੰਗ ਰਿਹਾ ਹੋਵੇ, ਪਰ ਅਸਲ ਮੰਗਤਾ ਤਾਂ ਉਹ ਹੈ ਜੋ ਸਭ ਕੁਝ ਹੁੰਦੇ ਹੋਏ ਵੀ ਮੰਗੀ ਜਾ ਰਿਹਾ ਹੈ। ਉਸ ਦੀ ਮੰਗ ਦਾ ਕੋਈ ਅੰਤ ਨਹੀਂ ਆਉਂਦਾ। ਅਸਲ ਵਿਚ ਉਹ ਹੀ ਕੰਗਾਲ ਤੇ ਮੰਗਤਾ ਹੈ। ਭਰਥਰੀ ਜੀ ਦਾ ਕਥਨ ਹੈ:-

***ਜਾ ਕੇ ਤ੍ਰਿਸ਼ਨਾ ਅਧਿਕ ਹੈ ਵਹੀ ਪਰਮ ਕੰਗਾਲ॥***

ਕੋਈ ਮੰਗਤਾ ਕਿਤਨਾ ਹੋਲਾ ਹੈ ਤੇ ਕਿਤਨਾ ਵੱਡਾ ਹੈ, ਇਹ ਉਸ ਦੀ ਮੰਗ ਤੋਂ ਹੀ ਪਤਾ

M_S
6)

ਚੱਲਦਾ ਹੈ। ਜੇ ਸਿਰਫ਼ ਇਕ ਪੈਸਾ ਮੰਗ ਰਿਹਾ ਹੈ ਤਾਂ ਇਹ ਮੰਗਤਾ ਜ਼ਰਾ ਛੋਟੇ ਮੇਲ ਦਾ ਹੈ, ਪਰ ਜੇ ਕੋਈ ਰਾਜ ਭਾਗ ਤੇ ਮਹਿਲ-ਮਾੜੀਆਂ ਮੰਗ ਰਿਹਾ ਹੈ ਤਾਂ ਇਹ ਉੱਚੇ ਪੱਧਰ ਦਾ ਮੰਗਤਾ ਹੈ, ਪਰ ਇਹ ਮੰਗਣ ਵਾਲੇ ਮੰਗਤੇ ਵੀ ਸੱਚੇ ਦਾਤਾਰ ਨੂੰ ਛੱਡ ਕੇ ਦੇਵੀ ਦੇਵਤਿਆਂ, ਪੀਰਾਂ ਫ਼ਕੀਰਾਂ ਕੋਲੋਂ ਝੋਲੀਆਂ ਅੱਡ-ਅੱਡ ਕੇ ਮੰਗੀ ਜਾ ਰਹੇ ਹਨ, ਜਦਕਿ ਇਹ ਸਾਰੇ ਵਾਹਿਗੁਰੂ ਦੇ ਦਰ ਦੇ ਆਪ ਮੰਗਤੇ ਹਨ। ਸੰਸਾਰੀ ਮੰਗਤੇ ਵੀ ਉਸ ਸੱਚੇ ਦਾਤੇ ਕੋਲੋਂ ਦਾਤਾਂ ਪਾ ਕੇ ਦਾਤਾਂ ਦੇਣ ਵਾਲੇ ਨੂੰ ਭੁੱਲ ਕੇ ਕਈ ਦਾਨੀ ਵੱਡੇ ਦਾਤੇ ਬਣ ਬੈਠੇ ਹਨ। ਗੁਰਦੇਵ ਦਾ ਸੁੰਦਰ ਫ਼ੁਰਮਾਣ ਹੈ :-

***ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ॥***
***ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ॥***

(ਅੰਗ ੪੬੬)

ਇਹ ਚਾਰ ਪ੍ਰਕਾਰ ਦੇ ਦਾਤੇ ਇਸ ਸ਼ਬਦ ਦੇ ਸਿਧਾਂਤ ਅਨੁਸਾਰ ਵਿਦਵਾਨਾਂ ਨੇ ਕਥਨ ਕੀਤੇ ਹਨ, ਪਰ ਇਹ ਸੰਸਾਰੀ ਝੂਠੇ ਦਾਤੇ ਹਨ। ਸੱਚਾ ਦਾਤਾ ਏਕੋ ਪ੍ਰਮੇਸ਼ਰ ਹੀ ਹੈ, ਜੋ ਇਹਨਾਂ ਦਾਤਿਆਂ ਨੂੰ ਵੀ ਦਾਤ ਦੇ ਕੇ ਨਿਵਾਜਣ ਵਾਲਾ ਹੈ।

## ਚਾਰ ਪ੍ਰਕਾਰ ਦੇ ਸੰਸਾਰੀ ਦਾਤੇ :

੧. "ਸਤੀਆ ਮਨਿ ਸੰਤੋਖੁ ਉਪਜੈ"—ਪਹਿਲੇ ਪ੍ਰਕਾਰ ਦੇ ਦਾਤੇ ਦਾਨ ਦੇ ਕੇ ਮਨ ਵਿਚ ਸੰਤੋਖ ਧਾਰਦੇ ਹਨ।

੨. ਦੂਸਰੇ ਪ੍ਰਕਾਰ ਦੇ ਦਾਤੇ ਹਨ : "ਦੇਣੈ ਕੈ ਵੀਚਾਰਿ" ਦਾਨ ਦੇਣ ਦੀ ਵੀਚਾਰ ਵਿਚ ਲੱਗੇ ਰਹਿੰਦੇ ਹਨ। ਇਤਨਾ ਦੇ ਦਿੱਤਾ ਹੈ, ਇੰਨਾ ਹੋਰ ਦੇਣਾ ਹੈ। ਜਿਸ ਤਰ੍ਹਾਂ ਹਰੀ ਚੰਦ ਰਾਜਾ ੧੮ ਭਾਰ ਸੋਨੇ ਦੇ ਹਰ ਰੋਜ਼ ਦਾਨ ਕਰਦਾ ਸੀ।

੩. ਤੀਸਰੇ ਪ੍ਰਕਾਰ ਦੇ ਦਾਤੇ ਹਨ : "ਦੇ ਦੇ *ਮੰਗਹਿ ਸਹਿਸਾ ਗੂਣਾ*" ਦਾਨ ਦੇ ਕੇ ਹਜ਼ਾਰਾਂ ਗੁਣਾਂ ਫਲ ਵੱਧ ਮੰਗਦੇ ਹਨ। "ਸੇਵਾ ਥੋਰੀ ਮਾਗਨ ਬਹੁਤਾ॥"

੪. ਚੌਥੇ ਪ੍ਰਕਾਰ ਦੇ ਦਾਤੇ ਹਨ : "ਸੋਭ ਕਰੇ ਸੰਸਾਰੁ॥" ਸੰਸਾਰ ਅੰਦਰ ਆਪਣੀ ਸੋਭਾ ਕਰਾਉਣੀ ਲੋੜਦੇ ਹਨ। ਸਾਈਨ ਬੋਰਡ ਲਿਖ ਕੇ ਲਗਵਾਉਂਦੇ ਹਨ। ਅਸਲ ਵਿਚ ਇਹ ਦਿਖਾਵੇ ਦੇ (ਦਾਨੀ) ਦਾਤੇ ਬਣੇ ਹੋਏ ਹਨ। ਸਾਰਿਆਂ ਦੇ ਮਨ ਵਿਚ ਇੱਛਾਵਾਂ ਹਨ। ਕੁਝ ਨਾ ਕੁਝ ਦਾਨ ਕਰਕੇ ਮੰਗਦੇ ਹਨ। ਜਿਸ ਤਰ੍ਹਾਂ ਗਊ ਨੂੰ ਪੱਠੇ ਪਾ ਕੇ ਦੁੱਧ ਚੋ ਲਈਦਾ ਹੈ। ਕੀ ਕਹੀਏ ਕਿ ਪੱਠੇ ਪਾ ਕੇ ਕੋਈ ਪਰਉਪਕਾਰ ਕਰ ਰਿਹਾ ਹੈ ? ਫੰਡਰ ਗਊ ਨੂੰ ਕੋਈ ਖੱਲ ਵੜੇਵੇਂ ਪਾਉਂਦਾ ਵੇਖਿਆ ਹੈ ? ਧਰਤੀ ਵਿਚ ਕੋਈ ਬੀਜ ਬੀਜ ਰਿਹਾ ਹੈ ਤਾਂ ਕੀ ਉਹ ਬੀਜ

ਦਾਨ ਕਰ ਰਿਹਾ ਹੈ ? ਨਹੀਂ, ਉਹ ਥੋੜ੍ਹੇ ਦਾਣੇ ਬੀਜ ਕੇ ਬਹੁਤ ਦੀ ਆਸਾ ਧਾਰੀ ਬੈਠਾ ਹੈ। ਇਸ ਲਈ ਦਾਨ ਦੇ ਕੇ ਹਜ਼ਾਰਾਂ ਗੁਣਾ ਵੱਧ ਮੰਗਦਾ ਹੈ। ਫਿਰ ਇਹ ਮੰਗਣ ਵਾਲੇ ਦਾਨੀ ਦਾਤੇ ਨਾ ਹੋਇ, ਇਹ ਤਾਂ ਅਸਲ ਮੰਗਤੇ ਹਨ। ਇਸੇ ਲਈ ਦਸਮ ਪਾਤਸ਼ਾਹ ਜੀ ਦੇ ਪਵਿੱਤਰ ਬਚਨ ਹਨ : "ਜਾਚਕ ਅਨੇਕ ਸੁ ਏਕ ਦਵਈਆ" ਜਾਚਕ ਨੂੰ ਭਿਖਾਰੀ ਜਾਂ ਮੰਗਤਾ ਕਹਿੰਦੇ ਹਨ। ਇਸ ਲਈ ਪ੍ਰਭੂ ਸੱਚਾ ਦਾਤਾ ਹੈ। ਅਸੀਂ ਸਾਰੇ ਉਸ ਦੇ ਦਰ ਦੇ ਭੇਖਾਰੀ, ਮੰਗਤੇ ਹਾਂ। ਉਹ ਦਾਤਾਰ ਸਭ ਨੂੰ ਦਾਤਾਂ ਦੇਈ ਜਾ ਰਿਹਾ ਹੈ :-

GN_

(4

***ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ॥***

(ਅੰਗ ੫੯੭)

ਅਥਵਾ :

***ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ॥***

(ਅੰਗ ੧੪੨੮)

ਮਨੁੱਖ ਦੀ ਮੰਗ ਬੜੀ ਪਰੁਖੀ ਹੈ। ਜੋ ਮੰਗਾਂ ਪਹਿਲੇ ਵੱਡੇ-ਵਡੇਰੇ ਮੰਗ ਚੁੱਕੇ ਹਨ, ਅਸੀਂ ਉਹੀ ਮੰਗਦੇ ਜਾ ਰਹੇ ਹਾਂ, ਪਰ ਉਹ ਵਾਹਿਗੁਰੂ ਸੱਚਾ ਦਾਤਾ ਬਿਨਾਂ ਮੰਗਿਆਂ ਹੀ ਸਭ ਕੁਝ ਦੇਈ ਜਾ ਰਿਹਾ ਹੈ। ਜੇਕਰ ਅਸੀਂ ਸੂਰਜ ਪਾਸੋਂ ਰੌਸ਼ਨੀ ਨਾ ਵੀ ਮੰਗੀਦੇ ਤਾਂ ਵੀ ਦਿੰਦਾ ਹੈ। ਇਸੇ ਤਰ੍ਹਾਂ ਪ੍ਰਮਾਤਮਾ ਅਣਮੰਗੀਆਂ ਦਾਤਾਂ ਦੇਣ ਵਾਲਾ ਦਾਤਾ ਹੈ :-

***ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ॥***

(ਅੰਗ ੭੩)

ਭਾਈ ਸਾਹਿਬ ਭਾਈ ਗੁਰਦਾਸ ਜੀ ਦਾ ਸੁੰਦਰ ਕਥਨ ਹੈ ਕਿ ਉਸ ਸੱਚੇ ਦਾਤਾਰ ਨੇ ਇਸ ਜੀਵ ਦਾ ਸਰੀਰ ਪੈਦਾ ਕਰਕੇ ਸਰੀਰ ਦੇ ਸਾਰੇ ਅੰਗ ਤੇ ਇੰਦਰੇ, ਖਾਣ-ਪੀਣ ਇਸ ਨੂੰ ਸਭ ਕੁਝ ਦਿੱਤਾ ਹੈ। ਉਸ ਬੇਸ਼ੁਮਾਰ ਦਾਤੇ ਦੀ ਕੀਮਤ ਨਹੀਂ ਕਹੀ ਜਾ ਸਕਦੀ :-

***ਜੀਉ ਪਾਇ ਤਨੁ ਸਾਜਿਆ ਮੁਹੁ ਅਖੀ ਨਕੁ ਕੰਨ ਸਵਾਰੇ।***
***ਹਥ ਪੈਰ ਦੇ ਦਾਤਿ ਕਰਿ ਸਬਦ ਸੁਰਤਿ ਸੁਭ ਦਿਸਟਿ ਦੁਆਰੇ।***
***ਕਿਰਤਿ ਵਿਰਤਿ ਪਰਕਿਰਤਿ ਬਹੁ ਸਾਸਿ ਗਿਰਾਸਿ ਨਿਵਾਸੁ ਸੰਜਾਰੇ।***
***ਰਾਗ ਰੰਗ ਰਸ ਪਰਸਦੇ ਗੰਧ ਸੁਗੰਧ ਸੰਧਿ ਪਰਕਾਰੇ।***
***ਛਾਦਨ ਭੋਜਨ ਬੁਧਿ ਬਲੁ ਟੇਕ ਬਿਬੇਕ ਵੀਚਾਰ ਵੀਚਾਰੇ।***
***ਦਾਨੇ ਕੀਮਤਿ ਨਾ ਪਵੈ ਬੇਸੁਮਾਰ ਦਾਤਾਰ ਪਿਆਰੇ।***
***ਲੇਖ ਅਲੇਖ ਅਸੰਖ ਅਪਾਰੇ॥੩॥***

(ਵਾਰ ੧੮, ਪਉੜੀ ੩)

M_S
7)

ਅਸੀਂ ਮਾਂ-ਬਾਪ ਦੀ ਮੰਗ ਨਹੀਂ ਕੀਤੀ, ਪਰ ਮਿਲ ਗਏ ਹਨ। ਸਰੀਰ ਦੀ ਤੇ ਸਰੀਰ ਦੇ ਹਰ ਕੀਮਤੀ ਅੰਗ-ਇੰਦਰੇ ਦੀ ਅਸੀਂ ਕੋਈ ਮੰਗ ਨਹੀਂ ਕੀਤੀ ਤੇ ਬਿਨਾਂ ਮੰਗੇ ਹੀ ਸਾਨੂੰ ਮਿਲ ਗਏ ਹਨ। ਪਵਨ, ਪਾਣੀ, ਸੂਰਜ ਚੰਦ ਸਾਨੂੰ ਮਿਲੇ ਹੋਏ ਹਨ ਤੇ ਇਨ੍ਹਾਂ ਤੋਂ ਸੁਭਾਵਕ ਸਾਨੂੰ ਲਾਭ ਹੋ ਰਿਹਾ ਹੈ। ਜੇ ਮਨੁੱਖ ਆਪਣੇ ਆਪ ਨੂੰ ਪਾਤਰ ਬਣਾਉਣ 'ਤੇ ਜ਼ੋਰ ਲਾਵੇ ਤਾਂ ਇਸ ਨੂੰ ਹੋਰ ਵੀ ਬਹੁਤ ਕੁਝ ਮਿਲ ਸਕਦਾ ਹੈ। ਸਿਆਣਿਆਂ ਦਾ ਕਹਿਣਾ ਹੈ ਕਿ ਜੋ ਕੁਝ ਕਿਸੇ ਨੂੰ ਮਿਲਿਆ ਹੈ, ਉਸ ਨੇ ਆਪਣੇ ਆਪ ਨੂੰ ਪਾਤਰ ਬਣਾ ਲਿਆ ਸੀ, ਜੋ ਨਹੀਂ ਮਿਲਿਆ, ਉਸ ਦੇ ਅਜੇ ਯੋਗ ਨਹੀਂ ਸੀ। ਧਨ ਸੰਪਦਾ, ਇਸਤ੍ਰੀ, ਪੁੱਤਰ, ਮਹਿਲ ਮਾੜੀਆਂ ਤਾਂ ਅਕਸਰ ਲੋਕਾਂ ਨੂੰ ਮਿਲ ਜਾਂਦੀਆਂ ਹਨ, ਪਰ ਪ੍ਰਭੂ ਦਾ ਨਾਮ ਤੇ ਉਸ ਦਾ ਗਿਆਨ ਕਿਸੇ ਨੂੰ ਨਹੀਂ ਮਿਲਦਾ, ਕਿਉਂਕਿ ਇਸ ਯੋਗ ਇਸ ਨੇ ਆਪਣੇ ਆਪ ਨੂੰ ਬਣਾਇਆ ਹੀ ਨਹੀਂ। ਹਿਮਾਲਿਆ ਪਰਬਤ 'ਤੇ ਸਿਰਫ਼ ਜਾਣ ਦੀ ਲੋੜ ਹੈ, ਠੰਢ ਆਪਣੇ ਆਪ ਮਿਲੇਗੀ। ਅੱਖਾਂ ਖੋਲ੍ਹ ਲਈਏ ਤਾਂ ਸੂਰਜ ਦਾ ਪ੍ਰਕਾਸ਼ ਆਪ ਹੀ ਮਿਲਣ ਲੱਗ ਪੈਂਦਾ ਹੈ। ਸਿਰਫ਼ ਆਪਣੇ ਆਪ ਨੂੰ ਪਾਤਰ ਬਣਾਈਏ, ਪਦਾਰਥ ਆਪਣੇ ਆਪ ਮਿਲ ਜਾਣਗੇ। ਅਸੀਂ ਇਕ ਹੋਰ ਵੀ ਭੁੱਲ ਕਰਦੇ ਹਾਂ ਕਿ ਮੰਗਤਿਆਂ ਕੋਲੋਂ ਮੰਗਦੇ ਹਾਂ। ਜੋ ਆਪ ਮੰਗਾਂ ਨਾਲ ਭਰਿਆ ਹੋਇਆ ਹੈ, ਉਸ ਕੋਲੋਂ ਮੰਗਦੇ ਹਾਂ ਤੇ ਮੰਗਤਾ ਪਲਟ ਕੇ ਮੰਗਣ ਦੀ ਚਾਹਤ ਤੋਂ ਬਿਨਾਂ ਕੁਝ ਦੇ ਵੀ ਨਹੀਂ ਸਕਦਾ। ਸੋ ਮੰਗਣਾ ਵੀ ਉਸ ਕੋਲੋਂ ਚਾਹੀਦਾ ਹੈ ਜੋ ਰੰਚਿਕ ਮਾਤਰ ਵੀ ਸਾਡੇ ਪਾਸੋਂ ਤਮਾਂ ਨ ਰੱਖੇ :-

***ਵਡਾ ਦਾਤਾ ਤਿਲੁ ਨ ਤਮਾਇ॥*** (ਜਪੁਜੀ ਸਾਹਿਬ)

ਐਸੇ ਵੱਡੇ ਦਾਤੇ ਦੀ ਸਿਫ਼ਤ ਸੋਢੀ ਸੁਲਤਾਨ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਨੇ ਇਸ ਤਰ੍ਹਾਂ ਕਥਨ ਕੀਤੀ ਹੈ :-

***ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ***
***ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ॥***
***ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ***
***ਤੁਧੁ ਸਭਸੈ ਨੋ ਦਾਨੁ ਦਿਤਾ ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ॥***

(ਅੰਗ ੫੪੯)

***ਅਥਵਾ: ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥***
***ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥***

(ਅੰਗ ੨੫੭)



# ਬੰਦਨਾ

ਨਮਸਕਾਰ, ਬੰਦਨਾ, ਮਸਤਕ ਟੇਕਣਾ, ਪ੍ਰਣਾਮ, ਡੰਡਉਤਿ, ਸਿਜਦਾ, ਆਦੇਸ, ਸਲਾਮ, ਇਹ ਸਾਰੇ ਪ੍ਰਿਆਵਾਚੀ ਸ਼ਬਦ ਹਨ। ਇਹਨਾਂ ਸਾਰਿਆਂ ਦਾ ਇਕੋ ਹੀ ਭਾਵ ਹੈ। ਵੱਖ-ਵੱਖ ਧਰਮ, ਮਜ਼੍ਹਬਾਂ ਵਿਚ ਆਪਣੇ ਇਸ਼ਟ ਗੁਰੂ ਨੂੰ ਮਸਤਕ ਟੇਕਣ ਦੇ ਇਹ ਵੱਖ-ਵੱਖ ਨਾਮ ਲਦੇ ਜਾਂਦੇ ਹਨ, ਪਰ ਨਮਸ਼ਕਾਰ ਜਾਂ ਮਸਤਕ ਟੇਕਣਾ ਇਹ ਹਮੇਸ਼ਾ ਆਪ ਨਾਲੋਂ ਗੁਣਾਂ ਜਾਂ ਉਮਰ ਵਿਚ ਵੱਡੇ ਨੂੰ ਹੀ ਟੇਕਿਆ ਜਾਂਦਾ ਹੈ ਜਾਂ ਫਿਰ ਇਸ਼ਟ, ਗੁਰੂ ਅੱਗੇ ਮਸਤਕ ਟੇਕਿਆ ਜਾਂਦਾ ਹੈ। ਮਸਤਕ ਟੇਕਣਾ ਇਕ ਨਿਮਰਤਾ ਦਾ ਪ੍ਰਤੀਕ ਹੈ, ਕਿਉਂਕਿ ਆਪਣਾ ਮਾਣ ਹੰਕਾਰ ਵਡੱਪਣ ਤਿਆਗ ਕੇ ਹੀ ਦੂਸਰੇ ਅੱਗੇ ਸਿਰ ਝੁਕਾਇਆ ਜਾ ਸਕਦਾ ਹੈ। ਇਹ ਵੱਖਰੀ ਗੱਲ ਹੈ ਕਿ ਕਈ ਵਾਰੀ ਹਤਿਆਰਾ ਮਨੁੱਖ ਪਾਪ ਕਰਮ ਲਈ ਵੀ ਝੁਕਦਾ ਹੈ, ਪਰ ਉਸ ਦਾ ਝੁਕਣਾ ਕਿਸੇ ਹੋਰ ਕਰਮ ਲਈ ਹੈ। ਐਸੇ ਝੁਕਣੇ ਨੂੰ ਗੁਰਦੇਵ ਨੇ ਕਿਹਾ :-

***ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥***
***ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥***

(ਅੰਗ ੪੭੦)

ਇਸ ਤੋਂ ਸਾਨੂੰ ਪ੍ਰੇਰਨਾ ਮਿਲਦੀ ਹੈ ਕਿ ਆਪਣੇ ਇਸ਼ਟ ਗੁਰੂ ਨੂੰ ਮਸਤਕ ਟੇਕਣ ਲੱਗਿਆਂ ਨੀਯਤ ਸਾਫ਼ ਹੋਣੀ ਚਾਹੀਦੀ ਹੈ। ਗੁਰੂ ਘਰ ਅੰਦਰ ਗੁਰਮਤਿ ਦੇ ਸਿਧਾਂਤ ਅਨੁਸਾਰ ਸੀਸ ਉਹ ਪਵਿੱਤਰ ਤੋਂ ਪਵਿੱਤਰ ਹੈ ਜੋ ਸੱਚੇ ਮਨੋਂ ਗੁਰੂ ਦੇ ਚਰਨੀਂ ਲੱਗਦਾ ਹੈ :-

***ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ***
***ਜੋ ਜਾਇ ਲਗੈ ਗੁਰ ਪੈਰੇ ਰਾਮ॥***

(ਅੰਗ ੫੪੦)

ਭਗਤ ਫ਼ਰੀਦ ਜੀ ਵੀ ਆਪਣੀ ਪਾਵਨ ਬਾਣੀ ਦੇ ਅੰਦਰ ਕਥਨ ਕਰਦੇ ਹਨ ਕਿ ਜੋ ਮਨੁੱਖ ਆਪਣੇ ਮਾਲਕ ਦੇ ਅੱਗੇ ਸਿਰ ਨਹੀਂ ਨਿਵਾਉਂਦਾ, ਐਸੇ ਹੰਕਾਰੀ ਮਨੁੱਖ ਦੇ ਸਿਰ ਨੂੰ ਕੀ ਕਰਨਾ ਚਾਹੀਦਾ ਹੈ ? ਉਸ ਸਿਰ ਨੂੰ ਧੜ ਨਾਲੋਂ ਕੱਟ ਕੇ ਵੱਖਰਾ ਕਰ ਦੇਣਾ ਚਾਹੀਦਾ ਹੈ ਜਾਂ ਫਿਰ ਐਸੇ ਸਿਰ ਨੂੰ ਚੁਲ੍ਹੇ ਦੇ ਵਿਚ ਬਾਲਣ ਦੇ ਥਾਂ ਸਾੜ ਦੇਣਾ ਚਾਹੀਦਾ ਹੈ :-

***ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥***

I_S

)

***ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥ ੭੧॥***

***ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ॥***

***ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ॥ ੭੨॥*** (ਅੰਗ ੧੩੮੧)

ਦੂਸਰੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦਾ ਮਾਝ ਕੀ ਵਾਰ ਅੰਦਰ ਫੁਰਮਾਣ ਹੈ ਕਿ ਜਿਸ ਸਰੀਰ ਰੂਪ ਪਿੰਜਰੇ ਦੇ ਅੰਦਰ ਬਿਰਹਾ ਨਹੀਂ ਅਤੇ ਜੋ ਸਿਰ ਸਾਈਂ ਅੱਗੇ ਨਿੰਵਦਾ ਨਹੀਂ, ਉਸ ਪਿੰਜਰੇ ਨੂੰ ਸਾੜ ਦਿਉ ਜਾਂ ਸਿਰ ਨੂੰ ਕੱਟ ਕੇ ਸੁੱਟ ਦਿਉ :-

***ਸਲੋਕ ਮਃ ੨॥ ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ॥***

***ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ॥***

(ਅੰਗ ੮੯)

ਗੁਰਬਾਣੀ ਅੰਦਰ ਗੁਰੂ ਸਾਹਿਬ ਜੀ ਨੇ ਤਾਂ ਸਿੱਖ ਨੂੰ ਇਸ਼ਟ ਗੁਰੂ, ਇਸ਼ਟ ਦੇਵ ਪ੍ਰਮੇਸ਼ਰ ਅੱਗੇ ਵਾਰ-ਵਾਰ ਨਮਸਕਾਰ, ਡੰਡਉਤਿ, ਬੰਦਨ ਕਰਨ ਲਈ ਹੁਕਮ ਕੀਤਾ ਹੈ :-

***ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ॥***

***ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ॥***

(ਅੰਗ ੮੨੦)

***ਅਥਵਾ : ਕਰਉ ਬੰਦਨਾ ਅਨਿਕ ਬਾਰ ਸਰਨਿ ਪਰਉ ਹਰਿ ਰਾਇ॥***

***ਭ੍ਰਮੁ ਕਟੀਐ ਨਾਨਕ ਸਾਧਸੰਗਿ ਦੁਤੀਆ ਭਾਉ ਮਿਟਾਇ॥***

(ਅੰਗ ੨੯੬)

***ਅਥਵਾ: ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥***

***ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥***

(ਅੰਗ ੨੫੬)

ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਾਵਨ ਫ਼ੁਰਮਾਣ ਹੈ ਕਿ ਜਿਥੇ ਸਿੱਖ ਨੇ ਗੁਰੂ ਪ੍ਰਮੇਸ਼ਰ ਦੇ ਅੱਗੇ ਮਸਤਕ ਟੇਕਣਾ ਹੈ, ਉਥੇ ਮਾਲਕ ਦੇ ਹੁਕਮ ਨੂੰ ਮੰਨਣਾ ਵੀ ਅਤੀ ਜ਼ਰੂਰੀ ਹੈ। ਗੁਰਦੇਵ ਦੇ ਹੁਕਮ ਅਨੁਸਾਰ ਨਾਮ ਜਪਣਾ, ਕਿਰਤ ਕਰਨੀ, ਵੰਡ ਛੱਕਣਾ ਜਿਥੇ ਇਹ ਤਿੰਨੇ ਜ਼ਰੂਰੀ ਹਨ, ਉਥੇ ਗੁਰੂ ਪ੍ਰਮੇਸ਼ਰ ਅੱਗੇ ਅਰਦਾਸਾਂ, ਬੇਨਤੀਆਂ ਤੇ ਸ਼ਰਧਾ ਨਾਲ ਗੁਰਸਿੱਖ ਨੇ ਮੱਥਾ ਟੇਕਣਾ ਹੈ।

***ਤੁਧਨੋ ਨਿਵਣੁ ਮੰਨਣੁ ਤੇਰਾ ਨਾਉ॥ ਸਾਚੁ ਭੇਟ ਬੈਸਣ ਕਉ ਥਾਉ॥***

***ਸਤੁ ਸੰਤੋਖੁ ਹੋਵੈ ਅਰਦਾਸਿ॥ ਤਾ ਸੁਣਿ ਸਦਿ ਬਹਾਲੇ ਪਾਸਿ॥ ੧॥***

(ਅੰਗ ੮੭੮)

ਅਥਵਾ: ਹਰ ਸਰ ਕੌ ਸਜਦਾ ਏ ਸੁਬਹਾ ਨ ਕਰਦ।
ਹੱਕ ਮਰ੍ਹੂਰਾ ਸਾਹਿਬੇ ਈਮਾਂ ਨ ਕਰਦ॥੩੩॥
ਸਰ ਬਰਾਏ ਸਜਦਹ ਪੈਦਾ ਕਰਦਹਅੰਦ।
ਦਰਦ ਹਰ ਸਰ ਰ ਮਦਾਵਾ ਕਰਦਹਅੰਦ॥੩੪॥
ਪਸ ਤੁਰਾ ਬਾਯਦ ਕੁਨੀ ਹਰ ਦਮ ਸਜੂਦ।
ਗ਼ਾਫ਼ਿਲ ਅਜ਼ ਵੈਯਕ ਦਮਾਂ ਆਰਿਫ਼ ਨ ਬੂਦ॥੩੫॥
ਆ ਜਿਹੇ ਸਰ ਕੌ ਬਾ-ਰਾਹਸ਼ ਦਰ ਸਜੂਦ।
ਹਮ ਚੌ ਗੋ ਚੌਗਾਨੇ ਸ਼ੌਕਸ ਦਰ ਰਬੂਦ॥

(ਜ਼ਿੰਦਗੀਨਾਮਾ ਭਾਈ ਨੰਦ ਲਾਲ ਜੀ)

ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਰਬ ਸ਼ਕਤੀਆਂ ਦੇ ਮਾਲਕ ਸਰਬਵਿਆਪੀ, ਪਰੀਪੂਰਨ, ਅਕਾਲ ਪੁਰਖ ਵਾਹਿਗੁਰੂ ਜੀ ਨੂੰ ਸਰਬ ਦਾ ਨਾਸ ਕਰਤਾ ਅਤੇ ਦਿਆਲੂ, ਸਰਬ ਰੂਪੀ ਰਾਜਿਆਂ ਦਾ ਰਾਜਾ ਕਹਿ ਕੇ ਜਾਪ ਸਾਹਿਬ ਦੇ ਅੰਦਰ ਵਾਰ-ਵਾਰ ਨਮਸਕਾਰ ਕੀਤੀ ਹੈ ਅਤੇ ਉਸ ਅਕਾਲ ਪੁਰਖ ਨੂੰ ਨਮਸ਼ਕਾਰ ਕਰਨ ਦੀ ਸਾਨੂੰ ਜਾਚ ਸਿਖਾਈ ਹੈ :-

ਨਮੋ ਸਰਬ ਕਾਲੇ॥ ਨਮੋ ਸਰਬ ਦਿਆਲੇ॥ ਨਮੋ ਸਰਬ ਰੂਪੇ॥ ਨਮੋ ਸਰਬ ਭੂਪੇ॥੧੯॥
ਨਮੋ ਸਰਬ ਖਾਪੇ॥ ਨਮੋ ਸਰਬ ਥਾਪੇ॥ ਨਮੋ ਸਰਬ ਕਾਲੇ॥ ਨਮੋ ਸਰਬ ਪਾਲੇ॥੨੦॥

(ਜਾਪੁ ਸਾਹਿਬ)

ਅਥਵਾ : ਨਮੋ ਰਾਜ ਰਾਜੇ॥ਨਮੋ ਸਾਜ ਸਾਜੇ॥ਨਮੋ ਸ਼ਾਹ ਸ਼ਾਹੇ॥ਨਮੋ ਮਾਹ ਮਾਹੇ॥੬੭॥

(ਜਾਪੁ ਸਾਹਿਬ)

ਦਸਮੇਸ਼ ਪਿਤਾ ਜੀ ਚੌਪਈ ਸਾਹਿਬ ਨਿਤਨੇਮ ਦੀ ਬਾਣੀ ਅੰਦਰ ਕਥਨ ਕਰਦੇ ਹਨ ਕਿ ਸਾਡੀ ਉਸ ਅਕਾਲ ਪੁਰਖ ਵਾਹਿਗੁਰੂ ਨੂੰ ਨਮਸ਼ਕਾਰ ਹੈ, ਜਿਸ ਵਾਹਿਗੁਰੂ ਜੀ ਨੇ ਸਮੁੱਚੀ ਕਾਇਨਾਤ (ਸ੍ਰਿਸ਼ਟੀ) ਦੀ ਰਚਨਾ ਇਕ ਫੁਰਨੇ ਵਿਚ ਆਪਣੀ ਸ਼ਕਤੀ ਦੁਆਰਾ ਸਾਜ ਕੇ ਸੰਵਾਰ ਦਿੱਤੀ ਹੈ :-

ਨਮਸਕਾਰ ਤਿਸ ਹੀ ਕੋ ਹਮਾਰੀ॥ ਸਕਲ ਪ੍ਰਜਾ ਜਿਨ ਆਪ ਸਵਾਰੀ॥

(ਚੌਪਈ ਸਾਹਿਬ)

ਇਸ ਲਈ ਗੁਰਸਿੱਖ ਉਸ ਅਕਾਲ ਪੁਰਖ ਨੂੰ ਹੀ ਨਮਸ਼ਕਾਰ ਕਰਦਾ ਹੈ। ਉਸ ਨੂੰ ਨਮਸ਼ਕਾਰ ਕਰਨ ਵਾਲਾ ਤੇ ਉਸ ਦਾ ਨਾਮ ਜਪਣ ਵਾਲਾ ਜੋ ਗੁਰਮੁਖਿ ਗੁਰਸਿੱਖ ਹੈ, ਉਹ ਭੀ ਦੁਨੀਆਂ ਦੇ ਲੋਕਾਂ ਲਈ ਸਤਿਕਾਰ ਯੋਗ ਬਣ ਜਾਂਦਾ ਹੈ। ਚੂੜਾਮਣਿ ਕਵੀ ਸੰਤੋਖ ਸਿੰਘ

ਜੀ ਨੇ ਐਸੇ ਕਰਨੀ ਵਾਲੇ ਰੱਬ ਦੇ ਪਿਆਰਿਆਂ ਨੂੰ ਵੀ ਨਮਸਕਾਰ ਕੀਤੀ ਹੈ:-

***ਸ੍ਰੀ ਗੁਰ ਸਬਦ ਕਮਾਏ ਜਿਨਿ ਜੀਤੇ ਪੰਚ ਬਿਕਾਰ।***
***ਤਿਨ ਸੰਤਨ ਕਉ ਬੰਦਨਾ ਸਿਰ ਚਰਨਨ ਪਰ ਧਾਰ॥***

ਅਤੇ ਕਵਿ ਸੰਤੋਖ ਸਿੰਘ ਜੀ ਨੇ ਗੁਰਬਾਣੀ ਰੂਪ ਗੁਰੂ ਨੂੰ ਜੋ "ਵਿਚਿ ਬਾਣੀ ਅੰਮ੍ਰਿਤ ਸਾਰੇ" ਹੈ, ਨੂੰ ਪ੍ਰੇਮ ਨਾਲ ਨਮਸ਼ਕਾਰ ਕਰਨੀ ਦਰਸਾਈ ਹੈ:-

***ਜਿਸ ਮੇ ਅੰਮ੍ਰਿਤ ਗਿਆਨ ਹੈ ਮਾਣਿਕ ਭਗਤਿ ਵੈਰਾਗ॥***
***ਗੁਰੂ ਗ੍ਰੰਥ ਸਾਹਿਬ ਉਦਧਿ ਬੰਦੌ ਕਰ ਅਨੁਰਾਗ॥***

ਭਾਈ ਗੁਰਦਾਸ ਜੀ:-

***ਗੁਰਮੁਖਿ ਸੰਧਿ ਮਿਲੇ ਬ੍ਰਹਮ ਧਿਆਨ ਲਿਵ, ਏਕੰਕਾਰ ਕੈ ਅਕਾਰ ਅਨਿਕ ਪ੍ਰਕਾਰ ਹੈ॥***
***ਗੁਰਮੁਖਿ ਸੰਧਿ ਮਿਲੇ ਬ੍ਰਹਮ ਗਿਆਨ ਲਿਵ, ਨਿਰੰਕਾਰ ਓਅੰਕਾਰ ਬਿਬਿਧਿ ਬਿਥਾਰ ਹੈ॥***
***ਗੁਰ ਸਿਖ ਸੰਧਿ ਮਿਲੇ ਸ੍ਵਾਮੀ ਸੇਵ ਸੇਵਕ ਹੁਇ, ਬ੍ਰਹਮ ਬਿਬੇਕ ਪ੍ਰੇਮ ਭਗਤਿ ਅਚਾਰ ਹੈ॥***
***ਗੁਰਮੁਖਿ ਸੰਧਿ ਮਿਲੇ ਪਰਮਦਭੁਤ ਗਤਿ, ਨੇਤਿ ਨੇਤਿ ਨੇਤਿ ਨਮੋ ਨਮੋ ਨਮਸਕਾਰ ਹੈ॥ ੫੧॥***
***ਗੁਰ ਸਿਖ ਏਕ-ਮੇਕ ਰੋਮ ਨ ਪੁਜਸਿ ਕੋਟਿ, ਹੋਮ ਜਗਿ ਭੋਗ ਨਈਬੇਦ ਪੂਜਾਚਾਰ ਹੈ॥***
***ਜੋਗ ਧਿਆਨ ਗਿਆਨ ਅਧਿਆਤਮ ਰਿਧਿ ਸਿਧਿ ਨਿਧੌ, ਜਪ ਤਪ ਸੰਜਮਾਦਿ ਅਨਿਕ ਪ੍ਰਕਾਰ ਹੈ॥***
***ਸਿੰਮ੍ਰਿਤਿ ਪੁਰਾਨ ਬੇਦ ਸਾਸਤ੍ਰ ਅਉ ਸਾਅੰਗੀਤ, ਸੁਰਸਰਿ ਦੇਵ-ਸਥਲ ਮਾਇਆ ਬਿਸਥਾਰ ਹੈ॥***
***ਕੋਟਨਿ ਕੋਟਾਨਿ ਸਿਖ ਸੰਗਤਿ ਅਸੰਖ ਜਾ ਕੈ, ਸ੍ਰੀ ਗੁਰ ਚਰਨ ਨੇਤਿ ਨੇਤਿ ਨਮਸਕਾਰ ਹੈ॥ ੧੯੨॥***

(ਕਬਿੱਤ ਸਵੱਯੇ ਭਾ: ਗੁਰਦਾਸ ਜੀ)

***ਮਿਲਦੇ ਮੁਸਲਮਾਨ ਦੁਇ ਮਿਲਿ ਮਿਲਿ ਕਰਨਿ ਸਲਾਮਾਲੇਕੀ।***
***ਜੋਗੀ ਕਰਨਿ ਅਦੇਸ ਮਿਲਿ ਆਦਿ ਪੁਰਖੁ ਆਦੇਸੁ ਵਿਸੇਖੀ।***
***ਸੰਨਿਆਸੀ ਕਰਿ ਓਨਮੋ ਓਨਮ ਨਾਰਾਇਣ ਬਹੁ ਭੇਖੀ।***
***ਬਾਮ੍ਹਣ ਨੋ ਕਰਿ ਨਮਸਕਾਰ ਕਰਿ ਆਸੀਰ ਵਚਨ ਮੁਹੁ ਦੇਖੀ।***
***ਪੈਰੀ ਪਵਣਾ ਸਤਿਗੁਰੂ ਗੁਰ ਸਿਖਾ ਰਹਰਾਸਿ ਸਰੇਖੀ।***
***ਰਾਜਾ ਰੰਕੁ ਬਰਾਬਰੀ ਬਾਲਕ ਬਿਰਧਿ ਨ ਭੇਦੁ ਨਿਮੇਖੀ।***
***ਚੰਦਨ ਭਗਤਾ ਰੂਪ ਨ ਰੇਖੀ॥ ੨੦॥*** (ਵਾਰ ੨੩, ਪਉੜੀ ੨੦)

ਇਕ ਸਿਆਣੇ ਕਵੀ ਦੇ ਕਥਨ ਅਨੁਸਾਰ:

***੧. ਸੀਸ ਨਿਵਾਇਐ ਗਿਰ ਪੜੀ ਸਭ ਪਾਪਨ ਕੀ ਪੋਟ।***
***ਤਾ ਤੇ ਸੀਸ ਨਿਵਾਈਐ ਲਗੈ ਨ ਜਮ ਕੀ ਚੋਟ।***

੨. ਤੇਰੀ ਅੱਖ ਦੀ ਸਿੱਪ ਦਾ ਇਕ ਮੋਤੀ,
ਜੇਕਰ ਗੁਰੂ ਚਰਨਾਂ ਅੰਦਰ ਡੁੱਲ ਜਾਵੇ।
ਓਹਦੀ ਮੇਹਰ ਦੀ ਨਦਰ ਦਾ ਕੁਲ ਸਾਗਰ,
ਤੇਰੇ ਇਕ ਕਤਰੇ ਅੰਦਰ ਘੁਲ ਜਾਵੇ।
ਮੱਥਾ ਰਗੜ ਜਾ ਕੇ ਪਾਇਦਾਨ ਉੱਤੇ,
ਤੇਰਾ ਦੇਖ ਸਿਜਦਾ ਪੈ ਮੁੱਲ ਜਾਵੇ।
ਤੇਰੇ ਮੱਥੇ ਦੀ ਰੇਖਾ ਦਾ ਬੰਦ ਬੂਹਾ,
ਮਤਾਂ ਖੁੱਲ੍ਹਦਿਆਂ-ਖੁੱਲ੍ਹਦਿਆਂ ਖੁੱਲ੍ਹ ਜਾਵੇ।

(ਅੰਮ੍ਰਿਤ ਰਸ ਵਿਚੋਂ)

☆☆☆

M_S
)

# ਹਰਿ ਰੰਗ

ਰੰਗ ਜੋ ਆਮ ਕਰਕੇ ਸਤ ਮੰਨੇ ਹਨ— ਲਾਲ, ਪੀਲਾ, ਨੀਲਾ, ਸਾਵਾ, ਬੈਂਗਣੀ, ਅਸਮਾਨੀ, ਸੰਤਰੇ ਵਰਗਾ। ਗੁਰਬਾਣੀ ਅੰਦਰ ਰੰਗ ਸ਼ਬਦ ਕਈ ਅਰਥਾਂ ਵਿਚ ਆਇਆ ਹੈ।

1. ਰੰਗ ਦਾ ਅਰਥ ਅਨੰਦ ਖ਼ੁਸ਼ੀ ਵੀ ਹੈ,

***ਯਥਾ– ਰੰਗਿ ਰਲੀਆ ਮਾਣਹੁ ਮੇਰੇ ਪਿਆਰੇ***

(ਅੰਗ ੪੫੧)

***ਤਥਾ– ਗੁਨ ਗਾਏ ਰੰਗਿ ਰਾਂਗੀ॥***

(ਅੰਗ ੧੨੬੭)

***ਤਥਾ– ਘਰੀ ਮੁਹਤ ਰੰਗ ਮਾਣਹਿ***

(ਅੰਗ ੪੦੩)

2. ਰੰਗ ਦਾ ਅਰਥ ਇਥੇ ਪ੍ਰੇਮ ਹੈ,

***ਯਥਾ– ਦੇਹੁ ਦਰਸੁ ਮਨਿ ਰੰਗੁ ਲਗਾ॥*** (ਅੰਗ ੧੦੮੩)

***ਤਥਾ– ਹਰਿ ਰੰਗੁ ਅਖਾੜਾ ਪਾਇਓਨੁ*** (ਅੰਗ ੫੪੧)

ਪ੍ਰੇਮ ਦਾ ਅਖਾੜਾ।

***ਤਥਾ– ਰੰਗੁ ਨ ਲਗੀ ਪਾਰਬ੍ਰਹਮ*** (ਅੰਗ ੭੦)

***੩. ਰੰਗ ਤੋਂ ਭਾਵ ਕੰਗਾਲ, ਯਥਾ– ਰੰਗੁ ਨ ਤੁੰਗੁ ਫਕੀਰੁ॥*** (ਅੰਗ ੯੩੬)

4. ਰੰਗ ਮਨ ਨੂੰ ਰੰਜਣ (ਖ਼ੁਸ਼) ਕਰਨ ਤੋਂ ਭਾਵ ਵੀ ਹੈ, ਯਥਾ–"ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥" (ਅੰਗ ੧੩੪) ਮਨ ਭਾਉਣ ਵਾਲੇ ਸਾਰੇ ਭਾਵ ਨਾਰਾਇਣ ਵਿਚ ਹਨ।

5. ਰੰਗ ਦਾ ਭਾਵ ਮਨ ਦੇ ਤਰੰਗ ਮੌਜ ਤੋਂ ਵੀ ਹੈ,

***ਯਥਾ–ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥***

(ਅੰਗ ੪੭੩)

6. ਰੰਗ ਦਾ ਅਰਥ ਖੇਲ ਵੀ ਹੈ,

***ਯਥਾ–ਰੰਗ ਤਮਾਸੇ ਬਹੁ ਬਿਧੀ*** (ਅੰਗ ੭੦)

7. ਰੰਗ ਤੋਂ ਭਾਵ ਜਿਸ ਤਰ੍ਹਾਂ 'ਰਸ' ਸ਼ਬਦ ਨਾਮ, ਪ੍ਰੇਮ ਆਦਿ ਪਦਾਂ ਨਾਲ ਵਰਤਿਆ

ਗਿਆ ਹੈ, ਤਿਵੇਂ 'ਰੰਗ' ਪਦ ਵੀ ਪ੍ਰੇਮ, ਨਾਮ, ਹਰਿ ਆਦਿ ਪਦਾਂ ਨਾਲ ਆਉਂਦਾ ਹੈ। ਉਥੇ ਰੰਗ ਤੋਂ ਮੁਰਾਦ ਉੱਚੀ ਤੇ ਰਸ ਭਰੀ, ਪ੍ਰੇਮ ਭਰੀ, ਇਕ ਪ੍ਰਕਾਰ ਦੀ ਹਾਲਤ ਯਾਂ ਅਵਸਥਾ ਤੋਂ ਹੁੰਦੀ ਹੈ।

GN_

(5

***ਯਥਾ- ਪ੍ਰੇਮ ਨਾ ਲਾਗੌ ਰੰਗ***

***ਤਥਾ- ਜਾ ਕਉ ਹਰਿ ਰੰਗੁ ਲਾਗੌ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥***

(ਅੰਗ ੬੭੯)

***ਤਥਾ- ਗੁਰਿ ਤੁਠੈ ਹਰਿ ਰੰਗੁ ਚਾੜਿਆ ਫਿਰਿ ਬਹੁੜਿ ਨ ਹੋਈ ਭੰਙੁ॥***

(ਅੰਗ ੭੩੧)

8. ਰੰਗ ਦਾ ਅਰਥ ਗੁਰਬਾਣੀ ਅੰਦਰ ਹੋਰ ਵੀ ਕਈ ਅਰਥਾਂ ਵਿਚ ਆਇਆ ਹੈ, ਜੈਸੇ ਸ਼ੁਰੂ ਵਿਚ ਪ੍ਰਤੱਖ ਰੰਗਾਂ ਦਾ ਜ਼ਿਕਰ ਕੀਤਾ ਹੈ। ਸਿੱਖ ਸਮਾਜ ਵਿਚ ਸੂਹਾ (ਕਸੁੰਭਾ) ਰੰਗ, ਚਪਲ ਇਸਤ੍ਰੀਆਂ ਦਾ ਪਹਿਰਾਵਾ ਜਾਣ ਕੇ ਮਨ੍ਹਾ ਕੀਤਾ ਗਿਆ ਹੈ, ਕਿਉਂਕਿ ਇਹ ਸੂਰਵੀਰਾਂ ਲਈ ਸੋਭਦਾ ਨਹੀਂ, ਬਾਕੀ ਜੋ ਸਾਦੇ ਰੰਗ ਹਨ, ਉਹ ਸਭ (ਅਰ ਖਾਸ ਕਰਕੇ ਸਫੇਦ, ਬਸੰਤੀ, ਸੁਰਮਈ, ਮਜੀਠੀ, ਸਿੱਖ ਸਮਾਜ ਦੇ ਫਿਰਕਿਆਂ ਅਨੁਸਾਰ) ਪਹਿਰਣੇ ਵਿਧਾਨ ਹਨ।

***ਏਕ ਤੌਂ ਛਬੀਲੇ ਛੈਲ ਭੂਪਨ ਕੇ ਭੂਪ ਭਾਲ, ਭਾਰੀ ਤੇਜ ਭਾਨੁ ਸੋ ਚੜ੍ਹਾਈ ਨਿਤ ਜੰਗ ਕੀ।***
***ਏਕ ਧਨ ਕਿਰਤ ਕਮਾਇਕੈ ਛਕਾਵੈ ਜਨ, ਏਕ ਭੌਨ ਮੇ ਬਿਰਾਗੀ ਪ੍ਰੀਤਿ ਸਾਧੁ ਸੰਗ ਕੀ।***
***ਏਕ ਤੌ ਵਿਰੰਚ ਕੀ ਵਿਭੂਤਿ ਹੂੰ ਨ ਹੇਰੈ ਰੰਚ, ਲੀਨ ਹੈ ਨਿਜਾਪ ਮੇ, ਨ ਚਾਹ ਨੀਰ ਗੰਗ ਕੀ।***
***ਕਦਰੇ ਪੀਰੇ ਧੌਰੇ ਲਾਲ ਰੂਪ ਤੌਂ ਅਨੇਕ ਧਾਰੇ, ਸਿਖੀ ਦਾਨ ਬੰਧੁ ਕੀ ਪ੍ਰਕਾਸੈ ਰੰਗ ਰੰਗ ਕੀ।***

(ਸਿਖੀ ਪ੍ਰਭਾਕਰ, ਗੁਰਮਤਿ ਮਾਰਤੰਡ ਭਾਗ ਦੂਜਾ)

ਸੋ ਜੈਸੇ ਆਰੰਭ ਵਿਚ ਜ਼ਿਕਰ ਕੀਤਾ ਹੈ ਕਿ ਭਾਵੇਂ ਸੰਸਾਰ ਅੰਦਰ ਰੰਗ ਕਈ ਤਰ੍ਹਾਂ ਦੇ ਹਨ, ਪਰ ਗੁਰਬਾਣੀ ਅੰਦਰ ਵਿਸ਼ੇਸ਼ ਰੂਪ ਵਿਚ ਸੂਹਾ ਤੇ ਮਜੀਠੀ ਰੰਗ ਦਾ ਜ਼ਿਕਰ ਆਇਆ ਹੈ। ਵੱਖ-ਵੱਖ ਪ੍ਰਕਰਣ ਅਨੁਸਾਰ ਹੋਰਾਂ ਰੰਗਾਂ ਦਾ ਕਈ ਥਾਂ ਗੁਰਬਾਣੀ ਅੰਦਰ ਜ਼ਿਕਰ ਆਇਆ ਹੈ। ਸੂਹਾ ਰੰਗ ਕੱਚਾ ਰੰਗ ਹੁੰਦਾ ਹੈ, ਪਾਣੀ ਦੀ ਬੂੰਦ ਪੈਂਦਿਆਂ ਹੀ ਖਿਲਰ ਜਾਂਦਾ ਹੈ।

ਮਜੀਠੀ ਰੰਗ ਪੱਕਾ ਹੁੰਦਾ ਹੈ। ਜਿਸ ਬਸਤ੍ਰ ਨੂੰ ਮਜੀਠੀ ਰੰਗ ਚਾੜ੍ਹ ਦਿੱਤਾ ਜਾਵੇ, ਉਹ ਬਸਤ੍ਰ ਫੱਟ ਭਾਵੇਂ ਜਾਵੇ ਪਰ ਬਸਤ੍ਰ ਨਾਲੋਂ ਰੰਗ ਨਹੀਂ ਲੱਥਦਾ। ਗੁਰਦੇਵ ਨੇ ਪ੍ਰਭੂ ਨਾਮ ਨੂੰ ਮਜੀਠੀ ਕਿਹਾ ਹੈ ਅਤੇ ਮਾਇਕੀ ਰੰਗ ਕਸੁੰਭਾ ਰੰਗ ਹੈ। ਇਹ ਚਪਲ ਇਸਤਰੀਆਂ ਦਾ ਲਿਬਾਸ ਹੈ, ਜਿਸ ਦਾ ਜ਼ਿਕਰ ਗੁਰੂ ਅਮਰਦਾਸ ਜੀ ਨੇ ਇਸ ਤਰ੍ਹਾਂ ਕੀਤਾ ਹੈ :-

***ਸੂਹਾ ਰੰਗੁ ਵਿਕਾਰੁ ਹੈ ਕੰਤੁ ਨ ਪਾਇਆ ਜਾਇ॥***
***ਇਸੁ ਲਹਦੇ ਬਿਲਮ ਨ ਹੋਵਈ ਰੰਡ ਬੈਠੀ ਦੂਜੈ ਭਾਇ॥***
***ਮੁੰਧ ਇਆਣੀ ਦੁੰਮਣੀ ਸੂਹੈ ਵੇਸਿ ਲੋੁਭਾਇ॥***

*ਸਬਦਿ ਸਚੈ ਰੰਗੁ ਲਾਲੁ ਕਰਿ ਭੈ ਭਾਇ ਸੀਗਾਰੁ ਬਣਾਇ॥*
*ਨਾਨਕ ਸਦਾ ਸੋਹਾਗਣੀ ਜਿ ਚਲਨਿ ਸਤਿਗੁਰ ਭਾਇ ॥੨॥*

(ਅੰਗ ੭੮੬)

M_S
)

ਗੁਰੂ ਅਮਰਦਾਸ ਜੀ ਨੇ ਅੱਗੇ ਦਰਸਾਇਆ ਹੈ ਕਿ ਸੂਹਾ ਵੇਸ ਉਹ ਖੋਟੇ ਲੱਖਣਾਂ ਵਾਲੀ ਇਸਤਰੀ ਪਹਿਨਦੀ ਹੈ, ਜਿਸ ਨੇ ਪ੍ਰਭੂ ਪਤੀ ਨੂੰ ਛੱਡ ਕੇ ਹੋਰਨਾਂ ਨਾਲ ਪਿਆਰ ਕੀਤਾ ਹੈ। ਉਸ ਦਾ ਕੋਈ ਸੀਲ ਸੰਜਮ ਵੀ ਨਹੀਂ ਅਤੇ ਉਹ ਹਮੇਸ਼ਾਂ ਝੂਠ ਬੋਲਦੀ ਹੈ। ਉਸ ਮਨਮੁੱਖ ਕੁਲੱਖਣੀ ਦਾ ਕਰਮ ਉਸ ਨੂੰ ਹੀ ਖ਼ੁਆਰ ਕਰਦਾ ਹੈ :-

*ਸੂਹੈ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰੁ॥*
*ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ ॥*

(ਅੰਗ ੭੮੬)

ਸ੍ਰੀ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਹੇ ਸੂਹਾ ਲਿਬਾਸ ਧਾਰਨ ਵਾਲੀ ਜੀਵ ਰੂਪ ਇਸਤਰੀਏ! ਤੂੰ ਇਸ ਵੇਸ ਨੂੰ ਛੱਡ ਦੇ ਤਾਂ ਹੀ ਤੇਰਾ ਪ੍ਰਭੂ ਪਤੀ ਨਾਲ ਪਿਆਰ ਲੱਗੇਗਾ। ਇਸ ਸੂਹੇ ਵੇਸ ਦੇ ਧਾਰਣ ਵਾਲੀ ਕਿਸੇ ਵੀ ਇਸਤਰੀ ਨੇ ਪ੍ਰਭੂ ਪਤੀ ਨੂੰ ਨਹੀਂ ਪਾਇਆ :-

*ਸੂਹਵੀਏ ਸੂਹਾ ਵੇਸੁ ਛਡਿ ਤੂ ਤਾ ਪਿਰ ਲਗੀ ਪਿਆਰੁ॥*
*ਸੂਹੈ ਵੇਸਿ ਪਿਰੁ ਕਿਨੈ ਨ ਪਾਇਓ ਮਨਮੁਖਿ ਦਝਿ ਮੁਈ ਗਾਵਾਰਿ॥*

(ਅੰਗ ੭੮੬-੮੭)

ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਸਲੋਕ ਅੰਦਰ ਪਹਿਲਾਂ ਸੂਹੇ ਰੰਗ ਦਾ ਜ਼ਿਕਰ ਕਰਕੇ ਫਿਰ ਸੱਚੇ ਮਜੀਠੀ ਰੰਗ ਦਾ ਕਥਨ ਇਸ ਤਰ੍ਹਾਂ ਕੀਤਾ ਹੈ :-

*ਸੂਹਾ ਰੰਗੁ ਸੁਪਨੈ ਨਿਸੀ ਬਿਨੁ ਤਾਗੇ ਗਲਿ ਹਾਰੁ॥*
*ਸਚਾ ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ॥*
*ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ ॥੨॥*

(ਅੰਗ ੭੮੬)

ਪਰ ਇਸ ਮਨੁੱਖ ਨੇ ਮਾਇਆ ਦਾ ਪਾਹ ਦੇਕੇ ਲੱਬ ਭਾਵ ਲਾਲਚ ਦੇ ਰੰਗ ਵਿਚ ਇਸ ਸਰੀਰ ਰੂਪੀ ਚੋਲੇ ਨੂੰ ਰੰਗ ਲਿਆ ਹੈ। ਐਸੇ ਮਾਇਕੀ ਰੰਗ ਵਾਲਾ ਚੋਲੜਾ ਮੇਰੇ ਪ੍ਰਭੂ ਪਤੀ ਨੂੰ ਭਾਂਵਦਾ ਨਹੀਂ ਭਾਵ ਚੰਗਾ ਨਹੀਂ ਲੱਗਦਾ। ਪਾਹ=ਕੱਪੜੇ ਵਿਚੋਂ ਪਾਣ ਅਥਵਾ ਮਾਵਾ, (ਜੋ ਰੰਗ ਨੂੰ ਫੜਨ ਨਹੀਂ ਦਿੰਦਾ) ਕੱਢ ਕੇ, ਫਟਕੜੀ ਆਦਿ ਨਾਲ ਧੋਣਾ ਜਿਸ ਤੋਂ ਵਸਤ੍ਰ ਰੰਗ ਜਜ਼ਬ ਕਰ ਲਵੇ, ਉਸ ਨੂੰ 'ਪਾਹ' ਆਖੀਦਾ ਹੈ। ਇਧਰ ਕਰਤਾਰ ਦੇ ਭੈਅ ਨਾਲ ਮਨ ਦੇ ਖੋਟੇ ਸੰਕਲਪ ਅਤੇ ਵਿਕਾਰ ਵਾਸ਼ਨਾ ਮਿਟਾ ਕੇ ਗੁਰਬਾਣੀ ਦੇ ਅਭਿਆਸ ਦੁਆਰਾ ਕੁਕਰਮਾਂ ਤੋਂ ਜੋ ਸੰਗਣਾ ਹੈ, ਮਨ ਦਾ ਧੋਣਾ ਅਤੇ ਪਾਹ ਦੇਣਾ ਹੈ, ਵਾਹਿਗੁਰੂ ਦੇ ਪ੍ਰੇਮ ਅਰ ਨਾਮ ਦੀ

ਲਿਵ ਕਰ ਕੇ ਮਨ ਰੰਗੀਦਾ ਹੈ, ਸਤਿਗੁਰਾਂ ਨੇ ਇਸ ਪੱਕੇ ਰੰਗ ਨੂੰ ਮਜੀਠ ਦਾ ਰੰਗ ਗੁਰਬਾਣੀ ਵਿਚ ਵਰਣਨ ਕੀਤਾ ਹੈ।

ਕੋਰੇ ਬਸਤ੍ਰ ਨੂੰ ਰੰਗ ਨਹੀਂ ਚੜ੍ਹਦਾ, "ਪਾਹ" ਦੇਣਾ ਪੈਂਦਾ ਹੈ। ਫਿਰ ਇਸ ਤਨ ਰੂਪ ਚੋਲੇ ਨੂੰ "ਪਾਹ" ਕਿਹੜਾ ਦੇਣਾ ਹੈ ? ਅਤੇ ਰੰਗ ਕਿਹੜਾ ਚਾੜ੍ਹਨਾ ਹੈ ? ਜਿਸ ਰੰਗ ਨਾਲ ਰੰਗਿਆ ਸਰੀਰ ਰੂਪ ਚੋਲਾ ਪ੍ਰਭੂ ਪਤੀ ਨੂੰ ਭਾ ਜਾਵੇ :-

***ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ॥***
***ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ॥***
***ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ॥੧॥***

(ਅੰਗ ੪੬੮)

ਐਸੇ ਚੋਲੇ ਦਾ ਜ਼ਿਕਰ ਆਸਾ ਰਾਗੁ ਅੰਦਰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਤਰ੍ਹਾਂ ਕੀਤਾ ਹੈ :-

***ਲਾਲੁ ਚੋਲਨਾ ਤੈ ਤਨਿ ਸੋਹਿਆ ॥ ਸੁਰਿਜਨ ਭਾਨੀ ਤਾਂ ਮਨੁ ਮੋਹਿਆ ॥੧॥***
***ਕਵਨ ਬਨੀ ਰੀ ਤੇਰੀ ਲਾਲੀ ॥ ਕਵਨ ਰੰਗਿ ਤੂੰ ਭਈ ਗੁਲਾਲੀ ॥੧॥ ਰਹਾਉ ॥***
***ਤੁਮ ਹੀ ਸੁੰਦਰਿ ਤੁਮਹਿ ਸੁਹਾਗੁ ॥ ਤੁਮ ਘਰਿ ਲਾਲਨੁ ਤੁਮ ਘਰਿ ਭਾਗੁ ॥੨॥***

(ਅੰਗ ੩੮੪)

ਸ੍ਰੀ ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਐਸਾ ਰੰਗ ਫਿਰ ਉਤਰਦਾ ਨਹੀਂ ਅਤੇ ਨਾ ਹੀ ਉਸ ਨਾਮ ਰੂਪ ਮਜੀਠੀ ਰੰਗ ਦੇ ਉਪਰ ਹੋਰ ਕੋਈ ਮਾਇਕੀ ਝੂਠਾ ਰੰਗ ਚੜ੍ਹਦਾ ਹੈ :-

***ਸਜਣੁ ਮੈਡਾ ਰੰਗੁਲਾ ਰੰਗੁ ਲਾਏ ਮਨੁ ਲੇਇ॥***
***ਜਿਉ ਮਾਜੀਠੈ ਕਪੜੇ ਰੰਗੇ ਭੀ ਪਾਹੇਹਿ॥***
***ਨਾਨਕ ਰੰਗੁ ਨ ਉਤਰੈ ਬਿਆ ਨ ਲਗੈ ਕੇਹ॥੨॥***

(ਅੰਗ ੬੪੪)

ਅਥਵਾ :

***ਹਰਿ ਨਾਮਾ ਹਰਿ ਰੰਙੁ ਹੈ ਹਰਿ ਰੰਙੁ ਮਜੀਠੈ ਰੰਙੁ॥***
***ਗੁਰਿ ਤੁਠੈ ਹਰਿ ਰੰਗੁ ਚਾੜਿਆ ਫਿਰਿ ਬਹੁੜਿ ਨ ਹੋਵੀ ਭੰਙੁ॥***

(ਅੰਗ ੭੩੧)

ਪਰ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹੇ ਪਿਆਰੇ ! ਤੂੰ ਤਨ ਨੂੰ ਮਾਇਆ ਦਾ 'ਪਾਹ' ਦੇ ਕੇ ਲੱਬ ਭਾਵ ਲਾਲਚ ਦੇ ਰੰਗ ਵਿਚ ਰੰਗ ਲਿਆ ਹੈ :-

***ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ॥***

(ਅੰਗ ੭੨੧)

M_S
2)

# ਇਸ਼ਨਾਨ

ਗੁਰੂ ਸਾਹਿਬ ਜੀ ਦਾ ਗੁਰਸਿੱਖ ਨੂੰ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਨਾਮ ਜਪਣ ਤੇ ਧਰਮ ਦੀ ਕਿਰਤ ਵਿਚੋਂ ਲੋੜਵੰਦਾਂ ਦੀ ਸਹਾਇਤਾ ਕਰਨ ਦਾ ਹੁਕਮ ਹੈ :-

***ਗੁਰਮੁਖਿ ਨਾਮੁ ਦਾਨੁ ਇਸਨਾਨੁ॥***

(ਅੰਗ ੯੪੨)

ਹਿੰਦੁਸਤਾਨ, ਭਾਰਤ ਵਰਸ਼ ਇਹ ਸਾਡਾ ਦੇਸ਼ ਰਿਸ਼ੀਆਂ ਮੁਨੀਆਂ ਸਾਧੂ ਸੰਤਾਂ ਦਾ ਇਕ ਦੇਸ਼ ਹੈ। ਪੁਰਾਣੇ ਸਮੇਂ ਅੰਦਰ ਰਿਸ਼ੀ, ਮੁਨੀ, ਸਾਧੂ, ਸੰਤ, ਬੰਦਗੀ ਕਰਨ ਵਾਲੇ ਦਰਿਆਵਾਂ, ਨਹਿਰਾਂ, ਨਦੀਆਂ ਦੇ ਕੰਢਿਆਂ ਉੱਪਰ ਬਹੁਤੇ ਬੰਦਗੀ ਕਰਨ ਲਈ ਆਪਣਾ ਨਿਵਾਸ ਰੱਖ ਕੇ ਬੰਦਗੀ ਕਰਦੇ ਸਨ, ਕਿਉਂਕਿ ਇਥੇ ਇਸ਼ਨਾਨ ਕਰਨ ਲਈ ਜਲ ਮਿਲ ਜਾਂਦਾ ਸੀ। ਨਾਲ ਹੀ ਇਕਾਂਤ ਤੇ ਪਵਿੱਤਰ ਜਲ ਦਾ ਕਿਨਾਰਾ ਬੰਦਗੀ ਕਰਨ ਲਈ ਸਹਾਇਕ ਬਣ ਜਾਂਦਾ ਸੀ। ਸਹਿਜੇ-ਸਹਿਜੇ ਇਹਨਾਂ ਨਦੀਆਂ ਦਰਿਆਵਾਂ ਦੇ ਕੰਢਿਆਂ 'ਤੇ ਰਹਿਣ ਵਾਲੇ ਲੋਕਾਂ ਦੀ ਆਬਾਦੀ ਵੱਧ ਗਈ ਤੇ ਇਹ ਸ਼ਹਿਰ ਬਣ ਗਏ। ਇਹਨਾਂ ਤਪ ਅਸਥਾਨਾਂ ਨੂੰ ਸਾਧੂ ਸੰਤਾਂ ਤੇ ਭਾਰਤ ਦੇ ਰਿਸ਼ੀਆਂ-ਮੁਨੀਆਂ ਨੇ ਤੀਰਥਾਂ ਦਾ ਨਾਮ ਦੇ ਦਿੱਤਾ, ਪਰ ਇਹਨਾਂ ਤੀਰਥਾਂ ਦੀ ਵੀ ਗਿਣਤੀ ਬਹੁਤ ਵੱਧ ਗਈ। ਧਾਰਮਿਕ ਆਗੂ ਬ੍ਰਾਹਮਣਾਂ ਨੇ ਅਠਾਹਠ ਤੀਰਥ ਚੁਣ ਲਏ ਅਤੇ ਤੀਰਥਾਂ ਦੀ ਪੌਰਾਣਿਕ ਗ੍ਰੰਥਾਂ ਦੇ ਅੰਦਰ ਏਨੀ ਮਹਿਮਾ ਕਰ ਦਿੱਤੀ ਕਿ ਇਹਨਾਂ ਦੇ ਇਸ਼ਨਾਨ ਨੂੰ ਹੀ ਮੁਕਤੀ ਦਾ ਸਾਧਨ ਦੱਸ ਦਿੱਤਾ, ਪਰ ਇਸ ਸੌਖੇ ਦੱਸੇ ਮੁਕਤੀ-ਸਾਧਨ ਦੇ ਪ੍ਰਚਾਰ ਦਾ ਏਨਾ ਅਸਰ ਹੋਇਆ ਕਿ ਲੋਕਾਂ ਨੇ ਤੀਰਥਾਂ ਵੱਲ ਨੂੰ ਵਹੀਰਾਂ ਘੱਤ ਦਿੱਤੀਆਂ। ਤੀਰਥਾਂ ਦੇ ਉੱਤੇ ਲੋਕਾਂ ਦੇ ਜ਼ਿਆਦਾ ਇਕੱਠ ਵਿਚ ਚੋਰੀ ਯਾਰੀ ਆਦਿ ਕਰਮ ਵੀ ਹੋਣ ਲੱਗ ਪਏ, ਜਿਸ ਬਾਰੇ ਗੁਰਦੇਵ ਦਾ ਫ਼ੁਰਮਾਣ ਹੈ :-

***ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥***
***ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥***

(ਅੰਗ ੭੮੯)

ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਲੋਕਾਂ ਨੂੰ ''ਅੰਤਰਗਤਿ ਤੀਰਥ ਮਲਿ ਨਾਉ'' ਦਾ ਗਿਆਨ ਨਹੀਂ ਸੀ। ਇਸ ਲਈ ਗੁਰਦੇਵ ਨੇ ਗੁਰਮਤਿ ਦੇ ਸਿਧਾਂਤ ਨੂੰ ਇਸ ਤਰ੍ਹਾਂ ਪ੍ਰਗਟ ਕੀਤਾ ਹੈ :-

*ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥*
*ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥*
*ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥*
*ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ॥*
*ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥*
*ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥ ੧ ॥*

(ਅੰਗ ੬੮੭)

ਗੁਰਸਿੱਖ ਨੇ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਸਿਮਰਨ ਭਜਨ ਨਿਤਨੇਮ ਕਰਨਾ ਹੈ।

*ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥*

(ਅੰਗ ੬੧੧)

*ਅੰਮ੍ਰਿਤ ਵੇਲੈ ਨਾਵਣਾ ਗੁਰਮੁਖਿ ਜਪੁ ਗੁਰਮੰਤੁ ਜਪਾਇਆ॥*

(ਭਾਈ ਗੁਰਦਾਸ ਜੀ, ਵਾਰ ੨੬, ਪਉੜੀ ੪)

*ਸੀਤਲ ਜਲ ਕੋ ਅੰਗੀਕਾਰੈ॥ ਜੇ ਨਹਿ ਸਕਤਿ ਤਪਤ ਕਰਿ ਬਾਰੈ॥*
*ਬਿਨ ਇਸਨਾਨ ਨਾ ਦਿਵਸ ਬਿਤਾਵੈ॥ ਬਿਨ ਇਸਨਾਨ ਨਾ ਭੋਜਨ ਖਾਵੈ॥*

(ਗੁਰ ਪ੍ਰਤਾਪ ਸੂਰਜ ਗ੍ਰੰਥ, ਰੁਤਿ ੩, ਅੰਸੂ ੪੩)

*ਇਸ੍ਨਾਨੁ ਕਰਹਿ ਪਰਭਾਤਿ ਸੁਧ ਮਨਿ ਗੁਰ ਪੂਜਾ ਬਿਧਿ ਸਹਿਤ ਕਰੰ॥*
*ਕੰਚਨ ਤਨੁ ਹੋਇ ਪਰਸਿ ਪਾਰਸ ਕਉ ਜੋਤਿ ਸਰੂਪੀ ਧ੍ਯਾਨੁ ਧਰੰ॥*

(ਅੰਗ ੧੪੦੨)

*ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ॥*
*ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ ਸੁਖ ਸਹਜ ਸੇਤੀ ਘਰਿ ਜਾਤੇ॥*

(ਅੰਗ ੧੧੯੫)

ਗੁਰਸਿੱਖ ਦੀ ਰਹਿਣੀ ਦੱਸਦਿਆਂ ਸੋਢੀ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਬਚਨ ਹਨ :-

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*

ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥

(ਅੰਗ ੩੦੫)

ਨੰਦ ਲਾਲ ਤੁਮ ਬਚਨ ਸੁਨ ਸਿਖ ਕਰਮ ਹੈ ਇਹੁ॥
ਨਾਮ ਦਾਨ ਇਸਨਾਨ ਬਿਨ ਕਰਹਿ ਨਾ ਆਨ ਸਿਉ ਨੇਹੁ॥ ੨॥

(ਤਨਖਾਹ ਨਾਮਾ ਭਾਈ ਨੰਦ ਲਾਲ)

ਗੁਰਸਿਖੁ ਰਹਿਤ ਸੁਨਹੁ ਮੇਰੇ ਮੀਤ ਉਠਿ ਪਰਭਾਤੇ ਕਰੇ ਨਿਤ ਚੀਤ॥
ਵਾਹਿਗੁਰੂ ਗੁਰ ਮੰਤਰ ਸੁ ਜਾਪੁ॥ ਕਰਿ ਇਸਨਾਨ ਪੜ੍ਹੇ ਜਪੁ ਜਾਪ॥

ਕੁਰਬਾਣੀ ਤਿਨ੍ਹਾਂ ਗੁਰਸਿਖਾਂ ਪਿਛਲ ਰਾਤੀ ਉਠਿ ਬਹੰਦੇ॥
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਅੰਮ੍ਰਿਤੁ ਵੇਲੈ ਸਰਿ ਨਾਵੰਦੇ॥
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਹੋਇ ਇਕ ਮਨਿ ਗੁਰ ਜਾਪੁ ਜਪੰਦੇ॥

(ਵਾਰ ੧੨, ਪਉੜੀ ੨)

## ਪੰਜ ਇਸ਼ਨਾਨਾ :

ਇਹ ਅੰਮ੍ਰਿਤ ਵੇਲੇ ਦੇ ਇਸ਼ਨਾਨ ਤੋਂ ਦੂਜੇ ਦਰਜੇ ਦਾ ਸਰੀਰਕ ਸ਼ੁੱਧੀ ਦਾ ਸਾਧਨ ਹੈ। ਪਵਿੱਤਰ ਸਥਾਨਾਂ ਵਿਚ ਪ੍ਰਵੇਸ਼ ਕਰਨ ਲਈ ਅਤੇ ਸ਼ੁਭ ਕਾਰਜਾਂ ਦੇ ਆਰੰਭ ਤੋਂ ਪਹਿਲਾਂ ਇਹ ਪੰਜ ਇਸ਼ਨਾਨਾ ਵਿਧਾਨ ਹੈ। ਦੋ ਹੱਥ, ਦੋ ਪੈਰ, ਇਕ ਮੂੰਹ, ਇਹ ਪੰਜ ਅੰਗਾਂ ਦਾ ਧੋਣਾ ਪੰਜ ਇਸ਼ਨਾਨਾ ਹੈ।

## ਪੰਜ ਇਸ਼ਨਾਨ :
## (ਪਾਰਾਸਰ ਸਿਮ੍ਰਿਤੀ ਅਨੁਸਾਰ)

੧. ਆਗਨੇਯ=ਭਸਮ ਨਾਲ ਸਰੀਰ ਦੀ ਸੁਧੀ, ੨. ਵਾਰੁਣ=ਜਲ ਨਾਲ ਇਸ਼ਨਾਨ, ੩. ਬ੍ਰਹਮ=ਵੇਦ ਮੰਤਰਾਂ ਨਾਲ ਪਵਿੱਤ੍ਰਤਾ, ੪. ਵਾਯਵ੍ਯ=ਪੌਣ ਨਾਲ ਸੁੱਧੀ, ੫. ਦਿਵ੍ਯ=ਮੀਂਹ ਪੈਂਦੇ ਜਾਂ ਧੁੱਪ (ਫੁਹਾਰ) ਵਿਚ ਇਸ਼ਨਾਨ।

(ਮਹਾਨ ਕੋਸ਼, ਪੰਨਾ ੭੯੮)

ਗੁਰਮਤਿ ਅਨੁਸਾਰ ਇਹ ਪੰਜ ਇਸ਼ਨਾਨ ਇਸ ਤਰ੍ਹਾਂ ਹਨ :

੧. ਅਗਨੇਯ=ਭਸਮ ਤੋਂ ਭਾਵ ਹੈ ਧੂੜੀ ਇਸ਼ਨਾਨ,

***ਤਪਤੁ ਝਾੜਿ ਵਿਛਾਇ ਧੂੜੀ ਨਾਇਆ।***

(ਭਾ. ਗੁਰਦਾਸ ਜੀ, ਵਾਰ ੨੦, ਪਉੜੀ ੧੦)

***ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥***

(ਅੰਗ ੧੩੫)

੨. ਵਾਰੁਣ=ਜਲ ਤੋਂ ਭਾਵ

***ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ***

(ਅੰਗ ੬੧੧)

੩. ਬ੍ਰਹਮ=ਵੇਦ ਮੰਤਰ ਤੋਂ ਭਾਵ ਗੁਰਬਾਣੀ ਰਾਹੀਂ

***ਸੁਣਿਆ ਮੰਨਿਆ ਮਨਿ ਕੀਤਾ ਭਾਉ॥ ਅੰਤਰਗਤਿ ਤੀਰਥਿ ਮਲਿ ਨਾਉ॥***

(ਜਪੁ ਜੀ ਸਾਹਿਬ)

੪. ਵਾਯਵਯ=ਪੌਣ ਤੋਂ ਭਾਵ *"ਸਾਸਿ ਸਾਸਿ ਸਿਮਰਹੁ ਗੋਬਿੰਦ॥"* (ਸੁਖਮਨੀ ਸਾਹਿਬ)

***(ਅਥਵਾ) ਦਮਿ ਦਮਿ ਸਦਾ ਸਮ੍ਹਾਲਦਾ ਦੰਮੁ ਨ ਬਿਰਥਾ ਜਾਇ॥***

(ਅੰਗ ੫੫੬)

5. ਦਿਵਯ= ਮੀਂਹ ਪੈਂਦੇ ਤੋਂ ਭਾਵ "ਗੁਰੂ ਰੂਪ ਬਦਲ ਦੇ ਉਪਦੇਸ਼ ਰੂਪ ਜਲ ਦੀ ਬਰਖਾ ਦਾ ਇਸ਼ਨਾਨ।

ਇਹ ਪਰਾਸਰ ਸਿਮ੍ਰਿਤੀ ਦੇ ਪੰਜ ਇਸ਼ਨਾਨ ਗੁਰਮਤਿ ਅਨੁਸਾਰ ਦਰਸਾਏ ਹਨ।

☆☆☆

GN_[illegible] (5[illegible]

I_S

)

# ਬਿਰਤੀਆਂ

ਬਿਰਤੀ, ਚਿੱਤ ਤੋਂ ਉਠਣ ਵਾਲੇ ਭਾਵ - ਸੰਕਲਪ, ਵਿਕਲਪ, ਸੁਭਾਵ ਨੂੰ ਕਹਿੰਦੇ ਹਨ। (ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼, ੪੮੪)

ਭਾਈ ਵੀਰ ਸਿੰਘ ਜੀ ਨੇ ਲਿਵ ਦਾ ਅਰਥ ਵੀ ਬਿਰਤੀ ਕੀਤੇ ਹਨ। (ਲਿਵ ਤਾਰ ਲਿਵ ਤਾਰੈ) ੧. ਕਿਸੇ ਇਕ ਸੋਚ ਵਿਚ ਲੀਨ ਹੋਣਾ। ਯਥਾ- 'ਜੇ ਲਾਇ ਰਹਾ ਲਿਵਤਾਰ' (੧) ਜੇ ਸੋਚ ਵਿਚ ਬਿਰਤੀ ਦਾ ਪ੍ਰਵਾਹ ਲਾਵਾਂ। ੨. ਤੇਲ ਦੀ ਧਾਰ ਵਾਂਙੂ ਪ੍ਰਵਾਹ ਬਿਰਤੀ ਦਾ। ਇਕ ਰਸ ਬਿਰਤੀ ਦਾ ਜੁੜਨਾ, ਯਥਾ-ਅੰਮ੍ਰਿਤੁ ਮੂਲ ਸਿਖਰਿ ਲਿਵ ਤਾਰੈ (੮੪੦), ਤੇਰ੍ਹਵੀਂ (ਥਿੱਤ ਦੁਆਰਾ ਕਹਿੰਦੇ ਹਨ ਕਿ ਇਸ ਸੰਸਾਰ-ਰੂਪੀ ਖਾਰੇ) ਸਮੁੰਦ੍ਰ ਦੇ ਕਿਨਾਰੇ (ਇਕ ਬ੍ਰਿਛ) ਹੈ (ਸਤਸੰਗ ਰੂਪ), (ਉਸ ਬ੍ਰਿਛ ਦਾ) ਮੂਲ ਹੈ (ਅੰਮ੍ਰਿਤ) ਨਾਮ ਤੇ (ਉਸ ਦੀ) (ਸਿਖਰ) ਚੋਟੀ ਹੈ ਲਿਵ ਦੀ ਤਾਰ।

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਵੀ ਲਿਵ ਦਾ ਅਰਥ ਬਿਰਤੀ ਕੀਤਾ ਹੈ।

੨. ਵ੍ਰਿੱਤ ਦੀ ਇਕਾਗਰਤਾ, "ਲਿਵ ਛੁੜਕੀ, ਲਗੀ ਤ੍ਰਿਸਨਾ" (ਮਹਾਨ ਕੋਸ਼)

ਪੰਡਿਤ ਅਨਾਥ ਜੀ ਨੇ ਵਿਚਾਰਮਾਲਾ ਅੰਦਰ ਮਨ ਦੀਆਂ ਬਿਰਤੀਆਂ ਦੀ ਚੰਚਲਤਾ ਇਸ ਤਰ੍ਹਾਂ ਦਰਸਾਈ ਹੈ—

***ਦੋਹਰਾ॥ ਚਲਦਲ ਪਤ੍ਰ ਪਤਾਕ ਪਟ, ਦਾਮਨਿ ਕੱਛਪ ਮਾਥ।***
***ਭੂਤ ਦੀਪ ਦੀਪਕ ਸਿਖਾ, ਯੌਂ ਮਨ ਬਿਰਤਿ ਅਨਾਥ॥੨੦॥***

(ਵੀਚਾਰ ਮਾਲਾ)

ਅਨਾਥ ਜੀ ਨੇ ਮਨ ਦੀਆਂ ਬਿਰਤੀਆਂ ਦੀ ਚੰਚਲਤਾ ਦੱਸਣ ਵਾਸਤੇ ਛੇ ਦ੍ਰਿਸ਼ਟਾਂਤ ਦਿੱਤੇ ਹਨ।

੧. ਪਿਪਲ ਦਾ ਪੱਤਾ, ੨. ਨਿਸ਼ਾਨ ਸਾਹਿਬ ਦਾ ਫਰਲਾ, ੩. ਅਕਾਸ਼ੀ ਬਿਜਲੀ, ੪. ਕਛੂਕੁੰਮੇ ਦੀ ਸਿਰੀ, ੫. ਭੂਤਾਂ ਦੀ ਅੱਗ, ੬. ਦੀਵੇ ਦੀ ਲਾਟ। ਇਹ ਛੇ ਦ੍ਰਿਸ਼ਟਾਂਤ ਜੋ ਦਿੱਤੇ ਹਨ, ਇਹ ਸਾਰੇ ਚੰਚਲ ਤੇ ਤੇਜ਼ ਮੰਨੇ ਹਨ। ਇਸੀ ਤਰ੍ਹਾਂ ਮਨ ਦੀਆਂ ਬਿਰਤੀਆਂ ਚੰਚਲ ਮੰਨੀਆਂ ਹਨ। ਸੰਤ ਗਿਆਨੀ ਕਰਤਾਰ ਸਿੰਘ ਜੀ ਖਾਲਸਾ ਜੱਥਾ ਭਿੰਡਰਾਂ ਮਹਿਤਾ ਵਾਲਿਆਂ ਨੇ ਸਟੀਕ ਜਪੁ ਜੀ ਸਾਹਿਬ ਅੰਦਰ ਪੰਜ ਤਰ੍ਹਾਂ ਦੀਆਂ ਬਿਰਤੀਆਂ ਦਾ ਨਿਰਣਾ ਇਸ ਤਰ੍ਹਾਂ ਕੀਤਾ ਹੈ—

## ਬਿਰਤੀਆਂ ਪੰਜ ਤਰ੍ਹਾਂ ਦੀਆਂ

੧. ਪ੍ਰਮਾਣ, ੨. ਵਿਪਰਜੇ, ੩. ਨਿੰਦ੍ਰਾ, ੪. ਵਿਕਲਪ, ੫. ਸਿੰਮ੍ਰਿਤੀ।

੧. ਪ੍ਰਮਾਣ—ਦਿਸਣ ਵਾਲੀਆਂ ਚੀਜ਼ਾਂ ਵਿਚ ਮਨ ਦਾ ਪਰਚੇ ਰਹਿਣਾ।

੨. ਵਿਪਰਜੇ—ਬੇਦ ਸ਼ਾਸਤ੍ਰ ਅਤੇ ਗੁਰੂ ਸਾਹਿਬਾਨਾਂ ਦੀ ਆਗਿਆ ਤੋਂ ਉਲਟ ਸਭ ਸੰਸਾਰ ਨੂੰ ਸੱਤ ਕਰਕੇ ਜਾਣਨਾ, ਬ੍ਰਹਮ ਨੂੰ ਅਸੱਤ ਕਰ ਜਾਣਨਾ।

੩. ਨਿੰਦ੍ਰਾ—ਜਾਗ੍ਰਤ ਸੁਪਨ ਦਾ ਅਭਾਵ ਤੇ ਮਨ ਬੁੱਧ ਨੇ ਅਵਿੱਦਿਆ ਵਿਚ ਲੀਨ ਹੋਣਾ।

੪. ਵਿਕਲਪ—ਬਿਰਤੀ ਇਕਾਗਰ ਤਾਂ ਹੋ ਨਾ ਸਕਣੀ, ਫਲ ਦੀ ਇੱਛਾ ਬਹੁਤੀ ਕਰਨੀ।

੫. ਸਿੰਮ੍ਰਿਤੀ—ਨਿਤ ਨੇਮ, ਸਿਮਰਨ ਭਜਨ ਕਰਨ ਸਮੇਂ, ਪਿਛਲੇ ਕੀਤੇ ਕੰਮਾਂ ਨੂੰ ਯਾਦ ਕਰਨਾ।

## ਤਿੰਨ ਤਰ੍ਹਾਂ ਦੀ ਬ੍ਰਿਤੀ

ਇਨ੍ਹਾਂ ਬਿਰਤੀਆਂ ਤੋਂ ਵੱਖ ਹੋਰ ਅਰਥ ਕਰਨ ਨਾਲ ਜਿਨ੍ਹਾਂ ਬਿਰਤੀਆਂ ਦਾ ਸੰਬੰਧ ਹੈ, ਇਹ ਬਿਰਤੀਆਂ ਦਾ ਨਿਰਣਾ ਸਤਿਕਾਰ ਯੋਗ ਡਾਕਟਰ ਚਰਨ ਸਿੰਘ ਜੀ ਨੇ (ਸ਼ਬਦ ਬ੍ਰਿਤੀ ਪ੍ਰਕਾਸ਼) ਅੰਦਰ ਬਹੁਤ ਵਿਸਥਾਰ ਸਹਿਤ ਕੀਤਾ ਹੈ—

੧. ਸ਼ਕਤਿ ਬ੍ਰਿਤੀ, ੨. ਲੱਕਛਣਾ ਬ੍ਰਿਤੀ, ੩. ਵਯੰਜਨਾ ਬਿਰਤੀ।

੧. ਸ਼ਕਤਿ ਬ੍ਰਿਤੀ ਉਸ ਨੂੰ ਕਹਿੰਦੇ ਹਨ ਜਿਸ ਤੋਂ ਪਦ ਸੁਣਦੇ ਸਾਰ ਅਰਥ ਸਮਝ ਪੈ ਜਾਵੇ। ਸਿਆਣਿਆਂ ਨੇ ਦ੍ਰਿਸ਼ਟਾਂਤ ਦਿੱਤਾ ਹੈ। ਜੈਸੇ ਘੋੜਾ ਪਦ ਸੁਣਦੇ ਸਾਰ ਤੁਰੰਗ ਦਾ ਗਿਆਨ ਹੁੰਦਾ ਹੈ।

੨. ਲੱਕਛਣਾ ਬ੍ਰਿਤੀ ਤੋਂ ਭਾਵ ਹੈ (ਪਦ) ਦੇ ਅਰਥ ਤੋਂ ਭਿੰਨ ਹੋਰ ਕਲਪਣਾ ਕਰਨੀ ਪਵੇ, ਜਿਸ ਤੋਂ ਲੱਕਸ਼ਯ ਅਰਥ ਜਾਣਿਆ ਜਾਵੇ। ਭਾਵ ਜਿਵੇਂ ਕੋਈ ਕਹੇ ਕਿ ਮੈਂ ਸਮੁੰਦਰ ਵਿਚ ਰਹਿੰਦਾ ਹਾਂ, ਇਸ ਦਾ ਲੱਕਸ਼ਯ ਅਰਥ ਇਹ ਹੈ ਕਿ ਸਮੁੰਦਰ ਦੇ ਜਲ ਨਾਲ ਘਿਰੇ ਟਾਪੂ ਅੰਦਰ ਰਹਿੰਦਾ ਹਾਂ। ਜਲ ਅੰਦਰ ਕੇਵਲ ਜਲ ਜੰਤੂ ਹੀ ਰਹਿ ਸਕਦੇ ਹਨ।

੩. ਵਯੰਜਨਾ ਬਿਰਤੀ ਤੋਂ ਭਾਵ ਹੈ ਜੋ ਵਯੰਗ ਢੰਗ ਨਾਲ ਅਰਥ ਦਾ ਬੋਧ ਕਰਾਵੇ। ਜਿਸ ਤਰ੍ਹਾਂ ਕਿਸੇ ਨੇ ਆਖਿਆ ਤੇਰੇ ਚਿਹਰੇ ਤੋਂ ਮੂਰਖਤਾ ਭਾਸਦੀ ਹੈ ਤਾਂ ਸੁਣਨ ਵਾਲੇ ਨੇ ਅੱਗੋਂ ਉੱਤਰ ਦਿੱਤਾ ਕਿ ਮੇਰਾ ਮੁਖ ਨਹੀਂ ਮਾਨੋਂ ਦਰਪਨ ਹੈ ਭਾਵ ਇਥੇ ਵਯੰਜਨਾ ਬ੍ਰਿਤੀ ਦੁਆਰਾ ਇਹ ਪ੍ਰਗਟ ਕੀਤਾ ਕਿ ਮੇਰੇ ਮੁਖ ਰੂਪ ਸ਼ੀਸ਼ੇ ਵਿਚ ਤੈਨੂੰ ਆਪਣੀ ਮੂਰਖਤਾ ਨਜ਼ਰ ਆ ਰਹੀ ਹੈ।

ਲਕਛਣਾ ਬ੍ਰਿਤੀ ਡਾਕਟਰ ਚਰਨ ਸਿੰਘ ਜੀ ਨੇ ੮੦ ਪ੍ਰਕਾਰ ਦੀ ਦਰਸਾਈ ਹੈ। (ਗ੍ਰੰਥ ਸ਼ਬਦ ਬ੍ਰਿਤੀ ਪ੍ਰਕਾਸ਼) ਅੰਦਰ ਨਾਲ ਨਕਸ਼ਾ ਦਿੱਤਾ ਹੈ। ਹੋਰ ਸਾਰੀਆਂ ਬਿਰਤੀਆਂ ਦੇ ਨਕਸ਼ੇ ਦਿੱਤੇ ਹਨ। ਇਥੇ ਵਿਸਥਾਰ ਤੋਂ ਡਰਦਿਆਂ ਲਿਖਣ ਦਾ ਸੰਕੋਚ ਕੀਤਾ ਹੈ।

ਆਉ ਹੁਣ ਵਿਚਾਰ ਕਰੀਏ ਕਿ ਇਹ ਮਨ ਦੀਆਂ ਚੰਚਲ ਬਿਰਤੀਆਂ ਕਿਸ ਤਰ੍ਹਾਂ "ਲਗੜੀ ਸੁਥਾਨਿ ਜੋੜਣਹਾਰੈ ਜੋੜੀਆ॥" ਅਵਸਥਾ ਨੂੰ ਪ੍ਰਾਪਤ ਹੋ ਕੇ ਸੱਚ ਸਰੂਪ ਵਿਚ ਜੁੜ ਕੇ ਸਥਿਰਤਾ ਨੂੰ ਪ੍ਰਾਪਤ ਹੋ ਸਕਦੀਆਂ ਹਨ। ਬਿਰਤੀ ਦੀ ਇਕਾਗਰਤਾ ਦਾ ਤਰੀਕਾ ਤੀਸਰੇ ਗੁਰਦੇਵ ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਤਰ੍ਹਾਂ ਦਰਸਾਇਆ ਹੈ—

***ਸਬਦਿ ਸੁਣੀਐ, ਸਬਦਿ ਬੁਝੀਐ ਸਚਿ ਰਹੈ ਲਿਵ ਲਾਇ॥***

(ਅੰਗ ੪੨੯)

ਮਨ ਬਿਰਤੀ ਦੀ ਇਕਾਗਰਤਾ ਗੁਰੂ ਸ਼ਬਦ ਨਾਲ ਜੁੜਿਆਂ ਹੀ ਪ੍ਰਾਪਤ ਹੋ ਸਕਦੀ ਹੈ। ਹਜ਼ੂਰ ਨੇ ਗੁਰਬਾਣੀ ਅੰਦਰ ਬੇਅੰਤ ਥਾਈਂ ਇਹ ਉਪਦੇਸ਼ ਬਖ਼ਸ਼ਿਆ ਹੈ—

***ਸਬਦੁ ਵੀਚਾਰੇ ਏਕ ਲਿਵ ਤਾਰਾ॥*** (ਅੰਗ ੪੧੨)

***ਸੋ ਗਿਆਨੀ ਜਿਨਿ ਸਬਦਿ ਲਿਵ ਲਾਈ॥***

(ਅੰਗ ੮੩੧)

ਇਸ ਲਈ ਮਨ ਬਿਰਤੀ ਦੀ ਇਕਾਗਰਤਾ ਸ਼ਬਦ ਸੁਰਤਿ ਦੇ ਮੇਲਿ ਦੁਆਰਾ ਹੀ ਹੋ ਸਕਦੀ ਹੈ। ਸ਼ਬਦ ਸੁਰਤਿ ਦਾ ਮੇਲ ਕਿਵੇਂ ਹੋਵੇ ? ਤੇ ਮਨ ਬਿਰਤੀ ਕਿਵੇਂ ਸੱਚ ਸਰੂਪ ਵਿਚ ਜੁੜੇ ? ਅਸਲ ਵਿਚ ਮਨ ਬਿਰਤੀਆਂ ਦੀ ਇਕਾਗਰਤਾ ਤੇ ਸ਼ਬਦ ਸੁਰਤਿ ਦੇ ਸੰਜੋਗ ਦਾ ਹਰ ਕਿਸੇ ਨੂੰ ਗਿਆਨ ਨਹੀਂ ਹੈ। ਜੋ ਨਾਮ ਰਸਨਾ ਦੁਆਰਾ ਜਪਿਆ ਜਾਂਦਾ ਹੈ, ਉਹ ਹਿਰਦੇ ਵਿਚ ਪ੍ਰਵੇਸ਼ ਕਰਦਾ ਹੈ। ਹਿਰਦੇ ਵਿਚ ਇਕਾਗਰਤਾ ਮਨ ਬਿਰਤੀ ਦੇ ਆਉਣ ਨਾਲ ਸੁਰਤਿ ਟਿਕਦੀ ਹੈ। ਟਿਕੀ ਹੋਈ ਸੁਰਤਿ ਜਦੋਂ ਸ਼ਬਦ ਨਾਲ ਸਪਰਸ਼ ਕਰਦੀ ਹੈ ਤਾਂ ਮਨ ਬਿਰਤੀ, ਸੁਰਤਿ, ਮਤਿ ਅਤੇ ਬੁੱਧੀ ਵਿਚ ਇਕ ਵਿਸਮਾਦੀ ਹਾਲਤ ਛਾ ਜਾਂਦੀ ਹੈ, ਜਿਸ ਦਾ ਅਸਲ ਰਸ ਤੇ ਰਹੱਸ ਵਿਰਲੇ ਨਾਮ ਅਭਿਆਸ ਕਮਾਈ ਕਰਨ ਵਾਲੇ ਹੀ ਜਾਣਦੇ ਹਨ। ਬਿਰਤੀ ਦੀ ਇਕਾਗਰਤਾ ਤੇ ਸ਼ਬਦ ਸੁਰਤਿ ਦੇ ਸੰਗਮ ਦਾ ਵਰਣਨ ਅਕਥਨੀਯ ਹੈ।

☆☆☆

# ਸਤਿਸੰਗਤ

ਸਤਿ-ਸੰਗ ਤੋਂ ਭਾਵ ਹੈ ਸੱਚਾ, ਸ੍ਰੇਸ਼ਟ ਜਾਂ ਉੱਤਮ ਸਾਥ। ਇਹ ਸਾਥ ਚੰਗੇ ਜਾਂ ਭਲੇ ਪੁਰਸ਼ਾਂ ਦੇ ਮਿਲਾਪ ਦੁਆਰਾ ਹੀ ਪ੍ਰਾਪਤ ਹੋ ਸਕਦਾ ਹੈ। (ਸੰ: ਸੰਸਕ੍ਰਿਤ, ਸਤਯ : +ਸੰਗ) ਭਲਾ ਸੰਗ, ਸੱਚੇ ਪੁਰਖ ਦਾ ਸੰਗ, ਉਸ ਉੱਤਮ ਪੁਰਸ਼ ਦਾ ਸੰਗ ਜੋ ਝੂਠ ਤੇ ਮਾਯਾ ਮੋਹ ਤੋਂ ਕੱਢ ਕੇ ਸਤਿ ਸਰੂਪ ਵਾਹਿਗੁਰੂ ਵਿਚ ਜੋੜ ਦੇਵੇ। ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਣ ਹੈ ਕਿ ਐਸੇ ਉੱਤਮ ਪੁਰਸ਼ਾਂ ਦੀ ਸੰਗਤ ਕਰਨ ਨਾਲ ਹਰ ਇਕ ਮਨੁੱਖ ਉੱਤਮ ਬਣ ਜਾਂਦਾ ਹੈ, ਉਸ ਮਨੁੱਖ ਦੀ ਜੋ ਸੰਗਤ ਕਰਨ ਵਾਲਾ ਹੈ, ਸਾਰੇ ਅਵਗੁਣ ਨਸ਼ਟ ਹੋ ਜਾਂਦੇ ਹਨ ਅਤੇ ਸ਼ੁਭ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ।

*ਊਤਮ ਸੰਗਤਿ ਊਤਮੁ ਹੋਵੈ॥*
*ਗੁਣ ਕਉ ਧਾਵੈ ਅਵਗਣ ਧੋਵੈ॥*

(ਅੰਗ ੪੧੪)

ਸਤਿ ਸੰਗਤਿ ਦੇ ਲੱਛਣ ਗੁਰਦੇਵ ਨੇ ਇਸ ਤਰ੍ਹਾਂ ਦਰਸਾਏ ਹਨ ਕਿ ਸਤਿ-ਸੰਗਤਿ ਉਹ ਹੈ, ਜਿੱਥੇ ਕੇਵਲ ਇਕ ਨਾਮ ਦਾ ਹੀ ਵਿਖਿਆਨ ਹੋਵੇ, ਕਿਉਂਕਿ ਨਾਮ ਹੀ ਇਕ ਮਾਤਰ ਹੁਕਮ ਹੈ, ਜੋ ਸਤਿਗੁਰੂ ਜੀ ਨੇ ਸਾਨੂੰ ਦੱਸਿਆ ਹੈ।

*ਸਤਸੰਗਤਿ ਕੈਸੀ ਜਾਣੀਐ॥*
*ਜਿਥੈ ਏਕੋ ਨਾਮੁ ਵਖਾਣੀਐ॥*
*ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥*

(ਅੰਗ ੭੨)

ਗੁਰਮਤਿ ਰਾਹੀਂ ਗੁਰੂ ਸਾਹਿਬ ਜੀ ਦੇ ਬਖ਼ਸ਼ੇ ਸਿਧਾਂਤ ਅਨੁਸਾਰ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਗੁਰਬਾਣੀ ਨਿਤਨੇਮ ਕਥਾ ਕੀਰਤਨ ਸੁਣਨ ਸਮੇਂ ਇਕੱਠੇ ਹੋਇ ਮਾਈ ਭਾਈ ਨੂੰ ਸਤਿ-ਸੰਗਤਿ ਜਾਂ ਸਾਧ ਸੰਗਤ ਨਾਂ ਨਾਲ ਸੰਬੋਧਿਤ ਕੀਤਾ ਜਾਂਦਾ ਹੈ, ਕਿਉਂਕਿ ਗੁਰੂ ਸਾਹਿਬ ਜੀ ਦੀ ਹਜ਼ੂਰੀ ਵਿਚ ਜਗਿਆਸੂਆਂ ਦੀ ਰੁਚੀ ਵੈਰਾਗ ਸਹਿਤ ਗੁਰੂ ਚਰਨਾਂ ਨਾਲ ਜੁੜੀ ਹੁੰਦੀ ਹੈ। ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਤਾਂ ਸਤਿ ਸੰਗਤਿ ਦੀ ਮਹਿਮਾ ਕਥਨ ਕਰਦਿਆਂ ਕਿਹਾ ਹੈ ਕਿ ਪਾਰਸ ਦੀ ਛੋਹ ਨਾਲ ਜਿਸ ਤਰ੍ਹਾਂ ਮਨੂਰ ਸੋਨਾ ਬਣ ਜਾਂਦਾ ਹੈ, ਉਸੇ

ਤਰ੍ਹਾਂ ਪਤਿਤ ਮਨੁੱਖ ਵੀ ਸਤਿਸੰਗਤ ਕਰਨ ਨਾਲ ਪਵਿੱਤਰ ਹੋ ਜਾਂਦਾ ਹੈ, ਕਿਉਂਕਿ ਗੁਰੂ ਮਤਿ ਧਾਰਨ ਕਰਨ ਨਾਲ ਉਨ੍ਹਾਂ ਦੀ ਅਵੱਸ਼ਕ ਸ਼ੁੱਧੀ ਹੋ ਜਾਂਦੀ ਹੈ।

***ਜਿਉ ਛੁਹਿ ਪਾਰਸ ਮਨੂਰ ਭਏ ਕੰਚਨ ਤਿਉ ਪਤਿਤ ਜਨ***
***ਮਿਲਿ ਸੰਗਤੀ ਸੁਧ ਹੋਵਤ ਗੁਰਮਤੀ ਸੁਧ ਹਾਧੋ॥***

(ਅੰਗ ੧੨੯੭)

## ਚਾਰ ਪ੍ਰਕਾਰ ਦੀ ਸੰਗਤ

ਵਿਦਵਾਨ ਪੁਰਸ਼ਾਂ ਨੇ ਸੰਗਤ ਦੀ ਵਿਆਖਿਆ ਕਰਦਿਆਂ ਚਾਰ ਤਰ੍ਹਾਂ ਦੀ ਸੰਗਤ ਦਰਸਾਈ ਹੈ— 1. ਸੰਗਤ 2. ਸਾਧਸੰਗਤਿ 3. ਕੁਸੰਗਤ 4. ਸਤਿਸੰਗਤ।

(1) **ਸੰਗਤ** :- ਇਸ ਤੋਂ ਭਾਵ ਹੈ ਇਕੱਠ, ਸਭਾ, ਮਜਲਿਸ, ਦੋ ਚੀਜ਼ਾਂ ਦਾ ਮਿਲਾਪ, ਜਿਸ ਕਰਕੇ ਜੀਵਨ ਵਿਚ ਕੋਈ ਲਾਭ ਜਾਂ ਹਾਨੀ ਨਾ ਹੋਵੇ, ਉਹ ਹੈ ਸੰਗਤ।

(2) **ਸਾਧਸੰਗਤਿ** :- ਭਲੇ ਪੁਰਸ਼ਾਂ ਦੀ ਸੰਗਤ, ਜਿਨ੍ਹਾਂ ਸਤਿ ਪੁਰਸ਼ਾਂ ਨਾਲ ਮਿਲ ਕੇ ਪਰਉਪਕਾਰ, ਭਜਨ ਸਿਮਰਨ, ਕਥਾ ਕੀਰਤਨ, ਨਿਸ਼ਕਾਮ ਸੇਵਾ ਵਿਚ ਲੱਗ ਕੇ ਜੀਵਨ ਉੱਚਾ ਹੋ ਜਾਵੇ।

(3) **ਕੁਸੰਗਤ** :- ਜਿਨ੍ਹਾਂ ਕੁਸੰਗੀਆਂ ਮਨਮੁਖਾਂ ਨਾਲ ਮਿਲ ਕੇ ਪੁਰਖ ਚੰਗੇ ਸੁਭਾਅ ਨੂੰ ਵਿਗਾੜ ਲਵੇ, ਆਪਣੀ ਕੁਲ ਦੀ ਲਾਜ ਛੱਡ ਦੇਵੇ, ਸ਼ੁਭ ਗੁਣਾਂ ਨੂੰ ਛੱਡ ਦੇਵੇ, ਨਖਿਧ ਕਰਮ ਕਰਨ ਲੱਗ ਜਾਵੇ, ਉਹ ਕੁਸੰਗਤ ਹੈ।

(4) **ਸਤਿਸੰਗਤ** :- ਜਿਨ੍ਹਾਂ ਨਾਲ ਮਿਲਿਆਂ ਸੱਤ ਸਰੂਪ ਦੀ (ਸੰ) ਭਲੀ ਪ੍ਰਕਾਰ (ਗਤਿ) ਪ੍ਰਾਪਤੀ ਹੋ ਜਾਵੇ, ਉਸ ਦਾ ਨਾਮ ਸਤਿਸੰਗਤ ਹੈ। ਇਸ ਸਬੰਧ ਵਿਚ ਹਜ਼ੂਰ ਨੇ ਗੁਰਬਾਣੀ ਅੰਦਰ ਇਸ ਪ੍ਰਕਾਰ ਕਥਨ ਕੀਤਾ ਹੈ :-

***ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥***

(ਅੰਗ ੭੨)

ਅਸਲ ਵਿਚ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੁਭਾਇਮਾਨ ਇਕੱਠ ਦਾ ਨਾਮ ਸਤਿਸੰਗਤਿ ਹੈ, ਜਿੱਥੇ ਕਥਾ ਕੀਰਤਨ ਜਾਂ ਗੁਰਬਾਣੀ ਦਾ ਪਾਠ ਹੁੰਦਾ ਹੋਵੇ, ਨਾਮ ਜਪਿਆ ਜਾਂਦਾ ਹੋਵੇ (ਅਥਵਾ) ਭਲੇ ਪੁਰਸ਼ਾਂ ਦਾ ਸੰਗ ਜੋ ਝੂਠ ਤੇ ਮਾਇਆ 'ਚੋਂ ਕੱਢ ਕੇ ਸਤਿ ਤੇ ਵਾਹਿਗੁਰੂ ਵਿਚ ਲਗਾਵੇ।

***ਜਹ ਸਤਿਗੁਰੁ ਤਹ ਸਤਸੰਗਤਿ ਬਣਾਈ॥***

(ਅੰਗ ੧੬੦)

***ਸਤਿਸੰਗਤ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ ਕੇ॥***
***ਹਰਿ ਕਿਰਪਾ ਧਾਰਿ ਮੇਲਹੁ ਸਤਸੰਗਤਿ ਹਮ ਧੋਵਹ ਪਗ ਜਨ ਕੇ॥***

(ਅੰਗ ੭੩੧)

***ਧਨੁ ਧੰਨੁ ਸਤਸੰਗਤਿ, ਜਿਤੁ ਹਰਿ ਰਸੁ ਪਾਇਆ॥***

(ਅੰਗ ੧੦)

***ਸੰਗਤਿ ਕੇ ਮੁਖ ਊਜਲ ਭਏ॥ ਸਗਲ ਥਾਨ ਨਿੰਦਕ ਕੇ ਗਏ॥ ੩ ॥***

(ਅੰਗ ੮੯੬)

ਅਰਥ :- ਭਲੇ ਪੁਰਸ਼ਾਂ ਦੀ ਸੰਗਤ ਕਰਨ ਵਾਲਿਆਂ ਦੇ ਮੁਖ ਉਜਲੇ ਹੁੰਦੇ ਹਨ। ਨਿੰਦਕਾਂ ਨੂੰ ਕਿਤੇ ਢੋਈ ਨਹੀਂ ਮਿਲਦੀ।

***ਨਿੰਦਕ ਕੀ ਗਤਿ ਕਤਹੂੰ ਨਾਹੀ ਖਸਮੈ ਏਵੈ ਭਾਣਾ॥*** (ਅੰਗ ੩੮੧)

***ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ॥***
***ਸੰਗਤਿ ਕਰਤ ਸੰਤੋਖੁ ਮਨਿ ਪਾਇਆ॥***

(ਅੰਗ ੮੮੯)

ਨੇਕ ਪੁਰਸ਼ਾਂ ਦੀ ਸੰਗਤ ਕਰਨ ਵਾਲੇ ਨੂੰ ਪ੍ਰਮੇਸ਼ਰ ਚੇਤੇ ਆਉਂਦਾ ਹੈ, ਨਾਮ ਜਪਣ ਨਾਲ ਮਨ ਵਿਚ ਸੰਤੋਖ ਪ੍ਰਾਪਤ ਹੁੰਦਾ ਹੈ।

***ਓਇ ਜਾਗਤ ਰਹਹਿ ਨ ਸੂਤੇ ਦੀਸਹਿ॥***
***ਸੰਗਤਿ ਕੁਲ ਤਾਰੇ ਸਾਚੁ ਪਰੀਸਹਿ॥***

(ਅੰਗ ੧੦੨੫)

ਸੰਗਤ ਕਰਨ ਵਾਲੇ ਗਿਆਨ ਜਾਗਰਤ ਅਵਸਥਾ ਵਿਚ ਜਾਗਦੇ ਹਨ। ਅਵਿੱਦਿਆ ਦੀ ਨੀਂਦ ਵਿਚ ਉਹ ਕਦੇ ਸੁੱਤੇ ਨਜ਼ਰ ਨਹੀਂ ਆਉਂਦੇ। ਐਸੇ ਭਲੇ ਪੁਰਸ਼ਾਂ ਦੀ ਸੰਗਤ ਤਾਰ ਦਿੰਦੀ ਹੈ, ਉਹ ਨਾਮ ਪਰੋਸ ਕੇ ਨਾਮ ਵਿਚ ਜੋੜਦੇ ਹਨ।

***ਸਤਿਗੁਰ ਸਾਧਸੰਗਤਿ ਹੈ ਨੀਕੀ ਮਿਲਿ ਸੰਗਤਿ ਰਾਮੁ ਰਵੀਜੈ॥***
***ਅੰਤਰਿ ਰਤਨ ਜਵੇਹਰ ਮਾਣਕ ਗੁਰ ਕਿਰਪਾ ਤੇ ਲੀਜੈ॥੭॥***

(ਅੰਗ ੧੩੨੪)

ਸਾਧ ਸਰੂਪ ਸਤਿਗੁਰਾਂ ਦੀ ਸੰਗਤ ਸੁੰਦਰ ਹੈ। ਉਸ ਵਿਚ ਮਿਲ ਕੇ ਨਾਮ ਦਾ ਜਪਣਾ ਪ੍ਰਾਪਤ ਹੁੰਦਾ ਹੈ। ਗੁਰ ਕਿਰਪਾ ਨਾਲ ਪ੍ਰੇਮ ਰੂਪ ਰਤਨ, ਗਿਆਨ ਰੂਪ ਜਵੇਹਰ ਅਤੇ ਸ਼ੁੱਧਤਾ ਰੂਪ ਮੋਤੀ ਅੰਦਰੋਂ ਹੀ ਪ੍ਰਾਪਤ ਹੋ ਜਾਂਦੇ ਹਨ।

ਗੁਰ ਸਾਧੂ ਸੰਗਤਿ ਮਿਲੈ ਹੀਰੇ ਰਤਨ ਲਭੰਨਿ੍॥
ਨਾਨਕ ਲਾਲੁ ਅਮਲੋਕਾ ਗੁਰਮੁਖਿ ਖੋਜਿ ਲਹੰਨਿ੍॥੩੦॥

(ਅੰਗ ੧੪੧੬)

ਸ੍ਰੇਸ਼ਟ ਗੁਰੂ ਦੀ ਸੰਗਤ ਵਿਚ ਮਿਲ ਕੇ ਨਾਮ ਰੂਪ ਹੀਰਾ, ਪ੍ਰੇਮ ਰੂਪ ਰਤਨ ਲੱਭ ਪੈਂਦੇ ਹਨ। ਹਜ਼ੂਰ ਕਥਨ ਕਰਦੇ ਹਨ ਕਿ ਅਮਲੋਕ ਨਾਮ ਰੂਪ ਲਾਲ ਨੂੰ ਉਹ ਪ੍ਰਾਪਤ ਕਰ ਲੈਂਦੇ ਹਨ, ਜੋ ਗੁਰਮੁਖ ਗੁਰੂ ਦੇ ਸਨਮੁਖ ਹੋ ਕੇ ਖੋਜਦੇ ਹਨ।

ਅਨਾਥਾ ਨਾਥ ਭਗਤ ਭੈ ਮੇਟਨ॥
ਸਾਧਸੰਗਤਿ ਜਮਦੂਤ ਨ ਭੇਟਨ॥੨॥

(ਅੰਗ ੧੯੦)

ਵਾਹਿਗੁਰੂ ਜੀ ਗ਼ਰੀਬਾਂ ਦਾ ਮਾਲਕ ਆਪਣੇ ਭਗਤਾਂ ਦੇ ਭੈ ਨੂੰ ਦੂਰ ਕਰਨ ਵਾਲਾ ਹੈ, ਉਸ ਦੇ ਪਿਆਰਿਆਂ ਦੀ ਸੰਗਤ ਕਰਨ ਵਾਲਿਆਂ ਦੇ ਜਮ ਨੇੜੇ ਨਹੀਂ ਆਉਂਦੇ।

ਸਾਧਸੰਗਿ ਜਮ ਜੇਵਰੀ ਕਾਟੀ ਨਾਨਕ ਸਹਜਿ ਸਮਾਇਆ॥ ੨॥

(ਅੰਗ ੧੩੦੦)

ਹਜ਼ੂਰ ਕਥਨ ਕਰਦੇ ਹਨ ਕਿ ਸਾਧੂਆਂ ਦੀ ਸੰਗਤ ਕਰਨ ਵਾਲਿਆਂ ਦੀ ਜਮਾਂ ਦੀ ਫਾਹੀ ਕੱਟੀ ਜਾਂਦੀ ਹੈ, ਉਹ ਸਹਜਿ ਅਵਸਥਾ ਵਿਚ ਸਮਾ ਜਾਂਦੇ ਹਨ।

ਸੰਤ ਤੁਝੀ ਤਨੁ ਸੰਗਤਿ ਪ੍ਰਾਨ॥
ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ॥੧॥
ਸੰਤ ਚੀ ਸੰਗਤਿ ਸੰਤ ਕਥਾ ਰਸੁ॥
ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ॥੧॥ਰਹਾਉ॥

(ਅੰਗ ੪੮੬)

ਸੰਤ ਵਾਹਿਗੁਰੂ ਜੀ ਦਾ ਸਰੂਪ ਹਨ, ਸੰਗਤ ਪ੍ਰਾਨਾਂ ਦੀ ਤਰ੍ਹਾਂ ਪਿਆਰੀ ਹੈ। ਸੰਤ ਜਨ ਪ੍ਰਮੇਸ਼ਰ ਦਾ ਸਰੂਪ ਹਨ, ਸਤਿਗੁਰ ਦੇ ਗਿਆਨ ਨੂੰ ਜਾਣਦੇ ਹਨ। ਭਗਤ ਜੀ ਕਹਿੰਦੇ ਹਨ ਕਿ ਵਾਹਿਗੁਰੂ ਜੀ ! ਸੰਤ ਦੀ ਸੰਗਤ ਅਤੇ ਸੰਤਾਂ ਦੀ ਕਥਾ ਦਾ ਰਸ ਸੰਤਾਂ ਨਾਲ ਪ੍ਰੇਮ ਕਰਨਾ ਦੇਣਾ ਕਰੋ ਜੀ।

ਸਤ ਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ॥ ੨॥

(ਅੰਗ ੪੮੬)

ਜਿਸ ਤਰ੍ਹਾਂ ਸ਼ਹਿਦ ਦੀਆਂ ਮੱਖੀਆਂ ਇਕੱਠੀਆਂ ਮਿਲ ਕੇ ਰਹਿੰਦੀਆਂ ਹਨ, ਇਸ ਤਰ੍ਹਾਂ

ਸਤਿਸੰਗਤ ਵਿਚ ਮਿਲਕੇ ਰਹੀਏ।

***ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ॥***
***ਧਨੁ ਧੰਨੁ ਸੁ ਰਸਨਾ ਧੰਨੁ ਕਰ ਧੰਨੁ ਸੁ ਪਾਧਾ***
***ਸਤਿਗੁਰੂ ਜਿਤੁ ਮਿਲਿ ਹਰਿ ਲੇਖਾ ਲਿਖਾ॥ ੮॥***

(ਅੰਗ ੧੩੧੬)

ਸਤ ਸੰਗਤ ਗੁਰੂ ਜੀ ਦੀ ਪਾਠਸ਼ਾਲਾ ਹੈ ਜਿੱਥੇ ਹਰੀ ਦੀ ਪ੍ਰਾਪਤੀ ਦੇ ਸ਼ੁਭ ਗੁਣ ਸਿਖੀਦੇ ਹਨ। ਉਹ ਰਸਨਾ ਧੰਨ ਧੰਨ ਹੈ ਜੋ ਨਾਮ ਜੱਪਦੀ ਹੈ। ਗੁਰੂ ਰੂਪ ਪਾਂਧਾ ਵੀ ਧੰਨ ਹੈ, ਜਿਸ ਨਾਲ ਮਿਲ ਕੇ ਹਰੀ ਦਾ ਜਸ ਰੂਪ ਲੇਖਾ ਲਿਖਿਆ ਹੈ, ਲਿਖਣ ਵਾਲੇ ਹੱਥ ਵੀ ਧੰਨ ਹਨ।

***ਸਤ ਸੰਗਤਿ ਸਤਿਗੁਰ ਸੇਵਦੇ ਹਰਿ ਮੇਲੇ ਗੁਰੁ ਮੇਲਾਇ॥***

(ਅੰਗ ੧੪੨੪)

ਜੋ ਪੁਰਸ਼ ਸਤ ਸੰਗਤ ਵਿਚ ਮਿਲਕੇ ਗੁਰੂ ਦੀ ਸੇਵਾ ਕਰਦੇ ਹਨ ਉਹਨਾਂ ਨੂੰ ਹਰੀ ਨੇ ਆਪਣੇ ਨਾਲ ਮੇਲ ਲਿਆ ਹੈ, ਗੁਰੂ ਨੇ ਮਿਲਾਏ ਹਨ।

***ਦੂਜੇ ਭਾਇ ਦੁਸਟਾ ਕਾ ਵਾਸਾ॥***
***ਭਉਦੇ ਫਿਰਹਿ ਬਹੁ ਮੋਹ ਪਿਆਸਾ॥***
***ਕੁਸੰਗਿਤ ਬਹਹਿ ਸਦਾ ਦੁਖੁ ਪਾਵਹਿ ਦੁਖੋ ਦੁਖੁ ਕਮਾਇਆ॥***

(ਅੰਗ ੧੦੬੮)

ਦੁਸ਼ਟਾਂ ਦਾ ਦ੍ਵੈਤ ਵਿਚ ਪ੍ਰੇਮ ਹੈ, ਤ੍ਰਿਸ਼ਨਾਲੂ ਮੋਹ ਵਿਚ ਘਿਰੇ ਹੋਏ ਮਾਇਆ ਵਾਸਤੇ ਭਾਉਂਦੇ ਫਿਰਦੇ ਹਨ। ਕੁਸੰਗਤ ਕਰਨ ਵਾਲੇ ਸਦਾ ਦੁੱਖ ਹੀ ਦੁੱਖ ਭੋਗਦੇ ਹਨ।

***ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥***
***ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥***

(ਅੰਗ ੧੩੭੧)

ਭਗਤ ਕਬੀਰ ਜੀ ਕਹਿੰਦੇ ਹਨ ਕਿ ਮਾਇਆ ਦੇ ਉਪਾਸ਼ਕਾਂ ਦੀ ਸੰਗਤ ਨਾ ਕਰੋ। ਖੋਟਿਆਂ ਦੀ ਸੰਗਤ ਤੋਂ ਦੂਰ ਹੀ ਰਿਹਾ ਕਰੋ। ਕਾਲਖ ਵਾਲੇ ਬਰਤਨ ਨੂੰ ਛੋਹਣ ਨਾਲ ਕਾਲਖ ਦਾ ਦਾਗ਼ ਲੱਗ ਜਾਂਦਾ ਹੈ।

ਮਨੁੱਖ ਨੂੰ ਜੀਵਨ ਦੀ ਸਫਲਤਾ ਪ੍ਰਾਪਤ ਕਰਨ ਵਾਸਤੇ ਗੁਰੂ ਦੀ ਸੰਗਤ ਕਰਨੀ ਜ਼ਰੂਰੀ ਹੈ, ਕਿਉਂਕਿ ਹਜ਼ੂਰ ਦਾ ਫ਼ੁਰਮਾਨ ਹੈ ਕਿ ਸੰਗਤ ਕੀਤੇ ਬਿਨਾਂ ਸੰਸਾਰ ਅੰਦਰ ਕੋਈ ਵੀ ਤਰਿਆ ਨਹੀਂ।

ਖੋਜਤ ਖੋਜਤ ਸੁਨੀ ਇਹ ਸੋਇ॥
ਸਾਧ ਸੰਗਤ ਬਿਨ ਤਰਿਓ ਨ ਕੋਇ॥

(ਅੰਗ ੩੭੩)

_S

ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੇ ਕਬਿੱਤ ਸਵੱਈਆਂ ਅੰਦਰ ਸਤਿ ਸੰਗਤ ਦੀ ਮਹਿਮਾ ਕਥਨ ਇਸ ਤਰ੍ਹਾਂ ਕੀਤੀ ਹੈ :-

ਸਤਿ ਬਿਨੁ ਸੰਜਮ ਨ ਪਤਿ ਬਿਨੁ ਪੂਜਾ ਹੋਇ,
ਸਚ ਬਿਨੁ ਸੋਚ ਨ ਜਨੇਊ ਜਤ ਹੀਨ ਹੈ॥
ਬਿਨ ਗੁਰ-ਦੀਖਿਆ ਗਿਆਨ, ਬਿਨੁ ਦਰਸਨ ਧਿਆਨ,
ਭਾਉ ਬਿਨੁ ਭਗਤਿ ਨ ਕਥਨੀ ਭੈ ਭੀਨ ਹੈ॥
ਸਾਂਤਿ ਨ ਸੰਤੋਖ ਬਿਨੁ, ਸੁਖੁ ਨ ਸਹਿਜ ਬਿਨੁ,
ਸਬਦ ਸੁਰਤਿ ਬਿਨੁ ਪ੍ਰੇਮ ਨ ਪ੍ਰਬੀਨ ਹੈ॥
ਬ੍ਰਹਮ ਬਿਬੇਕ ਬਿਨੁ ਹਿਰਦੈ ਨ ਏਕ ਟੇਕ,
ਬਿਨੁ ਸਾਧ ਸੰਗਤਿ ਨ ਰੰਗ ਲਿਵਲੀਨ ਹੈ॥ ੨੧੫॥

(ਕਬਿੱਤ ਸਵੱਯੇ ਭਾ: ਗੁਰਦਾਸ ਜੀ)

ਜਪ ਤਪ ਸੰਜਮ ਸਾਧਨਾ ਹਠ ਨਿਗ੍ਰਹ ਕਰਣੇ।
ਵਰਤ ਨੇਮ ਤੀਰਥ ਘਣੇ ਅਧਿਆਤਮ ਧਰਣੇ।
ਦੇਵੀ ਦੇਵਾ ਦੇਹੁਰੇ ਪੂਜਾ ਪਰਵਰਣੇ।
ਹੋਮ ਜਗ ਬਹੁ ਦਾਨ ਕਰਿ ਮੁਖ ਵੇਦ ਉਚਰਣੇ।
ਕਰਮ ਧਰਮ ਭੈ ਭਰਮ ਵਿਚਿ ਬਹੁ ਜੰਮਣ ਮਰਣੇ।
ਗੁਰਮੁਖਿ ਸੁਖ ਫਲ ਸਾਧਸੰਗਤਿ ਮਿਲ ਦੁਤਰੁ ਤਰਣੇ॥ ੧੨॥

(ਵਾਰ ੩੮ ਪਉੜੀ ੧੨ ਭਾ: ਗੁਰਦਾਸ ਜੀ)

ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਅਨਿੰਨ ਸਿੱਖ ਕਵਿ ਮਨਸੁਖ ਆਪਣੀ ਲਿਖਤ ਪੰਚ ਤੰਤ੍ਰ ਵਿਚ ਲਿਖਦਾ ਹੈ, ਇਹ ਪੰਚ ਤੰਤ੍ਰ ਗ੍ਰੰਥ ਲਿਖਿਆ ਗਿਆ ਹੈ ਸੰਮਤ 1741 ਵਿਚ।

ਕਲਿਜੁਗ ਜਬੈ ਅਨੀਤ ਚਲਾਈ।
ਨਾਨਕ ਰੂਪ ਧਰਯੋ ਹਰਿ ਆਈ।
ਚਾਰੋ ਵਰਨ ਸਿਖ ਤਬ ਕੀਨੇ।

ਕ੍ਰਿਪਾਵੰਤ ਹੁਇ ਇਹ ਬਲ ਦੀਨੇ।
ਦਯਾ ਧਰਮ ਪ੍ਰਾਤਹ ਇਸਨਾਨ।
ਸਤਯ ਵਚਨ ਔ ਪ੍ਰੀਤ ਸੁ ਦਾਨ।
ਸਾਧਸੰਗਤਿ ਹੋਯੋ ਤਿਹ ਨਾਮ।
ਸਬ ਮਿਲ ਪਾਵਹਿ ਤਹਿ ਬਿਸਰਾਮ।
ਕਲਿ ਕੇ ਦੂਤ ਤਹਾਂ ਜੋ ਆਵਹਿਂ।
ਸਾਧ ਸੰਗਤਿ ਮੇ ਠੌਰ ਨ ਪਾਵਹਿਂ।

(ਗੁਰਮਤਿ ਮਾਰਤੰਡ ਭਾਗ ਪਹਿਲਾ)

ਚੰਦਨ ਬਾਸ ਵਣਾਸਪਤਿ ਸਭ ਚੰਦਨ ਹੋਵੈ।
ਅਸਟ ਧਾਤ ਇਕ ਧਾਤ ਹੋਇ ਸੰਗ ਪਾਰਸ ਛੋਵੈ।
ਨਦੀਆ ਨਾਲੇ ਵਾਹੜੇ ਮਿਲ ਗੰਗ ਗੰਗੋਵੈ।
ਪਤਿਤ ਉਧਾਰਣ ਸਾਧਸੰਗ ਪਾਪਾ ਮਲ ਧੋਵੈ।
ਨਰਕ ਨਿਵਾਰ ਅਸੰਖ ਹੋਇ ਲਖ ਪਤਿਤ ਸੰਗੋਵੈ।
ਆਪੇ ਆਪ ਵਰਤਦਾ ਗੁਰਮੁਖ ਅਲੋਵੈ॥ ੧੬ ॥

(ਵਾਰ ੨, ਪਉੜੀ ੧੬, ਭਾ: ਗੁਰਦਾਸ ਜੀ)



I_S

)

# ਮਾਲਾ

ਮਾਲਾ ਨੂੰ ਸਿਮਰਨੀ ਭੀ ਕਿਹਾ ਹੈ :-

***ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ ॥***
***ਆਦਿ ਜੁਗਾਦੀ ਸਗਲ ਭਗਤ ਤਾ ਕੋ ਸੁਖੁ ਬਿਸ੍ਰਾਮੁ ॥***

(ਅੰਗ ੧੩੬੪)

ਸਿੱਖ ਧਰਮ ਦੀ ਮਾਲਾ ਦਾ ਨਿਰਣਾ ਸੋਢੀ ਪਾਤਿਸ਼ਾਹ ਗੁਰੂ ਰਾਮਦਾਸ ਜੀ ਨੇ ਇਸ ਤਰ੍ਹਾਂ ਦਿੱਤਾ ਹੈ :-

ਭੈਰਉ ਮਹਲਾ ੪ ॥

***ਸੁਕ੍ਰਿਤੁ ਕਰਣੀ ਸਾਰੁ ਜਪਮਾਲੀ ॥ ਹਿਰਦੈ ਫੇਰਿ ਚਲੈ ਤੁਧੁ ਨਾਲੀ ॥੧ ॥***
***ਹਰਿ ਹਰਿ ਨਾਮੁ ਜਪਹੁ ਬਨਵਾਲੀ ॥***
***ਕਰਿ ਕਿਰਪਾ ਮੇਲਹੁ ਸਤਸੰਗਤਿ ਤੂਟਿ ਗਈ ਮਾਇਆ ਜਮ ਜਾਲੀ ॥ ੧ ॥ ਰਹਾਉ ॥***
***ਗੁਰਮੁਖਿ ਸੇਵਾ ਘਾਲ ਜਿਨਿ ਘਾਲੀ ॥ ਤਿਸੁ ਘੜੀਐ ਸਬਦੁ ਸਚੀ ਟਕਸਾਲੀ ॥ ੨ ॥***

(ਅੰਗ ੧੧੩੪)

***ਇਕ ਤਸਬੀ ਇਕ ਮਾਲਾ ਧਰਹੀਂ ॥ ਏਕ ਕੁਰਾਣ ਪੁਰਾਨ ਉਚਰਹੀਂ ॥***
***ਕਰਤ ਬਿਰੁੱਧ ਗਏ ਮਰ ਮੂੜਾ ॥ ਪ੍ਰਭ ਕੋ ਰੰਗੁ ਨ ਲਾਗਾ ਗੂੜਾ ॥ ੨੦ ॥***

(ਦਸਮ ਗ੍ਰੰਥ, ਅੰਗ ੧੫੭)

***ਹਿਰਦੈ ਜਪਨੀ ਜਪਉ ਗੁਣਤਾਸਾ ॥***
***ਹਰਿ ਅਗਮ ਅਗੋਚਰੁ ਅਪਰੰਪਰ ਸੁਆਮੀ***
***ਜਨ ਪਗਿ ਲਗਿ ਧਿਆਵਉ ਹੋਇ ਦਾਸਨਿ ਦਾਸਾ ॥***

(ਅੰਗ ੮੪੧)

***ਕਬੀਰ ਜਪਨੀ ਕਾਠ ਕੀ ਕਿਆ ਦਿਖਲਾਵਹਿ ਲੋਇ ॥***
***ਹਿਰਦੈ ਰਾਮੁ ਨ ਚੇਤਹੀ ਇਹ ਜਪਨੀ ਕਿਆ ਹੋਇ ॥***

(ਅੰਗ ੧੩੬੮)

*ਨਾਮ ਜਪਨ ਕੌ ਜਿਹਵਾ ਦੀਨੀ ਹਰਿ ਦਰਸਨ ਕੌ ਅੱਖੀਂ।*
*ਇਕ ਇਕ ਸਵਾਸ ਅਮੋਲਕ ਜਾਂਦਾ ਹੱਥ ਨਾ ਆਵੇ ਲੱਖੀਂ।*
*ਚਵੀ ਹਜ਼ਾਰ ਸੁਾਸ ਬੰਦੇ ਦਾ ਆਮਦਨ ਮੂਲ ਨ ਥੀਵੇ।*
*ਜਿਸ ਬੰਦੇ ਕੌ ਇਤਨਾ ਘਾਟਾ ਸੋ ਬੰਦਾ ਕਿਉਂ ਜੀਵੇ।*

ਸਿਮਰਨੀ, ਜਪਮਾਲਾ, ਤਸਬੀ, ਮਾਲਾ।

## ਤਿੰਨ ਤਰ੍ਹਾਂ ਦੀ ਮਾਲਾ

(ੳ) ਹਿੰਦੂ ਮੱਤ ਦੇ ਗ੍ਰੰਥਾਂ ਵਿਚ ਤਿੰਨ ਤਰ੍ਹਾਂ ਦੀ ਮਾਲਾ ਦੱਸੀ ਹੈ :

੧. ਕਰਮਾਲਾ=ਉਂਗਲੀਆਂ ਉਪਰ ਗਿਣਤੀ ਕਰਨੀ।

੨. ਵਰਣਮਾਲਾ=ਅ ਤੋਂ ਕ ਤੱਕ ਅੱਖਰਾਂ ਨੂੰ ਕਲਪਨਾ, ਜਿਵੇਂ-ੳ ਤੋਂ ੜ ਤੀਕ ਗਿਣਤੀ ਵਾਸਤੇ ਅੱਖਰ ਥਾਪੀਏ।

੩. ਅਕਮਾਲਾ=ਮਣਕਿਆਂ ਦੀ ਮਾਲਾ, ਜੋ ਰੁਦ੍ਰਾਕ, ਕਮਲ ਦੇ ਬੀਜ, ਹਾਥੀ ਦੰਦ, ਸੰਖ ਦੇ ਟੁਕੜੇ, ਚੰਦਨ, ਤੁਲਸੀ, ਮੋਤੀ, ਬਿਲੋਰ, ਮੂੰਗਾ, ਸਵਰਨ (ਸੋਨੇ) ਆਦਿ ਦੇ ਮਣਕਿਆਂ ਤੋਂ ਬਣਾਈ ਜਾਂਦੀ ਹੈ।

ਯੋਗਨੀ ਤੰਤ੍ਰ ਵਿਚ ਮਹਾਂਦੇਵ ਦਾ ਬਚਨ ਹੈ ਕਿ ਪੱਚੀ ਮਣਕਿਆਂ ਦੀ ਮਾਲਾ ਮੁਕਤ ਦਾਇਕ, ਸਤਾਈ ਦੀ ਪੁਸ੍ਰਕਾਰਕ, ਤੀਹ ਦੀ ਧਨ ਦਾਇਕ, ਪਚਾਸ ਦੀ ਮੰਤ੍ਰ ਸਿਧੀ ਕਰਨ ਵਾਲੀ ਅਤੇ ਇਕ ਸੌ ਅੱਠ ਮਣਕਿਆਂ ਦੀ ਸਰਬ ਸਿੱਧੀ ਦੇਣ ਵਾਲੀ।

(ਅ) ਇਹ ਭੀ ਲਿਖਿਆ ਹੈ ਕਿ ਇਕ ਇਕ ਰਾਸਿ ਦੇ ਨੌਂ ਨੌਂ ਅੱਖਰ ਹਨ, ਬਾਰ੍ਹਾਂ ਨਾਏ ੧੦੮ ਗਿਣਤੀ ਹੁੰਦੀ ਹੈ।

(ਦ) ਮੁਸਲਮਾਨਾਂ ਦੀ ਮਾਲਾ (ਤਸਬੀ) ਖ਼ੁਦਾ ਦੇ ੯੯ ਗੁਣ ਵਾਚਕ ਅਤੇ ਇਕ ਖ਼ਾਸ ਨਾਉ ਅੱਲ੍ਹਾ ਜਪਣ ਲਈ ੧੦੦ ਮਣਕੇ ਦੀ ਹੋਇਆ ਕਰਦੀ ਹੈ। ਕਈ ਮੁਸਲਮਾਨ ਮੇਰੁ ਸਮੇਤ ੧੦੧ ਮਣਕੇ ਭੀ ਤਸਬੀ ਦੇ ਰੱਖਦੇ ਹਨ।

(ਸ) ਈਸਾਈਆਂ ਦੀ ਮਾਲਾ "ਰੋਜ਼ਰੀ" ਡੇਢ ਸੌ ਕਾਠ ਦੇ ਮਣਕਿਆਂ ਦੀ ਹੁੰਦੀ ਹੈ। ਹਰੇਕ ਦਸ ਛੋਟੇ ਮਣਕਿਆਂ ਪਿਛੋਂ ਇਕ ਵੱਡਾ ਮਣਕਾ ਹੁੰਦਾ ਹੈ, ਇਸ ਤਰ੍ਹਾਂ ੧੩੫ ਛੋਟੇ ਤੇ ੧੫ ਵੱਡੇ ਮਣਕੇ ਹੁੰਦੇ ਹਨ। ਛੋਟੇ ਮਣਕਿਆਂ ਤੇ (ਧਨਯ ਮੇਰੀ) ਅਤੇ ਵੱਡੇ ਮਣਕਿਆਂ ਉੱਤੇ (ਸਾਡਾ ਪਿਤਾ) ਜਾਪ ਹੁੰਦਾ ਹੈ। ਪਚਵੰਜਾ ਮਣਕੇ ਦੀ ਮਾਲਾ ਭੀ ਈਸਾਈ ਰਖਦੇ ਹਨ, ਜਿਸ ਦਾ ਨਾਮ ਚੈਪਲੇਟ ਹੈ। ਇਸ ਵਿਚ ਪੰਜਾਹ ਛੋਟੇ ਅਤੇ ਪੰਜ ਵੱਡੇ ਮਣਕੇ ਹੁੰਦੇ ਹਨ। ਛੋਟੇ ਮਣਕਿਆਂ ਤੇ ਹੈ (ਧਨਯ ਮੇਰੀ) ਅਤੇ ਵੱਡੇ ਮਣਕਿਆਂ ਉੱਤੇ (ਸਾਡਾ

ਪਿਤਾ) ਰੋਮਨ ਕੈਥੋਲਿਕ ਮੱਤ ਦੇ ਈਸਾਈਆਂ ਵਿਚ ਜਪਮਾਲਾ ਦਾ ਵਿਸ਼ੇਸ਼ ਪ੍ਰਚਾਰ ਹੈ।

(ਹ) ਜੈਨੀਆਂ ਦੀ ਮਾਲਾ ੧੧੧ ਮਣਕਿਆਂ ਦੀ ਹੋਇਆ ਕਰਦੀ ਹੈ।

ਇਹ ਕੇਵਲ ਵੱਖ-ਵੱਖ ਧਰਮਾਂ ਦੀਆਂ ਮਾਲਾ ਜਾਣਕਾਰੀ ਵਾਸਤੇ ਹੈ।

ਗੁਰਮਤਿ ਅਨੁਸਾਰ ਤਾਂ

***ਕਬੀਰ ਮੇਰੀ ਸਿਮਰਨੀ ਰਸਨਾ ਊਪਰ ਰਾਮੁ॥***

(ਅੰਗ ੧੩੬੪)

***ਯਥਾ:- ਹਰਿ ਹਰਿ ਅਖਰ ਦੋਇ ਇਹ ਮਾਲਾ॥***
***ਜਪਤ ਜਪਤ ਭਏ ਦੀਨ ਦਇਆਲਾ॥***

(ਅੰਗ ੩੮੮)

☆☆☆

# ਮਨ

ਮਨ ਕਿਸ ਨੂੰ ਕਹਿੰਦੇ ਹਨ ? ਮਨ ਦਾ ਰੂਪ ਤੇ ਅਕਾਰ ਕੀ ਹੈ ? ਮਨ ਦਾ ਕੋਈ ਰੂਪ ਜਾਂ ਅਕਾਰ ਨਹੀਂ ਹੈ, ਕਿਉਂਕਿ ਰੂਪ ਜਾਂ ਅਕਾਰ ਦੇਖਿਆ ਜਾ ਸਕਦਾ ਹੈ, ਪਰ ਮਨ ਦਾ ਕੋਈ ਰੂਪ ਅਕਾਰ ਦਿੱਸਦਾ ਨਹੀਂ ਹੈ। ਫੇਰ ਮਨ ਹੈ ਕੀ ਜਾਂ ਮਨ ਕਿਸ ਨੂੰ ਕਹਿੰਦੇ ਹਨ ?

ਉੱਤਰ—ਮਨ ਦਾ ਭਾਵ ਹੈ ਸਾਰੀਆਂ ਦਿਮਾਗ਼ੀ ਤਾਕਤਾਂ, ਗਿਆਨ ਸ਼ਕਤੀਆਂ, ਸੰਕਲਪ, ਵਿਕਲਪ, ਸਮਝ, ਸਿਆਣਪ। ਵਿਦਵਾਨਾਂ ਨੇ ਅੰਤਹਕਰਣ ਦੇ ਚਾਰ ਭੇਦ ਦਰਸਾਏ ਹਨ :-

੧. ਮਨ, ੨. ਬੁਧਿ, ੩. ਚਿੱਤ, ੪. ਅਹੰਕਾਰ। ਇਨ੍ਹਾਂ ਚਾਰਾਂ ਦੇ ਸਮੁਦਾਇ ਨੂੰ ਅੰਤਹਕਰਣ ਕਹਿੰਦੇ ਹਨ।

੧. ਮਨ (ਸੰਕਲਪ ਵਿਕਲਪ ਅਤੇ ਵ੍ਰਿੱਤ),

੨. ਬੁਧਿ (ਵਿਵੇਕ ਨਾਲ ਨਿਸ਼ਚਯ ਕਰਨ ਵਾਲੀ ਸ਼ਕਤੀ),

੩. ਚਿੱਤ (ਜਿਸ ਤੋਂ ਗੱਲਾਂ ਬਾਤਾਂ ਦਾ ਚੇਤਾ ਹੁੰਦਾ ਹੈ),

੪. ਅਹੰਕਾਰ (ਜਿਸ ਤੋਂ ਸੰਸਾਰ ਦੇ ਪਦਾਰਥਾਂ ਨਾਲ ਆਪਣਾ ਸੰਬੰਧ ਪ੍ਰਤੀਤ ਹੁੰਦਾ ਹੈ।

(ਗੁਰਮਤਿ ਮਾਰਤੰਡ, ਭਾਗ ਦੂਜਾ, ਪੰਨਾ ੭੪੬)

ਅਧਿਆਤਮ ਪ੍ਰਕਾਸ਼ ਦੇ ਲੇਖਕ ਮਹਾਤਮਾ ਸੁੱਖਾ ਸਿੰਘ ਜੀ ਨੇ ਅੰਤਹਕਰਣ ਦੇ ਸਬੰਧ ਵਿਚ ਇਸ ਤਰ੍ਹਾਂ ਲਿਖਿਆ ਹੈ :-

***ਦੋਹਰਾ-ਅਹੰਕਾਰ ਮਨ ਬੁਧਿ ਚਿਤ, ਏਕ ਕਹਤ ਹੈਂ ਚਾਰ।***
***ਏਕ ਕਹਤ ਹੈ ਬੁਧਿ ਮਨ, ਅੰਤਸ਼ ਕਰਣ ਬਿਚਾਰ।***
***ਦੋਹਰਾ-ਜੈਸੇ ਏਕਹਿ ਪਵਨ ਤੇ, ਪ੍ਰਾਨ ਕਹੇ ਹੈਂ ਪਾਂਚ।***
***ਤੈਸੇ ਅੰਤਹਕਰਨ ਕੇ, ਚਾਰ ਭੇਦ ਹੈਂ ਸਾਚ।***
***ਦੋਹਰਾ-ਜਬ ਚਾਹਤ ਹੈ ਬਸਤ ਕਛੁ, ਚਿਤ ਕਹਿਤ ਹੈ ਤਾਹਿ।***
***ਯਤਨ ਕਲਪਨਾ ਜਬ ਕਰੇ ਮਨ ਕਹੀਅਤ ਹੈ ਵਾਹਿ॥੧੧੮॥***
***ਮੈ ਯਹ ਲੀਨੋਂ ਲੇਤਹੌਂ, ਅਹੰਕਾਰ ਯਹ ਜੋਇ।***

**ਸਭ ਕੋ ਜਬ ਨਿਸਚਜ ਕਰੈ, ਬੁਧਿ ਕਹਾਵੈ ਸੋਇ॥**

(ਅਧਿਆਤਮ ਪ੍ਰਕਾਸ਼)

M_S

1)

ਅਰਥ :- ੧. ਚਿੱਤ, ਜਿਸ ਵੇਲੇ ਕੋਈ ਕਿਸੇ ਵਸਤੂ ਦੀ ਚਿਤਵਨੀ ਕਰਦਾ ਹੈ, ਉਸ ਨੂੰ ਚਿੱਤ ਕਹਿੰਦੇ ਹਨ।

੨. ਮਨ, ਚਿੱਤ ਦੀ ਚਿਤਵੀ ਵਸਤੂ ਨੂੰ ਲੈਣ ਲਈ ਜੋ ਵਾਰ-ਵਾਰ ਜਤਨ ਕਰਦਾ ਹੈ, ਉਸ ਨੂੰ 'ਮਨ' ਕਹਿੰਦੇ ਹਨ।

੩. ਅਹੰਕਾਰ, ਮੈਂ ਵਸਤੂ ਲੈ ਲਈ ਹੈ, ਮੈਂ ਲੈ ਲੈਣੀ ਹੈ, ਜੋ ਇਹ ਕਹਿੰਦਾ ਹੈ, ਇਸ ਨੂੰ 'ਅਹੰਕਾਰ' ਕਹਿੰਦੇ ਹਨ।

੪. ਬੁਧਿ, ਜੋ ਉਸ ਵਸਤੂ ਨੂੰ ਨਿਸ਼ਚੇ ਕਰਦੀ ਹੈ, ਉਸ ਨੂੰ 'ਬੁਧਿ' ਕਹਿੰਦੇ ਹਨ। (ਅਧਿਆਤਮ ਪ੍ਰਕਾਸ਼)

੧. ਵੇਦਾਂਤ ਸ਼ਾਸਤ੍ਰ ਨੇ ਸੰਕਲਪਾਂ, ਵਿਕਲਪਾਂ, ਨੂੰ 'ਮਨ' ਮੰਨਿਆ ਹੈ, 'ਸੰਕਲਪੋਂ ਵਿਕਲਪੋਂ ਹੀ ਮਨਾ।'

ਇਸ ਸ਼ਾਸਤ੍ਰ ਨੇ ਦੁੱਖ ਤੇ ਸੁੱਖ ਮਨ ਦੇ ਧਰਮ ਮੰਨੇ ਹਨ।

੨. ਨਯਾਯ ਸ਼ਾਸਤ੍ਰ ਨੇ ਪ੍ਰਮਾਣੂ ਦੀ ਤਰ੍ਹਾਂ ਮਨ ਨੂੰ ਇਕ ਦ੍ਰਵਯ ਮੰਨਿਆ ਹੈ।

੩. ਵੈਸ਼ੇਸ਼ਕ ਸ਼ਾਸਤ੍ਰ ਨੇ ਮਨ ਨੂੰ ਅਣੂ ਜੈਸਾ ਦੱਸਿਆ ਹੈ।

੪. ਸਾਂਖ ਸ਼ਾਸਤ੍ਰ ਨੇ ਗਿਆਨ ਤੇ ਕਰਮ-ਇੰਦ੍ਰੇ ਦੇ ਵਿਚਕਾਰ 'ਮਨ' ਇਕ ਅੰਦਰਲਾ ਇੰਦ੍ਰਾ ਦੱਸਿਆ ਹੈ।

ਗੁਰਬਾਣੀ ਅੰਦਰ ਮਨ ਨੂੰ ਕਈ ਤਰ੍ਹਾਂ ਨਾਲ ਦਰਸਾਇਆ ਗਿਆ ਹੈ :-
੧. ਮਨ ਨੂੰ ਜੋਤ ਸਰੂਪ ਤੇ ਪ੍ਰਮੇਸ਼ਰ ਦਾ ਰੂਪ ਹੀ ਦੱਸਿਆ ਹੈ :-

**ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ॥**

(ਅੰਗ ੪੪੧)

**ਮਨ ਅੰਤਰਿ ਬੋਲੈ ਸਭੁ ਕੋਈ॥ ਮਨ ਮਾਰੇ ਬਿਨੁ ਭਗਤਿ ਨ ਹੋਈ॥**
**ਕਹੁ ਕਬੀਰ ਜੋ ਜਾਨੈ ਭੇਉ॥ ਮਨੁ ਮਧੁਸੂਦਨੁ ਤ੍ਰਿਭਵਣ ਦੇਉ॥**

(ਅੰਗ ੩੨੯)

੨. ਮਨ ਨੂੰ ਹਾਥੀ ਜੈਸਾ ਅੜੀਅਲ, ਮਸਤ ਤੇ ਸਥੂਲ ਦੱਸਿਆ ਹੈ :-

**ਮਨੁ ਮੈਗਲੁ ਸਾਕਤੁ ਦੇਵਾਨਾ॥ ਬਨ ਖੰਡਿ ਮਾਇਆ ਮੋਹਿ ਹੈਰਾਨਾ॥**

(ਅੰਗ ੪੧੫)

*ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ॥*
*ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ॥*

(ਅੰਗ ੫੧੬)

GN_

(6

੩. ਮਨ ਨੂੰ ਇਕ ਬਾਲਕ ਦੀ ਤਰ੍ਹਾਂ ਚੰਚਲ ਦੱਸਿਆ ਹੈ :

*ਕਾਂਇਆ ਨਗਰਿ ਇਕੁ ਬਾਲਕੁ ਵਸਿਆ, ਖਿਨੁ ਪਲੁ ਥਿਰੁ ਨ ਰਹਾਈ॥*
*ਅਨਿਕ ਉਪਾਵ ਜਤਨ ਕਰਿ ਥਾਕੇ, ਬਾਰੰ ਬਾਰ ਭਰਮਾਈ॥੧॥*
*ਮੇਰੇ ਠਾਕੁਰ, ਬਾਲਕੁ ਇਕਤੁ ਘਰਿ ਆਣੁ॥*
*ਸਤਿਗੁਰੁ ਮਿਲੈ ਤ ਪੂਰਾ ਪਾਈਐ ਭਜੁ ਰਾਮ ਨਾਮੁ ਨੀਸਾਣੁ॥੧॥ ਰਹਾਉ॥*

(ਅੰਗ ੧੧੯੧)

੪. ਮਨ ਨੂੰ ਪੰਛੀ ਦੀ ਤਰ੍ਹਾਂ ਚੰਚਲ ਵੀ ਦੱਸਿਆ ਹੈ :

*ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ॥*

(ਅੰਗ ੧੩੬੯)

ਗੁਰਬਾਣੀ ਅੰਦਰ ਮਨ ਨੂੰ ਹੋਰ ਵੀ ਕਈ ਤਰ੍ਹਾਂ ਨਾਲ ਦਰਸਾਇਆ ਗਿਆ ਹੈ। ਵਿਸਥਾਰ ਤੋਂ ਡਰਦਿਆਂ ਸਾਰੇ ਤਰ੍ਹਾਂ ਦਾ ਇਥੇ ਨਿਰਣਾ ਨਹੀਂ ਹੋ ਪਾਇਆ। ਇਕ ਹੀ ਤਰ੍ਹਾਂ ਦਾ ਹੋਰ ਇਥੇ ਨਿਰਣਾ ਕਰਦੇ ਹਾਂ :-

੫. ਮਨ ਨੂੰ ਗੁਰਦੇਵ ਨੇ ਰਾਜਾ ਭੀ ਕਥਨ ਕੀਤਾ ਹੈ :-

*ਮਨੁ ਰਾਜਾ ਮਨੁ ਮਨ ਤੇ ਮਾਨਿਆ ਮਨਸਾ ਮਨਹਿ ਸਮਾਈ॥*

(ਅੰਗ ੧੧੨੫)

*ਇਹੁ ਮਨੁ ਰਾਜਾ ਸੂਰ ਸੰਗ੍ਰਾਮਿ॥*

(ਅੰਗ ੪੧੫)

*ਇਹੁ ਮਨੁ ਰਾਜਾ ਲੋਭੀਆ, ਲੁਭਤਉ ਲੋਭਾਈ॥*

(ਅੰਗ ੪੧੯)

ਭੈਰਉ ਰਾਗੁ ਅੰਦਰ ਭਗਤ ਕਬੀਰ ਜੀ ਨੇ ਇਕ ਬਹੁਤ ਤਕੜੇ ਮਜ਼ਬੂਤ ਸੁੰਦਰ ਕਿਲ੍ਹੇ ਅੰਦਰ, "ਤਹ ਮਨ ਮਾਵਾਸੀ ਰਾਜਾ॥" ਦਾ ਜ਼ਿਕਰ ਕੀਤਾ ਹੈ।

ਮਨ ਰਾਜਾ ਦਾ "ਕ੍ਰੋਧ" ਪ੍ਰਧਾਨ ਹੈ, ਵਿਕਾਰਾਂ ਰੂਪੀ ਆਸੁਰੀ ਸੰਪਦਾ ਫ਼ੌਜ ਹੈ। ਜਿਸ ਕਿਲ੍ਹੇ ਅੰਦਰ ਮਨ ਰਾਜਾ ਬੈਠਾ ਹੈ, ਇਸ ਕਿਲ੍ਹੇ ਦਾ ਦੋਹਰਾ ਕੋਟ ਤੇ ਤਿਹਰੀ ਪਾਸੀ ਖਾਈ ਹੈ। ਪਾਪ ਪੁੰਨ ਇਸ ਦਾ ਦਰਵਾਜ਼ਾ ਤੇ ਦੁੱਖ ਸੁੱਖ ਦੋ ਪਹਿਰੇਦਾਰ ਤਕੜੇ ਬਿਠਾਏ ਹਨ, ਜਿਸ ਕਰਕੇ ਮਨ ਰੂਪ ਰਾਜੇ ਬਾਰੇ ਭਗਤ ਕਬੀਰ ਜੀ ਕਹਿੰਦੇ ਹਨ :-

***ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ॥ ੧॥***

(ਅੰਗ ੧੧੬੧)

M_S

2) ਆਖ਼ਿਰ ਐਸੇ ਰਾਜੇ ਨੂੰ ਫਿਰ ਕਿਸ ਤਰ੍ਹਾਂ ਜਿਤਿਆ ? ਤਾਂ ਭਗਤ ਜੀ ਦੱਸਦੇ ਹਨ ਕਿ ਗਿਆਨ ਰੂਪ ਗੋਲਾ, ਪ੍ਰੇਮ ਦਾ ਪਲੀਤਾ ਧੁਖਾ ਕੇ ਐਸਾ ਚਲਾਇਆ ਜੋ ਇਕ ਚੋਟ ਨਾਲ ਹੀ ਫਤੇਹ ਕਰ ਲਿਆ। ਸਾਧ ਸੰਗਤ ਅਤੇ ਗੁਰੂ ਕਿਰਪਾ ਨਾਲ ਮਨ ਰਾਜੇ ਨੂੰ ਪਕੜ ਲਿਆ ਹੈ, "ਪਕਰਿਓ ਗਢ ਕੋ ਰਾਜਾ॥੫॥" ਸਾਰਾ ਸ਼ਬਦ ਭਗਤ ਕਬੀਰ ਜੀ ਦਾ ਇਸ ਤਰ੍ਹਾਂ ਹੈ:

***ਕਿਉ ਲੀਜੈ ਗਢੁ ਬੰਕਾ ਭਾਈ॥ ਦੋਵਰ ਕੋਟ ਅਰੁ ਤੇਵਰ ਖਾਈ॥੧॥ਰਹਾਉ॥***
***ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ॥***
***ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ॥ ੧॥***
***ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ॥***
***ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ॥ ੨॥***
***ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ॥***
***ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਜਾਈ॥ ੩॥***
***ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ॥***
***ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ॥ ੪॥***
***ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ॥***
***ਸਾਧਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ॥ ੫॥***

(ਅੰਗ ੧੧੬੧)

***ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥***

(ਅੰਗ ੩੪੨)

ਇਸ ਮਨ ਨੂੰ ਟਿਕਾਵਣ ਦਾ ਇਕ ਹੀ ਤਰੀਕਾ ਉੱਤਮ ਹੈ।

***ਗੁਰੁ ਪੂਰਾ ਪਾਇਆ ਵਡਭਾਗੀ ਹਰਿ ਮੰਤ੍ਰੁ ਦੀਆ ਮਨੁ ਠਾਢੇ॥***

(ਅੰਗ ੧੭੧)

ਜਿਸ ਨੂੰ ਸਤਿਗੁਰੂ ਵੱਡਿਆਂ ਭਾਗਾਂ ਕਰਕੇ ਪ੍ਰਾਪਤ ਹੋਏ ਹਨ ਅਤੇ ਸਤਿਗੁਰੂ ਜੀ ਨੇ ਸ਼ਬਦ ਮੰਤ੍ਰ ਬਖ਼ਸ਼ ਦਿੱਤਾ ਹੈ, ਉਸ ਦਾ ਮਨ ਸ਼ਬਦ ਅਭਿਆਸ ਦੀ ਕਮਾਈ ਨਾਲ ਹੀ ਟਿਕ ਸਕਦਾ ਹੈ।

ਇਸ ਮਨ ਨੂੰ ਵੱਸ ਵਿਚ ਕਰਨ ਬਾਰੇ ਪੰਡਿਤ ਹਰਦਿਆਲ ਜੀ ਨੇ ਸਾਰਕੁਤਾਵਲੀ ਦੇ

ਅੰਦਰ ਇਸ ਪ੍ਰਕਾਰ ਜਿੰਨ ਦਾ ਪ੍ਰਸੰਗ ਲਿਖਿਆ ਹੈ :-

ਕਬਿੱਤ

ਕੌਤਕ ਨਮਿੱਤ ਕਹੂੰ ਜਨ ਜਿੰਨ ਮੋਲ ਲੀਨੋ। GN_
ਗੁਣਾ ਗੁਣ ਚੀਨੋਂ ਖੇਦ ਮੋਦ ਜੀਨੋਂ ਹੈ। (6
ਕਹੈ ਕਾਮ ਔਖੇ ਝਟ ਕਰ ਹਟ ਦੇਤ ਪੋਖੋ,
ਭਯੋ ਧੋਖੋ ਭਾਰੀ ਮਨ ਸੁਤਾ ਮੰਤ੍ਰ ਲੀਨੋਂ ਹੈ।
ਅਗਰ ਗਾਛੀ ਦਾਰ ਗੁਰ ਯਾ ਪੈ ਰੇ ਚੜ੍ਹੌਤਰ ਤੂੰ,
ਕਹਯੋ ਧਨੀ ਮਾਨਯੋ, ਯਾਂ ਤੇ ਭੂਤੁ ਬਲ ਖੀਨੋਂ ਹੈ।
ਕੈ ਸਰੂਪ ਲਾਵੈ ਕੈ ਸਰੂਪ ਗੀਤ ਗਾਵੈ,
ਐਸੇ ਸੰਤ ਜਨੌ ਨਿਜ ਮਨ ਭੂਤੁ ਬਸਿ ਕੀਨੋ ਹੈ॥ ੧੭॥

(ਧਿਆਏ ੧੫)

☆☆☆

M_S

3)

# ਭਰਮ

ਅਸਲੀਅਤ ਦੀ ਸਮਝ ਨਾ ਪੈਣੀ ਯਥਾਰਥ ਤੋਂ ਉਲਟ ਸਮਝ ਲੈਣ ਦਾ ਨਾਮ ਹੀ ਭਰਮ ਹੈ। ਭਗਤ ਰਵਿਦਾਸ ਜੀ ਨੇ ਭਰਮ ਦਾ ਸਰੂਪ ਇਸ ਪ੍ਰਕਾਰ ਦੱਸਿਆ ਹੈ :-

***ਮਾਧਵੇ ਕਿਆ ਕਹੀਐ ਭ੍ਰਮੁ ਐਸਾ॥ ਜੈਸਾ ਮਾਨੀਐ ਹੋਇ ਨ ਤੈਸਾ॥***

(ਅੰਗ ੬੫੭)

ਜਿਹੋ ਜਿਹੀ ਵਸਤੂ ਮੰਨ ਲਈਏ, ਅਸਲ ਵਿਚ ਉਹ ਹੋਵੇ ਨਾ ਤਾਂ ਉਸ ਨੂੰ ਭਰਮ ਕਹਿੰਦੇ ਹਨ।

## ਪੰਜ ਪ੍ਰਕਾਰ ਦਾ ਭਰਮ

ਇਹ ਭਰਮ ਗ੍ਰੰਥਾਂ ਅੰਦਰ ਵਿਦਵਾਨਾਂ ਨੇ ਪੰਜ ਤਰ੍ਹਾਂ ਦਾ ਕਥਨ ਕੀਤਾ ਹੈ :-

***ਭੇਦ ਭਰਮ, ਕਰਤੱਤ ਭਰਮ, ਪੁਨ ਸੰਗਿ ਭ੍ਰਮ, ਬਿਕਾਰ।***
***ਬ੍ਰਹਮ ਇਤਰ ਜੱਗ ਸੱਤ ਹੈ ਪਾਂਚੋਂ ਭਰਮ ਸੰਸਾਰ।***

1. ਭੇਦ ਭਰਮ=ਕਰਤਾਰ ਨੂੰ ਆਤਮਾ ਰੂਪ ਨਾ ਮੰਨ ਕੇ, ਉਸ ਵਿਚ ਅਨੇਕ ਭੇਦ ਕਲਪਣੇ।

2. ਕਰਤੱਤ੍ਰ ਭਰਮ=ਮੈਂ ਕਰਤਾ ਹਾਂ, ਇਹ ਖ਼ਿਆਲ।

3. ਸੰਗਿ ਭਰਮ=ਮੈਂ ਦੇਹ ਰੂਪ ਹਾਂ ਅਤੇ ਜੰਮਦਾ ਮਰਦਾ ਹਾਂ।

4. ਬਿਕਾਰ ਭਰਮ=ਜਗਤ ਬ੍ਰਹਮ ਦਾ ਬਿਕਾਰ ਹੈ।

5. ਸੱਤਯਤ੍ਰ ਭਰਮ=ਬ੍ਰਹਮ ਤੋਂ ਜੁਦਾ ਮੰਨ ਕੇ ਸੰਸਾਰ ਨੂੰ ਸੱਤਯ ਮੰਨਣਾ।

ਪੰਜ ਤਰ੍ਹਾਂ ਦੇ ਭਰਮ ਦੀ ਨਵਿਰਤੀ-

***ਬਿੰਬ ਪ੍ਰਤਿਬਿੰਬ ਲੋਹਤਸਫਟਕ ਘਟਾਕਾਸ ਗੁਣ ਮਾਰ।***
***ਕਨਕ ਕੁੰਡਲ ਦ੍ਰਿਸ਼ਟਾਂਤ ਦੇ ਪਾਂਚੋਂ ਭਰਮ ਨਿਵਾਰ।***

1. ਬਿੰਬ—ਪ੍ਰਤਿਬਿੰਬ ਦੇ ਦ੍ਰਿਸ਼ਟਾਂਤ ਕਰਕੇ ਭੇਦ ਭਰਮ ਦੀ ਨਵਿਰਤੀ ਇਸ ਤਰ੍ਹਾਂ

ਮੰਨੀ ਹੈ, ਜਿਵੇਂ ਸ਼ੀਸ਼ੇ ਦੀ ਉਪਾਧੀ ਕਰਕੇ ਮੂੰਹ ਦਾ ਅਕਸ ਸ਼ੀਸ਼ੇ ਵਿਚ ਨਜ਼ਰ ਆਉਂਦਾ ਹੈ। ਉਹ ਅਕਸ ਮੂੰਹ ਨਾਲੋਂ ਵੱਖਰਾ ਨਹੀਂ, ਕਿਉਂਕਿ ਸ਼ੀਸ਼ੇ ਤੋਂ ਪਰ੍ਹੇ ਕਰ ਲੈਣ ਨਾਲ ਅਕਸ ਨਜ਼ਰ ਨਹੀਂ ਆਉਂਦਾ। ਵੱਖਰਾ ਪ੍ਰਤੀਤ ਹੋਣਾ ਸ਼ੀਸ਼ੇ ਕਰਕੇ ਸੀ, ਜੋ ਭਰਮ ਰੂਪ ਸੀ। ਸੋ ਪ੍ਰਤੀਬਿੰਬ ਦੀ ਭਿੰਨ ਪ੍ਰਤੀਤੀ ਦਾ ਮਿਥਿਆ ਰੂਪ ਵਾਧ ਕਰਕੇ, ਬਿੰਬ ਪ੍ਰਤੀਬਿੰਬ ਦਾ ਭੇਦ ਨਿਸਚੇ ਹੋ ਰਿਹਾ ਹੈ।

GN_]
(6.

ਇਸੇ ਤਰ੍ਹਾਂ ਅਗਿਆਨ ਰੂਪ ਸ਼ੀਸ਼ੇ ਵਿਚੋਂ ਬਿੰਬ ਰੂਪ ਬ੍ਰਹਮ ਦਾ ਜੀਵ ਰੂਪ ਪ੍ਰਤੀਬਿੰਬ ਭਾਸਦਾ ਹੈ। ਪ੍ਰਤੀਬਿੰਬ ਰੂਪ ਜੀਵ ਬਿੰਬ ਰੂਪ ਬ੍ਰਹਮ ਨਾਲੋਂ ਵੱਖਰਾ ਨਹੀਂ। ਸਿਰਫ਼ ਭਰਮ ਕਰਕੇ ਪ੍ਰਤੀਤ ਹੁੰਦਾ ਹੈ।

***ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥***
***ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥***

(ਅੰਗ ੬੮੪)

ਦ੍ਰਿਸ਼ਟਾਂਤ :- ਜਿਵੇਂ ਘੜੇ ਵਿਚ ਪਾਣੀ ਪਾ ਕੇ ਸੂਰਜ ਸਾਹਮਣੇ ਰੱਖ ਕੇ ਵੇਖੀਏ ਤਾਂ ਸੂਰਜ ਦਾ ਪ੍ਰਤੀਬਿੰਬ ਘੱਟ ਉਪਾਧੀ ਕਰਕੇ ਵੱਖਰਾ ਪ੍ਰਤੀਤ ਹੁੰਦਾ ਹੈ। ਜਿਸ ਵੇਲੇ ਡੰਡੇ ਨਾਲ ਘੜਾ ਭੰਨ ਦੇਈਏ ਤਾਂ ਉਹ ਪ੍ਰਤੀਬਿੰਬ ਸੂਰਜ ਵਿਚ ਮਿਲ ਜਾਂਦਾ ਹੈ। ਇਸੇ ਤਰ੍ਹਾਂ ਅੰਤਹਕਰਨ ਰੂਪ ਘੜੇ ਦੀ ਉਪਾਧੀ ਕਰਕੇ ਬ੍ਰਹਮ ਨਾਲੋਂ ਜੀਵ ਵੱਖਰਾ ਪ੍ਰਤੀਤ ਹੁੰਦਾ ਹੈ। ਜਿਸ ਵੇਲੇ ਗਿਆਨ ਰੂਪ ਡੰਡੇ ਨਾਲ ਅੰਤਹਕਰਣ ਰੂਪ ਘੜੇ ਦੀ ਨਵਿਰਤੀ ਕਰ ਦਿੱਤੀ ਜਾਂਦੀ ਹੈ ਤਾਂ ਜੀਵ ਬ੍ਰਹਮ ਨਾਲ ਅਭੇਦ ਹੋ ਜਾਂਦਾ ਹੈ।

***ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ, ਉਦਕ ਕੁੰਭੁ ਬਿਗਰਾਨਾ॥***
***ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ ਤਉ ਮਨੁ ਸੁੰਨਿ ਸਮਾਨਾਂ॥***

(ਅੰਗ ੪੭੫)

2. ਕਰਤੱਤ ਭਰਮ ਦੀ ਨਿਵਰਤੀ—ਲੋਹਤ ਮਣੀ ਕਿ ਜਪਾ ਪੁਸਪ ਅਤੇ ਸਫਟਕ ਮਨੀ ਦੇ ਦ੍ਰਿਸ਼ਟਾਂਤ ਦੁਆਰਾ ਕਰਤੱਤ ਭਰਮ ਦੀ ਨਵਿਰਤੀ ਕਰੇ, ਜਿਸ ਤਰ੍ਹਾਂ ਲਾਲ ਰੰਗ ਦੇ ਕੱਪੜੇ ਉੱਪਰ ਧਰੀ ਸਫਟਕ ਮਨੀ ਵਿਚ ਕੱਪੜੇ ਦਾ ਲਾਲ ਰੰਗ ਸੰਬੰਧ ਕਰਕੇ ਭਾਸਦਾ ਹੈ, ਪਰ ਉਹ ਕੱਪੜੇ ਦਾ ਭਰਮ ਜਿਸ ਵੇਲੇ ਸਫਟਕ ਮਨੀ ਦੇ ਪਾਸੋਂ ਲਾਲ ਰੰਗ ਦਾ ਕੱਪੜਾ ਵੱਖਰਾ ਕਰ ਦਿੱਤਾ ਜਾਂਦਾ ਹੈ, ਫਿਰ ਮਨੀ ਵਿਚ ਲਾਲ ਰੰਗ ਨਹੀਂ ਪ੍ਰਤੀਤ ਹੁੰਦਾ, ਇਸ ਕਰਕੇ ਲਾਲ ਰੰਗ ਸਫਟਕ ਮਨੀ ਦਾ ਧਰਮ ਨਹੀਂ। ਮਨੀ ਵਿਚ ਭਰਮ ਕਰਕੇ ਪ੍ਰਤੀਤ ਹੁੰਦਾ ਹੈ।

ਇਸੇ ਤਰ੍ਹਾਂ ਅੰਤਹਕਰਣ ਦਾ ਧਰਮ ਜੋ ਕਰਤਾ ਭੋਗਤਾਪਨਾ ਹੈ। ਸੋ ਆਤਮਾ ਵਿਖੇ ਤਦਾਤਮ ਸੰਬੰਧ ਕਰਕੇ ਪ੍ਰਤੀਤ ਹੁੰਦਾ ਹੈ, ਪਰ ਉਹ ਅੰਤਹਕਰਣ ਦਾ ਧਰਮ ਹੈ। ਸੁਖੋਪਤ

ਅਵਸਥਾ ਵਿਚ ਅੰਤਹਕਰਣ ਅਤੇ ਆਤਮਾ ਦੇ ਵਿਯੋਗ ਹੋਣ ਕਰਕੇ ਆਤਮਾ ਵਿਚ ਭਾਸਦਾ ਨਹੀਂ। ਇਸ ਕਰਕੇ ਆਤਮਾ ਦਾ ਧਰਮ ਨਹੀਂ। ਇਸ ਲਈ ਆਤਮਾ ਵਿਚ ਕਰਤਾ ਭੋਗਤਾਪਨਾ ਭਰਮ ਕਰਕੇ ਭਾਸਦਾ ਹੈ। ਇਸ ਤਰ੍ਹਾਂ ਸਫਟਕ ਮਨੀ ਵਿਚ ਲਾਲ ਰੰਗ ਦੀ ਪ੍ਰਤੀਤੀ ਦੇ ਦ੍ਰਿਸ਼ਟਾਂਤ ਰਾਹੀਂ ਕਰਤਾ ਭੋਗਤਾਪਨੇ ਦੇ ਭਰਮ ਦੀ ਨਵਿਰਤੀ ਹੁੰਦੀ ਹੈ।

3. ਸੰਗ ਭਰਮ ਦੀ ਨਵਿਰਤੀ—ਘਟਾ ਕਾਸ਼ ਦੇ ਦ੍ਰਿਸ਼ਟਾਂਤ ਨਾਲ ਸੰਗ ਭਰਮ ਦੀ ਨਵਿਰਤੀ ਕਰੇ। ਜਿਸ ਪ੍ਰਕਾਰ ਪਾਣੀ ਵਾਲੇ ਘੜੇ ਵਿਚ ਅਕਾਸ਼ ਦਿੱਸਦਾ ਹੈ, ਉਹ ਘੱਟ ਉਪਾਧੀ ਵਾਲਾ ਕਾਸ਼ ਘਟਾ ਅਕਾਸ਼ ਹੈ। ਸੋ ਅਕਾਸ਼ ਘੜੇ ਦੇ ਸੰਗ ਕਰਕੇ ਪ੍ਰਤੀਤ ਹੁੰਦਾ ਹੈ। ਘੜੇ ਦਾ ਧਰਮ ਉਤਪਤੀ, ਨਾਸ ਗਮਨਾ, ਅਗਮਨ ਆਦਿਕ ਹਨ। ਉਹ ਅਕਾਸ਼ ਨੂੰ ਸਪੱਰਸ਼ ਨਹੀਂ ਕਰਦੇ। ਅਕਾਸ਼ ਅਸੰਗ ਹੈ। ਜਿਹੜੇ ਅਕਾਸ਼ ਦਾ ਸੰਬੰਧ ਘੜੇ ਨਾਲ ਪ੍ਰਤੀਤ ਹੋ ਰਿਹਾ ਹੈ, ਉਹ ਭਰਮ ਕਰਕੇ ਹੈ। ਇਸ ਤਰ੍ਹਾਂ ਦੇਹ ਆਦਿਕ ਸੰਘਾਤ ਰੂਪ ਉਪਾਧੀ ਵਾਲਾ ਆਤਮਾ ਜੀਵ ਆਖੀਦਾ ਹੈ। ਆਤਮਾ ਦੇਹ ਆਦਿਕਾਂ ਦੇ ਨਾਲ ਪ੍ਰਤੀਤ ਹੁੰਦਾ ਹੈ। ਫਿਰ ਭੀ ਦੇਹ ਆਦਿਕ ਦੇ ਜੋ ਜਨਮ-ਮਰਨ ਆਦਿਕ ਧਰਮ ਹਨ, ਉਹ ਆਤਮਾ ਨਾਲ ਸਪਰਸ਼ ਨਹੀਂ ਕਰਦੇ, ਜਿਸ ਕਰਕੇ ਆਤਮਾ ਦ੍ਰਿਸ਼ਟਾ ਰੂਪ ਤਿੰਨਾਂ ਸਰੀਰਾਂ ਤੋਂ ਨਿਆਰਾ ਭਾਵ ਅਸੰਗ ਹੈ।

***ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥***

(ਅੰਗ ੬੮੪)

ਇਸ ਤਰ੍ਹਾਂ ਆਤਮਾ ਨੂੰ ਅਸਲ ਵਿਚ ਅਸੰਗ ਜਾਣ ਕੇ ਘਟਾ ਕਾਸ਼ ਦੁਆਰਾ ਸੰਗ ਭਰਮ ਦੀ ਨਵਿਰਤੀ ਹੁੰਦੀ ਹੈ।

4. ਵਿਕਾਰ ਭਰਮ ਦੀ ਨਵਿਰਤੀ—(ਗੁਨ-ਮਾਰ) (ਗੁਨ ਰੱਸੀ, ਮਾਰ-ਸੱਪ) ਰੱਸੀ ਵਿਚ ਕਲਪਿਤ ਸੱਪ ਦੇ ਦ੍ਰਿਸ਼ਟਾਂਤ ਨਾਲ ਵਿਕਾਰ ਭਰਮ ਦੀ ਨਵਿਰਤੀ ਹੁੰਦੀ ਹੈ। ਜਿਸ ਤਰ੍ਹਾਂ ਭਰਮ ਕਰਕੇ ਅੰਧੇਰੇ ਵਿਚ ਰੱਸੀ ਵਿਚ ਸਰਪ ਮੰਨ ਲਈਦਾ ਹੈ, ਗਿਆਨ ਹੋ ਜਾਣ ਤੋਂ ਸੱਪ ਹੋਣ ਦਾ ਭਰਮ ਨਵਿਰਤ ਹੋ ਜਾਂਦਾ ਹੈ। ਰੱਸੀ ਅਸਲ ਜਾਣ ਲਈਦੀ ਹੈ, ਇਸੇ ਤਰ੍ਹਾਂ ਬ੍ਰਹਮ ਚੇਤਨ ਦੇ ਆਸ੍ਰਿਤ ਜੋ ਮੂਲ ਅਵਿੱਦਿਆ ਹੈ, ਸੋ ਪਰਾਲਬਧ ਰੂਪ ਨਮਿੱਤ ਨੂੰ ਪਾ ਕੇ ਜੜ੍ਹ ਚੇਤਨ ਪ੍ਰਪੰਚ ਰੂਪ ਵਿਕਾਰ ਨੂੰ ਧਾਰਦੀ ਹੈ। ਸੋ ਪ੍ਰਪੰਚ ਅਵਿੱਦਿਆ ਦਾ ਪਰਿਣਾਮ ਹੈ ਅਤੇ ਬ੍ਰਹਮ ਚੇਤਨ ਦਾ ਵਿਵਰਤ ਹੈ, ਪ੍ਰਨਾਮ ਨਹੀਂ। ਸੋ ਇਸ ਪ੍ਰਪੰਚ ਦਾ ਅਧਿਸ਼ਠਾਨ ਬ੍ਰਹਮ ਹੈ। ਉਸ ਦੇ ਗਿਆਨ ਕਰਕੇ ਹੀ ਭਰਮ ਦੀ ਨਵਿਰਤੀ ਹੁੰਦੀ ਹੈ-

***ਕਹੁ ਨਾਨਕ ਗੁਰਿ ਬ੍ਰਮੁ ਭਉ ਖੋਇਆ॥ ਅਨਦ ਰੂਪੁ ਸਭੁ ਨੈਨ ਅਲੋਇਆ॥***

(ਅੰਗ ੩੮੭)

ਇਸ ਤਰ੍ਹਾਂ ਬ੍ਰਹਮ ਆਤਮਾ ਨੂੰ ਨਿਰਵਿਕਾਰ ਜਾਣ ਕੇ ਰੱਸੀ ਅਤੇ ਸੱਪ ਦੇ ਦ੍ਰਿਸ਼ਟਾਂਤ ਨਾਲ ਵਿਕਾਰ ਭਰਮ ਦੀ ਨਵਿਰਤੀ ਹੁੰਦੀ ਹੈ।

5. ਸਤਯੜ੍ਹ (ਸੱਤ-ਭਰਮ)-

***ਬ੍ਰਹਮ ਇਵ੍ਹ ਜਗ ਸੱਤ ਹੈ ਪਾਂਚਹੁ ਭਰਮ ਸੰਸਾਰ।***

ਇਸ ਦੀ ਨਵਿਰਤੀ ਕਨਕ ਕੁੰਡਲ ਦੇ ਦ੍ਰਿਸ਼ਟਾਂਤ ਨਾਲ ਹੁੰਦੀ ਹੈ। ਕਨਕ ਤੇ ਕੁੰਡਲ ਕਾਰਨ, ਕਾਰਜ ਭਾਵ ਕਰਕੇ, ਭੇਦ ਪ੍ਰਤੀਤ ਹੁੰਦਾ ਹੈ, ਪਰ ਉਹ ਕਲਪਿਤ ਹੈ ਕਨਕ ਤੋਂ ਭਿੰਨ ਕੁੰਡਲ ਸਰੂਪ ਦੇਖਣ ਵਿਚ ਨਹੀਂ ਆਉਂਦਾ, ਸਵਰਨ ਨਾਲੋਂ ਕੁੰਡਲ ਦੀ ਸਤਿਆ ਵੱਖਰੀ ਕੁਝ ਨਹੀਂ, ਇਸੇ ਤਰ੍ਹਾਂ ਬ੍ਰਹਮ ਅਤੇ ਜਗਤ ਦਾ ਕਾਰਨ ਕਾਰਜ ਭਾਵ ਕਰਕੇ ਭੇਦ ਪ੍ਰਤੀਤ ਹੁੰਦਾ ਹੈ, ਪਰ ਉਹ ਭੇਦ ਕਲਪਿਤ ਹੈ। GN_ (6.

☆☆☆

M_S

5)

# ਸ਼ੁਭ ਗੁਣ

ਗੁਣ—ਪਦ ਦੇ ਅੱਖਰੀ ਅਰਥ ਤਾਂ ਬਹੁਤ ਹਨ, ਪਰ ਇਥੇ ਗੁਣ ਤੋਂ ਭਾਵ ਹੈ ਵਿਸ਼ੇਸ਼ਣ, ਸਿਫ਼ਤ। ਸ਼ੁਭ ਤੋਂ ਭਾਵ ਹੈ, ਸੁੰਦਰ, ਚੰਗਾ, ਉਸ ਅਕਾਲ ਪੁਰਖ ਦੇ ਸੁੰਦਰ ਗੁਣ, ਚੰਗੀਆਂ ਸਿਫ਼ਤਾਂ। ਸ਼ੁਭ ਗੁਣਾਂ ਨੂੰ ਦੈਵੀ ਗੁਣ ਭੀ ਕਿਹਾ ਜਾਂਦਾ ਹੈ।

***ਗੁਣ ਏਹੋ ਹੋਰੁ ਨਾਹੀ ਕੋਇ॥***

(ਅੰਗ ੯)

***ਤੇਰੇ ਗੁਣ ਬਹੁਤੇ ਮੈ ਏਕੁ ਨ ਜਾਤਾ॥***

(੧੦੪੯)

***ਤੇਰੇ ਕਵਨ ਕਵਨ ਗੁਨ ਕਹਿ ਕਹਿ ਗਾਵਾ॥***

(ਅੰਗ ੭੩੫)

***ਜਿਹਵਾ ਏਕ ਕਵਨ ਗੁਨ ਕਹੀਐ॥***
***ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ॥***

(ਅੰਗ ੬੭੪)

ਅਕਾਲ ਪੁਰਖ ਵਾਹਿਗੁਰੂ ਜੀ ਸ਼ੁਭ ਗੁਣਾਂ ਦਾ ਸਮੁੰਦਰ ਹੈ। ਇਸ ਕਰਕੇ ਉਸ ਦੇ ਗੁਣਾਂ ਦਾ ਅੰਤ ਨਹੀਂ ਆਂਵਦਾ, ਉਹ ਪ੍ਰਮਾਤਮਾ ਬੇਅੰਤ ਹੈ।

***ਗੁਣਹ ਸੁਖ ਸਾਗਰਾ ਬ੍ਰਹਮ ਰਤਨਾਗਰਾ ਭਗਤਿ ਵਛਲੁ ਨਾਨਕ ਗਾਇਓ॥***

(ਅੰਗ ੬੮੩)

ਬਾਕੀ ਮਨੁੱਖ ਮਾਤਰ ਅੰਦਰ ਸਾਰਿਆਂ ਵਿਚ ਗੁਣ ਅਵਗੁਣ ਹਨ, "ਗੁਣ ਅਵਗੁਣ ਹੈ ਸਭ ਵਿਖੈ ਇਨੁ ਬਿਨ, ਜੰਤ ਨ ਕੋਇ॥ ਮਿਰਦਲ ਕਮਲ ਸੁਗੰਧ ਹੈ, ਪਰ ਕੰਟਕ ਭੀ ਹੋਇ॥" ਸਮੱਗਰ ਸੁਭ ਗੁਣਾਂ ਦਾ ਮਾਲਕ ਤਾਂ ਪ੍ਰਮਾਤਮਾ ਹੀ ਹੈ, ਮਨੁੱਖ ਤਾਂ ਅਉਗੁਣ ਨਾਲ ਭਰਿਆ ਪਿਆ ਹੈ :-

***ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ***
***ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥***

*ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ॥*
*ਇਕੁ ਉਤਮੁ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ॥*
*ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ॥*

(ਅੰਗ ੧੪੦੬)

GN_I

(66

ਸਤਿਗੁਰੂ ਪੰਚਮ ਪਾਤਸ਼ਾਹ ਜੀ ਕਹਿੰਦੇ ਹਨ, ਹੇ ਵਾਹਿਗੁਰੂ ਜੀ ! ਮੇਰੀ ਜਿਹਵਾ ਇਕ ਹੈ, ਤੇਰੇ ਕਿਹੜੇ-ਕਿਹੜੇ ਗੁਣ ਬਿਆਨ ਕਰਾਂ, ਤੇਰੇ ਗੁਣ ਅਨਗਿਣਤ ਹਨ।

*ਜਿਹਵਾ ਏਕ ਕਵਨ ਗੁਨ ਕਹੀਐ॥*
*ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ॥*

(ਅੰਗ ੬੭੪)

ਜਿਸ ਤਰ੍ਹਾਂ ਸੂਰਜ ਆਪਣਾ ਪ੍ਰਕਾਸ਼ ਕਰਦਾ ਹੈ, ਉਸ ਦੀਆਂ ਕਿਰਣਾਂ ਦੂਰ-ਦੂਰ ਤੱਕ ਫੈਲਦੀਆਂ ਨੇ ਤੇ ਪ੍ਰਕਾਸ਼ ਕਰਦੀਆਂ ਨੇ-ਕਿਧਰੇ ਤਿਰਛੀਆਂ, ਕਿਧਰੇ ਟੇਢੀਆਂ, ਕਿਧਰੇ ਸਿੱਧੀਆਂ ਪੈਂਦੀਆਂ ਨੇ, ਜਿਸ ਕਰਕੇ ਕਿਧਰੇ ਗਰਮੀ, ਕਿਧਰੇ ਨਰਮੀ, ਕਿਤੇ ਬਾਰਾਂ ਮਹੀਨੇ ਗਰਮੀ, ਕਿਤੇ ਬਾਰ੍ਹਾਂ ਮਹੀਨੇ ਠੰਡ ਪੈਂਦੀ ਹੈ। ਇਹ ਸਾਰਾ ਚਾਨਣ ਸੂਰਜ ਕਿਰਣਾਂ ਰਾਹੀਂ ਜਗਤ ਨੂੰ ਵੰਡਦਾ ਹੈ। ਇਸੇ ਤਰ੍ਹਾਂ ਪ੍ਰਮਾਤਮਾ ਰੂਪੀ ਮਹਾਂ ਸੂਰਜ ਸਾਰੇ ਜਗਤ ਨੂੰ ਗਿਆਨ ਦਾ ਪ੍ਰਕਾਸ਼ ਕਰਦਾ ਹੈ, ਜਿਸ ਤਰ੍ਹਾਂ ਸੂਰਜ ਦੀਆਂ ਕਿਰਣਾਂ ਗਿਣੀਆਂ ਨਹੀਂ ਜਾ ਸਕਦੀਆਂ, ਇਸੇ ਤਰ੍ਹਾਂ ਉਸ ਦੇ ਗੁਣ ਗਿਣੇ ਨਹੀਂ ਜਾ ਸਕਦੇ। ਉਹ ਗੁਣੀ-ਨਿਧਾਨ ਹੈ। ਸਤਿਗੁਰੂ ਰਾਮਦਾਸ ਜੀ ਫੁਰਮਾਨ ਕਰਦੇ ਹਨ :-

*ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ॥*
*ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ॥*

(ਅੰਗ ੭੩੫)

*ਤੂੰ ਅਕਥੁ ਕਿਉ ਕਥਿਆ ਜਾਹਿ॥*
*ਗੁਰ ਸਬਦੁ ਮਾਰਣੁ ਮਨ ਮਾਹਿ ਸਮਾਹਿ॥*
*ਤੇਰੇ ਗੁਣ ਅਨੇਕ ਕੀਮਤਿ ਨਹ ਪਾਹਿ॥*

(ਅੰਗ ੧੬੦)

*ਤੇਰੇ ਗੁਣ ਬਹੁਤੇ ਮੈ ਏਕੁ ਨ ਜਾਣਿਆ ਮੈ ਮੂਰਖ ਕਿਛੁ ਦੀਜੈ॥*

(ਅੰਗ ੫੯੬)

ਉਹ ਗੁਣਾਂ ਦਾ ਸਾਗਰ ਹੈ, ਸਾਰੇ ਗੁਣ ਉਸੇ ਤੋਂ ਪ੍ਰਾਪਤ ਹੁੰਦੇ ਹਨ-

*ਸਭਿ ਗੁਣ ਤੇਰੇ ਮੈ ਨਾਹੀ ਕੋਇ॥*

***ਵਿਣੁ ਗੁਣ ਕੀਤੇ ਭਗਤਿ ਨ ਹੋਇ॥***

(ਜਪੁ ਜੀ ਸਾਹਿਬ)

4_S
)

ਗੁਣ ਸਾਰੇ ਪ੍ਰਭੂ ਦੇ ਨੇ ਤੇ ਮੇਰੇ ਹਿਰਦੇ ਵਿਚ ਨੇ, ਪਰ ਹਨ ਉਸ ਪ੍ਰਭੂ ਦੇ। ਇਕ-ਇਕ ਗੁਣ ਰਸਾਂ ਦੀ ਖਾਨ ਹੈ। ਇਕ-ਇਕ ਗੁਣ ਅਨੰਦ ਦਾ ਸੋਮਾ ਹੈ, ਇਕ-ਇਕ ਗੁਣ ਸ਼ਕਤੀ ਦਾ ਸਾਗਰ ਹੈ। ਸ਼ੁਭ ਗੁਣ ਫੁੱਲਾਂ ਦੀ ਤਰ੍ਹਾਂ ਸੁਗੰਧੀ ਦੇਣ ਵਾਲੇ ਮੰਨੇ ਹਨ।

***ਫੂਲ ਲਗੇ ਫਲ ਰਤਨ ਭਾਂਤਿ॥***

(ਅੰਗ ੧੧੮੦)

ਅਸ਼ੁਭ ਗੁਣ ਕੰਡਿਆਂ ਦੀ ਤਰ੍ਹਾਂ ਮੰਨੇ ਹਨ, ਪਰ ਜੇਕਰ ਕਿਸੇ ਦੀ ਜ਼ਿੰਦਗੀ ਫੁੱਲਾਂ ਵਰਗੀ ਹੋ ਗਈ ਹੈ ਤਾਂ ਗੁਰੂ ਆਪ ਆ ਕੇ ਉਸ ਨੂੰ ਦਰਸ਼ਨ ਦਿੰਦਾ ਹੈ। ਭਾਈ ਲਾਲੋ ਜੀ ਦੀ ਜ਼ਿੰਦਗੀ ਸੱਚਮੁੱਚ ਫੁੱਲਾਂ ਜੈਸੀ ਸੀ ਤਦ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਰਸ਼ਨ ਦਿੱਤੇ ਸਨ। ਪਹਿਲੇ ਯੁੱਗਾਂ ਅੰਦਰ ਭੀ ਉਸ ਨੂੰ ਨਿਵਾਜਿਆ ਗਿਆ ਹੈ, ਜਿਸ ਦੀ ਜ਼ਿੰਦਗੀ ਫੁੱਲਾਂ ਜੈਸੀ ਸੀ। ਇਕ ਵਾਰ ਤ੍ਰੇਤੇ ਯੁੱਗ ਦੇ ਅਵਤਾਰੀ ਪੁਰਸ਼ ਘਣੇ ਜੰਗਲ ਵਿਚੋਂ ਲੰਘੇ ਜਾ ਰਹੇ ਸਨ, ਪਰ ਜਿੱਥੋਂ-ਜਿੱਥੋਂ ਦੀ ਜਾ ਰਹੇ ਸਨ, ਉਸ ਰਸਤੇ ਵਿਚ ਫੁੱਲ ਵਿਛੇ ਹੋਏ ਸਨ। ਲਛਮਣ ਜੀ ਕਹਿਣ ਲੱਗੇ, ਭਗਵਾਨ ! ਜਿਸ ਨਗਰੀ ਅਸੀਂ ਜਾ ਰਹੇ ਹਾਂ ਇਹ ਲੋਕ ਤਾਂ ਬਹੁਤ ਚੰਗੇ ਹੋਣਗੇ, ਵੇਖੋ ਆਪਣੇ ਲੰਘਣ ਵਾਲੇ ਰਸਤੇ ਵਿਚ ਫੁੱਲ ਵਿਛਾਏ ਹਨ। ਸ੍ਰੀ ਰਾਮ ਚੰਦਰ ਜੀ ਕਹਿੰਦੇ ਹਨ, ਇਹ ਇਨ੍ਹਾਂ ਨਹੀਂ ਵਿਛਾਏ, ਇਹਨਾਂ ਦਾ ਵੱਸ ਲੱਗਦਾ ਤਾਂ ਕੰਡੇ ਹੀ ਵਿਛਾਂਦੇ, ਇਹ ਤਾਂ ਕਿਸੇ ਪ੍ਰੇਮ ਭਿੱਜੀ ਆਤਮਾ ਨੇ ਵਿਛਾਏ ਹਨ, ਜਿਸ ਦਾ ਜੀਵਨ ਇਕ ਮਾਨੋ ਫੁੱਲਾਂ ਦਾ ਬਗ਼ੀਚਾ ਹੀ ਹੈ। ( ਗਿ: ਸੰਤ ਸਿੰਘ ਮਸਕੀਨ, ਗੁਰੂ ਚਿੰਤਨ ਪੁਸਤਕ) ਸ੍ਰੀ ਰਾਮ ਜੀ ਕਹਿੰਦੇ ਹਨ, ਲਛਮਣ, ਆਪਾਂ ਉਸ ਪਵਿੱਤਰ ਆਤਮਾ ਕੋਲ ਹੀ ਚੱਲੇ ਹਾਂ। ਉਹ ਰਸਤੇ ਨੂੰ ਫੁੱਲਾਂ ਨਾਲ ਸਜਾਵਣ ਵਾਲੀ ਇਹ ਭੀਲਣੀ ਸੀ, ਜੋ ਸਾਰੀ ਰਾਤ ਫੁੱਲ ਤੋੜ ਕੇ ਰਸਤੇ ਵਿਚ ਵਿਛਾਂਦੀ ਰਹੀ। ਸ੍ਰੀ ਰਾਮ ਜੀ ਨੇ ਉਸ ਨੂੰ ਜਾ ਦਰਸ਼ਨ ਦਿੱਤੇ, ਦਰਸ਼ਨ ਕਰ ਨਿਹਾਲ ਹੋਈ ਤੇ ਸੋਚਣ ਲੱਗੀ, ਹੁਣ ਭੇਟਾ ਕਿਹੜੀ ਚੀਜ਼ ਕਰਾਂ। ਰਾਤ ਨੂੰ ਤੋੜੇ ਹੋਏ ਬੇਰ ਸਨ, ਭੇਟ ਕਰਨ ਲੱਗਿਆਂ ਸੋਚਿਆ ਖੱਟੇ ਨਾ ਹੋਣ, ਖਾ ਕੇ ਵੇਖ-ਵੇਖ ਕੇ ਹੀ ਭੇਟ ਕੀਤੇ, ਪਰ ਸ੍ਰੀ ਰਾਮ ਜੀ ਨੇ ਪ੍ਰਵਾਨ ਕੀਤੇ ਸਨ। ਖੱਟੇ ਭੀਲਣੀ ਆਪ ਛੱਕ ਲੈਂਦੀ ਸੀ, ਮਿੱਠੇ-ਮਿੱਠੇ ਸ੍ਰੀ ਰਾਮ ਜੀ ਨੂੰ ਭੇਟਾ ਕਰਦੀ ਰਹੀ।

***ਚੋਆ ਚੰਦਨ ਮੇਦੁ ਲੈ ਮੇਲੁ ਕਪੂਰ ਕਥੂਰੀ ਸੰਦਾ।***
***ਸਭ ਸੁਗੰਧ ਰਲਾਇ ਕੈ ਗੁਰੁ ਗਾਂਧੀ ਅਰਗਜਾ ਕਰੰਦਾ।***
***ਮਜਲਸ ਆਵੈ ਸਾਹਿਬਾਂ ਗੁਣ ਅੰਦਰ ਹੋਇ ਗੁਣ ਮਹੰਕਦਾ।***

(ਭਾਈ ਗੁਰਦਾਸ, ਵਾਰ ੧੭, ਪਉੜੀ ੧੪)

GN_[ (6?

# ਚਾਰ ਪਦਾਰਥ

ਪਦਾਰਥ—(ਸੰ: ਸੰਸਕ੍ਰਿਤ ਪਦਾਰਥ)

1. ਮੂਲ ਵਸਤੂ, ਮੂਲ ਵਿਖਯ।

***ਯਥਾ- ਚਾਰਿ ਪਦਾਰਥ ਜੇ ਕੋ ਮਾਗੈ॥***

(ਅੰਗ ੨੬੬)

ਜੇ ਕੋਈ ਚਾਰ ਪਦਾਰਥ ਮੰਗੇ। ਚਾਰ ਪਦਾਰਥ ਇਹ ਹਨ—ਧਰਮ, ਅਰਥ, ਕਾਮ, ਮੋਖ।

2. ਚੀਜ਼, ਵਸਤੂ, ਸ਼ੈ।

3. ਦੌਲਤ, ਮਾਲ।

(ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਭਾ: ਵੀਰ ਸਿੰਘ)

## ਧਰਮ ਪਦਾਰਥ

'ਧਰਮ' ਸ਼ਬਦ ਸੰਸਕ੍ਰਿਤ ਭਾਸ਼ਾ ਦਾ ਹੈ। ਧਾਤੂ ਧ੍ਰੀ=ਸਹਾਰਾ ਦੇਣਾ, ਧਾਰਣਾ। ਧਰਮ ਦੇ ਅਰਥ ਇਹ ਭੀ ਹਨ— ਸੁਭਾਵ, ਗੁਣ, ਮਰਯਾਦਾ, ਫ਼ਰਜ਼, ਨੇਕੀ, ਮੱਤ, ਮਜ਼ਹਬ, ਜੋ ਆਪੋ ਆਪਣੇ ਧਾਰਮਿਕ ਤਰੀਕੇ ਨਾਲ ਕਰਨੇ ਉਚਿਤ ਹਨ। ਜੈਮਨੀ ਲਿਖਦਾ ਹੈ=ਨੰਦਨ: ਲਕਸ਼ਣੋ ਅਰਥੋ : ਧਰਮ। ਧਰਮ ਦਾ ਅਰਥ ਇਹ ਹੈ ਜਿਸ ਤੋਂ (ਸ਼ਾਸਤ੍ਰ ਆਦਿ ਦੀ) ਆਗਿਆ ਦਾ ਲੱਛਣ ਪ੍ਰਤੀਤ ਹੋਵੇ। ਧਰਮ ਦਾ ਸਰੂਪ ਇਹ ਹੈ—ਯਤੋ ਅਭ ਉਦਯ ਨੇਹ ਸ੍ਰੇਯ ਸਿਧਿ ਸਾ ਧਰਮ : ਅਰਥਾਤ ਜਿਸ ਤੋਂ ਪ੍ਰਗਟ ਹੋਵੇ ਮੋਖ ਦੀ ਸਿਧੀ ਉਹ ਹੈ ਧਰਮ।

## ਧਰਮ ਦੋ ਪ੍ਰਕਾਰ ਦਾ ਹੈ

1. ਸਾਧਾਰਣ ਧਰਮ ਅਤੇ 2. ਅਸਾਧਾਰਣ ਧਰਮ। ਸਾਧਾਰਣ ਧਰਮ ਉਹ ਹੈ ਜੋ ਆਪਣੇ ਇਸ਼ਟ ਦੇਵ ਦੇ ਅਨੁਸਾਰ ਚਲਣਾ ਅਤੇ ਆਪਣੇ ਇਸ਼ਟ ਗੁਰੂ ਦੇ ਹੁਕਮ ਨੂੰ ਮੰਨਣਾ। ਅਸਾਧਾਰਣ ਧਰਮ ਉਸ ਨੂੰ ਕਹਿੰਦੇ ਹਨ, ਜੋ ਕੁਲ ਦੁਨੀਆਂ ਦਾ ਸਾਂਝਾ ਹੋਵੇ, ਜੈਸੇ ਪ੍ਰਮਾਤਮਾ ਦੀ ਬੰਦਗੀ ਕਰਨੀ ਇਹ ਸਮੁੱਚੀ ਮਨੁੱਖਤਾ ਦਾ ਧਰਮ ਹੈ। ਧਰਮ ਦੇ ਦਸ ਚਿੰਨ੍ਹ ਵੀ ਪੰਡਤ ਹਰਿ ਦਿਆਲ ਜੀ ਨੇ ਕਥਨ ਕੀਤੇ ਹਨ :-

*ਖਿਮਾ, ਅਹਿੰਸਾ, ਦਯਾ, ਮ੍ਰਿਦੁ, ਸਤ ਬਚਨ, ਤਪ, ਦਾਨ।*
*ਸੀਲ, ਸੌਚ, ਤ੍ਰਿਸ਼ਨਾ ਬਿਨਾ, ਧਰਮ ਲਿੰਗ ਦਸ ਜਾਨ।*

(ਸਾਰਕੁਤਾਵਲੀ)



ਅਤੇ ਧਰਮ ਬਾਰੇ ਹੋਰ ਵੀ ਪੰਡਤ ਹਰਿ ਦਿਆਲ ਜੀ ਨੇ ਜ਼ਿਕਰ ਕੀਤਾ ਹੈ :-

*ਧਰਮ ਸਰਬ ਸੁਖ ਖਾਨਿ ਜਾਨ ਸਭ ਕੌ ਹਿਤਕਾਰੀ।*
*ਧਰਮ ਧਰੇ ਬੁਧਿਮਾਨ ਨਿਰੰਤਰ ਚਿਤ ਮਝਾਰੀ।*
*ਧਰਮ ਸਰਬ ਸੁਖ ਹੇਤੁ ਨਿਖਲ ਕਿਲ ਕਲਮਲ ਖੋਵਤ।*
*ਗੁਰ ਸੰਗਤ ਕੇ ਮਾਂਹਿ ਧਰਮ ਕਰ ਪ੍ਰਾਪਤ ਹੋਵਤ।*
*ਦਸ ਅਸਟ ਨਰਕ ਕੁਸ਼ਟਨ ਵਿਖੇ ਧਰਮ ਬਿਮੁਖ ਨਰ ਨੀਤ ਗਮ।*
*ਹੈ ਧਰਮ ਸਾਰ ਸੰਸਾਰ ਮੈਂ ਤਾਂਤੇ ਧਰਮ ਨਮਾਮਿ ਮਮ।*

(ਸਾਰਕੁਤਾਵਲੀ)

ਗੁਰਬਾਣੀ ਵਿਚ ਧਰਮ ਕੀ ਪਉੜੀ ਵੀ ਕਹਿਆ ਹੈ :-

*ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ॥*

(ਅੰਗ ੬੨੨)

ਐਸੇ ਧਰਮੀ ਪੁਰਸ਼ਾਂ ਲਈ ਹਜ਼ੂਰ ਦੇ ਇਹ ਭੀ ਬਚਨ ਹਨ :-

*ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ॥*

(ਅੰਗ ੮੯)

*ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ॥*
*ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ॥*

(ਅੰਗ ੧੩੭੨)

*ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ॥*
*ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ॥*

(ਅੰਗ ੧੩੭੭)

*ਨਹ ਬਿਲੰਬ ਧਰਮੰ ਬਿਲੰਬ ਪਾਪੰ॥ ਦ੍ਰਿੜੰਤ ਨਾਮੰ ਤਜੰਤ ਲੋਭੰ॥*
*ਸਰਣਿ ਸੰਤੰ ਕਿਲਬਿਖ ਨਾਸੰ ਪ੍ਰਾਪਤੰ ਧਰਮ ਲਖ੍ਹਿਣ॥*

(ਅੰਗ ੧੩੫੪)

ਸੰਸਾਰ ਵਿਚ ਧਰਮ ਦੇ ਧਾਰਨ ਵਾਲਾ ਮਨੁੱਖ ਸੋਭਦਾ ਹੈ। ਸ਼ਾਸਤ੍ਰਾਂ ਦਾ ਕਥਨ ਹੈ,

# ਸੰਤ

ਧਾਰਮਿਕ ਦੁਨੀਆਂ ਵਿਚ ਸੰਤ ਸਰਵੋਤਮ ਮੰਨਿਆ ਹੈ, ਕਿਉਂਕਿ ਸੰਤ ਪੂਰਨ ਪਦ ਹੈ। ਜਿਸ ਤਰ੍ਹਾਂ ਨਿੱਕੀ ਜਿਹੀ ਪਾਣੀ ਦੀ ਬੂੰਦ ਸਮੁੰਦਰ ਵਿਚ ਪੈ ਕੇ ਸਮੁੰਦਰ ਹੋਣ ਦਾ ਮਾਣ ਪ੍ਰਾਪਤ ਕਰਦੀ ਹੈ, ਇਸੇ ਤਰ੍ਹਾਂ ਪੂਰਨ ਬ੍ਰਹਮ ਰੂਪ ਸਮੁੰਦਰ ਵਿਚ ਅਭੇਦ ਹੋਏ ਪਰਮੇਸ਼ਰ ਦੇ ਪਿਆਰਿਆਂ ਨੂੰ ਸੰਤ ਕਿਹਾ ਜਾਂਦਾ ਹੈ। ਐਸੇ ਸੰਤਾਂ ਦਾ ਜੀਵਨ ਆਧਾਰ ਨਾਮ ਹੈ। ਪੰਚਮ ਗੁਰਦੇਵ ਨੇ ਸਹਸਕ੍ਰਿਤੀ ਸਲੋਕਾਂ ਅੰਦਰ ਕਿਹਾ ਹੈ :-

***ਰਮਣੰ ਕੇਵਲੰ ਕੀਰਤਨੰ ਸੁਧਰਮੰ ਦੇਹ ਧਾਰਣਹ ॥***
***ਅੰਮ੍ਰਿਤ ਨਾਮੁ ਨਾਰਾਇਣ ਨਾਨਕ ਪੀਵਤੰ ਸੰਤ ਨ ਤ੍ਰਿਪ੍ਰਤੇ ॥ ੨੬ ॥***

(ਅੰਗ ੧੩੫੬)

ਸੰਤ ਸ੍ਰੇਸ਼ਟ ਧਰਮ ਦੇ ਧਾਰਨੀ, ਕੇਵਲ ਪ੍ਰਭੂ ਦੇ ਜਸ ਦਾ ਉਚਾਰਨ ਕਰਦੇ ਰਹਿੰਦੇ ਹਨ। ਨਾਰਾਇਣ ਪ੍ਰਮਾਤਮਾ ਦਾ ਨਾਮ ਅੰਮ੍ਰਿਤ ਰੂਪ ਹੈ। ਉਸ ਪ੍ਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਪੀਂਦੇ ਹੋਏ ਸੰਤ ਤ੍ਰਿਪਤ ਨਹੀਂ ਹੁੰਦੇ ਭਾਵ ਨਾਮ ਦੀ ਪਿਆਸ ਹਮੇਸ਼ਾ ਬਣੀ ਰਹਿੰਦੀ ਹੈ ਅਤੇ ਸੰਤ ਜਨਾਂ ਦੀ ਰਹਿਤ ਤੇ ਪ੍ਰਭੂ ਪਿਆਰੇ ਸੰਤ ਜਨਾਂ ਦਾ ਜੀਵਨ ਆਧਾਰ ਇਕ ਪ੍ਰਮਾਤਮਾ ਦਾ ਨਾਮ ਹੈ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਸ ਸਬੰਧ ਵਿਚ ਸੁੰਦਰ ਫ਼ੁਰਮਾਣ ਹੈ :-

***ਆਠ ਪਹਰ ਨਿਕਟਿ ਕਰਿ ਜਾਨੈ ॥ ਪ੍ਰਭ ਕਾ ਕੀਆ ਮੀਠਾ ਮਾਨੈ ॥***
***ਏਕੁ ਨਾਮੁ ਸੰਤਨ ਆਧਾਰੁ ॥ ਹੋਇ ਰਹੇ ਸਭ ਕੀ ਪਗ ਛਾਰੁ ॥ ੧ ॥***
***ਸੰਤ ਰਹਤ ਸੁਨਹੁ ਮੇਰੇ ਭਾਈ ॥ ਉਆ ਕੀ ਮਹਿਮਾ ਕਥਨੁ ਨ ਜਾਈ ॥ ੧ ॥ ਰਹਾਉ ॥***
***ਵਰਤਣਿ ਜਾ ਕੈ ਕੇਵਲ ਨਾਮ ॥ ਅਨਦ ਰੂਪ ਕੀਰਤਨੁ ਬਿਸ੍ਰਾਮ ॥***
***ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥ ੨ ॥***
***ਕੋਟਿ ਕੋਟਿ ਅਘ ਕਾਟਨਹਾਰਾ ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ॥***
***ਸੂਰਬੀਰ ਬਚਨ ਕੇ ਬਲੀ ॥ ਕਉਲਾ ਬਪੁਰੀ ਸੰਤੀ ਛਲੀ ॥ ੩ ॥***
***ਤਾ ਕਾ ਸੰਗੁ ਬਾਛਹਿ ਸੁਰਦੇਵ ॥ ਅਮੋਘ ਦਰਸੁ ਸਫਲ ਜਾ ਕੀ ਸੇਵ ॥***
***ਕਰ ਜੋੜਿ ਨਾਨਕੁ ਕਰੇ ਅਰਦਾਸਿ ॥ ਮੋਹਿ ਸੰਤਹ ਟਹਲ ਦੀਜੈ ਗੁਣਤਾਸਿ ॥੪ ॥੩੭ ॥੮੮ ॥***

(ਅੰਗ ੩੯੨)

ਜਿਨ੍ਹਾਂ ਸੰਤਾਂ ਦੀ ਰਹਿਤ ਤੇ ਜੀਵਨ ਨਾਮ ਆਧਾਰ ਇਸ ਸ਼ਬਦ ਅੰਦਰ ਗੁਰਦੇਵ ਨੇ ਦੱਸਿਆ ਹੈ, ਐਸੇ ਪੂਰਨ ਮਹਾਂਪੁਰਖ ਰਹਿਤ ਦੇ ਧਾਰਨੀ, ਨਾਮ ਬਾਣੀ ਦੇ ਰਸੀਏ ਅਤੇ ਕਰਨੀ ਕਥਨੀ ਦੇ ਪੂਰੇ ਸੰਤਾਂ ਦਾ ਖ਼ਾਲਸਾ ਜੀਵਨ ਅੰਦਰ ਜ਼ਿਕਰ ਆਇਆ ਹੈ ਕਿ ਇਕ ਵਾਰ ਸੰਤ ਸੁੰਦਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਮਹਾਂ ਪੁਰਖਾਂ ਪਾਸ ਨਾਲ ਦੇ ਸਿੰਘ ਵਿਦਿਆਰਥੀਆਂ ਨੇ ਬੇਨਤੀ ਕੀਤੀ। ਬੇਨਤੀ ਕਰਨ ਵਾਲੇ ਅੱਠ ਸਿੰਘ ਸਨ ਕਿ ਮਹਾਂਪੁਰਖੋ ! ਸਾਡੀ ਬੇਨਤੀ ਹੈ ਜੋ ਗੁਰਬਾਣੀ ਅੰਦਰ ਗੁਰੂ ਕੇ ਅੰਮ੍ਰਿਤ ਬਚਨ ਆਏ ਹਨ :-

***ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥***

(ਅੰਗ ੫੪੦)

ਜੀ ਇਹ ਸਾਰੀਆਂ ਚੀਜ਼ਾਂ ਜੜ੍ਹ ਹਨ। ਕੀ ਇਹ ਵੀ ਹਰਿ ਹਰਿ ਨਾਮ ਨੂੰ ਧਿਆਉਂਦੀਆਂ ਹਨ ? ਤਾਂ ਸੰਤਾਂ ਨੇ ਕਿਹਾ ਭਾਈ, ਜੋ ਗੁਰਬਾਣੀ ਕਹਿੰਦੀ ਹੈ ਉਹ ਤਿੰਨ ਕਾਲ ਸੱਚ ਹੈ। ਹਾਂ, ਤੁਸੀਂ ਜਾਪ ਕਰੋ, ਗੁਰੂ ਸਾਹਿਬ ਜੀ ਅੱਗੇ ਬੇਨਤੀ ਕਰਾਂਗੇ। ਸਤਿਗੁਰੂ ਜੀ ਸਮਰੱਥ ਹਨ। ਤੁਹਾਡੀ ਸ਼ੰਕਾ ਦੂਰ ਕਰਨਗੇ। ਸੰਤਾਂ ਨੇ ਸਿੰਘਾਂ ਨੂੰ ਸਣੇ ਕੇਸੀ ਇਸ਼ਨਾਨ ਕਰਾ ਕੇ ਭਿੰਡਰੀ ਜਿਥੇ 'ਅਕਾਲ ਕੁਟੀਆ' ਅਸਥਾਨ ਹੈ, ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੀ। ਸਿੰਘਾਂ ਨੂੰ ਗੁਰੂ ਸਾਹਿਬ ਜੀ ਦੀ ਹਜ਼ੂਰੀ ਅੰਦਰ ਲਿਜਾ ਕੇ ਇਹ ਸਲੋਕ ਪੜ੍ਹਿਆ :-

***ਸਲੋਕੁ ॥ ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ॥***
***ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥***

(ਅੰਗ ੨੫੬)

ਮਹਾਂ ਪੁਰਖਾਂ ਕਿਹਾ ਖ਼ਾਲਸਾ ਜੀ ! ਗੁਰੂ ਸਾਹਿਬ ਜੀ ਨੂੰ ਦਸਾਂ ਹੀ ਪਾਤਸ਼ਾਹੀਆਂ ਦੀ ਆਤਮਿਕ ਜੋਤ ਜਾਣ ਕੇ ਭਰੋਸੇ ਨਾਲ ਮੱਥਾ ਟੇਕੋ। ਸਿੰਘਾਂ ਨੇ ਮੱਥਾ ਟੇਕਿਆ ਤਾਂ ਦਸਾਂ ਪਾਤਸ਼ਾਹੀਆਂ ਦੇ ਦਰਸ਼ਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਹੋਏ। ਫੇਰ ਸੰਤਾਂ ਨੇ ਕਿਹਾ, ਸਿੰਘੋ ! ਕੰਧ ਨਾਲ ਕੰਨ ਲਾ ਕੇ ਸੁਣੋ। ਜਿਸ ਵੇਲੇ ਕੰਧ ਨਾਲ ਕੰਨ ਲਾ ਕੇ ਸੁਣਿਆ ਤਾਂ ਮੂਲ ਮੰਤਰ ਦਾ ਜਾਪ ਸੁਣਿਆ। ਉਪਰੰਤ ਤਖ਼ਤਿਆਂ ਵਿਚੋਂ ਵਾਹਿਗੁਰੂ ਮੰਤਰ ਸੁਣਨ ਲੱਗਾ ਤਾਂ ਸਿੰਘ ਐਨੇ ਮਸਤ ਅਨੰਦ ਵਿਚ ਮਗਨ ਹੋ ਗਏ ਕਿ ਖਾਣ ਪੀਣ ਦਾ ਚੇਤਾ ਹੀ ਭੁੱਲ ਗਿਆ। ਰੋਮ-ਰੋਮ ਵਿਚੋਂ ਵਾਹਿਗੁਰੂ ਮੰਤਰ ਦਾ ਜਾਪ ਹੋਣ ਲੱਗ ਪਿਆ। ਸੰਤਾਂ ਨੇ ਸਿੰਘਾਂ ਨੂੰ ਕਿਹਾ, ਆਉ ਫੇਰ ਮਸਤਕ ਟੇਕੋ। ਸਤਿਗੁਰੂ ਅੱਗੇ ਮੱਥਾ ਟੇਕਿਆ ਤੇ ਸਰੀਰਕ ਸ਼ੁਧੀ ਪਹਿਲਾਂ ਵਾਂਗ ਹੋ ਗਈ। ਸੰਤ ਕਹਿੰਦੇ ਹਨ, ਜਦ ਬੱਚਾ ਛੋਟਾ ਹੁੰਦਾ ਹੈ ਤਾਂ ਵੱਡਾ ਭਾਈ ਛੋਟੇ ਨੂੰ ਮੋਢਿਆਂ 'ਤੇ ਚੁੱਕ ਕੇ ਮੇਲਾ ਵਿਖਾਉਂਦਾ ਹੈ, ਪਰ ਅਸਲ ਅਨੰਦ ਫੇਰ ਆਉਂਦਾ ਹੈ, ਜਦ ਆਪ ਵੱਡਾ ਹੋ ਕੇ ਦੇਖਣ ਯੋਗ ਹੋ ਜਾਂਦਾ ਹੈ। ਸੋ ਤੁਸੀਂ ਇਕ ਵਾਰੀ ਇਹ ਅਨੰਦਮਈ ਨਜ਼ਾਰਾ ਵੇਖ ਲਿਆ ਹੈ, ਹੁਣ ਤੁਸੀਂ ਆਪ ਸਿਮਰਨ ਅਭਿਆਸ ਕਮਾਈ ਕਰਕੇ ਇਸ ਅਵਸਥਾ ਦੇ ਅਧਿਕਾਰੀ ਬਣੋ।

***ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ॥***

(ਅੰਗ ੫੪੦)

ਧੰਨ ਗੁਰੂ ਨਾਨਕ ਦੇਵ ਜੀ ਨੇ ਸੋਦਰੁ ਅੰਦਰ ਸਾਰੀ ਕੁਦਰਤ ਤੇ ਕੁਦਰਤ ਅੰਦਰ ਰਚੇ ਦੇਵਤੇ ਅਤੇ ਮਨੁੱਖ ਸਾਰਿਆਂ ਨੂੰ ਹਰੀ ਕੀਰਤਨ ਕਰਦੇ ਦਰਸਾਇਆ ਹੈ। ਆਸਾ ਦੀ ਵਾਰ ਅੰਦਰ "ਭੈ ਵਿਚਿ ਪਵਣੁ ਵਹੈ ਸਦ ਵਾਉ" ਸਲੋਕ ਉਚਾਰ ਕੇ ਸਾਰੀ ਕੁਦਰਤ ਨੂੰ ਭੈਅ ਵਿਚ ਕੰਮ ਕਰਦੀ ਦੱਸਿਆ ਹੈ। ਕੁਦਰਤ 'ਕਰਤਾ' ਤੋਂ ਨਿਖੜ ਕੇ ਨਹੀਂ ਚਲ ਰਹੀ, ਉਹ ਇਸ ਦਾ 'ਕਾਦਰ' ਵੀ ਹੈ, ਉਸ ਦੀ ਚਲਾਈ ਚਲਦੀ ਹੈ। ਫਿਰ ਉਹ ਇਸ ਵਿਚ ਪੂਰਨ ਵਿਆਪਕ ਹੈ। ਇਸ ਲਈ ਕੁਦਰਤ 'ਕਾਦਰ' ਤੋਂ ਅਲੱਗ ਨਹੀਂ ਹੈ।

***ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥***

(ਅੰਗ ੪੬੩)

ਅਤੇ ਇਸ ਤਰ੍ਹਾਂ ਵੀ ਉਚਾਰਨ ਕੀਤਾ ਹੈ-"ਕੁਦਰਤਿ ਕਰਿ ਕੈ ਵਸਿਆ ਸੋਇ॥" ਸੋ ਕਾਦਰ ਨੇ "ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥" ਇਸ ਦੇ ਜ਼ੱਰੇ ਜ਼ੱਰੇ ਵਿਚ ਆਪ ਆਪਣਾ ਨਿਵਾਸ ਕੀਤਾ ਹੋਇਆ ਹੈ। ਹਾਂ ਵਿਸਮਾਦ ਰੰਗ ਵਿਚ ਰੰਗੇ ਨੂੰ ਕੁਦਰਤ ਕਾਦਰ ਦੇ ਗੁਣ ਗਾ ਰਹੀ, ਨਾਮ ਜੱਪ ਰਹੀ ਪ੍ਰਤੱਖ ਨਜ਼ਰ ਆ ਰਹੀ ਹੈ। ਗੁਰੂ ਰਾਮਦਾਸ ਜੀ ਦਾ ਫ਼ੁਰਮਾਣ ਹੈ :-

***ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥***

(ਅੰਗ ੧੨੬੫)

ਸ੍ਰੀ ਗੁਰੂ ਅਮਰਦਾਸ ਜੀ ਦੇ ਅੰਮ੍ਰਿਤ ਬਚਨ ਹਨ :-

***ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ॥***

(ਅੰਗ ੧੪੨੦)

ਸੋ ਇਸ ਤਰ੍ਹਾਂ ਸਿਮਰਨ, ਸਿਫਤ ਸਲਾਹ ਕੁਦਰਤ ਦਾ ਜ਼ੱਰਰਾ ਜ਼ੱਰਰਾ ਸਹਿਜ ਭਾਵ ਵਿਚ ਕਰ ਰਿਹਾ ਹੈ, ਪਰ ਜੋ ਸੰਤ ਭਗਤ ਪ੍ਰੇਮਾ ਭਗਤੀ ਵਿਚ ਆ ਕੇ ਸਿਮਰਨ ਕਰਦੇ ਹਨ, ਉਹ ਵਾਹਿਗੁਰੂ ਜੀ ਦੇ ਦਰ ਪਰਵਾਨ ਹੁੰਦੇ ਹਨ, ਨਹੀਂ ਤਾਂ ਅੱਜ ਸੰਸਾਰ ਅੰਦਰ ਭੇਖਧਾਰੀ ਸੰਤ ਬਹੁਤ ਮਿਲਦੇ ਹਨ। ਸਰੀਰ ਉੱਪਰ ਲਿਬਾਸ ਸੰਤਾਂ ਦਾ ਧਾਰਨ ਕਰਕੇ ਅਤੇ ਗਲ੍ਹ ਵਿਚ ਤੇ ਹੱਥਾਂ ਵਿਚ ਵੱਡੀਆਂ-ਵੱਡੀਆਂ ਮਾਲਾ ਫੜ ਲੈਂਦੇ ਹਨ, ਜਿਸ ਵਿਖਾਵੇ ਦੇ ਲਿਬਾਸ ਨੂੰ ਵੇਖ ਕੇ ਸੰਸਾਰੀ ਲੋਕਾਂ ਦਾ ਉਨ੍ਹਾਂ ਉੱਪਰ ਪੂਰਨ ਵਿਸ਼ਵਾਸ ਬੱਝ ਜਾਂਦਾ ਹੈ। ਸੰਸਾਰ ਅੰਦਰ ਲੋਕਾਂ ਦਾ ਵਿਸ਼ਵਾਸ ਬਣਾ ਕੇ ਠੱਗਣ ਲਈ ਕਈਆਂ ਨੇ ਸਰੀਰ ਉੱਪਰ ਧਰਮ ਦਾ ਲਿਬਾਸ ਧਾਰਿਆ, ਜਿਨ੍ਹਾਂ ਵਿਚ ਸੱਜਣ ਠੱਗ ਵਰਗਿਆਂ ਦੇ ਨਾਮ ਹਨ। ਕਿਸ ਤਰ੍ਹਾਂ ਸਮਝ ਪਵੇ ਕਿ ਇਹ ਅਸਲ ਸੰਤ ਹੈ ਜਾਂ ਸੱਜਣ ਠੱਗ ਹੈ। ਭਾਈ ਗੁਰਦਾਸ ਜੀ ਪਾਸੋਂ ਇਕ ਵਾਰ ਗੁਰਸਿੱਖਾਂ

ਨੇ ਪੁੱਛਿਆ ਸੀ, ਜੀ ਕ੍ਰਿਪਾ ਕਰਕੇ ਦੱਸੋ, ਕਿਸ ਤਰ੍ਹਾਂ ਪਛਾਣ ਕਰੀਏ ਕਿ ਇਹ ਅਸਲ ਸੰਤ ਹੈ ਜਾਂ ਅਸੰਤ ਹੈ। ਤਾਂ ਭਾਈ ਸਾਹਿਬ ਜੀ ਨੇ ਬਚਨ ਕਹੇ ਸਨ, ਜੋ ਉਨ੍ਹਾਂ ਦੀ ਬਾਣੀ ਅੰਦਰ ਅੰਕਿਤ ਹੈ :-

***ਗੁਛਾ ਹੋਇ ਧ੍ਰਿਕਾਨੂਆ ਕਿਉ ਵੁੜੀਐ ਦਾਖੈ।***
***ਅਕੈ ਕੇਰੀ ਖਖੜੀ ਕੋਈ ਅੰਬੁ ਨ ਆਖੈ।***
***ਗਹਣੇ ਜਿਉ ਜਰਪੋਸ ਦੇ ਨਹੀ ਸੋਇਨਾ ਸਾਖੈ।***
***ਫਟਕ ਨ ਪੁਜਨਿ ਹੀਰਿਆ ਓਇ ਭਰੇ ਬਿਆਖੈ।***
***ਧਉਲੇ ਦਿਸਨਿ ਛਾਹਿ ਦੁਧੁ ਸਾਦਹੁ ਗੁਣ ਗਾਖੈ।***
***ਤਿਉ ਸਾਧ ਅਸਾਧ ਪਰਖੀਅਨਿ ਕਰਤੂਤਿ ਸੁ ਭਾਖੈ॥ ੧੭॥***

(ਵਾਰ ੩੫, ਪਉੜੀ ੧੭)

ਭਾਈ ਸਾਹਿਬ ਜੀ ਕਹਿੰਦੇ ਹਨ ਕਿ ਅੱਕ ਨੂੰ ਲਗਿਆ ਫਲ ਦਾਖਾਂ ਨਹੀਂ ਹੋ ਸਕਦੀਆਂ। ਮੁਲੰਮੇ ਦਾ ਗਹਿਣਾ ਅਸਲ ਸੋਨਾ ਜਾਂ ਸੁੱਚਾ ਜ਼ੇਵਰ ਨਹੀਂ ਹੋ ਸਕਦਾ। ਅੱਕ ਦਾ ਕੌੜਾ ਫਲ ਅੰਬ ਕਿਸ ਤਰ੍ਹਾਂ ਬਣ ਸਕਦਾ ਹੈ। ਇਸੇ ਤਰ੍ਹਾਂ ਸਾਧ ਤੇ ਅਸਾਧ ਦੀ ਪਛਾਣ "ਕਰਤੂਤ" ਕਰਮ ਕਰਕੇ ਜਾਂ ਫਿਰ "ਸੁਭਾਖੈ" ਬੋਲੀ ਕਰਕੇ ਉਸੇ ਵੇਲੇ ਹੋ ਜਾਂਦੀ ਹੈ, ਪਰ ਜੋ ਅਸਲ ਸੰਤ ਕਰਨੀ ਕਥਨੀ ਦੇ ਪੂਰੇ ਹਨ ਅਤੇ ਸੂਰਬੀਰ ਬਚਨ ਕੇ ਬਲੀ ਹਨ, ਹਰ ਟਾਈਮ ਨਾਮ ਰੰਗ ਵਿਚ ਰੰਗੇ ਹੋਏ ਸੁਆਸ-ਸੁਆਸ ਸਿਮਰਨ ਕਰਦੇ ਹਨ।

ਭਾਈ ਗੁਰਦਾਸ ਜੀ ਨੇ ਐਸੇ ਸੰਤਾਂ ਦੇ ਸਬੰਧ ਵਿਚ ਬਹੁਤ ਸੁੰਦਰ ਬਚਨ ਕਹੇ ਹਨ। ਮੱਛੀ ਜਲ ਵਿਚ ਰਹਿੰਦੀ ਕਦੇ ਤ੍ਰਿਪਤ ਹੋਈ ਹੈ ? ਮੱਛੀ ਨੇ ਕਦੇ ਕਿਹਾ ਹੈ ਕਿ ਮੈਂ ਜਲ ਵਿਚ ਰਹਿ ਕੇ ਤ੍ਰਿਪਤ ਹੋ ਗਈ ਹਾਂ, ਹੁਣ ਜਲ ਵਿਚ ਨਹੀਂ ਰਹਿਣਾ। ਉਸ ਦਾ ਜੀਵਨ ਆਧਾਰ ਹੀ ਜਲ ਹੈ। ਪਤੰਗੇ ਨੇ ਕਦੇ ਕਿਹਾ ਹੈ ਕਿ ਮੈਂ ਦੀਪਕ ਦੇ ਪ੍ਰਕਾਸ਼ ਕੋਲ ਨਹੀਂ ਜਾਣਾ, ਤ੍ਰਿਪਤ ਹੋ ਗਿਆ ਹਾਂ। ਪਤੰਗਾ ਮੁੜ-ਮੁੜ ਕੇ ਦੀਪਕ ਦੇ ਪ੍ਰਕਾਸ਼ ਪਾਸ ਜਾਂਦਾ ਰਹਿੰਦਾ ਹੈ, ਜਿੰਨਾ ਚਿਰ ਉਹ ਕੁਰਬਾਨ ਨਹੀਂ ਹੋ ਜਾਂਦਾ। ਭੌਰਾ ਫੁੱਲ ਦੀ ਸੁਗੰਧੀ ਲਈ ਓਨਾ ਚਿਰ ਮੰਡਰਾਉਂਦਾ ਰਹਿੰਦਾ ਹੈ, ਜਿੰਨਾ ਚਿਰ ਜੀਵਨ ਹੈ। ਅੰਤ ਫੁੱਲ ਉੱਪਰ ਆਪਣਾ ਆਪ ਕੁਰਬਾਨ ਕਰ ਦਿੰਦਾ ਹੈ। ਪੰਛੀ ਦਾ ਜੀਵਨ ਅਧਾਰ ਹੈ ਅਕਾਸ਼ ਦੀ ਉਡਾਰੀ। ਅਕਾਸ਼ ਵਿਚ ਉਡਾਰੀ ਲਾਉਂਦਾ ਪੰਛੀ ਅਨੰਦ ਮਾਣਦਾ ਹੈ। ਮੋਰ ਬੱਦਲ ਦੀਆਂ ਕਾਲੀਆਂ ਘਟਾਵਾਂ ਨੂੰ ਦੇਖ ਕੇ ਖ਼ੁਸ਼ ਹੁੰਦਾ ਹੈ ਅਤੇ ਪਪੀਹਾ ਸੁਆਂਤੀ ਬੂੰਦ ਲਈ ਪ੍ਰਿਉ-ਪ੍ਰਿਉ ਦਾ ਰਟਨ ਰਟਦਾ ਹੈ। ਹਿਰਨ ਘੰਡੇ ਹੇੜੇ ਦੇ ਸ਼ਬਦ ਸੁਨਣ ਨਾਲ ਪ੍ਰੀਤੀ ਕਰਦਾ ਹੈ। ਐਸੇ ਹੀ ਸੰਤ ਜਨ ਹਨ। ਉਨ੍ਹਾਂ ਦੇ ਰੋਮ-ਰੋਮ ਵਿਚ, ਸਰੀਰਕ ਅੰਗ-ਅੰਗ ਵਿਚ ਨਾਮ ਦੀ ਪ੍ਰੀਤ ਲੱਗੀ ਅਤੇ ਨਾਮ ਦੀ ਪਿਆਸ ਬਣੀ ਰਹਿੰਦੀ ਹੈ।

***ਸਲਿਲ ਨਿਵਾਸ ਜੈਸੇ ਮੀਨ ਕੀ ਨ ਘਟੈ ਰੁਚਿ,***

ਦੀਪਕ ਪ੍ਰਗਾਸ ਘਟੈ ਪ੍ਰੀਤਿ ਨ ਪਤੰਗ ਕੀ॥
ਕੁਸਮ ਸੁਬਾਸ ਜੈਸੇ ਤ੍ਰਿਪਤ ਨ ਮਧੁਪ ਕਉ,
ਉਡਤ ਅਕਾਸ ਆਸ ਘਟੈ ਨ ਬਿਹੰਗ ਕੀ॥
ਘਟਾ ਘਨਘੋਰ ਮੋਰ ਚਾਤ੍ਰਿਕ ਰਿਦੈ ਉਲਾਸ,
ਨਾਦ ਬਾਦ ਸੁਨਿ ਰਤਿ ਘਟੈ ਨ ਕੁਰੰਗ ਕੀ॥
ਤੈਸੇ ਪ੍ਰਿਅ ਪ੍ਰੇਮ ਰਸ ਰਸਿਕ ਰਸਾਲ ਸੰਤ,
ਘਟਤ ਨ ਤ੍ਰਿਸਨਾ ਪ੍ਰਬਲ ਅੰਗ ਅੰਗ ਕੀ॥ ੪੨੪॥

(ਕਬਿੱਤ ਸਵੱਈਏ ਭਾਈ ਗੁਰਦਾਸ ਜੀ)

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਸੰਤਾਂ ਦੀ ਪ੍ਰੀਤੀ ਦਾ ਜ਼ਿਕਰ ਕੀਤਾ ਹੈ:-

ਸਲੋਕ॥ ਤਿਅਕਤ ਜਲੰ ਨਹ ਜੀਵ ਮੀਨੰ ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ॥
ਬਾਣ ਬੇਧੰਚ ਕੁਰੰਕ ਨਾਦੰ ਅਲਿ ਬੰਧਨ ਕੁਸਮ ਬਾਸਨਹ॥
ਚਰਨ ਕਮਲ ਰਚੰਤਿ ਸੰਤਹ ਨਾਨਕ ਆਨ ਨ ਰੁਚਤੇ॥ ੧॥
ਮੁਖ ਡੇਖਾਊ ਪਲਕ ਛਡਿ ਆਨ ਨ ਡੇਊ ਚਿਤੁ॥
ਜੀਵਣ ਸੰਗਮੁ ਤਿਸੁ ਧਣੀ ਹਰਿ ਨਾਨਕ ਸੰਤਾਂ ਮਿਤੁ॥ ੨॥
ਪਉੜੀ॥ ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥
ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥੨॥

(ਅੰਗ ੭੦੮)

ਤੇਰਾ ਜਨੁ ਰਾਮ ਰਸਾਇਣਿ ਮਾਤਾ॥
ਪ੍ਰੇਮ ਰਸਾ ਨਿਧਿ ਜਾ ਕਉ ਉਪਜੀ ਛੋਡਿ ਨ ਕਤਹੂ ਜਾਤਾ॥ ੧॥ ਰਹਾਉ॥
ਬੈਠਤ ਹਰਿ ਹਰਿ, ਸੋਵਤ ਹਰਿ ਹਰਿ, ਹਰਿ ਰਸੁ ਭੋਜਨ ਖਾਤਾ॥
ਅਠਸਠਿ ਤੀਰਥ ਮਜਨੁ ਕੀਨੋ, ਸਾਧੂ ਧੂਰੀ ਨਾਤਾ॥ ੧॥
ਸਫਲੁ ਜਨਮੁ ਹਰਿ ਜਨ ਕਾ ਉਪਜਿਆ, ਜਿਨਿ ਕੀਨੋ ਸਉਤੁ ਬਿਧਾਤਾ॥
ਸਗਲ ਸਮੂਹ ਲੈ ਉਧਰੇ ਨਾਨਕ, ਪੂਰਨ ਬ੍ਰਹਮੁ ਪਛਾਤਾ॥ ੨॥

(ਅੰਗ ੫੩੨)



M_S

2)

# ਸੂਰਮਾ

ਸੂਰਮਾ, ਭਾਵ ਯੋਧਾ, ਧਰਮ ਵਾਸਤੇ ਆਪਾ ਕੁਰਬਾਨ ਕਰਨ ਵਾਲਾ।

***ਯਥਾ - ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ॥***

ਵਿਦਵਾਨਾਂ ਨੇ ਤਿੰਨ ਤਰ੍ਹਾਂ ਦੇ ਸੂਰਮੇ ਕਥਨ ਕੀਤੇ ਹਨ :-

੧ ਰਥੀ, ੨. ਮਹਾਰਥੀ ੩. ਅਤਿਰਥੀ।

੧. ਰਥੀ ਸੂਰਮਾ ਉਹ ਹੈ ਜੋ ਬਰਾਬਰ ਦੇ ਨਾਲ ਮੁਕਾਬਲਾ ਕਰੇ।

੨. ਮਹਾਰਥੀ ਸੂਰਮਾ ਉਹ ਹੁੰਦਾ ਹੈ, ਜੋ ਸੌ ਨਾਲ ਮੁਕਾਬਲਾ ਕਰੇ।

੩. ਅਤਿਰਥੀ ਸੂਰਮਾ ਉਹ ਹੁੰਦਾ ਹੈ ਜੋ ਅਨਗਿਣਤ ਨਾਲ ਮੁਕਾਬਲਾ ਕਰੇ ਅਤੇ ਰੂਹਾਨੀਅਤ ਮੰਡਲ ਵਿਚ ਆਪਣੇ ਸਰੀਰ ਨੂੰ ਕੁਸੰਗਤ ਵਲੋਂ ਬਚਾ ਕੇ ਰੱਖੇ, ਉਹ ਅਤਿਰਥੀ ਸੂਰਮਾ ਹੈ। ਜੋ ਆਪਣੀਆਂ ਦਸੇ ਇੰਦ੍ਰੀਆਂ ਨੂੰ ਵੱਸ ਵਿਚ ਰੱਖੇ, ਉਹ ਮਹਾਰਥੀ ਸੂਰਮਾ ਹੈ ਅਤੇ ਮਨ ਰੂਪ ਦੁਸ਼ਮਣ ਨੂੰ ਜਿੱਤ ਲੈਣ ਵਾਲੇ ਨੂੰ ਅਤਿਰਥੀ ਸੂਰਮਾ ਕਥਨ ਕੀਤਾ ਹੈ, ਇਸ ਲਈ ਗੁਰਦੇਵ ਦਾ ਫ਼ੁਰਮਾਣ ਹੈ :-

***ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥***
***ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ॥***

(ਅੰਗ ੪੦੪)

ਐਸੇ ਸੂਰਮੇ ਧਰਮ ਦੀ ਰੱਖਿਆ ਲਈ ਅਨਿਆ ਵਿਰੁੱਧ ਜੂਝਦੇ ਹੋਏ ਗੁਰੂ ਦਾਤੇ ਦੇ ਦੱਸੇ ਮਾਰਗ 'ਤੇ ਚੱਲਦੇ ਹੋਏ ਹੱਸ-ਹੱਸ ਕਰਦਿਆਂ ਸ਼ਹਾਦਤ ਦਾ ਜਾਮ ਪੀ ਲੈਂਦੇ ਹਨ। ਐਸੇ ਗੁਰੂ ਕੇ ਲਾਡਲੇ ਸੂਰਮਿਆਂ ਨੇ ਆਪਣੇ ਸਰੀਰ ਦੇ ਬੰਦ ਬੰਦ ਕਟਵਾਏ, ਆਰਿਆਂ ਨਾਲ ਚੀਰੇ ਗਏ, ਖੋਪਰੀਆਂ ਲੁਹਾਈਆਂ, ਮਾਤਾਵਾਂ ਨੇ ਆਪਣੇ ਪੁੱਤਰਾਂ ਦੇ ਟੁਕੜੇ ਕਰਾ ਆਪਣੇ ਗਲਾਂ ਵਿਚ ਹਾਰ ਪੁਆ ਲਏ। ਬਾਬਾ ਬੰਦਾ ਸਿੰਘ ਬਹਾਦਰ ਜੈਸੇ ਸੂਰਮਿਆਂ ਨੇ ਆਪਣੇ ਨੰਨੇ-ਮੁੰਨੇ ਪੁੱਤਰ ਅਜੇ ਸਿੰਘ ਜੈਸਿਆਂ ਦੇ ਕਾਲਜੇ ਕਢਾ ਕੇ ਆਪਣੇ ਮੂੰਹ ਵਿਚ ਪੁਆ ਲਏ ਅਤੇ ਆਪਣੇ ਸਰੀਰ ਦੇ ਮਾਸ ਨੂੰ ਜੰਬੂਰਾਂ ਦੇ ਨਾਲ ਨੋਚਣ ਤੋਂ ਜ਼ਰਾ ਭਰ ਵੀ ਡੋਲੇ ਨਹੀਂ। ਸੰਸਾਰ ਦੇ ਇਤਿਹਾਸ ਵਿਚ ਇਕ ਇਹ ਵੀ ਨਵੀਂ ਗਾਥਾ ਹੈ ਕਿ ਕਿਸੇ ਰਹਿਬਰ ਨੇ ਮਨੁੱਖਤਾ ਰੂਪੀ ਫੁਲਵਾੜੀ ਨੂੰ ਹਰਿਆ

ਭਰਿਆ ਰੱਖਣ ਲਈ ਆਪਣੇ ਸਰਬੰਸ ਦੇ ਖ਼ੂਨ ਨਾਲ ਸਿੰਜਿਆ ਹੋਵੇ ਤੇ ਸਰਬੰਸ ਦਾਨੀ ਬਣੇ ਹੋਣ। ਇਹ ਮਾਣ ਕੇਵਲ ਤੇ ਕੇਵਲ ਵਰਿਆਮ, ਮਰਦ-ਅਗੰਮੜੇ ਅਤੇ ਸਾਹਿਬ-ਏ-ਕਮਾਲ ਦਸਮੇਸ਼ ਪਿਤਾ ਜੀ ਨੂੰ ਪ੍ਰਾਪਤ ਹੈ, ਜੋ ਧਰਮ ਯੁੱਧ ਲਈ ਜੀਵਨ ਭਰ ਜੂਝਦੇ ਰਹੇ :-

GN_

(11

***ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ॥***
***ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ॥***

(ਕ੍ਰਿਸ਼ਨਾਵਤਾਰ, ਦਸਮ ਗ੍ਰੰਥ)

ਗੁਰਦੇਵ ਦਾ ਪਾਵਨ ਫ਼ੁਰਮਾਨ ਹੈ :-

***ਹਉ ਬਲਿਹਾਰੀ ਸਤਿਗੁਰ ਪੂਰੇ॥ ਸਰਣਿ ਕੇ ਦਾਤੇ ਬਚਨ ਕੇ ਸੂਰੇ॥***

(ਅੰਗ ੧੦੭੩)

ਨਾਵੇਂ ਗੁਰੂ ਜੀ ਨੇ ਸ਼ਰਨ ਆਏ ਹਿੰਦੂਆਂ ਦੀ ਬਾਂਹ ਪਕੜੀ ਅਤੇ ਜੋ ਬਚਨ ਕੀਤਾ, ਚਾਂਦਨੀ ਚੌਕ ਵਿਚ ਆਪਣਾ ਸੀਸ ਦੇ ਕੇ ਉਸ ਨੂੰ ਪੂਰਾ ਕਰ ਦਿੱਤਾ। ਇਸ ਬਚਨ ਦੇ ਸੂਰੇ ਗੁਰੂ ਤੇਗ਼ ਬਹਾਦਰ ਜੀ ਦੀ ਕੁਰਬਾਨੀ ਦਾ ਚਾਂਦ ਭੱਟ ਨੇ ਇਸ ਤਰ੍ਹਾਂ ਜ਼ਿਕਰ ਕੀਤਾ :-

***ਬਾਂਹਿ ਜਿਨਾ ਕੀ ਪਕੜੀਏ ਸਿਰ ਦੀਜੈ ਬਾਂਹਿ ਨ ਛੋੜੀਏ।***
***ਗੁਰੂ ਤੇਗ਼ ਬਹਾਦਰ ਬੋਲਿਆ ਧਰ ਪਈਏ ਧਰਮ ਨ ਛੋੜੀਏ।***

ਅਤੇ ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦੇ ਗੁਰਦੇਵ ਦੇ ਇਹਨਾਂ ਬਚਨਾਂ ਅਨੁਸਾਰ :-

***ਜਬ ਆਵ ਕੀ ਅਉਧਿ ਨਿਧਾਨ ਬਨੈ ਅਤਿ ਹੀ ਰਣ ਮੈ ਤਬ ਜੂਝ ਮਰੌ॥***

ਚਮਕੌਰ ਦੀ ਜੰਗ ਵਿਚ ਦੋਨੋਂ ਸਵਾ-ਸਵਾ ਲੱਖ ਨਾਲ ਜੂਝ ਕੇ ਆਪਾ ਵਾਰ ਗਏ। ਗੁਰਬਾਣੀ ਦੇ ਇਹਨਾਂ ਪਾਵਨ ਬਚਨਾਂ ਦੇ ਅਰਥਾਂ ਨੂੰ ਲਾਮਸਾਲੀ ਅਸਲੀ ਜਾਮਾ ਪਵਾ ਗਏ :-

***ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥***
***ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥ ੧॥***
***ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥***
***ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥ ੨॥***

(ਅੰਗ ੧੧੦੫)

ਗੁਰਦੇਵ ਦੇ ਛੋਟੇ ਸਾਹਿਬਜ਼ਾਦੇ ਸਰਹਿੰਦ ਦੀਆਂ ਨੀਹਾਂ ਵਿਚ ਚਿਣੇ ਗਏ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚੋਹਾਂ ਜੰਗਾਂ ਸਮੇਂ ਸਿੱਖ ਸੂਰਮਿਆਂ ਦੀਆਂ ਸ਼ਹਾਦਤਾਂ ਲਾਮਿਸਾਲ

ਹਨ। ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਾਰੀਆਂ ਜੰਗਾਂ ਸਮੇਂ ਮਹਾਨ ਗੁਰੂ ਕੇ ਸਿੰਘ ਸੂਰਮਿਆਂ ਦੀਆਂ ਸ਼ਹਾਦਤਾਂ ਅਤੇ ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ, ਭਾਈ ਤਾਰੂ ਸਿੰਘ, ਭਾਈ ਮਹਿਤਾਬ ਸਿੰਘ, ਭਾਈ ਸੁਖਾ ਸਿੰਘ, ਇਹਨਾਂ ਤੋਂ ਬਾਅਦ ਖ਼ਾਲਸਾ ਰਾਜ ਸਮੇਂ ਦੇ ਮਹਾਨ ਸੂਰਮੇ ਜਰਨੈਲਾਂ ਦੇ ਪ੍ਰਸੰਗ ਵੀ ਸਿੱਖ ਇਤਿਹਾਸ ਅੰਦਰ ਸੁਨਹਿਰੀ ਅੱਖਰਾਂ ਨਾਲ ਲਿਖੇ ਮਿਲਦੇ ਹਨ। ਛੋਟਾ ਘੱਲੂਘਾਰਾ ਤੇ ਵੱਡੇ ਘੱਲੂਘਾਰੇ ਦੇ ਸਿੱਖ ਸੂਰਮੇ ਸ਼ਹੀਦਾਂ ਦੇ ਪ੍ਰਸੰਗ ਵੀ ਵਰਨਣ ਯੋਗ ਹਨ। ਇਸ ਤੋਂ ਬਾਅਦ ਕਿਤੇ ਨਨਕਾਣਾ ਸਾਹਿਬ ਦੇ ਸਾਕੇ, ਜੈਤੋ, ਗੁਰੂ ਕਾ ਬਾਗ਼ ਦੇ ਮੋਰਚੇ ਦੇ ਸ਼ਹੀਦ ਵੀ ਸ਼ਹਾਦਤਾਂ ਦੇ ਕੇ ਇਤਿਹਾਸ ਵਿਚ ਇਕ ਨਵਾਂ ਮੋੜ ਖੜਾ ਕਰ ਗਏ ਹਨ। ਵਰਤਮਾਨ ਸਮੇਂ ਅੰਦਰ ੧੯੭੮ ਦੇ ਨਰਕਧਾਰੀ ਕਾਂਡ ਸਮੇਂ ਆਪਾ ਵਾਰਨ ਵਾਲੇ ਸਿੱਖ ਸੂਰਮੇ ਅਤੇ ੧੯੮੪ ਨੂੰ ਸਮੇਂ ਦੀ ਹੁਕਮਰਾਨ ਜ਼ਾਲਮ ਸਰਕਾਰ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਢਹਿ ਢੇਰੀ ਕਰਨ ਵਾਸਤੇ ਚਲਾਏ ਤੋਪਾਂ ਦੇ ਗੋਲਿਆਂ ਦੇ ਨਾਲ, ਗੁਰਦੇਵ ਦੇ ਇਹਨਾਂ ਬਚਨਾਂ ਅਨੁਸਾਰ :-

***ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ॥***

(ਅੰਗ ੧੩੬੭)

ਅਨੰਤ ਹੀ ਕਰਨੀ ਕਥਨੀ ਦੇ ਪੂਰੇ, ਰਹਿਣੀ-ਬਹਿਣੀ ਦੇ ਧਾਰਨੀ ਤੇ ਨਾਮ ਬਾਣੀ ਦੇ ਰਸੀਏ, ਮਾਈ, ਭਾਈ, ਆਪਣੀਆਂ ਜਾਨਾਂ ਨਿਛਾਵਰ ਕਰ ਗਏ ਅਤੇ ਇਸ ਤੋਂ ਮਗਰੋਂ ਭਾਈ ਬੇਅੰਤ ਸਿੰਘ, ਸਤਵੰਤ ਸਿੰਘ ਆਦਿ ਕਿੰਨੇ ਸਿੰਘਾਂ ਦੀਆਂ ਸ਼ਹੀਦੀਆਂ ਪਿਛੋਂ ਦਸਮੇਸ਼ ਗੁਰੂ ਦਾ ਸਵਾਂਗ ਰਚਨ ਵਾਲੇ ਬਿਭਚਾਰੀ, ਕੁਕਰਮੀ, ਝੂਠੇ ਸੌਦੇ, ਕਾਂਡ ਵਿਚ ਜਾਨਾਂ ਵਾਰਨ ਵਾਲੇ ਗੁਰੂ ਕੇ ਮਹਾਨ ਸੂਰਮੇ ਹਨ। ਐਸੇ ਸੂਰਮਿਆਂ ਦੀਆਂ ਕੁਰਬਾਨੀਆਂ ਨੂੰ ਸੰਸਾਰ ਅੰਦਰ ਹਮੇਸ਼ਾਂ ਹੀ ਜੋੜ ਮੇਲਿਆਂ ਦੇ ਰੂਪ ਵਿਚ ਯਾਦ ਕੀਤਾ ਜਾਂਦਾ ਹੈ।

***ਸ਼ਹੀਦੋਂ ਕੀ ਚਿਤਾਓਂ ਪਰ ਲਗੇਂਗੇ ਹਰ ਬਰਸ ਮੇਲੇ।***
***ਵਤਨ ਪੇ ਮਿਟਨੇ ਵਾਲੋਂ ਕਾ ਯਹੀ ਬਾਕੀ ਨਿਸ਼ਾਂ ਹੋਗਾ।***
***ਅਥਵਾ : ਸ਼ਹੀਦ ਕੀ ਜੋ ਮੌਤ ਹੈ ਵੋਹ ਕੌਮ ਕੀ ਹਯਾਤ ਹੈ।***
***ਹਯਾਤ ਤੋ ਹਯਾਤ ਹੈ, ਵੋਹ ਮੌਤ ਭੀ ਹਯਾਤ ਹੈ।***

ਜਿਥੇ ਪ੍ਰਤੱਖ ਜਾਨਾਂ ਨਿਛਾਵਰ ਕਰਨ ਵਾਲੇ ਸੂਰਮਿਆਂ ਦੀ ਗੱਲ ਆਪਾਂ ਕੀਤੀ ਹੈ, ਉਥੇ ਗੁਰਦੇਵ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਰੂਹਾਨੀਅਤ ਮੰਡਲ ਦੇ ਵਾਸੀ ਸੂਰਮੇ ਦਾ ਜਪੁਜੀ ਸਾਹਿਬ ਅੰਦਰ ਕਥਨ ਕੀਤਾ ਹੈ :-

***ਤਿਥੈ ਜੋਧ ਮਹਾਬਲ ਸੂਰ॥ ਤਿਨ ਮਹਿ ਰਾਮੁ ਰਹਿਆ ਭਰਪੂਰ॥*** (ਅੰਗ ੮)

***ਅਥਵਾ : ਸਤ ਸੰਤੋਖੀ ਸਤਿਗੁਰੁ ਪੂਰਾ॥ ਗੁਰ ਕਾ ਸਬਦੁ ਮਨੇ ਸੋ ਸੂਰਾ॥***

(ਅੰਗ ੧੦੨੩)

***ਅਥਵਾ : ਸਬਦਿ ਮਿਲਾਏ ਗੁਰਮਤਿ ਸੂਰਾ ॥*** (ਅੰਗ ੧੦੪੩)

***ਅਥਵਾ : ਸੂਰਬੀਰ ਧੀਰਜ ਮਤਿ ਪੂਰਾ ॥***
***ਸਹਜ ਸਮਾਧਿ ਧੁਨਿ ਗਹਿਰ ਗੰਭੀਰਾ ॥***

(ਅੰਗ ੮੯੦-੯੧)

***ਅਥਵਾ : ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥***

(ਅੰਗ ੮੬)

***ਅਥਵਾ : ਸੋਈ ਚਤੁਰੁ ਸਿਆਣਾ ਪੰਡਿਤੁ ਸੋ ਸੂਰਾ ਸੋ ਦਾਨਾ ॥***
***ਸਾਧਸੰਗਿ ਜਿਨਿ ਹਰਿ ਹਰਿ ਜਪਿਓ ਨਾਨਕ ਸੋ ਪਰਵਾਨਾ ॥***

(ਅੰਗ ੧੨੨੧)

## ਧਨਾਸਰੀ ਮਹਲਾ ੫ ॥

***ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥***
***ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥੧॥***
***ਠਾਕੁਰੁ ਗਾਈਐ ਆਤਮ ਰੰਗਿ ॥***
***ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ ॥੧॥ ਰਹਾਉ ॥***
***ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ ॥***
***ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ ॥ ੨ ॥ ੪ ॥ ੩੫ ॥***

(ਅੰਗ ੬੭੯-੮੦)



M_S
4)

# ਭਗਤ

ਪ੍ਰਭੂ ਦੀ ਭਗਤੀ ਕਰਨ ਵਾਲੇ ਨੂੰ ਭਗਤ ਕਿਹਾ ਹੈ, ਪਰ ਭੂਤਕਾਲ ਅੰਦਰ ਗੁਰ ਆਸ਼ੇ ਅਨੁਸਾਰ ਪੂਰਨ ਭਗਤ ਪੰਦਰਾਂ ਕਹੇ ਜਾ ਸਕਦੇ ਹਨ, ਜਿਨ੍ਹਾਂ 15 ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਅੰਕਿਤ ਹੈ। ਪੰਚਮ ਪਾਤਸ਼ਾਹ ਜੀ ਦਾ ਫੁਰਮਾਣ ਹੈ :-

***ਗੋਬਿੰਦ ਗੋਬਿੰਦ ਗੋਬਿੰਦ ਸੰਗਿ, ਨਾਮਦੇਉ ਮਨੁ ਲੀਣਾ॥***
***ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ ੧॥ ਰਹਾਉ॥***
***ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥***
***ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥ ੧॥***
***ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥***
***ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥ ੨॥..***
***ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥***
***ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥***

(ਆਸਾ ਰਾਗੁ, ਅੰਗ ੪੮੭)

ਉਸ ਸਮੇਂ ਭਗਤ ਆਪਣੇ ਆਪ ਨੂੰ ਹੋਰ ਵੀ ਕਈ ਦੱਸਦੇ ਸਨ, ਜਿਨ੍ਹਾਂ ਦੇ ਨਾਮ ਇਸ ਤਰ੍ਹਾਂ ਹਨ :-

ਕਾਨ੍ਹਾ ਭਗਤ, ਛੱਜੂ ਭਗਤ, ਪੀਲੂ ਦਾਸ ਭਗਤ, ਸ਼ਾਹੁ ਹੁਸੈਨ ਭਗਤ, ਪਰ ਗੁਰੂ ਦਰ 'ਤੇ ਇਹ ਭਗਤ ਪ੍ਰਵਾਨ ਨਹੀਂ ਹੋਏ। ਗੁਰੂ ਸਾਹਿਬ ਜੀ ਨੇ 15 ਭਗਤ ਹੀ ਪੂਰਨ ਮੰਨੇ ਹਨ, ਜਿਨ੍ਹਾਂ ਦੀ ਬਾਣੀ ਪ੍ਰਵਾਨ ਕੀਤੀ ਹੈ। ਐਸੇ ਜੋ ਪੂਰਨ ਭਗਤ ਹਨ, ਗੁਰਦੇਵ ਦਾ ਫੁਰਮਾਨ ਹੈ, ਉਹ ਪ੍ਰਭੂ ਨੂੰ ਭਾਂਵਦੇ ਹਨ :-

***ਭਗਤ ਤੇਰੈ ਮਨਿ ਭਾਵਦੇ॥ ਦਰਿ ਸੋਹਨਿ ਕੀਰਤਿ ਗਾਵਦੇ॥***

(ਆਸਾ ਕੀ ਵਾਰ, ਅੰਗ ੪੬੮)

## ਚਾਰ ਤਰ੍ਹਾਂ ਦੇ ਭਗਤ

ਚਾਰ ਤਰ੍ਹਾਂ ਦੇ ਭਗਤ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਭਾਈ ਨਿਵਲਾ ਤੇ ਨਿਹਾਲਾ

ਪਟਨਾ ਨਿਵਾਸੀ ਸਿੱਖਾਂ ਦੇ ਪੁਛਣ ਤੋਂ ਦੱਸੇ ਸਨ।

*ਸ੍ਰੀ ਗੁਰੂ ਸੁਨਿ ਕੈ ਬਹੁਰ ਉਚਾਰਾ। ਭਗਤ ਹੋਤ ਹੈ ਚਾਰ ਪ੍ਰਕਾਰਾ॥ ੨੨॥*
*ਥ੍ਰਿੰਦ ਕਾਮਨਾ ਕਰ ਕਰ ਮਨ ਮੈ ਸਤਿਨਾਮ ਸਿਮਰਤ ਨਿਸ ਦਿਨ ਮੈਂ।*
*ਅਰ ਸੰਤਨ ਕੀ ਸੇਵਾ ਠਾਨਤ। ਕਹੇ ਬਚਨ ਸੰਤਨ ਕੇ ਮਾਨਤ॥ ੨੩॥*
*ਤਿਨ ਕੀ ਹੋਤ ਕਾਮਨਾ ਪੂਰੀ। ਪੁਨ ਪ੍ਰਭੁ ਪ੍ਰੀਤ ਉਪਜ ਉਰ ਰੂਰੀ।*
*ਦੁਤੀਏ ਆਰਤ ਭਗਤ ਭਨੰਤੇ। ਜੇ ਸਤ੍ਰੁਨਿ ਤੇ ਹੁਇ ਦੁਖਵੰਤੇ॥ ੨੪॥*
*ਕੈ ਰੋਗ ਆਤਰ ਦੁਖ ਕੌ ਪਾਵੈ। ਪ੍ਰਭੁ ਕੇ ਸਿਮਰਨ ਮਹਿ ਮਨ ਲਾਵੈ।*
*ਸੱਤ੍ਰੁਨਿ ਤੇ ਹੁਇ ਜਾਤ ਸੁਖਾਰੋ। ਰੋਗ ਨਸਟ ਤੇ ਹੋਇ ਬਲ ਭਾਰੋ॥ ੨੫॥*
*ਆਗੇ ਕੋ ਸਰਧਾ ਵਸਿ ਪਰੈ। ਲਾਲਚ ਤੇ ਸਦ ਸਿਮਰਨ ਕਰੈ।*
*ਤੀਜੈ ਨਿਤ ਉਪਾਸਨਾ ਧਾਰੀ। ਸਿਮਰਹਿ ਸਤਿਨਾਮੁ ਅਘਹਾਰੀ॥ ੨੬॥*
*ਲਖਹਿ ਦਾਸ ਨਿਜ ਪ੍ਰਭ ਕੌ ਕਰਤਾ। ਹਮ ਤ੍ਰਿਯ ਸਮ, ਪਰਮੇਸਰ ਭਰਤਾ।*
*ਅੰਤਹ ਕਰਨ ਬਿਮਲ ਹੁਇ ਜਾਤ। ਪੁਨ ਤਿਸ ਬ੍ਰਹਮ ਗਯਾਨ ਉਪਜਾਤ॥ ੨੭॥*
*ਚੋਥੇ ਗਯਾਨੀ ਭਗਤ ਬਿਸਾਲੇ। ਏਕ ਪ੍ਰਮੇਸਰ ਸਭ ਮਹਿ ਭਾਲੇ।*
*ਘਟ ਮਠ ਮਹਿ ਜਿਮ ਬਯਾਪ ਅਕਾਸ। ਤਿਮ ਸਭ ਮਹਿ ਇਕ ਬ੍ਰਹਮ ਪ੍ਰਕਾਸ॥੨੮॥*

(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸਿ ੫, ਅੰਸੂ ੪੫)

੧. ਅਰਥਾ ਅਰਥੀ :–ਕਿਸੇ ਇੱਛਾ ਨੂੰ ਮੁਖ ਰੱਖ ਕੇ ਭਗਤੀ ਕਰਨੀ। ਜਿਸ ਪ੍ਰਕਾਰ ਭਗਤ ਧ੍ਰੂ ਜੀ ਨੇ ਰਾਜ ਭਾਗ ਦੀ ਇੱਛਾ ਰੱਖ ਕੇ ਕੀਤੀ ਸੀ।

*ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰੁ ਪਿਉ ਕੁਛੜਿ ਲੀਤਾ।*
*ਬਾਹਹੁ ਪਕੜਿ ਉਠਾਲਿਆ ਮਨ ਵਿਚਿ ਰੋਸੁ ਮਤ੍ਰੇਈ ਕੀਤਾ।*

(ਵਾਰ ੧੦, ਪਉੜੀ ੧)

੨. ਆਰਤ ਭਗਤ :–ਜਿਸ ਤਰ੍ਹਾਂ ਭਗਤ ਪ੍ਰਹਿਲਾਦ ਜੀ ਨੇ ਦੁੱਖ ਸਮੇਂ ਪ੍ਰਮੇਸਰ ਨੂੰ ਚੇਤੇ ਕੀਤਾ।

*ਘਰਿ ਹਰਣਾਖਸ ਦੈਤ ਦੇ ਕਲਰਿ ਕਵਲੁ ਭਗਤੁ ਪ੍ਰਹਿਲਾਦੁ।*
*ਪੜ੍ਹਨ ਪਠਾਇਆ ਚਾਟ ਸਾਲ ਪਾਂਧੇ ਚਿਤਿ ਹੋਆ ਅਹਿਲਾਦੁ।*

(ਵਾਰ ੧੦, ਪਉੜੀ ੨)

੩. ਅਨਿੰਨ ਭਗਤ :–ਭਗਤ ਨਾਮਦੇਵ ਜੀ ਅਨਿੰਨ ਭਗਤ ਸਨ।

*ਪਿਛੈ ਪਰੈ ਤਉ ਪ੍ਰੀਤਿ ਨ ਤੋਰਉ॥* (ਅੰਗ ੪੮੪)

੪. ਗਿਆਨੀ ਭਗਤ :-ਸਤਿਕਾਰ ਯੋਗ ਬਾਬਾ ਬੁੱਢਾ ਜੀ, ਸ਼ਹੀਦ ਬਾਬਾ ਦੀਪ ਸਿੰਘ ਜੀ, ਸ਼ਹੀਦ ਭਾਈ ਮਨੀ ਸਿੰਘ ਜੀ ਸਨ।

M_S

*ਕਹੁ ਨਾਨਕ ਕਿਰਪਾ ਭਈ ਭਗਤੁ ਙਿਆਨੀ ਸੋਇ॥*

(ਅੰਗ ੨੫੧)

5)

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*
*ਕਹੁ ਨਾਨਕ ਸੁਨੁ ਰੇ ਮਨਾ ਗਿਆਨੀ ਤਾਹਿ ਬਖਾਨਿ॥*

(ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ)

☆☆☆

# ਬ੍ਰਹਮ ਗਿਆਨੀ

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਅੰਦਰ ਬ੍ਰਹਮ ਗਿਆਨੀ ਦੇ ਸਬੰਧ ਵਿਚ ਇਸ ਤਰ੍ਹਾਂ ਕਿਹਾ ਹੈ :-

***ਮਨਿ ਸਾਚਾ ਮੁਖਿ ਸਾਚਾ ਸੋਇ॥ ਅਵਰੁ ਨ ਪੇਖੈ ਏਕਸੁ ਬਿਨੁ ਕੋਇ॥***
***ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥***

(ਸੁਖਮਨੀ ਸਾਹਿਬ)

***ਸਤਿ ਰੂਪ ਸਤਿ ਨਾਮ ਸਤਿਗੁਰ ਗਿਆਨ ਧਿਆਨ,***
***ਸਤਿਗੁਰ ਮਤਿਸੁਨਿ ਸਤਿ ਕਰਿ ਮਾਨੀ ਹੈ॥***
***ਦਰਸ ਧਿਆਨ ਸਮਦਰਸੀ ਬ੍ਰਹਮ ਧਿਆਨੀ,***
***ਸਬਦ ਗਿਆਨ ਗੁਰ ਬ੍ਰਹਮ ਗਿਆਨੀ ਹੈ॥***
***ਗੁਰਮਤਿ ਨਿਹਚਲ ਪੂਰਨ ਪ੍ਰਗਾਸ ਰਿਦੈ,***
***ਮਾਨੈ ਮਨ ਮਾਨੇ ਉਨਮਨ ਉਨਮਾਨੀ ਹੈ॥***
***ਬਿਸਮੈ ਬਿਸਮ ਅਸਚਰਜੈ ਅਸਚਰਜਾ-ਮੈ,***
***ਅਦਭੁਤ ਪਰਮਦਭੁਤ ਗਤਿ ਠਾਨੀ ਹੈ॥ ੧੩੮॥***

(ਕਬਿੱਤ ਸਵੱਈਏ ਭਾਈ ਗੁਰਦਾਸ ਜੀ)

ਪੂਰਨ ਪੁਰਖ ਬ੍ਰਹਮ ਗਿਆਨੀ ਦਾ ਨਿਰਨਾ ਧੰਨ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਇਸ ਸ਼ਬਦ ਵਿਚ ਕਥਨ ਕੀਤਾ ਹੈ :-

ਸੋਰਠਿ ਮਹਲਾ ੯ ॥

***ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥***
***ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ ਰਹਾਉ॥***
***ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥***
***ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥ ੧॥***

M_S
6)

***ਆਸਾ ਮਨਸਾ ਸਗਲ ਤਿਆਗੀ ਜਗ ਤੇ ਰਹੈ ਨਿਰਾਸਾ॥***
***ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥***
***ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥***
***ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥ ੩ ॥ ੧੧ ॥***

(ਅੰਗ ੬੩੩)

ਸਤਿਕਾਰ ਯੋਗ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ ਮਹਾਂਪੁਰਖਾਂ ਨੇ ਇਸ ਸ਼ਬਦ ਦੀ ਕਥਾ ਕਰਦਿਆਂ, ਕਥਨ ਕੀਤਾ ਹੈ ਕਿ ਇਸ ਸ਼ਬਦ ਅੰਦਰ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ੧੯ ਦੋਸ਼ਾਂ ਤੋਂ ਰਹਿਤ ਜੋ ਪੁਰਖ ਹੈ, ਉਸ ਨੂੰ ਬ੍ਰਹਮ ਗਿਆਨੀ ਦੱਸਿਆ ਹੈ। ਉਸ ਬ੍ਰਹਮ ਗਿਆਨੀ ਦੇ ਇਹ ੧੯ ਲੱਖਸ਼ਣ ਹਨ :-

## ਬ੍ਰਹਮ ਗਿਆਨੀ ਦੇ ੧੯ ਲੱਖਸ਼ਣ :

***ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥***

੧. ਦੁੱਖ ਰੂਪ ਸੰਸਾਰ ਅੰਦਰ ਦੁੱਖ ਨੂੰ ਦੁੱਖ ਕਰਕੇ ਮਹਿਸੂਸ ਨਹੀਂ ਕਰਦਾ।

***ਸੁਖ ਸਨੇਹੁ ਅਰੁ ਭੈ ਨਹੀ ਜਾ ਕੈ,***

੨. ਸੁੱਖ ਨਾਲ ਉਸ ਦਾ ਪ੍ਰੇਮ ਨਹੀਂ ਹੈ।

੩. ਉਸ ਨੂੰ ਕਿਸੇ ਪ੍ਰਕਾਰ ਵੀ ਡਰ ਨਹੀਂ ਹੈ।

***ਕੰਚਨ ਮਾਟੀ ਮਾਨੈ॥ ੧ ॥ ਰਹਾਉ॥***

੪. ਉਹ ਸੋਨੇ ਨੂੰ ਸੋਨਾ ਮੰਨ ਕੇ ਮਨ ਵਿਚ ਕੋਈ ਲੋਭ ਨਹੀਂ ਕਰਦਾ।

੫. ਮਿੱਟੀ ਨੂੰ ਮਿੱਟੀ ਜਾਣ ਕੇ ਇਸ ਦਾ ਤ੍ਰਿਸਕਾਰ (ਨਿਰਾਦਰ ) ਨਹੀਂ ਕਰਦਾ, ਭਾਵ ਸੋਨੇ ਤੇ ਮਿੱਟੀ ਦੋਵੇਂ ਉਸ ਦੀ ਨਜ਼ਰ ਵਿਚ ਇਕ ਸਮਾਨ ਹਨ।

***ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥***

੬. ਉਹ ਕਿਸੇ ਦੀ ਨਿੰਦਿਆ ਨਹੀਂ ਕਰਦਾ।

੭. ਨਾ ਹੀ ਕਿਸੇ ਦੀ ਉਸਤਤੀ ਕਰਦਾ ਹੈ।

੮. ਉਹ ਲੋਭ,

੯. ਮੋਹ ਅਤੇ

੧੦. ਅਭਿਮਾਨ ਹੰਕਾਰ ਤੋਂ ਰਹਿਤ ਹੈ।

***ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥ ੧॥***

੧੧. ਹਰਖ (ਖ਼ੁਸ਼ੀ)

੧੨. ਸੋਗ (ਗ਼ਮੀ)

੧੩. ਮਾਨ (ਸਤਿਕਾਰ)

੧੪. ਅਪਮਾਨ (ਨਿਰਾਦਰ) ਇਹਨਾਂ ਤੋਂ ਰਹਿਤ ਹੈ।

***ਆਸਾ ਮਨਸਾ ਸਗਲ ਤਿਆਗੀ ਜਗ ਤੇ ਰਹੈ ਨਿਰਾਸਾ॥***

੧੫. ਆਸਾ (ਇੱਛਾਵਾਂ)

੧੬. ਮਨਸਾ (ਮਨ ਦੀਆਂ ਵਾਸ਼ਨਾਵਾਂ) ਇਹਨਾਂ ਸਾਰੀਆਂ ਦਾ ਤਿਆਗ ਕਰ ਦਿੰਦਾ ਹੈ।

੧੭. *ਜਗਿ ਤੇ ਰਹੈ ਨਿਰਾਸਾ॥* ਸੰਸਾਰ ਤੋਂ ਉਪਰਾਮ ਰਹਿੰਦਾ ਹੈ।

***ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥ ੨ ॥***

੧੮. ਕਾਮ (ਮੰਦ ਵਾਸ਼ਨਾਵਾਂ) ਤੋਂ

੧੯. ਤੇ ਕ੍ਰੋਧ ਤੋਂ ਰਹਿਤ ਹੈ।

ਇਹਨਾਂ ੧੯ ਦੋਸ਼ਾਂ ਤੋਂ ਰਹਿਤ ਪੁਰਖ ਦੇ ਹਿਰਦੇ ਅੰਦਰ ਪੂਰਨ ਰੂਪ ਵਿਚ ਬ੍ਰਹਮ ਦਾ ਨਿਵਾਸ ਹੈ। ਐਸੇ ੧੯ ਲੱਖਸ਼ਣਾਂ ਦੇ ਧਾਰਨ ਵਾਲੇ ਪੁਰਖ ਨੂੰ ਬ੍ਰਹਮ ਗਿਆਨੀ (ਜੀਵਨ ਮੁਕਤ) ਮੰਨਿਆ ਜਾਂਦਾ ਹੈ।

***ਪਾਣੀ ਅੰਦਰਿ ਧਰਤਿ ਹੈ ਧਰਤੀ ਅੰਦਰਿ ਪਾਣੀ ਵਸੈ।***
***ਧਰਤੀ ਰੰਗੁ ਨ ਰੰਗ ਸਭ ਧਰਤੀ ਸਾਉ ਨ ਸਭ ਰਸ ਰਸੈ।***
***ਧਰਤੀ ਗੰਧੁ ਨ ਗੰਧ ਬਹੁ ਧਰਤਿ ਨ ਰੂਪ ਅਨੂਪ ਤਰਸੈ।***
***ਜੇਹਾ ਬੀਜੈ ਸੋ ਲੁਣੈ ਕਰਮਿ ਭੂਮਿ ਸਭ ਕੋਈ ਦਸੈ।***
***ਚੰਦਨ ਲੇਪੁ ਨ ਲੇਪੁ ਹੈ ਕਰਿ ਮਲ ਮੂਤ ਕਸੂਤੁ ਨ ਧਸੈ।***
***ਵੁਠੇ ਮੀਹ ਜਮਾਇਦੇ ਡਵਿ ਲਗੀ ਅੰਗੂਰੁ ਵਿਗਸੈ॥***
***ਦੁਖਿ ਨ ਰੋਵੈ ਸੁਖਿ ਨ ਹਸੈ॥ ੧੪ ॥***

(ਵਾਰ ੨੮, ਪਉੜੀ ੧੪)

☆☆☆

M_S
7)

# ਮੱਖਣ

ਮੱਖਣ ਪੰਜਾਬੀ ਭਾਸ਼ਾ ਦਾ ਸ਼ਬਦ ਹੈ, ਸੰਸਕ੍ਰਿਤ ਵਿਚ ਮੱਖਣ ਨੂੰ ਮਥਜ ਕਹਿੰਦੇ ਹਨ, ਹਿੰਦੀ ਵਿਚ ਇਸ ਦਾ ਨਾਮ ਮਾਖਣ ਹੈ। ਗੁਰਬਾਣੀ ਅੰਦਰ ਮਾਖਨੁ ਸ਼ਬਦ ਆਇਆ ਹੈ, ਭਾਈ ਗੁਰਦਾਸ ਜੀ ਦੀਆਂ ਵਾਰਾਂ ਅੰਦਰ ਮੱਖਣ ਸ਼ਬਦ ਆਇਆ ਹੈ।

***ਯਥਾ- ਪ੍ਰਥਮੀ ਮਾਖਨੁ ਪਾਛੈ ਦੂਧੁ*** (ਅੰਗ ੯੦੦)

***ਸੰਤਹੁ ਮਾਖਨੁ ਖਾਇਆ....*** (ਅੰਗ ੧੩੬੫)

***ਛਿਟਿਆ ਚਾਟਾ ਦੂਧ ਦਾ ਰਿੜਕਿਆ ਮਖਣੁ ਹਥਿ ਨ ਆਈ।***

(ਭਾ: ਗੁਰਦਾਸ ਜੀ, ਵਾਰ ੧, ਪਉੜੀ ੪੦)

ਮੱਖਣ ਨੂੰ ਗਰਮ ਕਰਕੇ ਘਿਰਤ ਬਣਾਇਆ ਜਾਂਦਾ ਹੈ। ਗੁਰਬਾਣੀ ਅੰਦਰ ਗੁਰਦੇਵ ਨੇ ਘਿਰਤ ਦੀ ਉਤਮਤਾ ਇਸ ਤਰ੍ਹਾਂ ਦਰਸਾਈ ਹੈ:-

***.......ਪੰਜਵਾ ਪਾਇਆ ਘਿਰਤੁ॥ ਤਾ ਹੋਆ ਪਾਕੁ ਪਵਿਤੁ॥***

ਜਿਥੇ ਗੁਰਦੇਵ ਨੇ ਘਿਰਤੁ ਨੂੰ ਉੱਤਮ ਦੱਸਿਆ ਹੈ, ਉਥੇ ਮੱਖਣ ਨੂੰ ਵੀ ਪ੍ਰਭੂ ਪਿਆਰੇ ਸੰਤੁ ਜਨ ਉੱਤਮ ਮੰਨ ਕੇ ਖਾਂਦੇ ਹਨ।

***ਸੰਤਹੁ ਮਾਖਨੁ ਖਾਇਆ, ਛਾਛਿ ਪੀਐ ਸੰਸਾਰ॥***

(ਭਗਤ ਕਬੀਰ ਜੀ, ਅੰਗ ੧੩੬੫)

ਮੱਖਣ ਦੀ ਪ੍ਰਾਪਤੀ ਲਈ ਸੰਸਾਰ ਅੰਦਰ ਅੱਜ ਭਾਵੇਂ ਅਨੇਕਾਂ ਨਵੇਂ ਤਰੀਕੇ ਵਰਤੇ ਜਾਂਦੇ ਹਨ, ਪਰ ਭੂਤਕਾਲ ਅੰਦਰ ਮੱਖਣ ਕੱਢਣ ਦਾ ਇਕੋ ਹੀ ਤਰੀਕਾ ਸੀ। ਇਹ ਇਕ ਹੀ ਤਰੀਕਾ ਸੀ ਕਿ ਪਹਿਲਾਂ ਭਾਂਡਾ ਸਾਫ਼ ਕਰਕੇ ਉਸ ਵਿਚ ਦੁੱਧ ਪਾਉਣਾ। ਫੇਰ ਜਾਗ ਲਾ ਕੇ ਜਮਾਉਣਾ, ਉਸ ਠੀਕ ਤਰ੍ਹਾਂ ਨਾਲ ਜੰਮੇ ਹੋਏ ਦੁੱਧ ਨੂੰ ਮਧਾਣੀ ਨਾਲ ਰਿੜਕ ਕੇ ਮੱਖਣ ਕੱਢਣਾ। ਸਿਆਣੀਆਂ ਬਜ਼ੁਰਗ ਮਾਤਾਵਾਂ ਸਹਿਜੇ ਸਹਿਜੇ ਦੁੱਧ ਰਿੜਕ ਕੇ ਮੱਖਣ ਕੱਢਿਆ ਕਰਦੀਆਂ ਸਨ, ਕਿਉਂਕਿ ਕਾਹਲੀ ਨਾਲ ਰਿੜਕਿਆ ਮੱਖਣ ਲੱਸੀ ਦੇ ਵਿਚ ਹੀ ਰਲ ਜਾਂਦਾ ਹੈ, ਜਿਸ ਤਰ੍ਹਾਂ ਪ੍ਰਤੱਖ ਭਾਂਡਾ ਠੀਕ ਨਾ ਧੋਤਾ ਹੋਵੇ ਅਤੇ ਜਾਗ ਵੀ ਠੀਕ ਤਰ੍ਹਾਂ ਲਗਾ ਕੇ ਨਾ ਜੰਮਾਇਆ ਜਾਵੇ, ਫੇਰ ਵੀ ਮੱਖਣ ਪੂਰਾ ਨਹੀਂ ਨਿਕਲਦਾ। ਇਸੇ ਤਰ੍ਹਾਂ ਅੰਤਹਕਰਣ ਰੂਪ ਭਾਂਡਾ ਸਾਫ਼ ਕਰਕੇ ਹੀ ਪੂਰਾ-ਪੂਰਾ ਲਾਭ ਪ੍ਰਾਪਤ ਕੀਤਾ ਜਾ ਸਕਦਾ ਹੈ। ਇਸ ਭਾਂਡੇ ਦਾ ਜ਼ਿਕਰ

ਭਾਈ ਗੁਰਦਾਸ ਜੀ ਨੇ ਵੀ ਆਪਣੀਆਂ ਵਾਰਾਂ ਅੰਦਰ ਕੀਤਾ ਹੈ। ਭੰਗਰ ਨਾਥ ਨੇ ਕਿਹਾ ਕਿ ਤੁਸਾਂ ਨੇ ਦੁੱਧ ਵਿਚ ਕਾਂਜੀ ਕਿਉਂ ਪਾਈ ਹੈ? ਭਾਵ ਤੁਸਾਂ ਨੇ ਉਦਾਸੀ ਭੇਖ ਲਾਹ ਕੇ ਗ੍ਰਿਹਸਤੀਆਂ ਵਾਲਾ ਲਿਬਾਸ ਸਰੀਰ ਉਪਰ ਕਿਉਂ ਧਾਰਨ ਕਰ ਲਿਆ ਹੈ? ਭੰਗਰ ਨਾਥ ਨੇ ਉਦਾਸੀ ਭੇਖ ਨੂੰ ਦੁੱਧ, ਗਿਆਨ ਨੂੰ ਮੱਖਣ ਅਤੇ ਗ੍ਰਹਿਸਤੀ ਪਹਿਰਾਵੇ ਨੂੰ ਕਾਂਜੀ ਕਿਹਾ ਹੈ। ਉੱਤਰ ਵਿਚ ਗੁਰਦੇਵ ਨੇ ਕਿਹਾ, ਹੇ ਭੰਗਰ ਨਾਥ! ਤੇਰੀ ਮਾਂ (ਗੋਰਖ ਨਾਥ ਦੀ ਬੁੱਧੀ) ਕੁਚੱਜੀ ਸੀ, ਜਿਸ ਨੇ ਤੇਰੇ ਅੰਤਸ਼ ਕਰਣ ਰੂਪ ਭਾਂਡੇ ਧੋਣਾ ਨੂੰ ਨਹੀਂ ਜਾਣਿਆ। ਤਿਸਦੇ ਕੁਚੱਜਪੁਣੇ ਕਰ ਕੇ ਤੇਰਾ ਭੇਖ ਰੂਪ ਫਲ ਸੜ ਗਿਆ ਹੈ। ਇਸ ਸਾਰੇ ਭਾਵ ਨੂੰ ਭਾਈ ਸਾਹਿਬ ਜੀ ਨੇ ਇਸ ਤਰ੍ਹਾਂ ਕਥਨ ਕੀਤਾ ਹੈ :-

*ਖਾਧੀ ਖੁਣਸ ਜੋਗੀਸਰਾਂ ਗੋਸਟਿ ਕਰਨਿ ਸਭੇ ਉਠਿ ਆਈ।*
*ਪੁਛੇ ਜੋਗੀ ਭੰਗਰ ਨਾਥੁ 'ਤੁਹਿ ਦੁਧ ਵਿਚਿ ਕਿਉਂ ਕਾਂਜੀ ਪਾਈ।*
*ਫਿਟਿਆ ਚਾਟਾ ਦੁਧ ਦਾ ਰਿੜਕਿਆ ਮਖਣੁ ਹਥਿ ਨ ਆਈ।*
*ਭੇਖ ਉਤਾਰਿ ਉਦਾਸਿ ਦਾ ਵਤਿ ਕਿਉਂ ਸੰਸਾਰੀ ਰੀਤਿ ਚਲਾਈ?'*
*ਨਾਨਕ ਆਖੇ 'ਭੰਗਰਨਾਥਿ ਤੇਰੀ ਮਾਉ ਕੁਚਜੀ ਆਈ।*
*ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਈ।*
*ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰਿ ਉਨਹੂੰ ਕੇ ਘਰਿ ਮੰਗਣ ਜਾਈ।*
*ਬਿਨੁ ਦਿਤੇ ਕਛੁ ਹਥਿ ਨ ਆਈ' ॥੪੦॥* (ਵਾਰ ੧, ਪਉੜੀ ੪੦)

ਸ੍ਰੀ ਗੁਰੂ ਨਾਨਕ ਪ੍ਰਕਾਸ਼ ਅੰਦਰ ਕਵੀ ਸੰਤੋਖ ਸਿੰਘ ਜੀ ਨੇ ਜਿਥੇ ਸਿੱਧਾਂ ਨਾਲ ਚਰਚਾ ਸ਼ਿਵਰਾਤਰੀ ਦੇ ਮੇਲੇ 'ਤੇ ਅਚਲ (ਬਟਾਲੇ) ਦਾ ਪ੍ਰਸੰਗ ਕਥਨ ਕੀਤਾ ਹੈ, ਉਥੇ ਇਸ ਭਾਵ ਨੂੰ ਇਸ ਤਰ੍ਹਾਂ ਦਰਸਾਇਆ ਹੈ :-

*ਭੰਗਰਨਾਥ ਭਨੈ ਅਤਿ ਮਾਨੀ। ਰੀਤਿ ਗਯਾਨ ਤੈਂ ਏਕ ਨ ਜਾਨੀ।*
*ਬਿਮਲ ਦੂਧ ਮਹਿ ਕਾਂਜੀ ਪਾਈ। ਸਗਰੋ ਫਿਟ ਗਯੋ ਦੂਧ ਗਵਾਈ॥ ੪੪॥*
*ਬਹੁਰੋ ਮਥਨ ਕਰੈ ਜੋ ਤਾਂਹੀ। ਮਾਖਿਨ ਕਿਤ ਬਿਧ ਪਾਵੈ ਨਾਹੀ।*
*ਪੂਰਬ ਹੋਇ ਉਦਾਸੀ ਫਿਰਿਯੋ। ਭੇਖ ਫਕੀਰੀ ਤਨਮੈ ਕਰਯੋ॥ ੪੫॥*

ਭੰਗਰਨਾਥ ਨੂੰ ਉੱਤਰ ਦੇਦਿਆਂ ਧੰਨ ਗੁਰੂ ਨਾਨਕ ਦੇਵ ਜੀ ਨੇ ਇਹ ਬਚਨ ਉਚਾਰਨ ਕੀਤੇ ਹਨ।

*ਤੇਰੀ ਮਾਤ ਕੁਚੱਜੀ ਆਹੀ। ਭਾਂਡਾ ਧੋਵਨ ਜਾਨਯੋ ਨਾਹੀ।*
*ਯਾਤੇ ਮਾਖਨ ਹਾਥ ਨ ਆਵਾ। ਜਮਯੋ ਨ ਦੂਧ ਨ ਮਾਨ ਗਵਾਵਾ॥ ੪੯॥*

(ਨਾਨਕ ਪ੍ਰਕਾਸ਼ ਉਤਰਾਰਧ ਧਿਆ ੩੯)

GN_

(11

M_S

8)

ਕਵੀ ਸੰਤੋਖ ਸਿੰਘ ਜੀ ਨੇ ਇਕ ਥਾਂ ਸ੍ਰੀ ਗੁਰੂ ਨਾਨਕ ਪ੍ਰਕਾਸ਼ ਪੂਰਬਾਰਧ ਦੇ 66 ਧਿਆਏ ਅੰਦਰ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਆਤਮਕ ਮੰਡਲ ਕਰਮ ਖੰਡ ਵਾਸੀ ਭਗਤ ਪ੍ਰਹਿਲਾਦ ਦੇ ਮਿਲਾਪ ਦਾ ਜ਼ਿਕਰ ਕੀਤਾ ਹੈ, ਉਥੇ ਪ੍ਰਹਿਲਾਦ ਗੁਰੂ ਜੀ ਨੂੰ ਪੁੱਛਦਾ ਹੈ ਕਿ ਤੁਸਾਂ ਨੇ ਕਿਸ ਦਾ ਦੁੱਧ ਚੋਇਆ ਹੈ ਤੇ ਜਾਗ ਕਿਹੜਾ ਲਾ ਕੇ ਜਮਾਇਆ ਹੈ ਅਤੇ ਕਿਸ ਤਰ੍ਹਾਂ ਮੱਖਣ ਕੌਢਿਆ ਹੈ ? ਇਹ ਸਾਰਾ ਪ੍ਰਸੰਗ ਇਸ ਪ੍ਰਕਾਰ ਹੈ :-

***ਕਾਂਕੋ ਦੂਧ ਚੋਇ ਕਰਿ ਲੀਨਾ॥ ਕੌਨ ਤਾਵ ਸੋ ਤਾਵਨ ਕੀਨਾ।***
***ਕੌਨ ਸਮਾਇਨ ਤਾਂ ਮਹਿ ਪਾਯਾ॥ ਕੌਨ ਥਾਨ ਦੁਧਿ ਰਾਖ ਜਮਾਇਆ॥੧੦॥***
***ਕਿਸ ਬਿਧ ਮਥਿਕੈ ਕਾਢਿਯੋ ਮਾਖਨ। ਪੁਨ ਕੈਸੇ ਕੀਨੋ ਭੁਮ ਚਾਖਨ।***
***ਕਹਿਯੇ ਸਭਿ ਮੋ ਕੋ ਬੀਚਾਰਾ। ਜਿਹ ਬਿਧ ਕੀਨੀ ਨੀਕੀ ਕਾਰਾ॥ ੧੧॥***
***ਦੋਹਰਾ॥ ਬੋਲੇ ਸ੍ਰੀ ਨਾਨਕ ਤਬੈ ਤਨ ਬਾਸਨ ਕੋ ਧੋਇ।***
***ਧੇਨ ਖਿਮਾ ਕੇ ਪਾਸ ਤੇ ਦੂਧ ਸੰਤੋਖਹਿ ਚੋਇ॥ ੧੨॥***
***ਚੌਪਈ॥ ਤਨ ਤਾਪਨ ਕੋ ਤਾਵਨ ਤਾਯਾ। ਗੁਰ ਉਪਦੇਸ ਸਮਾਇਨ ਪਾਯਾ।***
***ਸਤਿ ਸੰਗਤ ਮਹਿ ਭਲੋ ਸਥਾਨਾ। ਰਾਖ ਜਮਾਯੋ ਤਹਾ ਸੁਜਾਨਾ॥੧੩॥***
***ਮਨ ਬਿਚਾਰ ਕੀ ਮਥਨੀ ਕਰਕੈ। ਆਪਾ ਤਜਿਨ ਮਥਯੋ ਹਿਤ ਧਰਕੈ।***
***ਭਾਣਾ ਮੰਨਨ ਚਾਖ ਕਰ ਸਾਦਾ। ਤ੍ਰਿਪਤ ਭਏ ਸ੍ਰੀ ਗੁਰੁ ਪ੍ਰਸਾਦਾ॥੧੪॥***
***ਸੁਨਿ ਪ੍ਰਹਿਲਾਦ ਭਗਤ ਅਸ ਬਾਨੀ। ਬੰਦਨ ਕੀਨਿ ਜੋਰ ਜੁਗ ਪਾਨੀ॥***

(ਸ੍ਰੀ ਗੁਰੂ ਨਾਨਕ ਪ੍ਰਕਾਸ਼ ਪੂਰਬਾਰਧ ਅਧਯਾਯ ੬੬)

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਜਿਲਦ ਤੀਜੀ)

ਭਗਤ ਕਬੀਰ ਜੀ ਨੇ ਆਪਣੇ ਸਲੋਕਾਂ ਅੰਦਰ ਸੰਤਜਨਾਂ ਦੇ ਮੱਖਣ ਪ੍ਰਾਪਤ ਕਰਕੇ ਖਾਣ ਦਾ ਜ਼ਿਕਰ ਕੀਤਾ ਹੈ। ਨਾਲ ਹੀ ਸੰਸਾਰੀ ਲੋਗਾਂ ਦੇ ਲੱਸੀ ਪੀਣ ਦਾ ਕਥਨ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ ੧੩੬੫ ਉਪਰ ਗਿਣਤੀ ਸਲੋਕ ੧੮ ਅਤੇ ੧੯ ਅੰਦਰ ਇਹ ਭਾਵ ਪ੍ਰਗਟ ਕੀਤਾ ਹੈ। ਭਗਤ ਕਬੀਰ ਜੀ ੧੮ ਸਲੋਕ ਅੰਦਰ ਦੱਸਦੇ ਹਨ ਕਿ ਮਾਇਆ (ਰਚਿਤ ਸਰੀਰ) ਦੁਧੁ ਪਾਵਣ ਵਾਲੀ ਮਾਨੋ ਚਾਟੀ ਹੈ, ਜਿਸ ਵਿਚ ਨਿਸ਼ਕਾਮ ਕਰਮਾਂ ਰੂਪੀ ਦੁੱਧ ਨੂੰ ਗੁਰ ਉਪਦੇਸ਼ ਰੂਪ ਜਾਗ ਲਗਾ ਕੇ ਉਪਾਸਨਾ ਰੂਪ ਦਹੀ ਜਮਾਈ ਹੈ। ਸੁਆਸਾਂ ਰੂਪ ਮਧਾਣੀ ਨਾਲ (ਸੰਤਜਨ ਸਿਮਰਨ ਕਰਨ ਰੂਪ ਦੁੱਧ ਰਿੜਕ ਕੇ) ਬ੍ਰਹਮ ਗਿਆਨ ਰੂਪ ਮੱਖਣ ਨੂੰ ਖਾਂਦੇ ਹਨ। ਸੰਸਾਰੀ ਲੋਗ ਮਾਇਕੀ ਪਦਾਰਥਾਂ ਰੂਪ (ਅਥਵਾ) ਵਿਸ਼ੇ ਸੁੱਖ ਰੂਪ ਲੱਸੀ ਹੀ ਪੀਂਦੇ ਹਨ। ਅਗਲੇ ੧੯ ਸਲੋਕ ਵਿਚ ਭਗਤ ਜੀ ਕਹਿੰਦੇ ਹਨ ਕਿ ਮਾਇਆ (ਰਚਿਤ ਸਰੀਰ, ਚਾਟੀ ਹੈ। ਸੰਤਜਨਾਂ ਦੇ ਸਿਮਰਨ ਨਾਲ ਮਿਲੇ ਸੁਆਸ ਠੰਡੇ ਬਰਫ ਦੀ ਜਲਧਾਰਾ ਜੈਸੇ ਹਨ। ਜਿਨ੍ਹਾਂ ਨੇ ਸਿਮਰਨ ਕਰਨ ਰੂਪ ਦੁੱਧ ਰਿੜਕਿਆ ਹੈ, ਉਹਨਾਂ ਨੇ ਬ੍ਰਹਮ ਗਿਆਨ ਰੂਪ ਮੱਖਣ

ਖਾਧਾ ਹੈ, ਹੋਰ ਜਗਿਆਸੂ ਉਹਨਾਂ ਦੀ ਸੰਗਤ ਨਾਲ ਮਿਲ ਕੇ ਸਿਮਰਨ ਦੁਆਰਾ ਖਾਣ ਵਾਲੇ ਬਣ ਰਹੇ ਹਨ।

ਭਾਵ ਕੋਈ ਵੀ ਕੰਮ ਚਾਹੇ ਆਰਥਕ ਹੈ, ਚਾਹੇ ਪਰਮਾਰਥਕ ਹੈ, ਜੁਗਤੀ ਤੋਂ ਬਿਨਾਂ ਸਿਰੇ ਨਹੀਂ ਚੜ੍ਹ ਸਕਦਾ। ਗਰਮੀ ਦੇ ਮੌਸਮ ਵਿਚ ਕਈ ਵਾਰੀ ਮਧਾਣੀ ਦੇ ਤੇਜ਼ ਵੇਗ ਨਾਲ ਮੱਖਣ ਵਿਚੇ ਹੀ ਪਿਘਲ ਜਾਂਦਾ ਹੈ। ਇਸ ਲਈ ਸੁਚੱਜੀਆਂ ਮਾਈਆਂ ਮੱਖਣ ਕੱਢਣ ਸਮੇਂ ਠੰਡਾ ਪਾਣੀ ਪਾ ਕੇ ਪੂਰਾ ਮੱਖਣ ਕੱਢ ਲੈਂਦੀਆਂ ਹਨ। ਇਸ ਨੂੰ ਭਗਤ ਕਬੀਰ ਜੀ ਨੇ 'ਪਵਨੁ ਵਹੈ ਹਿਵਧਾਰ' ਦੱਸਿਆ ਹੈ :-

*ਕਬੀਰ ਮਾਇਆ ਡੋਲਨੀ ਪਵਨੁ ਝਕੋਲਨਹਾਰੁ ॥*
*ਸੰਤਹੁ ਮਾਖਨੁ ਖਾਇਆ, ਛਾਛਿ ਪੀਐ ਸੰਸਾਰ ॥ ੧੮ ॥*
*ਕਬੀਰ ਮਾਇਆ ਡੋਲਨੀ ਪਵਨੁ ਵਹੈ ਹਿਵ ਧਾਰ ॥*
*ਜਿਨਿ ਬਿਲੋਇਆ ਤਿਨਿ ਖਾਇਆ ਅਵਰ ਬਿਲੋਵਨਹਾਰ ॥ ੧੯ ॥*

(ਅੰਗ ੧੩੬੫)

ਭਗਤ ਕਬੀਰ ਜੀ ਨੇ ਇਕ ਥਾਂ ਆਸਾ ਰਾਗੁ ਅੰਦਰ ਵੀ ਇਸੇ ਤਰ੍ਹਾਂ ਦਾ ਰੂਪਕ ਅਲੰਕਾਰ ਬੰਨ੍ਹ ਕੇ ਇਕ ਸ਼ਬਦ ਅੰਦਰ ਉਪਦੇਸ਼ ਦਿੱਤਾ ਹੈ :-

*ਸਨਕ ਸਨੰਦ ਅੰਤੁ ਨਹੀ ਪਾਇਆ ॥*
*ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ ॥ ੧ ॥*
*ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥*
*ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥ ੧ ॥ ਰਹਾਉ ॥*
*ਤਨੁ ਕਰਿ ਮਟੁਕੀ ਮਨ ਮਾਹਿ ਬਿਲੋਈ ॥*
*ਇਸ ਮਟੁਕੀ ਮਹਿ ਸਬਦੁ ਸੰਜੋਈ ॥ ੨ ॥*
*ਹਰਿ ਕਾ ਬਿਲੋਵਨਾ ਮਨ ਕਾ ਬੀਚਾਰਾ ॥*
*ਗੁਰ ਪ੍ਰਸਾਦਿ ਪਾਵੈ ਅੰਮ੍ਰਿਤ ਧਾਰਾ ॥ ੩ ॥*
*ਕਹੁ ਕਬੀਰ ਨਦਰਿ ਕਰੇ ਜੇ ਮੀਰਾ ॥*
*ਰਾਮ ਨਾਮ ਲਗਿ ਉਤਰੇ ਤੀਰਾ ॥ ੪ ॥*

(ਅੰਗ ੪੭੮)

ਭਗਤ ਕਬੀਰ ਜੀ ਨੇ ਸੋਰਠਿ ਰਾਗੁ ਅੰਦਰ ਇਕ ਥਾਂ ਬੇਦਾਂ ਨੂੰ ਦੁੱਧ ਦਾ ਸੋਮਾ ਅਤੇ ਸਮੁੰਦਰ ਨੂੰ ਚਾਟੀ ਕਿਹਾ ਹੈ।

***ਜਾ ਕੇ ਨਿਗਮ ਦੂਧ ਕੇ ਠਾਟਾ॥ ਸਮੁੰਦੁ ਬਿਲੋਵਨ ਕਉ ਮਾਟਾ॥***
***ਤਾ ਕੀ ਹੋਹੁ ਬਿਲੋਵਨਹਾਰੀ॥ ਕਿਉ ਮੇਟੈਗੋ ਛਾਛਿ ਤੁਹਾਰੀ॥***

(ਅੰਗ ੬੫੫)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਸਾਰੇ ਸਿਧਾਂਤ ਨੂੰ ਸੂਹੀ ਰਾਗੁ ਅੰਦਰ ਇਸ ਪ੍ਰਕਾਰ ਨਿਰੂਪਨ ਕੀਤਾ ਹੈ :-

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

ਰਾਗੁ ਸੂਹੀ ਮਹਲਾ ੧ ਚਉਪਦੇ ਘਰੁ ੧

***ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥***
***ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ॥੧॥***
***ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥੧॥ ਰਹਾਉ॥***
***ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ॥***
***ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥੨॥***

(ਅੰਗ ੭੨੮)

☆☆☆

# ਰਤਨ

'ਰਤਨ' ਹਿੰਦੀ ਭਾਸ਼ਾ ਦਾ ਸ਼ਬਦ ਹੈ। ਕਈ ਵਿਦਵਾਨਾਂ ਨੇ ਸੰਸਕ੍ਰਿਤ ਭਾਸ਼ਾ ਦਾ ਮੰਨਿਆ ਹੈ। ਇਸ ਦਾ ਅਰਥ ਜਵਾਹਰ ਅਤੇ ਉੱਤਮ ਪਦਾਰਥ ਹਨ। 'ਜਵਾਹਰਾਤ' ਅਰਬੀ ਭਾਸ਼ਾ ਦਾ ਸ਼ਬਦ (Word) ਹੈ ਜੋ ਜਵਾਹਰ ਦਾ ਬਹੁਵਚਨ ਹੈ। ਜਵਾਹਰ ਦੇ ਅਰਥ ਹਨ ਕੀਮਤੀ ਪਦਾਰਥ ਹੀਰੇ, ਪੰਨੇ, ਲਾਲ ਆਦਿਕ। ਸਭ ਨੂੰ ਹੀ ਜਵਾਹਰ ਜਾਂ ਰਤਨ ਕਹਿੰਦੇ ਹਨ। ਮੋਤੀਆਂ ਦੇ ਪ੍ਰਗਟ ਹੋਣ ਬਾਰੇ ਜ਼ਿਕਰ ਹੈ ਕਿ ਮੋਤੀ ਸਮੁੰਦਰ ਵਿਚੋਂ ਨਿਕਲਦੇ ਹਨ। ਸਮੁੰਦਰ ਦੀਆਂ ਖਾੜੀਆਂ ਵਿਚੋਂ ਨਿਕਲਣ ਵਾਲੀਆਂ ਸਿੱਪਾਂ ਵਿਚੋਂ ਮੋਤੀ ਨਿਕਲਦੇ ਹਨ, ਜਿਨ੍ਹਾਂ ਦੀਆਂ ਵੱਖ-ਵੱਖ ਕੀਮਤਾਂ ਹੁੰਦੀਆਂ ਹਨ। ਹੀਰੇ, ਲਾਲ, ਪੰਨੇ, ਨੀਲਮ, ਆਦਿਕ ਕੀਮਤੀ ਰਤਨ ਪਹਾੜਾਂ ਵਿਚੋਂ ਨਿਕਲਦੇ ਹਨ। ਇਹਨਾਂ ਦੇ ਵਜ਼ਨ, ਸੁੰਦਰਤਾ ਤੇ ਚਮਕ-ਦਮਕ ਅਨੁਸਾਰ ਮੁੱਲ ਪੈਂਦਾ ਹੈ। ਚਿੱਟੇ ਰੰਗ ਦੇ ਕੀਮਤੀ ਤੇ ਚਮਕੀਲੇ ਪੱਥਰ ਨੂੰ ਹੀਰਾ ਕਹਿੰਦੇ ਹਨ। ਹੀਰਿਆਂ ਵਿਚੋਂ ਸਭ ਤੋਂ ਭਾਰਾ, ਸੁੰਦਰ, ਚਮਕੀਲਾ, ਬਹੁਕੀਮਤੀ ਕੋਹਿਨੂਰ ਹੀਰਾ ਹੈ। ਲਾਲ ਰੰਗ ਦੇ ਕੀਮਤੀ ਪੱਥਰ ਨੂੰ ਲਾਲ ਕਹਿੰਦੇ ਹਨ, ਛੋਟਾ ਟੁਕੜਾ ਹੋਵੇ ਤਾਂ ਮਾਣਕ ਤੇ ਇਸ ਨਾਲੋਂ ਛੋਟੀ ਟੁਕੜੀ ਨੂੰ ਲਾਲੜੀ ਤੇ ਚੂੰਨੀ ਕਹਿੰਦੇ ਹਨ। ਨੀਲੇ ਰੰਗ ਦੇ ਸੁੰਦਰ ਕੀਮਤੀ ਪੱਥਰ ਨੂੰ ਨੀਲਮ ਕਹਿੰਦੇ ਹਨ।

## ਕੋਹਿਨੂਰ ਹੀਰੇ ਬਾਰੇ ਨਿਰਣਾ :

ਸੰਸਾਰ ਦੇ ਅੰਦਰ ਰਤਨ, ਲਾਲ ਬਹੁਤ ਵੱਡਮੁੱਲੇ ਤੇ ਬਹੁਤ ਕੀਮਤੀ ਹਨ, ਪਰ ਫਿਰ ਭੀ ਹਰ ਰਤਨ ਦੀ ਕੀਮਤ ਪੈ ਜਾਂਦੀ ਹੈ। ਕੀਮਤੀ ਰਤਨਾਂ ਵਿਚੋਂ ਕੋਹਿਨੂਰ ਹੀਰਾ ਬਹੁਤ ਵੱਡਮੁੱਲਾ ਤੇ ਕੀਮਤੀ ਮੰਨਿਆ ਗਿਆ ਹੈ। ਕੋਹਿਨੂਰ ਬਾਰੇ ਜ਼ਿਕਰ ਆਉਂਦਾ ਹੈ। ਕਿ ਕੋਹਿਨੂਰ ਹੀਰਾ ਇਕ ਪ੍ਰਸਿੱਧ ਹੀਰਾ ਜੋ ਨੂਰ (ਪ੍ਰਕਾਸ਼) ਦਾ ਕੋਹ (ਪਹਾੜ) ਮੰਨਿਆ ਗਿਆ ਹੈ। ਇਸ ਦੀ ਬਾਬਤ ਬਹੁਤ ਕਲਪਨਾ ਕਰਦੇ ਹਨ ਕਿ ਪਹਿਲਾਂ ਕਰੁਣ ਅਤੇ ਅਰਜੁਨ ਪਾਸ, ਫਿਰ ਬਿਕ੍ਰਮਾਦਿਤ ਪਾਸ ਰਿਹਾ, ਪਰ ਇਤਿਹਾਸ ਦਾ ਕੋਈ ਪ੍ਰਬਲ ਪ੍ਰਮਾਣ ਨਹੀਂ। ਜੋ ਪ੍ਰਸਿੱਧ ਬਾਤ ਗ੍ਰੰਥਾਂ ਵਿਚ ਹੈ, ਉਹ ਇਉਂ ਹੈ ਕਿ ਕੋਹਿਨੂਰ ਹੀਰਾ ਫਰਵਰੀ ਸੰਨ ੧੬੨੮ ਵਿਚ ਮੀਰ ਜੁਮਲਾ ਗੋਲਕੁੰਡਾ ਦੇ ਬਾਦਸ਼ਾਹ ਅਬਦੁੱਲਾ ਕੁੱਤਬ ਸ਼ਾਹ ਦੇ ਵਜ਼ੀਰ ਨੇ ਸ਼ਾਹਜਹਾਂ ਦੀ ਭੇਟਾ ਕੀਤਾ, ਪਰ ਇਹ ਭੀ ਜ਼ਿਕਰ ਹੈ, ਬਾਬਰ ਲਿਖਦਾ ਹੈ ਕਿ ਇਬਰਾਹੀਮ ਲੋਧੀ ਦੀ ਸਹਾਇਤਾ ਕਰਨ

ਵਾਲੇ ਗਵਾਲੀਅਰ ਦੇ ਹਿੰਦੂ ਰਾਜਾ ਦੇ ਪਰਿਵਾਰ ਤੋਂ ਇਹ ਹੀਰਾ ਸੰਨ ੧੫੨੬ ਵਿਚ ਹਮਾਯੂੰ ਨੂੰ ਆਗਰੇ ਪ੍ਰਾਪਤ ਹੋਇਆ ਹੈ।

ਦੂਸਰਾ ਇਹ ਭੀ ਜ਼ਿਕਰ ਹੈ ਕਿ ਜਨਵਰੀ ਸੰਨ ੧੭੩੯ ਵਿਚ ਦਿੱਲੀ ਦੀ ਲੁੱਟ ਸਮੇਂ ਨਾਦਰ ਸ਼ਾਹ ਦੇ ਕਬਜ਼ੇ ਆਇਆ ਅਤੇ ਨਾਦਰ ਸ਼ਾਹ ਨੇ ਇਸ ਦਾ ਨਾਂ ਕੋਹਿਨੂਰ ਥਾਪਿਆ। ੮ ਜੂਨ ੧੭੪੭ ਨੂੰ ਇਹ ਰਤਨ ਨਾਦਰਸ਼ਾਹ ਦੇ ਪੋਤੇ ਸ਼ਾਹ ਰੁੱਖ ਮਿਰਜ਼ਾ ਤੋਂ ਅਹਿਮਦ ਸ਼ਾਹ ਦੁਰਾਨੀ ਦੇ ਹੱਥ ਲੱਗਾ। ੧ ਜੂਨ ੧੮੧੩ ਨੂੰ ਸ਼ਾਹ-ਸ਼ੁਜਾ ਅਮੀਰ ਕਾਬਲ ਤੋਂ ਮਹਾਰਾਜਾ ਰਣਜੀਤ ਸਿੰਘ ਨੇ ਪ੍ਰਾਪਤ ਕੀਤਾ।

੩੦ ਮਾਰਚ ਸੰਨ ੧੮੪੯ ਨੂੰ ਪੰਜਾਬ ਪੁਰ ਕਬਜ਼ਾ ਕਰਕੇ, ਲਾਰਡ ਡਲਹੌਜ਼ੀ (DALHOUSIE) ਨੇ ੭ ਦਸੰਬਰ ਨੂੰ ਨਾਬਾਲਗ਼ ਦਲੀਪ ਸਿੰਘ ਦੇ ਖ਼ਜ਼ਾਨੇ ਤੋਂ ਆਪਣੇ ਕਬਜ਼ੇ ਵਿਚ ਕੀਤਾ ਅਤੇ ੬ ਅਪ੍ਰੈਲ ੧੮੫੦ ਈ. ਨੂੰ ਕਰਨੈਲ ਮੈਕਸਨ (COL. MACSON) ਹੱਥ ਮੁੰਬਈ ਤੋਂ ਜਹਾਜ਼ Medea ਵਿਚ ਇੰਗਲੈਂਡ ਦੀ ਮਹਾਰਾਣੀ ਵਿਕਟੋਰੀਆ ਨੂੰ ਭੇਜਿਆ ਗਿਆ, ਜੋ ਤਿੰਨ ਜੁਲਾਈ ਨੂੰ ਮਹਾਰਾਣੀ ਦੇ ਹੱਥ ਲੱਗਾ ਸੀ। ਪੁਰਾਣਿਕ ਮਿਥਿ ਅਨੁਸਾਰ ਸਮੁੰਦਰ ਦੇ ਵਿਚੋਂ ਦੇਵਤੇ ਅਤੇ ਦੈਂਤਾਂ ਨੇ ਇਕੱਠੇ ਹੋ ਕੇ ਸਮੁੰਦਰ ਨੂੰ ਰਿੜਕਿਆ, ਜਿਸ ਨਾਲ ਉਸ ਸਮੇਂ ਚੌਦਾਂ ਰਤਨ ਸਮੁੰਦਰ ਵਿਚੋਂ ਨਿਕਲੇ ਸਨ। ਇਸ ਸਮੁੰਦਰ ਨੂੰ ਰਿੜਕਣ ਦਾ ਇਕ ਕਵੀ ਨੇ ਕਬਿੱਤ ਅੰਦਰ ਇਸ ਤਰ੍ਹਾਂ ਜ਼ਿਕਰ ਕੀਤਾ ਹੈ :-

ਕਬਿੱਤ ॥

***ਦੇਵ ਦੈਤਾਂ ਮਿਲ ਇਕ ਸਮੇਂ ਸੀ ਸਲਾਹ ਕੀਤੀ,***
***ਚਲੌਂ ਭਾਈ ਸਿੰਧ ਤਾਈਂ ਮਥ ਕੇ ਹਿਲਾਏ ਹੈ।***
***ਕਰਕੇ ਮਧਾਣਾ ਗਿਰਿ ਨੇਤਾ ਨਾਗ ਸੰਦਾ ਕੀਤਾ,***
***ਤਿਸ ਵਿਚੌਂ ਕੱਢ ਚੌਦਾਂ ਰਤਨ ਦਿਖਾਏ ਹੈ।***
***ਆਪੋ ਵਿਚ ਵੰਡ ਕਰ ਚੀਜ਼ਾਂ ਸਭ ਸਾਂਭ ਲਈਆਂ,***
***ਸਭ ਤੋਂ ਅਧਿਕ ਜਗ ਸੁਧਾ ਪ੍ਰਗਟਾਏ ਹੈ।***
***ਸੁਧਾ ਦਾ ਸਰੂਪ ਗੁਰਬਾਣੀ ਨਾਮ ਦੱਸਦੀ ਹੈ,***
***ਗੁਰਮੁਖ ਪੀ ਕੇ ਭਗਤ ਸਹਿਜ ਸਮਾਏ ਹੈ॥***

ਇਹ ਚੋਦਾਂ ਰਤਨ ਕਿਹੜੇ ਸਨ, ਜੋ ਸਮੁੰਦਰ ਵਿਚੋਂ ਨਿਕਲੇ ਸਨ ? ਇਨ੍ਹਾਂ ਦਾ ਜ਼ਿਕਰ ਇਕ ਵਿਦਵਾਨ ਨੇ ਕਵਿਤਾ ਅੰਦਰ ਇਸ ਤਰ੍ਹਾਂ ਕੀਤਾ ਹੈ :-

***ਸ੍ਰੀ ਮਨ ਰੰਭਾ ਬਾਰਨੀ ਧਨਖ ਧਨੰਤਰ ਵਾਜ।***
***ਬਿਖ ਧੇਨ ਸਸ ਕਲਪ ਤਰ ਸੰਖ ਅਮੀ ਗਜ ਗਾਜ।***

ਪਰ ਅਸਲ ਰਤਨ ਤਾਂ ਨਾਮ ਰੂਪ ਗੁਰੂ ਕਾ ਸ਼ਬਦ ਹੈ।

ਇਸੇ ਕਰਕੇ ਸਤਿਗੁਰਾਂ ਨੇ ਸਾਨੂੰ ਸ਼ਬਦ ਰੂਪੀ ਰਤਨ ਨਾਲ ਜੋੜਿਆ ਅਤੇ ਆਪ ਉਸ ਸ਼ਬਦ ਦੇ ਸਾਧਕ ਬਣੇ। ਸ਼ਬਦ ਦੀ ਵਿਲੱਖਣਤਾ ਦਾ ਪ੍ਰਚਾਰ ਗੁਰੂ ਕਾਲ ਤੋਂ ਹੋਂਦ ਵਿਚ ਆ ਰਿਹਾ ਹੈ। ਇਸ ਪਉੜੀ ਅੰਦਰ ਸ਼ਬਦ ਵਿਚ ਗਿਆਨ ਦੀ ਅਭੇਦਤਾ ਨੂੰ ਚਮਕਾਇਆ ਹੈ, ਜਿਵੇਂ ਜੜਾਊ ਗਹਿਣੇ ਵਿਚ ਹੀਰੇ ਦਾ ਨਗ ਚਮਕਦਾ ਹੈ, ਤਿਵੇਂ ਸ਼ਬਦ ਨਾਲ ਲੱਗ ਕੇ ਗਿਆਨ ਦੀ ਆਭਾ ਦੂਣੀ-ਚੌਣੀ ਹੁੰਦੀ ਹੈ।

ਤੱਤ ਦੀ ਗੱਲ ਇਹ ਹੈ ਕਿ ਸਿੱਖ ਜਦੋਂ ਸ਼ਬਦ ਨਾਲ ਰਚ-ਮਿਚ ਜਾਂਦਾ ਹੈ ਤਾਂ ਸੱਚਾ ਵਾਹਿਗੁਰੂ ਉਸ ਦੇ ਹਿਰਦੇ ਰੂਪੀ ਭਾਂਡੇ ਵਿਚ ਆਪੇ ਹੀ ਪ੍ਰੇਮ ਦੀ ਦਾਤ ਪਾ ਕੇ ਉਸ ਨੂੰ ਨਿਹਾਲ ਕਰ ਦਿੰਦਾ ਹੈ। ਗੁਰੂ ਦੇ ਸ਼ਬਦ ਨੂੰ ਪਿਆਰ ਕਰਨਾ ਹੀ ਪ੍ਰਮਾਤਮਾ ਨੂੰ ਪਿਆਰ ਕਰਨਾ ਹੈ। ਸ਼ਬਦ ਅਭਿਆਸ ਨਾਲ ਆਤਮ-ਗਿਆਨ ਸਾਖਿਆਤਕਾਰ ਹੁੰਦਾ ਹੈ ਅਤੇ ਅੰਤਰ-ਆਤਮੇ ਦੀ ਸੋਝੀ ਆ ਜਾਂਦੀ ਹੈ ਕਿ ਸ਼ਬਦ ਹੀ ਬ੍ਰਹਮ ਹੈ।

ਗੁਰੂ ਦਾ ਸ਼ਬਦ ਰਤਨ ਤੋਂ ਵੀ ਵੱਧ ਅਮੋਲਕ ਤੇ ਅਸਚਰਜ ਵਸਤੂ ਹੈ, ਜਿਸ ਨੂੰ (ਸਿਫ਼ਤ ਰੂਪੀ) ਹੀਰੇ ਪੰਨੇ ਜੜ੍ਹੇ ਹੋਏ ਹਨ। (ਇਹ ਸ਼ਬਦ ਰਤਨ ਜਿਸ ਸਿੱਖ ਦੇ) ਮਨ ਸ਼ਬਦ ਨਾਲ ਜੁੜ ਗਿਆ ਹੈ ਤੇ ਸੱਚੇ (ਪ੍ਰਮਾਤਮਾ) ਨੇ ਉਸ ਦੇ ਅੰਦਰ ਇਹ ਪ੍ਰੇਮ ਲਾਇਆ ਹੈ। (ਉਹ ਵਾਹਿਗੁਰੂ) ਆਪੇ ਹੀਰਾ ਹੈ, ਆਪੇ ਹੀ ਰਤਨ ਹੈ। ਜਿਸ ਨੂੰ (ਉਹ ਆਪ) ਸਮਝਾ ਦੇਂਦਾ ਹੈ, (ਉਸ ਨੂੰ ਸ਼ਬਦ ਰਤਨ ਦੀ ਸੋਝੀ ਹੋ ਆਉਂਦੀ ਹੈ)। ਧੰਨ ਕ੍ਰਿਪਾਲੂ (ਗੁਰੂ ਜੀ ਫ਼ੁਰਮਾਉਂਦੇ ਹਨ) ਕਿ ਸ਼ਬਦ (ਇਕ ਅਮੋਲਕ) ਰਤਨ ਹੈ, ਜਿਸ ਨੂੰ (ਸਿਫ਼ਤ ਰੂਪ ਗੁਣਾਂ) ਦੇ ਹੀਰੇ (ਦਾ ਜੜਾਵਾ) ਜੜ੍ਹਿਆ ਹੋਇਆ ਹੈ।

***ਗੁਰ ਕਾ ਸਬਦੁ ਰਤੰਨੁ ਹੈ, ਹੀਰੇ ਜਿਤੁ ਜੜਾਉ॥***
***ਸਬਦੁ ਰਤਨੁ ਜਿਤੁ ਮੰਨੁ ਲਾਗਾ, ਏਹੁ ਹੋਆ ਸਮਾਉ॥***
***ਸਬਦ ਸੇਤੀ ਮਨੁ ਮਿਲਿਆ, ਸਚੈ ਲਾਇਆ ਭਾਉ॥***
***ਆਪੇ ਹੀਰਾ ਰਤਨੁ ਆਪੇ ਜਿਸ ਨੋ ਦੇਇ ਬੁਝਾਇ॥***
***ਕਹੈ ਨਾਨਕੁ ਸਬਦੁ ਰਤਨੁ ਹੈ ਹੀਰਾ ਜਿਤੁ ਜੜਾਉ॥***

(ਅੰਗ ੯੨੦)

ਇਕ ਵਿਦਵਾਨ ਨੇ ਕਵਿਤਾ ਅੰਦਰ ਅੰਤਰੀਵ ਚੌਦਾਂ ਰਤਨਾਂ ਦਾ ਜ਼ਿਕਰ ਇਸ ਤਰ੍ਹਾਂ ਕੀਤਾ ਹੈ :-

***ਲੱਛਮੀ ਰੂਪ ਭਗਤੀ ਹੈ, ਆਤਮਾ ਵਿਚਾਰ ਮਣੀ,***
***ਰੰਭਾ ਪ੍ਰਮੇਸ਼ਰ ਕੀ ਕੀਰਤੀ ਵਿਚਾਰ ਹੈ।***

ਪ੍ਰੇਮ ਰੂਪ ਮਦਰਾ, ਨਾਮ ਜਪ ਅੰਮ੍ਰਿਤ,
ਰਾਗ ਦਾ ਅਲਾਪਨਾ ਸੰਖ ਦਾ ਅਕਾਰ ਹੈ।
ਵੈਰਾਗ ਰੂਪ ਹਸਤੀ, ਸੰਗਤ ਕਲਪ ਬ੍ਰਿਛ,
ਸ਼ਾਂਤੀ ਕਾਮਧੇਨ, ਸਤਿਗੁਰੂ ਵੈਦ ਰਾਜ ਹੈ।
ਦਾਨ ਰੂਪ ਚੰਦ੍ਰਮਾ, ਸਚ ਬੋਲ ਧਨੁੱਖ,
ਸੰਤਾਂ ਕੀ ਨਿੰਦਾ ਬਿਖ, ਗਿਆਨ ਰੂਪ ਬਾਜ ਹੈ।

I_S
)

ਅਤੇ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਇਕ ਕਬਿੱਤ ਵਿਚ ਗੁਰਬਾਣੀ ਰੂਪ ਸਾਗਰ ਦੀ ਸਿਫ਼ਤ ਕਰਦਿਆਂ ਵੱਖ-ਵੱਖ ਸਮੁੰਦਰ 'ਚੋਂ ਨਿਕਲਣ ਵਾਲੀਆਂ ਕੀਮਤੀ ਵਸਤੂਆਂ ਅਤੇ ਪਰਬਤਾਂ ਦੇ ਵਿਚੋਂ ਨਿਕਲਣ ਵਾਲੇ ਕੀਮਤੀ ਚਮਕੀਲੇ ਹੀਰੇ ਰਤਨ, ਜੰਗਲ ਬਨਸਪਤੀ ਵਿਚੋਂ ਕੀਮਤੀ ਵਸਤੂਆਂ ਦੱਸ ਕੇ, "ਤੈਸੇ ਗੁਰਬਾਨੀ ਬਿਖੈ ਸਕਲ ਪਦਾਰਥ ਹੈ" ਇਸ ਤਰ੍ਹਾਂ ਕਹਿ ਕੇ ਗੁਰਬਾਣੀ ਗੁਰੂ ਦੀ ਮਹਿਮਾ ਕੀਤੀ ਹੈ :-

ਜੈਸੇ ਤਉ ਸਕਲ ਨਿਧਿ ਪੂਰਨ ਸਮੁੰਦ੍ਰ ਬਿਖੈ,
ਹੰਸ ਮਰਜੀਵਾ ਨਿਹਚੈ ਪ੍ਰਸਾਦੁ ਪਾਵਈ॥
ਜੈਸੇ ਪਰਬਤਿ ਹੀਰਾ ਮਾਨਕ ਪਾਰਸ ਸਿਧ,
ਖਨਵਾਰਾ ਖਨਿ ਜਗ ਵਿਖੇ ਪ੍ਰਗਟਾਵਈ॥
ਜੈਸੇ ਬਨ ਬਿਖੈ ਮਲਿਆਗਰ ਸੌਧਾ ਕਪੂਰ,
ਸੌਧ ਕੈ ਸੁਬਾਸੀ ਸੁਭਾਸ ਬਿਹਸਾਵਈ॥
ਤੈਸੇ ਗੁਰਬਾਨੀ ਬਿਖੈ ਸਕਲ ਪਦਾਰਥ ਹੈ,
ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ॥ ੫੪੬॥

(ਕਬਿੱਤ ਸਵੱਯੇ ਭਾ: ਗੁਰਦਾਸ)

ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ॥
ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ॥

(ਅੰਗ ੪੦)

ਰਤਨੁ ਜਵੇਹਰੁ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ॥

(ਅੰਗ ੮੮੦)

☆☆☆

# ਦਸਤਾਰ

***ਸਾਬਤ ਸੂਰਤਿ ਦਸਤਾਰ ਸਿਰਾ॥***

ਦਸਤਾਰ ਸਾਡੀ ਸਰਦਾਰੀ ਹੈ ਅਤੇ ਇਹ ਰੂਹਾਨੀਅਤ ਸ਼ਕਤੀ ਦਾ ਤਾਜ ਹੈ। 'ਦਸਤਾਰ' ਫ਼ਾਰਸੀ ਦਾ ਲਫ਼ਜ਼ ਹੈ, ਜਿਸ ਦਾ ਭਾਵ ਹੈ ਕਿ ਹੱਥਾਂ ਨਾਲ ਚਿਣ (ਸਵਾਰ) ਕੇ ਬੰਨ੍ਹੀ ਦਸਤਾਰ। ਨਿਹੰਗ ਸਿੰਘ ਆਪਣੇ ਬੋਲੇ ਵਿਚ (ਦਸਤਾਰ) ਸ਼ਬਦ ਵਰਤਦੇ ਹਨ। ਦਸਤਾਰ ਲਈ ਗੁਰਬਾਣੀ ਵਿਚ ਵੱਖ-ਵੱਖ ਨਾਮ ਆਏ ਹਨ, ਜੋ ਇਸ ਪ੍ਰਕਾਰ ਹਨ :- ਪਗਰੀ, ਪਾਗ, ਪੱਗ, ਦਸਤਾਰ, ਦੁਮਾਲੜਾ। ਪੰਜ ਤਰ੍ਹਾਂ ਦੇ ਨਾਮ (ਦਸਤਾਰ) ਦੇ ਗੁਰਬਾਣੀ ਵਿਚ ਆਏ ਹਨ, ਪਰ ਇਹ ਨਾਮ ਦਸਤਾਰ ਦੇ ਗੁਰਬਾਣੀ ਅੰਦਰ ਵੱਖ-ਵੱਖ ਵਿਸ਼ੇ 'ਤੇ ਉਪਦੇਸ਼ ਸਮੇਂ ਹਜ਼ੂਰ ਨੇ ਵਰਤੇ ਹਨ :-

***੧. ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ॥***

(ਅੰਗ ੭੨੭)

***੨. ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ॥***

(ਅੰਗ ੧੩੭੯)

***੩. ਜਿਹ ਸਿਰਿ ਰਚਿ ਰਚਿ ਬਾਧਤ ਪਾਗ॥***

(ਅੰਗ ੩੩੦)

***੪. ਸਾਬਤ ਸੂਰਤਿ ਦਸਤਾਰ ਸਿਰਾ॥***

***੫. ਹਉ ਗੋਸਾਈ ਦਾ ਪਹਿਲਵਾਨੜਾ॥***

***ਮੈ ਗੁਰ ਮਿਲਿ ਉਚ ਦੁਮਾਲੜਾ॥***

(ਅੰਗ ੭੪)

ਦਸਤਾਰ ਵਾਸਤੇ ਬਹੁਤ ਸਾਰੇ ਨਾਮ ਵੱਖ-ਵੱਖ ਜ਼ਬਾਨਾਂ ਅਤੇ ਧਰਮਾਂ ਵੱਲੋਂ ਰੱਖੇ ਮਿਲਦੇ ਹਨ, ਜਿਵੇਂ ਕਿ ਟਿਮਾਮਾ, ਚਪਲਾ, ਦੁਲਬੰਦ, ਟਰਬਨ, ਤੁਰਬਾਂਤੇ, ਸਾਫ਼ਾ, ਚੀਰਾ, ਪੱਗ, ਉਸਨੀਕ ਆਦਿ। ਦਸਤਾਰ ਸਿੱਖ ਸਭਿਆਚਾਰ ਦਾ ਬਹਾਦਰੀ ਚਿੰਨ੍ਹ ਹੈ। ਦਸਤਾਰ ਇਕ ਅਜਿਹੇ ਮੁਜੱਸਮੇ ਦੀ ਪ੍ਰਤੀਕ ਹੈ, ਜਿਸ ਵਿਚ ਧਰਮ, ਇੱਜ਼ਤ ਤੇ ਅਧਿਆਤਮ ਲਕਸ਼ ਹੈ ਅਤੇ ਸਿੱਖ ਦੀ ਵੱਖਰੀ ਸਵੈ-ਪਛਾਣ ਹੈ।

M_S
2)

ਦਸਤਾਰ ਦੀ ਸ਼ੁਰੂਆਤ ਦਾ ਸਮਾਂ ਪੱਕੇ ਤੌਰ 'ਤੇ ਕਿਹਾ ਨਹੀਂ ਜਾ ਸਕਦਾ। ਅਰਬ ਅਤੇ ਈਰਾਨ ਦੇਸ਼ ਵਿਚ ਦਸਤਾਰ ਨੂੰ ਖ਼ਾਸ ਮੁਕਾਮ ਹਾਸਲ ਰਿਹਾ ਹੈ। ਅਸਲ ਵਿਚ ਪ੍ਰਤੀਤ ਹੁੰਦਾ ਹੈ ਕਿ ਦਸਤਾਰ ਸੰਸਾਰ ਵਿਚ ਪੁਰਾਤਨ ਸਮੇਂ ਇੱਜ਼ਤ ਆਬਰੂ ਦਾ ਪਹਿਰਾਵਾ ਹੋਵੇਗਾ। ਫਿਰ ਸੁੰਦਰ ਪਹਿਰਾਵਾ ਪੀੜ੍ਹੀਆਂ-ਦਰ-ਪੀੜ੍ਹੀਆਂ ਸਾਡੇ ਤੱਕ ਪੁੱਜਿਆ ਹੈ। ਮੁਸਲਮਾਨਾਂ ਦੇ ਪੈਗ਼ੰਬਰ ਅਤੇ ਹਿੰਦੂ ਧਰਮ ਦੇ ਵੱਡੇਰੇ ਸਿਰ 'ਤੇ ਦਸਤਾਰ ਬੰਨ੍ਹਦੇ ਸਨ। ਮੁਸਲਮਾਨਾਂ ਦੇ ਧਾਰਮਿਕ ਮੁਖ-ਅਸਥਾਨ ਮੱਕੇ ਦੀ ਹੱਜ ਕਰਨ ਸਮੇਂ ਦਸਤਾਰ ਬੰਨ੍ਹਣੀ ਜ਼ਰੂਰੀ ਹੈ। ਸਿੱਖਾਂ ਅੰਦਰ, ਸਿੱਖੀ ਦੇ ਦਾਤੇ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਦਸਮ ਪਾਤਸ਼ਾਹ ਤੱਕ ਦਸਤਾਰ ਦਾ ਅਹਿਮ ਰੁੱਤਬਾ ਰਿਹਾ ਹੈ। ਖ਼ਾਲਸਾ ਪੰਥ ਦੀ ਸ਼ੁਰੂਆਤ ਤੋਂ ਲੈ ਕੇ ਵਰਤਮਾਨ ਤੱਕ ਅਤੇ ਭਵਿੱਖਤ ਕਾਲ ਅੰਦਰ ਦਸਤਾਰ ਸਾਡੀ ਸਰਦਾਰੀ ਹੈ ਅਤੇ ਇਹ ਰੂਹਾਨੀਅਤ ਸ਼ਕਤੀ ਦਾ ਤਾਜ ਹੈ। ਇਸੇ ਲਈ ਕਵੀ ਹਰੀ ਸਿੰਘ ਜੀ (ਜਾਚਕ) ਨੇ ਬਹੁਤ ਸੁੰਦਰ ਲਾਈਨਾਂ ਲਿਖੀਆਂ ਹਨ :-

*ਦਸਮ ਪਿਤਾ ਨੇ ਬਖ਼ਸ਼ੀ ਦਸਤਾਰ*
*ਜੇਹੜੀ ਸਾਡੇ ਸਿਰਾਂ ਦਾ ਤਾਜ ਏ ਖ਼ਾਲਸਾ ਜੀ।*
*ਲਹੂ ਭਿੱਜੇ ਇਤਿਹਾਸ ਤੋਂ ਪਤਾ ਲੱਗਦੈ,*
*ਸਾਡੀ ਸਿੱਖੀ ਦਾ ਰਾਜ਼ ਏ ਖ਼ਾਲਸਾ ਜੀ।*
*ਸਾਡੀ ਮਾਨ ਇਹ ਤਾਂ, ਸਾਡੀ ਸ਼ਾਨ ਇਹੋ,*
*ਸਾਡੀ ਪੰਥਕ ਅਵਾਜ਼ ਇਹ ਖ਼ਾਲਸਾ ਜੀ।*
*ਕਲਗੀਧਰ ਦੇ ਹੁੰਦੇ ਨੇ ਖ਼ਾਸ ਦਰਸ਼ਨ,*
*ਸੋਹਣੇ ਸਜੇ ਹੋਏ ਸਿੰਘ ਸਰਦਾਰ ਵਿੱਚੋਂ।*
*ਲੱਖਾਂ ਵਿੱਚੋਂ ਪਛਾਣਿਆ ਜਾਏ ਕੱਲਾ,*
*ਸਰਦਾਰੀ ਬੋਲਦੀ ਦਿਸੇ ਦਸਤਾਰ ਵਿੱਚੋਂ।*

## ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਦਸਤਾਰ ਦੀ ਸੋਭਾ

ਮੀਰੀ ਪੀਰੀ ਦੇ ਮਾਲਕ, ਭਾਰੀ ਗੁਰੂ ਤੇ ਦੁਸ਼ਟ ਦਲਾਂ ਦਾ ਨਾਸ਼ ਕਰਨ ਵਾਲੇ ਸਰਬ ਕਲਾ ਸਮਰੱਥ ਸੂਰਮੇ ਗੁਰੂ ਛੇਵੇਂ ਪਾਤਿਸ਼ਾਹ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਬੰਧ ਵਿਚ ਭਾਈ ਗੁਰਦਾਸ ਜੀ ਨੇ ਬਹੁਤ ਸੁੰਦਰ ਬਚਨ ਕਹੇ ਹਨ :-

*ਪੰਜਿ ਪਿਆਲੇ ਪੰਜਿ ਪੀਰ, ਛਠਮੁ ਪੀਰ ਬੈਠਾ ਗੁਰੁ ਭਾਰੀ।*
*ਅਰਜਨੁ ਕਾਇਆ ਪਲਟਿ ਕੈ, ਮੂਰਤਿ ਹਰਿਗੋਬਿੰਦ ਸਵਾਰੀ।*
*ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।*
*ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।*

*ਪੁਛਨਿ ਸਿਖ ਅਰਦਾਸਿ ਕਰਿ ਛਿਅ ਮਹਲਾਂ ਤਕਿ ਦਰਸੁ ਨਿਹਾਰੀ।*
*ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ।*
*ਕਲਿਜੁਗੁ ਪੀੜੀ ਸੋਢੀਆਂ ਨਿਹਚਲ ਨੀਂਵ ਉਸਾਰਿ ਖਲਾਰੀ।*
*ਜੁਗਿ ਜੁਗਿ ਸਤਿਗੁਰੁ ਧਰੇ ਅਵਤਾਰੀ॥੪੮॥*

GN_

(12

(ਵਾਰ ੧, ਪਉੜੀ ੪੮)

ਅਤੇ ਹਜ਼ੂਰ ਦੇ ਦਰਬਾਰੀ ਢਾਡੀ ਅਬਦੁੱਲਾ ਨੇ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਦੀ ਦਸਤਾਰ ਦੀ ਇਤਨੀ ਸਿਫ਼ਤ ਕੀਤੀ ਹੈ ਕਿ ਛੇਵੇਂ ਪਾਤਿਸ਼ਾਹ ਦੇ ਸਾਹਮਣੇ ਜਹਾਂਗੀਰ ਦੀ ਪੱਗ ਦੀ ਸੋਭਾ ਫਿੱਕੀ ਪ੍ਰਤੀਤ ਹੁੰਦੀ ਹੈ। ਗੁਰੂ ਹਰਿਗੋਬਿੰਦ ਸਾਹਿਬ ਜੀ ਇਤਨੀ ਸੁੰਦਰ ਦਸਤਾਰ ਸਜਾਉਂਦੇ ਸਨ। ਇਸ ਲਈ ਬੀਬੀ ਵੀਰੋ ਜੀ ਦੇ ਪਤੀ ਭਾਈ ਸਾਧੂ ਜੀ ਗੁਰੂ ਹਰਿਗੋਬਿੰਦ ਪਾਤਿਸ਼ਾਹ ਜੀ ਦੀ ਦਸਤਾਰ ਤੇ ਕੇਸਾਂ ਤੋਂ ਬਲਿਹਾਰ ਜਾਂਦੇ ਹਨ :-

*ਮੈਂ ਬਲਿਹਾਰ ਗੁਰੂ ਦੀ ਪਗੜੀ ਤੋਂ,*
*ਤੇਰੀ ਪਗੜੀ ਹਰਿ ਲਿਵ ਲਗੜੀ ਤੋਂ,*
*ਮੈਂ ਬਲਿਹਾਰ ਗੁਰੂ ਦੇ ਕੇਸਾਂ ਤੋਂ,*
*ਤੇਰੇ ਕੇਸਾਂ ਸਚ ਉਪਦੇਸ਼ਾਂ ਤੋਂ।*
*ਬਲਿਹਾਰ ਗੁਰੂ ਦੇ ਮੱਥੇ ਤੋਂ,*
*ਤੇਰੇ ਮੱਥੇ ਹਰ ਰੰਗ ਰੱਤੇ ਤੋਂ।*

ਅਥਵਾ :

*ਸੀਸ ਉਤੇ ਸੋਹੇ ਦਸਤਾਰ, ਸਿਖੀ ਦਾ ਹੈ ਇਹ ਸਭਿਆਚਾਰ।*

ਢਾਡੀ ਅਬਦੁੱਲਾ ਛੇਵੇਂ ਗੁਰੂ ਜੀ ਦੇ ਸਨਮੁੱਖ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਜੋ ਵਾਰ ਗਾਇਆ ਕਰਦਾ ਸੀ :-

*ਦੋ ਤਲਵਾਰੀ ਬਧੀਆ, ਇਕ ਮੀਰੀ ਦੀ ਇਕ ਪੀਰ ਦੀ।*
*ਇਕ ਅਜ਼ਮਤ ਦੀ ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰ ਦੀ।*
*ਹਿੰਮਤ ਬਾਹਾਂ ਕੋਟ ਗੜ੍ਹ ਦਰਵਾਜ਼ਾ ਬਲਖ ਬਖੀਰ ਦੀ।*
*ਨਾਲ ਸਿਪਾਹੀ ਨੀਲ ਨਲ, ਮਾਰ ਦੁਸ਼ਟਾਂ ਕਰੇ ਤਗੀਰ ਦੀ।*
*ਪੱਗ ਤੇਰੀ ਕੀ ਜਹਾਂਗੀਰ ਦੀ।*

## ਸੁੰਦਰ ਦਸਤਾਰ ਵੇਖ ਕੇ ਮਹਾਰਾਜਾ ਰਣਜੀਤ ਸਿੰਘ ਵੱਲੋਂ ਇਨਾਮ

ਮਹਾਰਾਜਾ ਰਣਜੀਤ ਸਿੰਘ ਜੀ ਗੁਰੂ ਕੇ ਬਾਣੇ ਦਾ ਬਹੁਤ ਸਤਿਕਾਰ ਕਰਦੇ ਸਨ। ਸਿੱਖ

ਦੇ ਸਿਰ 'ਤੇ ਸੁੰਦਰ ਸੱਜੀ ਦਸਤਾਰ ਨੂੰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਬਖ਼ਸ਼ਿਆ ਤਾਜ ਸਮਝਦੇ ਸਨ। ਇਕ ਵਾਰ ਨੌਜਵਾਨ ਸਿੱਖ ਦੇ ਸੋਹਣੀ ਦਸਤਾਰ ਬੰਨ੍ਹੀ ਵੇਖ ਕੇ ਮਹਾਰਾਜੇ ਨੇ ਕਾਫ਼ੀ ਇਨਾਮ ਦਿੱਤਾ ਤੇ ਉਸ ਸਿੱਖ ਦੀ ਸ਼ਲਾਘਾ ਕੀਤੀ ਕਿ ਇਸ ਨੇ ਕਿੰਨੀ ਸੁੰਦਰ ਦਸਤਾਰ ਬੰਨ੍ਹੀ ਹੈ, ਪਰ ਉਹ ਸਿੱਖ ਆਪਣੀ ਤਾਰੀਫ਼ ਸੁਣ ਕੇ ਕਿਸੇ ਕੋਲ ਦੱਸ ਬੈਠਾ ਕਿ ਮਹਾਰਾਜਾ ਸਾਹਿਬ ਜੀ ਜੋ ਮੇਰੀ ਬੰਨ੍ਹੀ ਸੁੰਦਰ ਦਸਤਾਰ 'ਤੇ ਪ੍ਰਸੰਨ ਹੋਏ ਹਨ, ਇਹ ਤਾਂ ਦਸਤਾਰ ਮੈਂ ਕੱਲ੍ਹ ਬੰਨ੍ਹੀ ਸੀ। ਜੇਕਰ ਮੈਂ ਅੱਜ ਬੰਨ੍ਹ ਕੇ ਜਾਂਦਾ ਤਾਂ ਹੋਰ ਸੁੰਦਰ ਜਾਪਣੀ ਸੀ। ਇਸ ਗੱਲ ਦਾ ਪਤਾ ਮਹਾਰਾਜਾ ਰਣਜੀਤ ਸਿੰਘ ਨੂੰ ਲੱਗ ਗਿਆ ਤਾਂ ਉਸ ਸਿੱਖ ਨੂੰ ਬੁਲਾ ਕੇ ਤਾੜਨਾ ਕੀਤੀ। ਗੁਰੂ ਕਾ ਹੁਕਮ ਸਿੱਖ ਨੂੰ ਹਰ ਰੋਜ਼ ਦਸਤਾਰ ਬੰਨ੍ਹਣ ਦਾ ਹੈ। ਬਲਕਿ ਸਿੱਖ ਨੇ ਕੱਲਾ-ਕੱਲਾ ਪੇਚ ਕਰਕੇ ਦਸਤਾਰ ਉਤਾਰਨੀ ਹੈ। ਕੱਲਾ-ਕੱਲਾ ਪੇਚ ਕਰਕੇ ਦਸਤਾਰ ਬੰਨ੍ਹਣੀ ਹੈ। ਰਹਿਤਨਾਮਿਆਂ ਅੰਦਰ ਹੁਕਮ ਹੈ :-

***ਸਿਖ ਹੋਇ ਸਿਰ ਟੋਪੀ ਧਰੈ।***
***ਸਾਤ ਜਨਮ ਕੁਸਟੀ ਹੋਇ ਮਰੈ।***

ਅਥਵਾ :

***ਕੰਘਾ ਦੋਨੋਂ ਵਕਤ ਕਰੇ, ਪਾਗ ਚੁਨੇ ਕਰ ਬਾਧਈ।***
***ਦਾਤਨ ਨੀਤ ਕਰੈ, ਨਾ ਦੁਖ ਪਾਵੈ ਨੰਦ ਲਾਲ ਜੀ।***

## ਸਾਹਿਬਜ਼ਾਦਾ ਬਾਬਾ ਫਤਹਿ ਸਿੰਘ ਜੀ ਦੀ ਦਸਤਾਰ

ਦਸਮ ਪਾਤਿਸ਼ਾਹ ਦੇ ਸਮੇਂ ਦਾ ਜ਼ਿਕਰ ਆਂਵਦਾ ਹੈ। ਹਜ਼ੂਰ ਦੇ ਵੱਡੇ ਸਾਹਿਬਜ਼ਾਦੇ ਸਾਹਿਬ ਬਾਬਾ ਅਜੀਤ ਸਿੰਘ ਜੀ, ਸਾਹਿਬ ਬਾਬਾ ਜੁਝਾਰ ਸਿੰਘ ਜੀ, ਸਾਹਿਬ ਬਾਬਾ ਜ਼ੋਰਾਵਰ ਸਿੰਘ ਜੀ ਨੇਜ਼ੇਬਾਜੀ ਦੇ ਖੇਲ-ਖੇਲ ਰਹੇ ਸਨ, ਉਸ ਸਮੇਂ ਸਾਹਿਬ ਬਾਬਾ ਫਤਹਿ ਸਿੰਘ ਜੀ ਗੁਰੂ ਕੇ ਛੋਟੇ ਸਾਹਿਬਜ਼ਾਦੇ ਜੋ ਛੋਟੀ ਉਮਰ ਦੇ ਸਨ, ਨਾਲ ਆ ਕੇ ਖੇਲਣ ਲੱਗੇ। ਸਾਹਿਬ ਬਾਬਾ ਅਜੀਤ ਸਿੰਘ ਜੀ ਕਹਿੰਦੇ ਹਨ, ਭਰਾਤਾ ਫਤਹਿ ਸਿੰਘ ਜੀ, ਤੁਸੀਂ ਛੋਟੇ ਹੋ, ਸਾਡੇ ਹਾਣ ਦੇ ਹੋ ਕੇ ਸਾਡੇ ਨਾਲ ਖੇਲਣਾ। ਸਾਹਿਬ ਬਾਬਾ ਫਤਹਿ ਸਿੰਘ ਜੀ ਨੇ ਜਾ ਕੇ ਕਈ ਦਸਤਾਰਾਂ ਕੱਠੀਆਂ ਕੀਤੀਆਂ। ਕੱਲੀ-ਕੱਲੀ ਕਰਕੇ ਸਾਰੀਆਂ ਦਸਤਾਰਾਂ ਆਪਣੇ ਸੀਸ ਉਪਰ ਸਜਾ ਲਈਆਂ। ਨਿਹੰਗ ਸਿੰਘਾਂ ਦੀ ਤਰ੍ਹਾਂ ਉੱਚਾ ਦੁਮਾਲੜਾ ਸਜਾ ਕੇ ਸਾਹਿਬ ਬਾਬਾ ਅਜੀਤ ਸਿੰਘ ਜੀ ਦੇ ਪਾਸ ਜਾ ਖੜੇ ਹੋਏ ਤੇ ਕਹਿਣ ਲੱਗੇ, ਭਰਾਤਾ ਜੀ ! ਹੁਣ ਤਾਂ ਤੁਹਾਡੇ ਜਿੱਡਾ ਹੋ ਗਿਆ ਹਾਂ। ਕਲਗੀਧਰ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਹ ਸਭ ਕੁਝ ਦੇਖ ਰਹੇ ਸਨ, ਸਾਹਿਬ ਬਾਬਾ ਫਤਹਿ ਸਿੰਘ ਜੀ ਦੇ ਦੁਮਾਲੇ ਸਜਾਏ ਬਹੁਤ ਸੋਹਣੇ ਲੱਗਦੇ ਸਨ। ਭਰਾਤਾ ਸਾਹਿਬ ਬਾਬਾ ਅਜੀਤ ਸਿੰਘ ਜੀ ਨੇ ਪਿਆਰ ਨਾਲ ਛੋਟੇ ਭਰਾਤਾ ਨੂੰ ਖ਼ੁਸ਼ ਹੋ ਕੇ ਜੱਫ਼ੀ ਵਿਚ ਲੈ ਕੇ

ਘੁੱਟਿਆ ਤੇ ਪਿਆਰ ਕੀਤਾ। ਦਸਮੇਸ਼ ਪਿਤਾ ਜੀ ਨੇ ਵੀ ਪਿਆਰ ਕਰਦਿਆਂ ਬਾਬਾ ਫਤਹਿ ਸਿੰਘ ਜੀ ਨੂੰ ਛਾਤੀ ਨਾਲ ਘੁੱਟ ਕੇ ਲਾਇਆ ਤੇ ਵਰ ਦਿੱਤਾ ਕਿ ਇਸ ਤਰ੍ਹਾਂ ਦਾ ਤੇਰੇ ਜੈਸਾ ਪੰਥ ਚਲੇਗਾ। ਜੋ ਨਿਹੰਗ ਸਿੰਘ ਇਸ ਤਰ੍ਹਾਂ ਦੇ ਦਸਤਾਰੇ ਸਜਾਉਂਦੇ ਹਨ, ਕਲਗੀਧਰ ਸਤਿਗੁਰੂ ਜੀ ਦੇ ਮਾਨੋ ਉਹ ਲਾਡਲੇ ਸਪੁੱਤਰ ਹਨ। ਇਸ ਕਰਕੇ ਲਾਡਲੀਆਂ ਫ਼ੌਜਾਂ ਨਿਹੰਗ ਸਿੰਘਾਂ ਨੂੰ ਕਿਹਾ ਜਾਂਦਾ ਹੈ :-

GN_

(1:

*ਸਾਬਤ ਸੂਰਤ ਸੋਹਣੀ ਬਖ਼ਸ਼ ਦਿੱਤੀ,*
*ਆਪ ਗੁਰੂਆਂ ਨੇ ਸਾਬਤ ਕਿਰਦਾਰ ਵਿਚੋਂ।*
*ਸਿਖੀ ਚਮਕਦੀ ਤੇਰੀ ਨੁਹਾਰ ਵਿਚੋਂ,*
*ਸਿੱਖੀ ਬੋਲਦੀ ਤੇਰੀ ਦਸਤਾਰ ਵਿਚੋਂ।*

(ਅਥਵਾ)

*ਭੁੱਲੇ ਭਟਕੇ ਅੱਜ ਨੌਜਵਾਨ ਸਾਡੇ,*
*ਪਾਵਨ ਕੇਸਾਂ ਨੂੰ ਕਤਲ ਕਰਾਈ ਫਿਰਦੇ।*
*ਕੇਸਾਂ ਸਵਾਸਾਂ ਨਾਲ ਸਿੱਖੀ ਨਿਭਾਉਣ ਵਾਲਾ,*
*ਲਹੂ ਭਿੱਜਾ ਇਤਿਹਾਸ ਭੁਲਾਈ ਫਿਰਦੇ।*
*ਕੋਈ ਗੱਭਰੂ ਸਿਰਾਂ 'ਤੇ ਬੰਨ੍ਹ ਪੱਟਕੇ,*
*ਇਸੇ ਵਿਚ ਹੀ ਸਮਝੀ ਵਡਿਆਈ ਫਿਰਦੇ।*
*ਸਿਰ ਸ਼ਰਮ ਨਾਲ ਜਾਂਦਾ ਏ ਝੁਕ (ਜਾਚਕ)*
*ਲੰਘਦੇ ਤਕੀ ਦਾ ਜਦੋਂ ਬਜ਼ਾਰ ਵਿੱਚੋਂ।*
*ਪੱਟਕੇ ਵਿੱਚ ਸਰਦਾਰੀ ਤਾਂ ਬੋਲਦੀ ਨਹੀਂ,*
*ਇਹ ਬੋਲਦੀ ਸਿਰਫ਼ ਦਸਤਾਰ ਵਿੱਚੋਂ।*

☆☆☆

M_S
24)

# ਖੋਜ

(ਕ੍ਰਿ:) ਸੰਸਕ੍ਰਿਤ :- ਖੁਜ=ਚੁਰਾਨਾ। ਪੰਜਾਬੀ :- ਖੋਜਨਾ, ਲੱਭਣਾ।

(1) ਢੂੰਡ, ਢੂੰਡ ਕਰ। ਯਥਾ-

***ਬੰਦੇ ਖੋਜੁ ਦਿਲ ਹਰ ਰੋਜ***

(ਅੰਗ ੭੨੭)

(2) (ਸੰ:। ਪੰਜਾਬੀ) ਢੂੰਡ, ਪਤਾ।

***ਯਥਾ- ਮਿਲਿ ਸਤਸੰਗਤਿ ਖੋਜੁ ਦਸਾਈ***

(ਅੰਗ ੯੪)

(3) (ਸੰ:। ਪੰਜਾਬੀ) ਖੁਰ, ਖੁਰਾ, ਪੈਰਾਂ ਦਾ ਨਿਸ਼ਾਨ।

***ਯਥਾ- ਸਾਗਰੁ ਤਰਿਓ ਬਾਛਰ ਖੋਜ॥***

(ਅੰਗ ੮੯੯)

(4) ਪਿੱਛੇ।

***ਯਥਾ- ਹਮਰੈ ਖੋਜਿ ਪਰਹੁ ਮਤਿ ਕੋਈ॥***

(ਅੰਗ ੩੨੪)

ਸਾਡੇ ਪਿੱਛੇ ਕੋਈ ਨਾ ਪਵੇ।

(5) ਪੈਰ, ਚਰਨ।

***ਯਥਾ- ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ***

(ਅੰਗ ੫੨੦)

ਸੰਸਾਰਕ ਤੌਰ 'ਤੇ ਅੱਜ ਮਨੁੱਖ ਬੜੀਆਂ ਖੋਜਾਂ ਕਰੀ ਜਾ ਰਿਹਾ ਹੈ। ਖੋਜ ਕਰਨ ਵਾਲਾ ਸਾਇੰਸ ਤੌਰ 'ਤੇ ਚੰਦ੍ਰਮਾ ਤੱਕ ਪਹੁੰਚ ਦੀ ਗੱਲ ਕਰਦਾ ਹੈ, ਪਰ ਜਿੰਨਾ ਮਰਜ਼ੀ ਯਤਨ ਕਰ ਲਵੇ, ਭਾਈ ਗੁਰਦਾਸ ਜੀ ਦਾ ਕਥਨ ਹੈ ਕਿ ਓੜਕ ਨਹੀਂ ਪਾ ਸਕਦਾ।

***ਖੋਜੀ ਖੋਜਨਿ ਖੋਜਿ ਦਹਿ ਦਿਸਿ ਧਾਵਹੀ। ਚਿਰ ਜੀਵੈ ਲਖ ਹੋਇ ਨ ਓੜਕੁ ਪਾਵਹੀ।***

***ਖਰੇ ਸਿਆਣੇ ਹੋਇ ਨ ਮਨੁ ਸਮਝਾਵਹੀ। ਲਊਬਾਲੀ ਦਰਗਾਹ ਚੋਟਾਂ ਖਾਵਹੀ॥੧੧॥***

(ਵਾਰ ੨੧, ਪਉੜੀ ੧੧)

ਸੰਸਾਰ ਅੰਦਰ ਦੇਸ਼ ਵਿਦੇਸ਼ ਵਿਚ ਅੱਜ ਯੂਨੀਵਰਸਿਟੀਆਂ ਵਿਚ ਖੋਜ ਵਿਭਾਗ ਬਣਾਏ ਹੋਏ ਹਨ। ਵੱਖ-ਵੱਖ ਵਿਸ਼ਿਆਂ 'ਤੇ ਖੋਜ ਕਰਨ ਲਈ ਵੱਖ-ਵੱਖ ਹਰ ਵਿਸ਼ੇ ਨਾਲ ਸਬੰਧਤ ਖੋਜ ਵਿਭਾਗ ਬਣਿਆ ਹੋਇਆ ਹੈ। ਜਿਸ ਵਸਤੂ ਨੂੰ ਅਸੀਂ ਖੋਜਦੇ ਹਾਂ ਜਾਂ ਜਿਸ ਦੀ ਅਸੀਂ ਖੋਜ ਕਰਦੇ ਹਾਂ। ਹਰ ਵਸਤੂ ਨੇ ਆਪਣਾ ਆਪ ਛੁਪਾ ਕੇ ਰੱਖਿਆ ਹੈ। ਜੈਸੇ ਪਾਰਸ ਭਾਵੇਂ ਪੱਥਰ ਹੀ ਹੈ, ਪਰ ਪੱਥਰਾਂ ਵਿਚ ਛੁਪਿਆ ਹੈ। ਹਰ ਕੋਈ ਪਛਾਣ ਨਹੀਂ ਕਰ ਸਕਦਾ। ਭਾਈ ਸਾਹਿਬ ਜੀ ਕਥਨ ਕਰਦੇ ਹਨ :-

***ਪਾਰਸੁ ਪਥਰੁ ਆਖੀਐ ਲੁਕਿਆ ਰਹੈ ਨ ਆਪੁ ਜਣਾਏ।***
***ਵਿਰਲਾ ਕੋਇ ਸਿਞਾਣਦਾ ਖੋਜੀ ਖੋਜਿ ਲਏ ਸੋ ਪਾਏ।***

(ਵਾਰ ੧੬, ਪਉੜੀ ੯)

ਸਿਕੰਦਰ ਜੈਸੇ ਬਾਦਸ਼ਾਹ ਦਾ ਆਬੇ ਹਿਆਤ ਦੀ ਖੋਜ ਵਿਚ ਦਿਨ ਰਾਤ ਪਹਾੜਾਂ ਵਿਚ ਫਿਰਨ ਦਾ ਜ਼ਿਕਰ ਆਇਆ ਹੈ :-

***ਸ਼ਾਹ ਸਕੰਦਰ ਭਾਲੇ ਆਬੇ ਹਿਯਾਤ ਨੂੰ।***
***ਵਿਚਿ ਪਹਾੜਾਂ ਫਿਰਦਾ ਦਿਨ ਤੇ ਰਾਤ ਨੂੰ।***
***ਕਦੇ ਨਾ ਪਿਆਲਾ ਪੀਤਾ ਆਪਨੇ ਦਸਤ ਭਰ।***
***ਵਜੀਦਾ ਕੌਣ ਸਾਹਿਬ ਨੂੰ ਕਹੇ ਇਉਂ ਨਹੀਂ ਇੰਜ ਕਰ।***

ਸਕੰਧ ਪੁਰਾਣ ਵਿਚ ਕਥਾ ਹੈ ਕਿ ਦੇਵਤਿਆਂ ਤੇ ਦੈਂਤਾਂ ਨੇ ਰਲ ਕੇ ਖੋਜ ਕੀਤੀ ਕਿ ਸਮੁੰਦਰ ਵਿਚ ਰਤਨ ਹਨ ਤਾਂ ਇਨ੍ਹਾਂ ਮਿਲ ਕੇ ਖੀਰ ਸਮੁੰਦਰ ਰਿੜਕਿਆ। ਉਸ ਵਿਚੋਂ ਖੋਜ ਕਰਕੇ ਚੌਦਾਂ ਰਤਨ ਕੱਢੇ ਸਨ। ਇਨ੍ਹਾਂ ਚੌਦਾਂ ਰਤਨਾਂ ਵਿਚੋਂ ਇਕ ਅੰਮ੍ਰਿਤ ਰਤਨ ਭੀ ਨਿਕਲਿਆ ਦੱਸਿਆ ਹੈ। ਇਸ ਅੰਮ੍ਰਿਤ ਰਤਨ ਲਈ ਦੈਂਤਾਂ ਤੇ ਦੇਵਤਿਆਂ ਦਾ ਜੰਗ ਹੋਇਆ ਲਿਖਿਆ ਹੈ। ਦੈਂਤਾਂ ਤੇ ਦੇਵਤਿਆਂ ਦੇ ਝਗੜੇ ਨੂੰ ਦੂਰ ਕਰਨ ਵਾਸਤੇ ਵਿਸ਼ਨੂੰ ਜੀ ਨੇ ਮੋਹਣੀ ਅਵਤਾਰ ਧਾਰਿਆ। ਮੋਹਣੀ ਅਵਤਾਰ ਨੇ ਚੌਦਾਂ ਰਤਨਾਂ ਦੀ ਵੰਡ ਕੀਤੀ, ਅੰਮ੍ਰਿਤ ਦੇਵਤਿਆਂ ਨੂੰ ਦਿੱਤਾ, ਇਸ ਸਮੇਂ ਇਕ ਦੈਂਤ ਧੋਖੇ ਨਾਲ ਚੋਰੀ ਅੰਮ੍ਰਿਤ ਪੀ ਗਿਆ ਸੀ। ਇਸ ਦੇ ਦੇਵਤਿਆਂ ਦੀ ਪੰਗਤ ਵਿਚ ਬੈਠ ਕੇ ਅੰਮ੍ਰਿਤ ਪੀਣ ਦਾ ਪਤਾ ਸੂਰਜ ਅਤੇ ਚੰਦ੍ਰਮਾ ਨੂੰ ਲੱਗ ਗਿਆ ਤਾਂ ਇਨ੍ਹਾਂ ਨੇ ਵਿਸ਼ਨੂੰ ਜੀ ਨੂੰ ਦੱਸ ਦਿੱਤਾ ਕਿ ਰਾਹੂ ਦੈਂਤ ਅੰਮ੍ਰਿਤ ਪੀ ਗਿਆ ਹੈ ਤਾਂ ਵਿਸ਼ਨੂੰ ਜੀ ਨੇ ਰਾਹੂ ਦਾ ਸਿਰ ਅਤੇ ਦੋਹੇ ਬਾਹਾਂ ਵੱਢ ਦਿੱਤੀਆਂ ਸਨ। ਭਾਈ ਕਾਨ੍ਹ ਸਿੰਘ ਨੇ ਮਹਾਨ ਕੋਸ਼ ਵਿਚ ਲਿਖਿਆ ਹੈ ਕਿ ਇਸ ਦੇ ਦੋ ਸਰੀਰ ਬਣੇ ਸਨ। ਦੂਜੇ ਦਾ ਨਾਮ ਕੇਤੂ ਪੈ ਗਿਆ। ਇਹ ਰਾਹੂ ਕੇਤੂ ਪੁਰਾਣਾ ਵੈਰ ਚਿਤਾਰ ਕੇ ਸੂਰਜ ਤੇ ਚੰਦ੍ਰਮਾ ਨੂੰ ਗ੍ਰਸਦੇ ਰਹਿੰਦੇ ਹਨ।

(ਮਹਾਨ ਕੋਸ਼) ਇਹ ਮਿਥਹਾਸਕ ਪ੍ਰਸੰਗ ਕੇਵਲ ਜਾਣਕਾਰੀ ਲਈ ਇਥੇ ਦਿੱਤਾ ਹੈ।

ਭਾਈ ਗੁਰਦਾਸ ਜੀ ਇਕ ਕਬਿੱਤ ਵਿਚ ਵਰਣਨ ਕਰਦੇ ਹਨ ਕਿ ਖੋਜਣ ਵਾਲਾ ਕੈਸਾ ਚਾਹੀਦਾ ਹੈ ? ਜਿਸ ਤਰ੍ਹਾਂ ਇਕ ਬੀਮਾਰ ਮਨੁੱਖ ਇਕ ਪੀੜਾ ਨਾਲ ਵਿਰਲਾਪ ਕਰ ਰਿਹਾ ਹੈ। ਇਕੱਲੇ-ਇਕੱਲੇ ਵੈਦ ਤੋਂ ਪੁੱਛਦਾ ਹੈ। ਜਦ ਤੱਕ ਉਸ ਦੀ ਪੀੜਾ ਨਹੀਂ ਖ਼ਤਮ ਹੁੰਦੀ, ਉਸ ਦੀ ਖੋਜ ਜਾਰੀ ਹੈ। ਇਸੇ ਤਰ੍ਹਾਂ ਇਕ ਭਿਖਾਰੀ ਦੀ ਭੁੱਖ ਜਦ ਤੱਕ ਨਹੀਂ ਮੁੱਕਦੀ, ਉਸ ਨੂੰ ਅਰਾਮ ਨਹੀਂ ਆਉਂਦਾ। ਉਹ ਘਰ-ਘਰ ਮੰਗਦਾ ਹੀ ਫਿਰਦਾ ਹੈ। ਜਿਵੇਂ ਪਤੀ ਤੋਂ ਵਿਛੜੀ ਹੋਈ ਇਸਤ੍ਰੀ ਲਗਨ-ਸ਼ਗਨ ਦੀ ਵਿਚਾਰ ਕਰਦੀ ਹੀ ਰਹਿੰਦੀ ਹੈ। ਪਤੀ ਦੇ ਮਿਲਾਪ ਤੋਂ ਬਿਨਾਂ ਉਸ ਦੀ ਵਿਆਕੁਲਤਾ ਖ਼ਤਮ ਨਹੀਂ ਹੁੰਦੀ। ਜਿਵੇਂ ਭੌਰਾ ਸੁਗੰਧੀ ਖੋਜਦਾ ਹੈ ਕਮਲ ਫੁੱਲ ਤੋਂ। ਜਿਥੋਂ ਸੁਗੰਧੀ ਪ੍ਰਾਪਤ ਹੁੰਦੀ ਹੈ, ਉਸ ਕਮਲ ਫੁੱਲ 'ਤੇ ਬੈਠ ਜਾਂਦਾ ਹੈ। ਸੂਰਜ ਛਿਪਣ ਨਾਲ ਕਮਲ ਮੁੰਦਿਆ ਜਾਂਦਾ ਹੈ। ਭੰਵਰਾ ਵਿਚੇ ਖ਼ਤਮ ਹੋ ਜਾਂਦਾ ਹੈ, ਇਸ ਤਰ੍ਹਾਂ ਰੱਬ ਦਾ ਖੋਜੀ ਬਾਣੀ ਰਾਹੀਂ ਸ਼ਬਦ ਰੂਪੀ ਕਮਲ ਨੂੰ ਖੋਜਦਾ ਹੈ। ਜਦ ਤੱਕ ਪਰਮ ਪਦ ਪ੍ਰਾਪਤ ਨਹੀਂ ਹੁੰਦਾ ਤੇ ਜਿੰਨਾ ਚਿਰ ਸ਼ਬਦ ਵਿਚ ਲੀਨ ਨਹੀਂ ਹੋ ਜਾਂਦਾ, ਉੱਨਾ ਚਿਰ ਸ਼ਬਦ ਦੀ ਖੋਜ ਕਰਦਾ ਹੀ ਰਹਿੰਦਾ ਹੈ। ਸ਼ਬਦ ਦੀ ਖੋਜ ਇਸ ਨੂੰ ਸ਼ਬਦ ਦਾ ਰੂਪ ਹੀ ਬਣਾ ਦਿੰਦੀ ਹੈ।

***ਜੈਸੇ ਬ੍ਰਿਥਾਵੰਤ ਜੰਤ ਪੂਛੈ ਬੈਦ ਬੈਦ ਪ੍ਰਤਿ,***
***ਜਉ ਲਉ ਨ ਮਿਟਤ ਰੋਗ ਤਉ ਲਉ ਬਿਲਲਾਤ ਹੈ।***
***ਜੈਸੇ ਭੀਖ ਮਾਂਗਤ ਭਿਖਾਰੀ ਘਰਿ ਘਰਿ ਡੋਲੈ,***
***ਤਉ ਲਉ ਨਹੀ ਆਵੈ ਚੈਨ ਜਉ ਲਉ ਨ ਅਘਾਤ ਹੈ।***
***ਜੈਸੇ ਬਿਰਹਨੀ ਸੌਨ ਸਗਨ ਲਗਨ ਸੋਧੈ,***
***ਜਉ ਲਉ ਨਾ ਭਤਾਰ ਭੇਟੈ ਤਉ ਲਉ ਅਕੁਲਾਤ ਹੈ।***
***ਤੈਸੇ ਖੋਜੀ ਖੋਜੈ ਅਲਿ ਕਮਲ ਕਮਲ ਗਤਿ,***
***ਜਉ ਲਉ ਨ ਪਰਮ ਪਦ ਸੰਪੁਟ ਸਮਾਤ ਹੈ॥ ੫੮੭॥***

(ਕਬਿੱਤ ਸੁਯੇ ਭਾ: ਗੁਰਦਾਸ ਜੀ)

ਧਨ ਦਾ ਖੋਜੀ ਅੰਤ ਤੱਕ ਧਨ ਖੋਜਦਾ ਰਹਿੰਦਾ ਹੈ, ਪਰ ਸੰਸਾਰ ਤੋਂ ਨਿਰਾਸ਼ ਹੋ ਕੇ ਚਲਿਆ ਜਾਂਦਾ ਹੈ, ਕਿਉਂਕਿ ਨਾ ਹੀ ਧਨ ਨਾਲ ਰੱਜ ਆਉਂਦਾ ਹੈ ਤੇ ਨਾ ਹੀ ਧਨ ਨਾਲ ਜਾਂਦਾ ਹੈ। ਗੁਰਬਾਣੀ ਦਾ ਖੋਜੀ ਸ਼ਬਦ ਰੂਪੀ ਰਤਨ ਦੀ ਪ੍ਰਾਪਤੀ ਵਾਲਾ ਜਿਉਂਦਾ ਹੀ ਮੁਕਤ ਹੋ ਜਾਂਦਾ ਹੈ। ਅੰਤ ਸਮੇਂ ਵੀ ਸ਼ਬਦ ਨਾਲ ਨਿਭਦਾ ਹੈ। ਹੋਰ ਸੰਸਾਰ ਦੀ ਕੋਈ ਵੀ ਖੋਜ ਹੈ, ਜੇਕਰ ਮਨੁੱਖ ਸਫਲ ਵੀ ਹੋ ਜਾਏ ਖੋਜਣ ਵਿਚ, ਤਾਂ ਵੀ ਅੰਤ ਉਦਾਸੀ ਹੈ, ਪਰ ਸ਼ਬਦ ਦੀ ਖੋਜ ਵਾਲਾ ਬੰਦਾ ਅੰਤ ਨੂੰ ਅਨੰਦਤ ਹੈ। ਅਸਲ ਵਿਚ ਇਸ ਦਾ ਇਹ ਕਾਰਨ ਹੈ ਕਿ ਬਾਕੀ ਖੋਜਾਂ ਤੋਂ ਜੋ ਫਲ ਮਿਲਣਾ ਸੀ ਉਹ ਜੀਵਨ ਗੁਜ਼ਾਰੇ ਲਈ ਸੀ, ਜੀਵਨ ਦਾ ਲਕਸ਼ ਨਹੀਂ

ਸੀ, ਪਰ ਸ਼ਬਦ ਦੀ ਖੋਜ ਜੀਵਨ ਦਾ ਲਕਸ਼ ਹੈ। ਇਹੀ ਕਾਰਨ ਹੈ ਕਿ ਸਿੱਖ ਦੀ ਦੋਹਰੀ ਖੋਜ ਹੈ। ਇਹ ਗੁਜ਼ਰਾਨ ਖੋਜਦਾ ਹੈ ਗੁਜ਼ਰਾਨ ਵਾਸਤੇ ਅਤੇ ਲਕਸ਼ ਖੋਜਦਾ ਹੈ ਟਿਕਾਣੇ ਵਾਸਤੇ। ਇਹ ਸਮਝਣਾ ਹੈ ਕਿ ਖੋਜ ਦੀ ਰੁਚੀ ਉਸ ਪ੍ਰਮਾਤਮਾ ਨੇ ਦਿੱਤੀ ਹੈ। ਸਮਝੋ ਜਿਹੜਾ ਮਨੁੱਖ ਖੋਜ ਨਹੀਂ ਕਰਦਾ, ਉਹ ਉਸ ਦੀ ਅਮਾਨਤ ਵਿਚ ਖ਼ਿਆਨਤ ਕਰਦਾ ਹੈ ਅਤੇ ਹੁਕਮ ਅਦੂਲੀ ਕਰਦਾ ਹੈ। ਭਾਈ ਸਾਹਿਬ ਜੀ ਕਹਿੰਦੇ ਹਨ ਕਿ ਖੋਜ ਕਰਨ ਵਾਲਾ ਮਨੁੱਖ ਇਕ ਦਿਨ ਮੰਜ਼ਿਲ 'ਤੇ ਪਹੁੰਚ ਜਾਂਦਾ ਹੈ। ਜਿਵੇਂ ਰਤਨਾਂ ਦੀ ਪਰਖ ਵਿਚ ਲੱਗਿਆ ਮਨੁੱਖ ਪੱਥਰ ਵੇਖੀ ਜਾਵੇ, ਪੱਥਰਾਂ ਦੀਆਂ ਕਿਸਮਾਂ ਜੋ ਹਨ ਸਮਝਦਿਆਂ-ਸਮਝਦਿਆਂ ਰਤਨਾਂ ਦਾ ਪਾਰਖੂ ਬਣ ਜਾਂਦਾ ਹੈ। ਆਖ਼ਿਰ ਰਤਨ ਵੀ ਪੱਥਰ ਹੀ ਹਨ। ਇਸ ਫ਼ਰਕ ਦਾ ਪਤਾ ਖੋਜ ਕੀਤਿਆਂ ਲੱਗ ਜਾਂਦਾ ਹੈ ਕਿ :-

ਖ਼ੂਬੀ ਏ- ਜੌਹਰ ਸੇ ਹੀ ਹਰ ਇਕ ਚੀਜ਼ ਪਾਤੀ ਹੈ, ਇਮਤਿਆਜ਼ ਲਾਲ ਭੀ ਪੱਥਰ ਹੀ ਹੈ ਲੇਕਿਨ ਵੋਹ ਪੱਥਰ ਔਰ ਹੈ।

ਸ੍ਰੀ ਗੁਰੂ ਅਮਰਦਾਸ ਜੀ ਦਾ ਕਥਨ ਹੈ ਕਿ ਇਸ ਅਦਭੁੱਤ ਵਸਤੂ 'ਅੰਮ੍ਰਿਤ' ਦੀ ਖੋਜ ਵਿਚ ਲੱਗ ਕੇ ਦੇਵਤੇ ਅਤੇ ਮਨੁੱਖਾਂ ਨੇ ਅੰਮ੍ਰਿਤ ਪ੍ਰਾਪਤ ਕਰਨ ਲਈ ਬਹੁਤ ਯਤਨ ਕੀਤੇ, ਪਰ ਅੰਮ੍ਰਿਤ ਪ੍ਰਾਪਤ ਪੂਰਨ ਗੁਰੂ ਰਾਹੀਂ ਹੋਇਆ ਹੈ।

***ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ॥***
***ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ॥***

(ਅੰਗ ੯੧੮)

ਜਿਸ ਅੰਮ੍ਰਿਤ ਨੂੰ ਆਦਿ ਕਾਲ ਤੋਂ ਸਾਰੇ ਮਨੁੱਖ ਦੇਵਤੇ ਆਦਿ ਲੱਭਦੇ-ਲੱਭਦੇ ਥੱਕ ਗਏ ਹਨ, ਪਰ ਪ੍ਰਾਪਤ ਨਹੀਂ ਕਰ ਸਕੇ, ਉਸ ਦੁਰਲੱਭ ਅਦਭੁੱਤ ਵਸਤੂ ਅੰਮ੍ਰਿਤ ਨੂੰ ਗੁਰਦੇਵ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੱਖਣੀ ਓਅੰਕਾਰੁ ਅੰਦਰ ਕਿਹਾ ਹੈ ਕਿ ਖੋਜਦਿਆਂ-ਖੋਜਦਿਆਂ ਅਸੀਂ ਉਸ ਅੰਮ੍ਰਿਤ ਨੂੰ ਲੱਭ ਕੇ ਪੀਤਾ ਹੈ :-

***ਖੋਜਤ ਖੋਜਤ ਅੰਮ੍ਰਿਤੁ ਪੀਆ॥ ਖਿਮਾ ਗਹੀ ਮਨੁ ਸਤਿਗੁਰ ਦੀਆ॥***

(ਅੰਗ ੯੩੧)



M_S

:6)

# ਵਿੱਦਿਆ

ਵਿੱਦਿਆ-ਵਿਦ-ਧਾਤੂ ਤੋਂ ਵਿੱਦਿਆ ਸ਼ਬਦ ਬਣਿਆ ਹੈ, ਸੋ ਵਿਦ ਨਾਮ ਜਾਣਨ ਦਾ ਹੈ, ਕਿਸੇ ਚੀਜ਼ ਜਾਂ ਵਸਤੂ ਨੂੰ ਜਾਣ ਲੈਣ ਦਾ ਨਾਮ ਵਿੱਦਿਆ ਹੈ। ਸੰਸਾਰ ਅੰਦਰ ਹਰ ਪ੍ਰਕਾਰ ਦੀਆਂ ਚੀਜ਼ਾਂ ਜਾਂ ਵਸਤੂਆਂ ਬਣਾਉਣ ਦਾ ਅਤੇ ਹਰ ਇਕ ਕੰਮ ਦੇ ਕਰ ਲੈਣ ਦਾ ਨਾਮ ਭੀ ਵਿੱਦਿਆ ਹੈ। ਵਿੱਦਿਆ ਭਾਵੇਂ ਸੰਸਾਰ ਅੰਦਰ ਕਈ ਤਰ੍ਹਾਂ ਦੀਆਂ ਹਨ, ਪਰ ਵਿਦਵਾਨਾਂ ਨੇ 14 ਵਿੱਦਿਆ ਮੁੱਖ ਕਥਨ ਕੀਤੀਆਂ ਹਨ। ਇਨ੍ਹਾਂ ਚੌਦਾਂ ਵਿੱਦਿਆ ਤੋਂ ਬਿਨਾਂ ਹੋਰ ਭੀ ਵਿੱਦਿਆ ਬਹੁਤ ਵਿਦਵਾਨਾਂ ਨੇ ਦਰਸਾਈਆਂ ਹਨ, ਪਰ ਮਨੁੱਖ ਅੰਤ ਤੱਕ ਵਿੱਦਿਆ ਪੜ੍ਹੇ ਕਿਉਂਕਿ ਧਨੀ ਮਨੁੱਖ ਜਿਥੇ ਨਹੀਂ ਪਹੁੰਚ ਸਕਦਾ, ਉਥੇ ਵਿੱਦਿਆ ਕਰਕੇ ਪੁੱਜ ਸਕਦਾ ਹੈ। ਸਾਰਕੁਤਾਵਲੀ ਦੇ ਕਰਤਾ ਪੰਡਤ ਹਰਿਦਿਆਲ ਜੀ ਦਾ ਕਥਨ ਹੈ :-

*ਤਬ ਲਗ ਵਿਦਿਆ ਪੜੇ ਜਬ ਲਗ ਘਟਿ ਮੈ ਪਰਾਨ॥*
*ਜਹਾਂ ਧਨੀ ਪਹੁੰਚੇ ਨਹੀਂ ਤਹਾਂ ਪਹੁੰਚੇ ਵਿਦਵਾਨ॥*

(ਸਾਰਕੁਤਾਵਲੀ)

## ਚੌਦਾਂ ਪ੍ਰਕਾਰ ਦੀ ਵਿੱਦਿਆ

ਕਵੀ ਕਾਲੀ ਦਾਸ ਜੀ ਨੇ ਚੌਦਾਂ ਤਰ੍ਹਾਂ ਦੀ ਵਿੱਦਿਆ ਦਾ ਜ਼ਿਕਰ ਕੀਤਾ ਹੈ। ਇਹ ਕਵੀ ਕਾਲੀ ਦਾਸ ਜੀ ਰਾਜਾ ਭੋਜ ਦੇ ਸਮੇਂ ਹੋਏ ਹਨ।

**॥ ਸਲੋਕ ॥**

*ਬ੍ਰਹਮ ਗਿਆਨ, ਰਸਾਇਣੰ, ਸ੍ਰੁਤੀ ਕਥਾ, ਵੈਦੰਗਸ, ਤਥਾ ਜੋਤਸੰ॥*
*ਵਯਾਕਰਣੰਚ, ਧਨੁਰਧਰੰ, ਜਲਤਰੰਗ, ਮੰਤ੍ਰਾਖਰੰ, ਵੈਦਕੰ॥*
*ਕੋਕ, ਵਾਹਨੰ, ਵਾਜਨੰ, ਨਟ ਨਿਰਤੰ ਸੰਬੋਧਨੰ ਚਾਤਰੀ॥*
*ਵਿਦਿਆ ਨਾਮ ਚਤਰ ਦਸ ਪ੍ਰਤੀ ਦਿਨੰ॥* (ਭੋਜ ਪਰਬੋਧ)

(1) ਬ੍ਰਹਮ ਗਿਆਨ—ਸਭ ਤੋਂ ਉੱਤਮ ਆਤਮਿਕ ਵਿੱਦਿਆ ਬ੍ਰਹਮ ਗਿਆਨ ਹੈ। ਬ੍ਰਹਮ ਦਾ ਗਿਆਨ ਹੋਣਾ ਬ੍ਰਹਮ ਗਿਆਨ ਹੈ, ਪਰ ਗੁਰਮਤਿ ਵਿਚ ਬ੍ਰਹਮ ਗਿਆਨੀ

ਨੂੰ ਬ੍ਰਹਮ ਦਾ ਗਿਆਨ ਹੋਣਾ ਕਿਹਾ ਜਾ ਸਕਦਾ ਹੈ।

***ਮਨ ਸਾਚਾ ਮੁਖਿ ਸਾਚਾ ਸੋਇ॥ ਅਵਰੁ ਨ ਪੇਖੈ ਏਕਸੁ ਬਿਨੁ ਕੋਇ॥***
***ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥***

(ਸੁਖਮਨੀ ਸਾਹਿਬ)

(2) ਰਸਾਇਣ ਵਿੱਦਿਆ—ਜੜ੍ਹੀਆਂ ਬੂਟੀਆਂ ਦੁਆਰਾ ਚਾਂਦੀ ਸੋਨਾ ਬਣਾ ਦੇਣਾ, ਅਥਵਾ ਇਕ ਔਸ਼ਧੀ ਦਾ ਨਾਮ ਭੀ ਰਸਾਇਣ ਹੈ। ਗੁਰਮਤਿ ਵਿਚ ਰਸਾਇਣ :-

***ਜੋ ਮਾਗਹਿ ਸੋਈ ਸੋਈ ਪਾਵਹਿ ਸੇਵ ਹਰਿ ਚਰਣ ਰਸਾਇਣ॥***

(ਰਾਗੁ ਟੋਡੀ ਮ: ੫)

(3) ਸ੍ਰੁਤੀ ਕਥਾ—ਵੇਦਾਂ ਉਪਨਿਸ਼ਦਾਂ ਆਦਿਕ ਗ੍ਰੰਥਾਂ ਦੀ ਕਥਾ ਕਰਨੀ ਅਤੇ ਸਹੰਸਕ੍ਰਿਤੀ ਸਲੋਕ ਯਾਦ ਕਰਕੇ ਸਮਾਗਮ ਵਿਚ ਜ਼ਬਾਨੀ ਬੋਲਣੇ।

(4) ਵੇਦਾਂਤ—ਜੀਵ ਬ੍ਰਹਮ ਦੀ ਏਕਤਾ ਦੇ ਗਿਆਨ ਨੂੰ ਚੰਗੀ ਤਰ੍ਹਾਂ ਜਾਣਨਾ ਅਤੇ "ਅਹੰਬ੍ਰਹਮਸਮੀ" ਤੇ ਪਰਸਯਾਲੰਦ ਮਾਨਿੰਦ ਬ੍ਰਹਮ ਤੇ ਤਤ੍ਵੰ ਮਸੀ, ਆਦਿਕ ਮਹਾਂ ਵਾਕਾਂ ਦਾ ਜਾਪ ਕਰਨਾ।

(5) ਜੋਤਸ਼ ਵਿੱਦਿਆ—ਹਸਤ ਰੇਖਾ ਵਿੱਦਿਆ ਅਤੇ ਸੰਸਕ੍ਰਿਤ ਵਿੱਦਿਆ ਰਾਹੀਂ ਜੋਤਸ਼ ਦਾ ਹਿਸਾਬ ਹੋਣਾ, ਜੰਤਰੀ, ਪੱਤਰੀ ਦਾ ਪੂਰਨ ਗਿਆਨ ਹੋਣਾ, ਲਗਨ, ਸ਼ਗਨ, ਗ੍ਰਹਿ ਚਾਲ ਦਾ ਪੂਰਾ ਗਿਆਨ ਹੋਣਾ, ਇਸ ਨੂੰ ਜੋਤਸ਼ ਵਿੱਦਿਆ ਕਹਿੰਦੇ ਹਨ।

(6) ਵਯਾਕਰਣ ਵਿੱਦਿਆ—ਅੱਖਰਾਂ, ਲਗਾਂ ਮਾਤਰਾ ਤੇ ਇਨ੍ਹਾਂ ਦੇ ਉਚਾਰਨ ਦਾ ਗਿਆਨ ਅਤੇ ਸ਼ਬਦ ਦੇ ਬਣਨ ਦੀ ਰੀਤੀ ਤੇ ਸ਼ੁੱਧ ਅਸ਼ੁੱਧ ਬੋਲਣ ਦੀ ਪੂਰੀ ਜਾਣਕਾਰੀ ਹੋਣੀ। ਵਯਾਕਰਣ ਅੱਠ ਹਨ, ਜਿਨ੍ਹਾਂ ਦਾ ਨਾਮ ਇਸ ਪ੍ਰਕਾਰ ਹੈ- ਇੰਦ੍ਰ, ਚੰਦ੍ਰ, ਕਾਸ਼ਕ੍ਰਿਸਤਨ, ਅਪਿਸਲੀ, ਸ਼ਾਕਟਾਯਨ, ਪਾਣਿਨੀ, ਅਮਰ, ਜੈਨੇਂਦ੍ਰ।

(7) ਧਨੁਰ ਵਿੱਦਿਆ—ਹਰ ਤਰ੍ਹਾਂ ਦੇ ਸ਼ਸਤਰਾਂ ਤੇ ਅਸਤ੍ਰਾਂ ਦੇ ਚਲਾਵਣ ਦੀ ਪੂਰੀ ਜਾਣਕਾਰੀ ਹੋਣੀ।

(8) ਜਲ ਤਰੰਗ—ਜਲ ਵਿਚ ਤਰਨ ਅਤੇ ਜਲ ਵਿਚ ਬੇੜੀ ਜਾਂ ਜਹਾਜ਼ ਅਤੇ ਛੋਟੇ ਤੋਂ ਛੋਟੇ ਬੋਟ ਆਦਿਕ ਨੂੰ ਚਲਾਉਣ ਦੀ ਜਾਣਕਾਰੀ ਹੋਣੀ।

(9) ਮੰਤਰ ਵਿੱਦਿਆ—ਹਰ ਇਕ ਤਰ੍ਹਾਂ ਦੇ ਮੰਤਰ ਜੰਤਰ ਆਦਿਕ ਜਾਣਨ ਦਾ ਨਾਮ ਮੰਤਰ ਵਿੱਦਿਆ ਹੈ।

(10) ਵੈਦਕ ਵਿੱਦਿਆ—ਹਰ ਇਕ ਸਰੀਰਕ ਬੀਮਾਰੀ ਦੀ ਸਮਝ ਤੇ ਇਲਾਜ ਕਰਨ

ਦੀ ਜਾਣਕਾਰੀ ਅਤੇ ਨਿਰਘੰਟ ਪੜ੍ਹ ਕੇ ਹਰ ਇਕ ਬੂਟੀ ਦੀ ਪਛਾਣ ਹੋਣੀ।

(11) ਕੋਕ ਵਿੱਦਿਆ—ਕੋਕ ਸ਼ਾਸਤਰ ਨੂੰ ਪੜ੍ਹ ਕੇ ਹਸਤਨੀ, ਪਦਮਨੀ, ਚਿਤਰਨੀ, ਸੰਖਨੀ ਆਦਿਕ ਇਸਤ੍ਰੀ ਦਾ ਗਿਆਨ ਹੋਣਾ ਅਤੇ ਮੈਥੁਨ ਸਮੇਂ ਦੇ ਸਾਰੇ ਆਸਨਾਂ ਦੀ ਜਾਣਕਾਰੀ ਦਾ ਨਾਮ ਹੈ ਕੋਕ ਵਿੱਦਿਆ।

(12) ਵਾਹਨ ਵਿੱਦਿਆ—ਰੱਥ ਆਦਿ ਤੇ ਬੱਘੀਆਂ ਯੱਕਿਆਂ ਦਾ ਚਲਾਉਣਾ ਤੇ ਘੋੜਿਆਂ ਦੀ ਚੰਗੀ ਤਰ੍ਹਾਂ ਅਸਵਾਰੀ ਕਰ ਸਕਣੀ।

(13) ਵਾਦਨ ਵਿੱਦਿਆ—ਹਰ ਇਕ ਸਾਜ਼ ਤੇ ਰਾਗੁ ਦੀ ਪੂਰੀ ਪੂਰੀ ਜਾਣਕਾਰੀ ਤੇ ਸੁਰ ਦਾ ਗਿਆਨ ਹੋਣਾ।

(14) ਨੱਟ ਵਿੱਦਿਆ—ਹਰ ਇਕ ਤਰ੍ਹਾਂ ਦੀ ਨਿਰਤਕਾਰੀ, ਤਮਾਸ਼ੇ ਕਰਨੇ, ਸਾਂਗ ਉਤਾਰਨੇ ਆਦਿ ਦਾ ਨਾਮ ਨੱਟ ਵਿੱਦਿਆ ਹੈ।

ਇਹ ਚੌਦਾਂ ਵਿੱਦਿਆ ਕਥਨ ਕੀਤੀਆਂ ਹਨ ਅਤੇ ਇਹਨਾਂ ਦੀਆਂ 64 ਕਲਾਂ ਹਨ। ਅੱਗੇ ਇਹਨਾਂ 64 ਕਲਾਂ ਵਿਚੋਂ ਇੱਕ ਇੱਕ ਕਲਾ ਦੇ ਕਈ ਭੇਦ ਵਿਦਵਾਨਾਂ ਨੇ ਦਰਸਾਏ ਹਨ। ਇਹਨਾਂ ਚੌਦਾਂ ਵਿੱਦਿਆ ਦਾ ਵੇਰਵਾ ਇਕ ਛੰਦ ਵਿਚ ਭਾਈ ਮਨੀ ਸਿੰਘ ਜੀ ਨੇ ਜਨਮ ਸਾਖੀ ਗੁਰੂ ਨਾਨਕ ਦੇਵ ਜੀ ਵਿਚ ਇਸ ਤਰ੍ਹਾਂ ਕੀਤਾ ਹੈ :-

***ਸ੍ਰੀ ਅਖਰ, ਜਲਤਰਨ, ਚਕਿਤਸਾ, ਅਉਰ ਰਸਾਇਣ।***
***ਜੋਤਕ ਜੋਤ ਪ੍ਰਬੀਨ, ਰਾਗ ਖਟ ਰਾਗਨਿ ਗਾਇਣ।***
***ਕੋਲ ਕੋਲਾ, ਵਯਾਕਰਣ ਔਰ ਬਾਜੰਤ੍ਰ ਬਜਾਇਣ।***
***ਤੁਰਹ ਤੋਰ, ਨਟ ਨਿਰਤ, ਅਉਰ ਸਰਧਨੁਖ ਚਲਾਇਣ।***
***ਗਿਆਨ ਕਰਨ ਔਰ ਚਾਤੁਰੀ, ਏਤ ਨਾਮ ਵਿਦਿਆ ਵਰੇ।***
***ਏਹ ਚਤਰ ਦਸ ਜਗਤ ਮੇਂ ਚਤਰ ਸਮਝ ਮਨ ਮੇ ਧਰੇ।***

(ਜਨਮ ਸਾਖੀ ਕ੍ਰਿਤ ਭਾਈ ਮਨੀ ਸਿੰਘ)

ਵਿੱਦਿਆਹੀਨ ਪੁਰਸ਼ ਪਸ਼ੂ ਦੀ ਤਰ੍ਹਾਂ ਹੈ। ਸੋ ਵਿੱਦਿਆ ਪੜ੍ਹਨੀ ਹਰੇਕ ਪ੍ਰਾਣੀ ਮਾਤਰ ਲਈ ਜ਼ਰੂਰੀ ਹੈ। ਉਹ ਮਾਪੇ ਵੱਡੇ ਦੁਸ਼ਮਨ ਹੁੰਦੇ ਹਨ ਜੋ ਔਲਾਦ ਨੂੰ ਵਿੱਦਿਆ ਨਹੀਂ ਪੜ੍ਹਾਉਂਦੇ ਹਨ :-

***ਬਹੁ ਗੁਨੀ ਅਲਾਵਹਿਂ ਸੁਤ ਨ ਪਢਾਵਹਿਂ ਸੋ ਸ਼ਤ੍ਰੂ ਸਮ ਤਾਤ।***
***ਸ਼ੋਭਾ ਨਹਿਂ ਪਾਵਹਿ ਮਤਿ ਨਹਿਂ ਆਵਹਿ ਜਗ ਮੈਂ ਇਹ ਬਖਯਾਤ।....***

(ਸ੍ਰੀ ਗੁਰੂ ਨਾਨਕ ਪ੍ਰਕਾਸ਼ ਪੂਰਬਾਰਧ)

ਪੰਡਤ ਹਰਿਦਿਆਲ ਜੀ ਨੇ ਵਿੱਦਿਆ ਨੂੰ ਸੱਚਾ ਧਨ ਤੇ ਸੰਬੰਧੀ ਦੀ ਤਰ੍ਹਾਂ ਦੱਸਿਆ ਹੈ। ਵਿੱਦਿਆ ਗੁਪਤ, ਨਾਸ਼ ਰਹਿਤ, ਹੌਲਾ ਧਨ ਹੈ, ਜਿਸ ਦਾ ਕੋਈ ਭਾਰ ਨਹੀਂ ਲੱਗਦਾ। ਜਿੰਨੀ ਮਰਜ਼ੀ ਕੋਈ ਵਿੱਦਿਆ ਪੜ੍ਹੀ ਜਾਵੇ, ਵਿੱਦਿਆ ਮਨੁੱਖ ਦੀ ਹਰ ਤਰ੍ਹਾਂ ਸਹਾਇਤਾ ਕਰਦੀ ਹੈ। ਸੰਸਾਰ ਵਿਚ ਜਸ ਤੇ ਸੁੱਖ ਮਿਲਦਾ ਹੈ। ਵਿਦਵਾਨ ਪੁਰਸ਼ ਦਾ ਹਰ ਥਾਂ ਸਤਿਕਾਰ ਹੁੰਦਾ ਹੈ :-

GN _

(12

***ਗੁਪਤ ਪ੍ਰਛਿੰਨ ਅਤੁਲੁ ਧਨ ਵਿਦਯਾ ਨਰ ਬਪੁ ਜਾਨ॥***
***ਵਿਦਯਾ ਜਸ ਸੁਖ ਭੋਗ ਦੇ ਵਿਦਯਾ ਗੁਰ ਗੁਰ ਮਾਨ॥ ੧੧॥***

ਵਿੱਦਿਆ ਸੱਚਾ ਧਨ ਹੈ, ਇਸ ਧਨ ਨੂੰ ਨਾ ਕੋਈ ਵੰਡਾ ਸਕੇ, ਨਾ ਚੁਰਾ ਸਕੇ, ਨਾ ਖੋਹ ਸਕੇ, ਨਾ ਨਾਸ਼ ਹੋਵੇ ਤੇ ਨਾ ਅੱਗ ਸਾੜ ਸਕੇ। ਫਿਰ ਇਹ ਸਭ ਥਾਵਾਂ 'ਤੇ ਸਗੋਂ ਪ੍ਰਦੇਸ ਵਿਚ ਵੀ ਸੰਬੰਧੀ ਦੀ ਤਰ੍ਹਾਂ ਸਹਾਇਤਾ ਕਰਨ ਵਾਲਾ ਹੈ। ਵਿੱਦਿਆ ਵਿਸ਼ੇਸ਼ ਕਰਕੇ ਪੂਜਨੀਕ ਹੈ। ਇਹ ਦੁੱਖਾਂ ਨੂੰ ਸਾੜਨ ਵਾਲੀ ਵਿੱਦਿਆ ਹੈ। ਰਾਜਿਆਂ ਦੁਆਰਾ ਜ਼ਿਆਦਾ ਸਤਿਕਾਰੀ ਜਾਂਦੀ ਹੈ। ਵਿੱਦਿਆ ਤੋਂ ਬਿਨਾਂ ਮਨੁੱਖ ਨੂੰ ਪਸ਼ੂ ਤਰ੍ਹਾਂ ਵੇਖਣਾ ਕਰੋ :-

***ਵਿਦਯਾ ਬੰਧ ਪ੍ਰਦੇਸ ਮੈ ਵਿਦਯਾ ਦੇਵ ਬਿਸੇਖ॥***
***ਪੂਜ ਨ੍ਰਿਪੋਂ ਕਰ ਅਘਹਤੀ ਵਿਦਯਾ ਬਿਨੁ ਪਸੁ ਦੇਖ॥ ੧੨॥***

ਮੂਰਖ ਦੀ ਘਰ ਵਿਚ ਮੰਨੀਦੀ ਹੈ, ਕਿਉਂਕਿ ਘਰ ਦਾ ਵਿਹਾਰ ਕਰਾਉਣਾ ਹੁੰਦਾ ਹੈ। ਨੰਬਰਦਾਰ ਸਰਪੰਚ ਦਾ ਸਤਿਕਾਰ ਆਪਣੇ ਪਿੰਡ ਵਿਚ ਅਤੇ ਰਾਜੇ ਵਜ਼ੀਰ ਦਾ ਸਤਿਕਾਰ ਵੀ ਕੇਵਲ ਆਪਣੇ ਦੇਸ਼ ਵਿਚ ਹੀ ਹੁੰਦਾ ਹੈ, ਪਰ ਵਿਦਵਾਨ ਸਭ ਥਾਈਂ ਸਤਿਕਾਰੇ ਜਾਂਦੇ ਹਨ। ਇਸ ਲਈ ਵਿੱਦਿਆ ਪੜ੍ਹਨੀ ਅਤੀ ਜ਼ਰੂਰੀ ਹੈ।

***ਮੁਗਧ ਪੂਜ ਨਿਜ ਧਾਮ ਮੈਂ ਪ੍ਰਭੁ ਪੂਜ ਨਿਜ ਨੱਗ੍ਰ॥***
***ਭੂਪ ਪੂਜ ਸ੍ਵਦੇਸ ਮੈਂ ਪੂਜਤ ਗੁਣੀ ਸਮੱਗ੍ਰ॥ ੧੭॥***

ਇਹ ਉਥੇ ਪਹੁੰਚਾਉਂਦੀ ਹੈ ਜਿੱਥੇ ਕੋਈ ਧਨੀ ਵੀ ਨਹੀਂ ਪਹੁੰਚ ਸਕਦਾ। ਭਾਵੇਂ ਕੋਈ ਸੁੰਦਰ ਸਰੂਪ, ਧਨੀ, ਚੜ੍ਹਦੀ ਜੁਆਨੀ ਵਾਲਾ, ਉੱਚੀ ਕੁਲ ਵਿਚ ਜਨਮ ਲੈਣ ਵਾਲਾ, ਬਹੁਤ ਸੰਬੰਧੀਆਂ ਸਹਿਤ ਵੀ ਹੋਵੇ, ਪਰ ਉਹ ਵਿੱਦਿਆ ਤੋਂ ਬਿਨਾਂ ਸ਼ੋਭਾ ਨਹੀਂ ਪਾਉਂਦਾ, ਜਿਵੇਂ ਕੇਸੂ ਦਾ ਫੁੱਲ ਸੁਗੰਧੀ ਬਿਨਾਂ ਸ਼ੋਭਦਾ ਨਹੀਂ :-

***ਰੂਪ ਦਰਬ ਜੋਬਨ ਸਹਤ ਸੁਕੁਲ ਜਨਮ ਬਹੁ ਬੰਧ॥***
***ਵਿੱਦਯਾ ਬਿਨ ਸੋਭਤ ਨਹੀਂ ਜਿਉ ਕੇਸੂ ਬਿਨ ਗੰਧ॥ ੧੯॥***

ਗਹਿਣੇ, ਸੁੰਦਰ ਬਸਤਰ, ਖਾਸ ਲਿਬਾਸ ਤੋਂ ਬਿਨਾਂ ਭਾਵੇਂ ਮਾੜੇ ਰੂਪ ਵਾਲਾ ਵੀ ਹੋਵੇ, ਪਰ ਉਹ ਵਿਦਵਾਨ ਪੁਰਸ਼ ਉਪਮਾ ਰਹਿਤ ਸੰਤਾਂ ਦੀ ਸਭਾ ਵਿਚ ਸ਼ੋਭਨੀਕ ਹੁੰਦਾ ਹੈ :-

*ਅਲੰਕਾਰ ਪਟ ਭੇਖ ਬਿਨ ਯੱਦਪਿ ਹੋਇ ਕੁਰੂਪ॥*
*ਸੋਭਤ ਸੰਤਨ ਸਭਾ ਬਿਤ ਜਨ ਵਿਦ੍ਵਾਨ ਅਨੂਪ॥ ੨੦॥*

(ਸਾਰੁਕੁਤਾਵਲੀ ਅਧਿਆਇ ੩)

M_S

8)

ਖ਼ਾਲਸਾ ਜੀਵਨ ਅਤੇ ਰਹਿਤ ਮਰਯਾਦਾ, ਪੁਸਤਕ ਅੰਦਰ ਇਸ ਸਬੰਧ ਵਿਚ ਇਸ ਤਰ੍ਹਾਂ ਲਿਖਿਆ ਹੈ— ਵਿੱਦਿਆ ਦੋ ਤਰ੍ਹਾਂ ਦੀ ਹੈ - ਇਕ ਵਿਵਹਾਰਕ ਤੇ ਦੂਜੀ ਅਧਿਆਤਮਕ। ਵਿਵਹਾਰਕ ਵਿੱਦਿਆ ਰੋਜ਼ੀ ਕਮਾਉਣ ਵਾਸਤੇ ਅਤੇ ਸੰਸਾਰ ਵਿਚ ਸਤਿਕਾਰ ਦੀ ਪ੍ਰਾਪਤੀ ਲਈ ਹੈ, ਪਰ ਪੜ੍ਹ ਕੇ ਮਾਣ ਨਹੀਂ ਕਰਨਾ।

## ਪੜ੍ਹਨਾ ਤਿੰਨ ਤਰ੍ਹਾਂ ਦਾ

ਇਸ ਦਾ ਪੜ੍ਹਨਾ ਤਿੰਨ ਤਰ੍ਹਾਂ ਦਾ ਸਿਆਣਿਆਂ ਨੇ ਦੱਸਿਆ ਹੈ :-

(1) ਮਗ਼ਜ਼ ਖਾਣ ਦੀ ਤਰ੍ਹਾਂ—ਜੋ ਪੁਸਤਕ ਪੜ੍ਹ ਕੇ ਸਿਧਾਂਤ ਨੂੰ ਸਮਝਦਾ ਹੈ, ਫਿਰ ਉਸ ਅਨੁਸਾਰ ਚਲਦਾ ਹੈ, ਇਹ ਮਗ਼ਜ਼ ਖਾਣ ਦੀ ਤਰ੍ਹਾਂ ਹੈ।

(2) ਮਾਸ ਖਾਣ ਦੀ ਤਰ੍ਹਾਂ—ਪੜ੍ਹ ਕੇ ਕੇਵਲ ਆਪਣਾ ਹੀ ਪੇਟ ਤੋਰਨਾ ਜਾਂ ਪ੍ਰਵਾਰ ਦਾ ਗੁਜ਼ਾਰਾ ਕਰਨਾ, ਇਹ ਮਾਸ ਖਾਣ ਦੀ ਤਰ੍ਹਾਂ ਹੈ।

(3) ਹੱਡੀਆਂ ਚੱਬਣ ਦੀ ਤਰ੍ਹਾਂ—ਪੜ੍ਹ ਕੇ ਦੂਜਿਆਂ 'ਤੇ ਤਰਕ ਕਰਨੀ ਕਿ ਇਹ ਸਭ ਅਨਪੜ੍ਹ ਪਸ਼ੂ ਹਨ, ਮੇਰਾ ਕੀ ਮੁਕਾਬਲਾ ਕਰ ਸਕਦੇ ਹਨ ? ਹੰਕਾਰ ਤੇ ਲੋਭ ਕਰਨਾ, ਇਹ ਹੱਡੀਆਂ ਚੱਬਣ ਦੀ ਤਰ੍ਹਾਂ ਹੈ। ਜਿਵੇਂ ਕੁੱਤਾ ਸੁੱਕੀ ਹੱਡੀ ਮੂੰਹ ਵਿਚ ਲੈ ਕੇ ਚੱਬਦਾ ਹੈ। ਉਸ ਦੇ ਦੰਦਾਂ ਵਿਚੋਂ ਖ਼ੂਨ ਨਿਕਲਦਾ ਹੈ, ਪਰ ਉਹ ਸਮਝਦਾ ਹੈ ਕਿ ਸ਼ਾਇਦ ਇਸ ਹੱਡੀ ਵਿਚੋਂ ਮੈਨੂੰ ਰਸ ਆ ਰਿਹਾ ਹੈ, ਪਰ ਅਸਲ ਵਿਚ ਉਸ ਕੁੱਤੇ ਨੂੰ ਕੋਈ ਲਾਭ ਨਹੀਂ ਹੁੰਦਾ। (ਖ਼ਾਲਸਾ ਜੀਵਨ ਅੰਗ 189)

*ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥*

(ਅੰਗ ੧੪੦)

ਵਿੱਦਿਆ ਪੜ੍ਹ ਕੇ ਪਰਉਪਕਾਰ ਕਰਨ ਦੀ ਗੁਰੂ ਕੀ ਆਗਿਆ ਹੈ :-

*ਵਿਦਿਆ ਵੀਚਾਰੀ ਤਾਂ ਪਰਉਪਕਾਰੀ॥*

(ਅੰਗ ੩੫੬)

ਨਹੀਂ ਤਾਂ ਲਾਭ ਨਹੀਂ। ਕੇਵਲ ਵਿਵਹਾਰਕ ਵਿੱਦਿਆ ਪੜ੍ਹਨ ਨਾਲ ਸੰਸਾਰ ਦੇ ਕਾਰਜ ਤਾਂ ਚਲਦੇ ਹਨ, ਪਰ ਮਨ ਨੂੰ ਸ਼ਾਂਤੀ ਜਾਂ ਕਲਿਆਨ ਪ੍ਰਾਪਤ ਨਹੀਂ ਹੁੰਦੀ। ਵਿੱਦਿਆ ਸਿੱਖਣਾ ਇਸ ਤਰ੍ਹਾਂ ਹੈ, ਜਿਵੇਂ ਤਿੰਨ ਪ੍ਰਕਾਰ ਦੇ ਮਣੀ ਵਾਲੇ ਸੱਪ ਹੁੰਦੇ ਹਨ।

## ਤਿੰਨ ਤਰ੍ਹਾਂ ਦੇ ਸੱਪ

(1) ਪਹਿਲੀ ਕਿਸਮ ਦਾ ਸੱਪ ਹਨੇਰੇ ਵਿਚ ਮਣੀ ਕੱਢ ਕੇ ਤੇ ਬਾਹਰ ਰੱਖ ਕੇ ਹੰਕਾਰ ਵਿਚ ਆ ਕੇ ਫੁੰਕਾਰੇ ਮਾਰਦਾ ਹੈ, ਰੇਤ ਵਿਚ ਪਾਸੇ ਮਾਰਦਾ ਹੈ ਜਿਸ ਕਰ ਕੇ ਰੇਤ ਮਣੀ ਉੱਪਰ ਪੈ ਜਾਂਦੀ ਹੈ ਅਤੇ ਉਹ ਗੁਆਚ ਜਾਂਦੀ ਹੈ ਤਾਂ ਉਹ ਸੱਪ ਦੁਖੀ ਹੋ ਕੇ ਫਣ ਮਾਰ ਮਾਰ ਕੇ ਲੱਭਦਾ ਹੈ। ਨਾ ਪ੍ਰਾਪਤ ਹੋਣ ਤੋਂ ਉਥੇ ਹੀ ਮਰ ਜਾਂਦਾ ਹੈ। ਇਉਂ ਵਿੱਦਿਆ ਦਾ ਹੰਕਾਰ ਕਰ ਕੇ ਅੰਤ ਪਛਤਾਉਣਾ ਪੈਂਦਾ ਹੈ।



(2) ਦੂਜੇ ਸੱਪ ਹਨੇਰੀ ਰਾਤ ਵਿਚ ਮਣੀ ਬਾਹਰ ਕੱਢ ਕੇ ਰੱਖਦੇ ਹਨ। ਮਣੀ ਦੇ ਚਾਨਣ 'ਤੇ ਜੋ ਕੀੜੇ ਮਕੌੜੇ ਆਉਂਦੇ ਹਨ, ਉਹਨਾਂ ਨਾਲ ਪੇਟ ਭਰਦੇ ਹਨ, ਹੋਰ ਕੋਈ ਲਾਭ ਨਹੀਂ। ਇਉਂ ਵਿਦਵਾਨ, ਅਨਪੜ੍ਹਾਂ ਉੱਪਰ ਵਿੱਦਿਆ ਕਥਾ ਦਾ ਪ੍ਰਕਾਸ਼ ਰੂਪੀ ਅਸਰ ਪਾ ਕੇ ਆਪਣਾ ਤੇ ਆਪਣੇ ਪ੍ਰਵਾਰ ਦਾ ਪੇਟ ਪਾਲਦੇ ਹਨ। ਹੋਰ ਕੋਈ ਲਾਭ ਨਹੀਂ ਪਰਮਾਰਥ ਦੀ ਪ੍ਰਾਪਤੀ ਦਾ।

(3) ਤੀਸਰੀ ਤਰ੍ਹਾਂ ਦੇ ਸੱਪ ਜੋ ਪੂਰਨਮਾਸ਼ੀ ਦੀ ਰਾਤ ਨੂੰ ਮਣੀ ਕੱਢ ਕੇ ਰੱਖਦੇ ਹਨ, ਉਸ ਉੱਪਰ ਚੰਦਰਮਾ ਦੀਆਂ ਕਿਰਨਾਂ ਪੈਣ ਤੋਂ ਮਣੀ ਵਿਚੋਂ ਅੰਮ੍ਰਿਤ ਸਿੰਮਦਾ (ਸ੍ਰਵਦਾ) ਹੈ। ਉਸ ਨੂੰ ਚੱਟ ਕੇ ਸੱਪ ਆਪਣੀ ਜ਼ਹਿਰ ਮੇਟ ਲੈਂਦਾ ਹੈ। ਯਥਾ :-

***ਸੋਮਵਾਰਿ ਸਸਿ ਅੰਮ੍ਰਿਤੁ ਝਰੈ॥ ਚਾਖਤ ਬੇਗਿ ਸਗਲ ਬਿਖ ਹਰੈ॥***

(ਅੰਗ ੩੪੪)

ਇਉਂ ਬ੍ਰਹਮ ਵਿੱਦਿਆ ਮਣੀ ਦਾ ਪ੍ਰਕਾਸ਼ ਕਰ ਕੇ ਜਿਨ੍ਹਾਂ ਦਾ ਰਿਦਾ ਪੂਰਨ ਵੈਰਾਗ ਸ਼ੁਭ ਗੁਣਾਂ ਦੇ ਸਹਿਤ ਹੈ, ਉਹ ਰਿਦੇ 'ਚੋਂ ਕਾਮ ਆਦਿਕ ਦੀ ਜ਼ਹਿਰ ਮੇਟ ਕੇ ਨਾਮ ਅੰਮ੍ਰਿਤ ਪੀਂਦੇ ਹਨ। ਉਹ ਆਪ ਵੀ ਮੁਕਤ ਹਨ ਤੇ ਹੋਰਨਾਂ ਨੂੰ ਵੀ ਉਪਦੇਸ਼ ਦੇ ਕੇ ਨਿਹਾਲ ਕਰਦੇ ਹਨ। (ਖ਼ਾਲਸਾ ਜੀਵਨ)

ਵਿੱਦਿਆ ਮਨੁੱਖ ਦਾ ਤੀਜਾ ਨੇਤ੍ਰ ਹੈ :-

***ਦੁਇ ਦੁਇ ਲੋਚਨ ਸਰਬਾਨਾ, ਵਿਦਵਾਨਾ ਤ੍ਰਈ ਲੋਚਨਾ,***
***ਪੰਡਤਾਨਾ ਸਪਤਾਨਾ, ਬ੍ਰਹਮ ਗਿਆਨੀ ਅਨੰਤ ਲੋਚਨਾ।***

ਗਿਆਨੀ ਗਿਆਨ ਸਿੰਘ ਜੀ ਨੇ ਤਵਾਰੀਖ਼ ਗੁਰੂ ਖ਼ਾਲਸਾ ਵਿਚ ਪਿਤਾ ਕਾਲੂ ਜੀ ਵੱਲੋਂ ਗੁਰੂ ਨਾਨਕ ਦੇਵ ਜੀ ਨੂੰ ਵਿੱਦਿਆ ਪੜ੍ਹਾਉਣ ਦਾ ਜ਼ਿਕਰ ਇਸ ਤਰ੍ਹਾਂ ਕੀਤਾ ਹੈ। ਪਿਤਾ ਜੀ ਘਰੋਂ ਮਿਠਾਈ ਲੈ ਜਾ ਕੇ ਗੋਪਾਲ ਪਾਂਧੇ ਪਾਸ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪੜ੍ਹਨ ਲਈ ਛੱਡ ਆਏ। ਭਲਾ ਓਹ ਸਾਰੇ ਇਲਮਾਂ ਦੇ ਕੁਦਰਤੀ ਗਜਾਤਾ ਕੇਹਰ ਕੱਚੀ ਪੜ੍ਹਤ ਦੀ ਤੰਦ ਵਿਚ ਕਿਸ ਤਰ੍ਹਾਂ ਬੰਧਾਏਮਾਨ ਹੁੰਦੇ ਸਨ। ਕਈ ਦਿਨ ਤਾਂ ਜੋ ਕੁਛ ਪਾਂਧਾ ਲਿਖ ਦੇਵੇ, ਓਹੋ ਛਿਨ

ਕੁ ਪਿਛੋਂ ਸੁਣਾ ਦੇਣ। ਇਕ ਦਿਨ ਬਾਬੇ ਜੀ ਨੇ "ਓਅੰਨ-ਮਹ ਸਿਧੰ" ਜੋ ਪਾਂਧੇ ਪਹਿਲੇ ਹੀ ਸਭ ਨੂੰ ਦੱਸਦੇ ਹਨ, ਏਸ ਦੇ ਅਰਥ ਪਾਂਧੇ ਤੋਂ ਪੁੱਛੇ ਤਾਂ ਓਸ ਦੀ ਮੱਤ ਮਾਰੀ ਗਈ। ਬੋਲਜਾ ਤੂੰ ਅਰਥਾਂ ਨੂੰ ਕੀ ਸਮਝਣਾ ਹੈ, ਲੇਖਾ ਹਿਸਾਬ ਸਿੱਖ। ਬਾਬੇ ਜੀ ਆਖਜਾ ਏਹ ਬੰਧਨਾਂ ਵਿਚ ਪਾਵਣ ਵਾਲੇ ਛਲ ਬਣਾ ਕੇ ਨਰਕ ਦੇਣ ਵਾਲਾ ਲੇਖਾ ਅਸੀਂ ਨਹੀਂ ਪੜ੍ਹਨਾ। ਪਾਂਧੇ ਆਖਜਾ ਨਾਨਕ ! ਜੇ ਤੂੰ ਪ੍ਰਲੋਕ ਦਾ ਸਹਾਇਕ ਲੇਖਾ ਜਾਣਦਾ ਹੈਂ ਤਾਂ ਸਾਨੂੰ ਸਿਖਾ। ਅਸੀਂ ਤਾਂ ਕੇਵਲ ਦੁਕਾਨਦਾਰੀ ਦੇ ਵਿਹਾਰ ਦਾ ਹਿਸਾਬ ਜਾਣਦੇ ਹਾਂ, ਪ੍ਰਲੋਕ ਦਾ ਕਦੇ ਸੁਣਿਆ ਭੀ ਨਹੀਂ। ਤਾਂ ਬਾਬੇ ਸ਼ਬਦ ਬੋਲਿਆ :-

ਸਿਰੀਰਾਗੁ ਮਹਲੁ ੧ ॥

*ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥*
*ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥*
*ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ॥੧॥*
*ਬਾਬਾ ਏਹੁ ਲੇਖਾ ਲਿਖਿ ਜਾਣੁ॥*
*ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥ ੧॥ ਰਹਾਉ॥*
*ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ॥*
*ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ॥*
*ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ॥੨॥...*

(ਅੰਗ ੧੬)

ਇਹ ਸਾਰਾ ਸ਼ਬਦ ਪੜ੍ਹ ਕੇ ਬਾਬਾ ਜੀ ਬੋਲੇ, ਪਾਂਧਾ ਜੀ ! ਜੇ ਤੈਨੂੰ ਜਨਮ ਮਰਨ ਦੇ ਲੇਖੇ ਤੋਂ ਛੁੱਟਣ ਦੀ ਇੱਛਾ ਹੈ ਤਾਂ ਏਹ ਲੇਖਾ ਲਿਖ ਪੜ੍ਹ ਕੇ ਬਾਲਕਾਂ ਨੂੰ ਪੜ੍ਹਾ, ਸੰਸਾਰ ਦਾ ਸਨੇਹ, ਮਾਯਾ ਦਾ ਮੋਹ ਜਲਾ ਕੇ ਸਯਾਹੀ ਬਣਾ, ਸਾਰਗ੍ਰਾਹੀ ਬੁੱਧੀ ਦੇ ਕਾਗ਼ਜ਼ ਪਰ ਪ੍ਰੇਮ ਦੀ ਕਲਮ ਨਾਲ ਸੁੱਧ ਚਿੱਤ ਲਿਖਾਰੀ ਤੋਂ ਸਤਿਗੁਰੂ ਦ੍ਵਾਰਾ ਭਗਤੀ ਗਯਾਨ ਦਾ ਵੀਚਾਰ ਪੁੱਛ ਕੇ ਧਾਰਨ ਕਰ (ਲਿਖਨਾਮ), ਪ੍ਰਮੇਸ਼ੁਰ ਦੀ ਮਹਿਮਾ ਕਰਦਾ ਹੋਯਾ ਭਗਤੀ ਭਜਨ ਕਰ। ਜਿੱਥੇ ਪ੍ਰਲੋਕ ਵਿਚ ਧਰਮਰਾਜ ਲੇਖਾ ਮੰਗਦਾ ਹੈ, ਓਥੇ ਏਸੇ ਲੇਖੇ ਦੇ ਪਰਵਾਨੇ ਨਾਲ ਛੁੱਟੀਦਾ ਹੈ। ਏਹੋ ਜੇਹਾ ਲੇਖਾ ਸਿੱਖਣ ਵਾਲੇ ਪੁਰਖਾਂ ਨੂੰ ਜਿੱਥੇ ਕਿੱਥੇ ਸਦਾ ਹੀ ਖ਼ੁਸ਼ੀਆਂ ਤੇ ਉਤਸ਼ਾਹ ਬਣੇ ਰਹਿੰਦੇ ਹਨ ਅਤੇ ਉਨ੍ਹਾਂ ਦੇ ਮੱਥੇ ਪਰ ਵਡਯਾਈ ਦਾ ਤਿਲਕ ਲਾਯਾ ਜਾਂਦਾ ਹੈ। ਅਰਥਾਤ ਪ੍ਰਮੇਸ਼੍ਵਰ ਵੱਲੋਂ ਦੋਹਾਂ ਜਹਾਨਾਂ ਵਿਚ ਓਹਨਾਂ ਨੂੰ ਸੰਪੂਰਨ ਸੁੱਖ ਪ੍ਰਾਪਤ ਹੁੰਦਾ ਹੈ। ਏਹ ਸੁਣ ਕੇ ਪਾਂਧੇ ਸਮੇਤ ਸਭ ਲੋਕ ਬਹੁਤ ਖ਼ੁਸ਼ੀ ਹੋਏ ਤੇ ਬਾਬੇ ਜੀ ਨੂੰ ਸਮਰੱਥ ਸਮਝ ਕੇ ਨਮਸ਼ਕਾਰ ਕੀਤੀ। ਗੁਰੂ ਜੀ ਨੇ ਉਨ੍ਹਾਂ ਦੀ ਕਲਯਾਨ ਵਾਸਤੇ ਸਭਨਾਂ ਅੱਖਰਾਂ ਦੇ ਅਰਥ ਉਚਾਰਨ ਕੀਤੇ ਜੋ ਪਟੀ ਨਾਮ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਏਥੇ ਨਮੂਨੇ ਮਾਤਰ ਦੱਸਦੇ ਹਾਂ :

ਆਸਾ ਮਹਲਾ ੧ ਪਟੀ ਲਿਖੀ

ੴ ਸਤਿਗੁਰ ਪ੍ਰਸਾਦਿ॥

***ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ॥***
***ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ ਆਇਆ ਤਿਨ੍ ਕਾ ਸਫਲੁ ਭਇਆ॥ ੧॥***
***ਮਨ ਕਾਹੇ ਭੂਲੇ ਮੂੜ ਮਨਾ॥ ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥੧॥ ਰਹਾਉ॥***
***ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ॥***
***ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ॥ ੨॥***

(ਅੰਗ ੪੩੨)

ਇਸੇ ਪ੍ਰਕਾਰ ਸਾਰੇ ਅੱਖਰਾਂ ਦੁਆਰਾ ਪ੍ਰਮੇਸ਼੍ਵਰ ਦੇ ਮਿਲਣ ਦਾ ਰਾਹ ਦੱਸਿਆ। ਬਾਬੇ ਜੀ ਤੋਂ ਅੱਖਰਾਂ ਦਾ ਉਚਾਰਨ ਸੁਣ ਕੇ ਬਾਲਕਾਂ ਸਮੇਤ ਪਾਂਧੇ ਨੇ ਨਿਹਾਲ ਹੋ ਕੇ ਬਾਬੇ ਦੇ ਚਰਨ ਚੁੰਮੇ ਤੇ ਭਗਤੀ ਭਜਨ ਕਰਨ ਲੱਗ ਪਏ, ਫੇਰ ਤਾਂ ਘਰ ਘਰ ਬਾਬੇ ਜੀ ਦੀ ਚਰਚਾ ਹੋਣ ਲੱਗੀ।

ਕਈ ਮਹੀਨੇ ਪਿਛੋਂ ਮਹਿਤਾ ਕਾਲੂ ਨੇ ਬਾਬੇ ਨੂੰ ਫ਼ਾਰਸੀ ਪੜ੍ਹਾਉਣ ਲਈ ਕੁਤਬ ਦੀਨ ਮੁੱਲ੍ਹਾਂ ਦੇ ਸਪੁਰਦ ਕੀਤਾ। ਕੁਛ ਦਿਨ ਤਾਂ ਬਾਬਾ ਜੀ ਪੜ੍ਹਦੇ ਰਹੇ। ਇਕ ਦਿਨ ਓਥੇ ਭੀ ਪਾਂਧੇ ਵਾਲੀ ਗੱਲ ਹੋਈ ਤਾਂ ਮੁੱਲਾਂ ਨੇ ਆਖਿਆ ਨਾਨਕ ! ਜਿਕੂੰ ਤੈਂ ਪਾਂਧੇ ਨੂੰ ਹਰਫ ਸੁਨਾਏ ਹਨ, ਕੁਛ ਮੈਨੂੰ ਭੀ ਸੁਣਾ। ਤਾਂ ਬਾਬੇ ਜੀ ਨੇ ਇਸ ਤਰ੍ਹਾਂ ਸ਼ੁਰੂ ਕੀਤੇ :-

***ਅਲਫ ਅੱਲਾ ਨੂੰ ਯਾਦ ਕਰ ਗਫਲਤ ਮਨੋਂ ਵਿਸਾਰ॥***
***ਸ੍ਵਾਸ ਪਲਟੇ ਨਾਮ ਬਿਨ ਧ੍ਰਿਗ ਜੀਵਨ ਸੰਸਾਰ॥ ੧॥***
***ਬ ਬਿਦਾਯਤ ਦੂਰ ਕਰ ਕਦਮ ਤਰੀਕਤ ਰਾਖ॥***
***ਸਾਹਿਬ ਸਭ ਮੈਂ ਦੇਖਕੇ ਨਿਉਂ ਚੱਲ ਬੁਰਾ ਨ ਆਖ॥ ੨॥***
***ਤੇ ਤੌਬਾ ਕਰ ਆਜਜ਼ੀ ਸਾਈਂ ਬੇ ਪਰਵਾਹ।***
***ਸਾਥ ਨ ਚੱਲੇ ਕੁਤਬ ਦੀਨ ਦੁਨੀ ਕੁਟੰਬ ਅਥਾਹ॥ ੩॥***
***ਸ ਸਨਾਇ ਕਰ ਰੱਬ ਦੀ ਮਰਨੇ ਨੂੰ ਰੱਖ ਯਾਦ॥***
***ਬਿਨਾਂ ਬੰਦਗੀ ਕੁਤਬ ਦੀਨ ਜਨਮ ਜਾਇ ਹੈ ਬਾਦ॥ ੪॥***

ਇਹ ਸੀਹਰਫੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ, ਪੁਰਾਤਨ ਜਨਮ ਸਾਖੀ ਵਿਚ ਮਿਲਦੀ ਹੈ। ਇਹ ਮੱਕੇ ਦੇ ਕਾਜ਼ੀ ਰੁਕਨਦੀਨ ਨਾਲ ਹੋਈ ਦੱਸੀ ਹੈ। ਤਿਲੰਗ ਰਾਗ ਦਾ ਪਹਿਲਾ ਸ਼ਬਦ ਭੀ ਇਥੇ ਉਚਾਰਿਆ ਦੱਸਿਆ ਹੈ।

***ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥***
***ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ॥੧॥***

(ਅੰਗ ੭੨੧)

M_S

0)

ਸਤਿਜੁਗ ਵਿਚ ਭਗਤ ਪ੍ਰਹਿਲਾਦ ਜੀ ਨੂੰ ਸੰਡੇ ਮਰਕੇ ਕੋਲੋਂ ਕੇਵਲ ਰਾਜਨੀਤਕ ਵਿੱਦਿਆ ਪੜ੍ਹਾਉਣ ਦਾ ਭਾਰੀ ਯਤਨ ਹਰਣਾਖਸ਼ ਵੱਲੋਂ ਕੀਤਾ ਗਿਆ, ਪਰ ਉਸ ਨੇ ਕਿਹਾ :-

*ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੁੋਪਾਲ॥ ੧॥*
*ਨਹੀ ਛੋਡਉ ਰੇ ਬਾਬਾ ਰਾਮ ਨਾਮ॥*

(ਅੰਗ ੧੧੯੪)

*ਮੇਰੀ ਪਟੀਆ ਲਿਖਿ ਦੇਹੁ ਗੋਬਿੰਦ ਮੁਰਾਰਿ॥*

(ਅੰਗ ੧੧੫੪)

*ਜੇ ਹਰਿ ਛੋਡਉ ਤਉ ਕੁਲਿ ਲਾਗੈ ਗਾਲਿ॥*

(ਅੰਗ ੧੧੫੪)

ਭਾਈ ਗੁਰਦਾਸ ਜੀ ਨੇ ਵੀ ਇਸ ਪ੍ਰਸੰਗ ਨੂੰ ਇਸ ਪ੍ਰਕਾਰ ਕਥਨ ਕੀਤਾ ਹੈ :-

*ਘਰਿ ਹਰਣਾਖਸ ਦੈਤ ਦੇ ਕਲਰਿ ਕਵਲੁ ਭਗਤੁ ਪ੍ਰਹਿਲਾਦੁ।*
*ਪੜ੍ਹਨ ਪਠਾਇਆ ਚਾਟਸਾਲ ਪਾਂਧੇ ਚਿਤਿ ਹੋਆ ਅਹਿਲਾਦੁ।*
*ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸਬਦੁ ਅਨਾਹਦੁ ਨਾਦੁ।*
*ਭਗਤਿ ਕਰਨਿ ਸਭ ਚਾਟੜੇ ਪਾਂਧੇ ਹੋਇ ਰਹੇ ਵਿਸਮਾਦੁ।*
*ਰਾਜੇ ਪਾਸ ਰੂਆਇਆ ਦੋਖੀ ਦੈਤਿ ਵਧਾਇਆ ਵਾਦੁ।*
*ਜਲ ਅਗਨੀ ਵਿਚਿ ਘਤਿਆ ਜਲੈ ਨ ਡੁਬੈ ਗੁਰ ਪਰਸਾਦਿ।*
*ਕਢਿ ਖੜਗੁ ਸਦਿ ਪੁਛਿਆ ਕਉਣੁ ਸੁ ਤੇਰਾ ਹੈ ਉਸਤਾਦੁ।*
*ਥੰਮ੍ਹੁ ਪਾੜਿ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦਿ।*
*ਬੇਮੁਖ ਪਕੜਿ ਪਛਾੜਿਅਨੁ ਸੰਤ ਸਹਾਈ ਆਦਿ ਜੁਗਾਦਿ।*
*ਜੈ ਜੈ ਕਾਰ ਕਰਨਿ ਬ੍ਰਹਮਾਦਿ॥੨॥*

(ਵਾਰ ੧੦, ਪਉੜੀ ੪)

ਇਕ ਵਾਰੀ ਦੁਰਬਾਸ਼ਾ ਰਿਸ਼ੀ ਜੀ ਸਿਰ 'ਤੇ ਪੁਸਤਕਾਂ ਚੁੱਕੀ ਜਾ ਰਹੇ ਸਨ ਤਾਂ ਜਾਗਵਲਕ ਰਿਖੀ ਨੇ ਮਖ਼ੌਲ ਕੀਤਾ ਕਿ 'ਗਰਧਭ ਗੱਛਤੀ' ਭਾਵ ਗਧਾ ਤੁਰਿਆ ਜਾ ਰਿਹਾ ਹੈ। ਦੁਰਬਾਸ਼ਾ ਰਿਖੀ ਦੇ ਪੁੱਛਣ 'ਤੇ ਉਹਨੇ ਆਖਿਆ, 'ਤੂੰ ਪੁਸਤਕਾਂ ਦਾ ਭਾਰ ਚੁੱਕੀ ਫਿਰਦਾ ਹੈਂ, ਧਾਰਨ ਨਹੀਂ ਕਰਦਾ, ਕ੍ਰੋਧ ਨਹੀਂ ਗਵਾਉਂਦਾ, ਇਸ ਕਰਕੇ ਗਧਾ ਆਖਿਆ ਹੈ :-

*ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ॥*

(ਅੰਗ ੧੧੦੩)

ਵਿੱਦਿਆ ਪੜ੍ਹ ਕੇ ਸਿੱਖਿਆ ਆਪ ਵੀ ਗ੍ਰਹਿਣ ਕਰਨੀ ਚਾਹੀਦੀ ਹੈ। ਜਿਵੇਂ ਯੁਧਿਸ਼ਟਰ ਤੇ ਦੁਰਯੋਧਨ, ਦਰੋਣਾਚਾਰਯ ਜੀ ਦੇ ਪਾਸ ਪੜ੍ਹਦੇ ਸਨ। ਇਕ ਦਿਨ ਪੁੱਛਣ 'ਤੇ ਦੁਰਯੋਧਨ ਨੇ ਉੱਤਰ ਦਿੱਤਾ, 'ਮੈਂ ਸਾਰੀ ਸੰਥਾ ਪੜ੍ਹ ਲਈ ਹੈ।' ਜਦੋਂ ਕਿਹਾ, 'ਸੰਸਾਰ ਵਿਚੋਂ ਕੋਈ ਵੀ ਭਲਾ ਪੁਰਸ਼ ਲੱਭ।' ਤਾਂ ਉਸ ਨੂੰ ਕੋਈ ਭਲਾ ਪੁਰਸ਼ ਨਾ ਪ੍ਰਤੀਤ ਹੋਇਆ। ਫਿਰ ਯੁਧਿਸ਼ਟਰ ਤੋਂ ਪੁੱਛਿਆ ਕਿ ਤੂੰ ਕੀ ਪੜ੍ਹਿਆ ਹੈ, ਤਾਂ ਉਸ ਨੇ ਉੱਤਰ ਦਿੱਤਾ, 'ਮੈਂ ਦੋ ਅੱਖਰ (ਗੱਲਾਂ) ਪੜ੍ਹਿਆ ਹਾਂ, ਇਕ ਗੁੱਸਾ ਨਹੀਂ ਕਰਨਾ, ਦੂਜਾ ਸੱਚ ਬੋਲਣਾ।' ਤਾਂ ਪਰਖ ਕਰਨ ਵਾਸਤੇ ਦਰੋਣਾਚਾਰਯ ਜੀ ਨੇ ਚਪੇੜ ਮਾਰੀ, ਪਰ ਇਸ ਨੇ ਗੁੱਸਾ ਹੀ ਨਾ ਕੀਤਾ। ਦੂਜਾ ਸੱਚ ਬੋਲਣਾ। ਇਕ ਵਾਰੀ ਪਰਖ ਕਰਨ ਲਈ ਧਰਮ ਰਾਜਾ ਕਸਾਈ ਦਾ ਰੂਪ ਧਾਰ ਕੇ ਗਊ ਭਜਾਈ ਗਿਆ। ਆਪ ਜ਼ਰਾ ਕੁ ਪਿਛੋਂ ਗਿਆ ਤਾਂ ਯੁਧਿਸ਼ਟਰ ਨੂੰ ਪੁੱਛਿਆ, 'ਏਧਰੋਂ ਕੋਈ ਗਊ ਲੰਘੀ ਹੈ ?' ਤਾਂ ਉਸ ਨੇ ਕਿਹਾ, 'ਅੱਖਾਂ ਦੇਖਦੀਆਂ ਹਨ, ਪਰ ਬੋਲਦੀਆਂ ਨਹੀਂ। ਜ਼ਬਾਨ ਬੋਲਦੀ ਹੈ, ਪਰ ਵੇਖਦੀ ਨਹੀਂ। ਹੱਥ ਇਸ਼ਾਰਾ ਕਰ ਸਕਦੇ ਹਨ, ਪਰ ਤੁਰ ਕੇ ਨਹੀਂ ਜਾ ਸਕਦੇ। ਇਉਂ ਸਾਰੇ ਇੰਦਰੇ ਆਪਣੀ ਆਪਣੀ ਕ੍ਰਿਆ ਕਰਦੇ ਹਨ, ਤੈਨੂੰ ਦੱਸੇ ਕੌਣ ? ਧਰਮ ਰਾਜਾ ਨੂੰ ਚਰਨੀਂ ਪੈਣਾ ਪਿਆ ਕਿ ਸੱਚ ਵੀ ਬੋਲਿਆ ਤੇ ਧਰਮ ਵੀ ਰਖਿਆ ਹੈ। ਸੋ ਜੇ ਵਿੱਦਿਆ ਪੜ੍ਹ ਕੇ ਗੁਣ ਗ੍ਰਹਿਣ ਕੀਤੇ ਜਾਣ ਤਾਂ ਹੀ ਸਫਲੀ ਹੈ। ਸੋ ਇਸ ਵਿੱਦਿਆ ਤੋਂ ਬਿਨਾਂ ਤਾਂ ਬ੍ਰਹਮਾ ਵਰਗਿਆਂ ਨੂੰ ਸ਼ਾਂਤੀ ਨਾ ਆਈ, ਜਿਸ ਨੇ ਵੇਦਾਂਤ ਸ਼ਾਸਤਰ ਰਚਿਆ, ਜਿਸ ਵਿਚ ਅਹੰਗਰੇ ਉਪਾਸ਼ਨਾ ਨੂੰ ਮੁਖ ਰੱਖਿਆ ਕਿ ਮੈਂ ਹੀ ਬ੍ਰਹਮ ਹਾਂ, ਪਰ ਸ਼ਾਸਤਰਾਂ ਨੂੰ ਰਚ ਕੇ ਵੀ ਸ਼ਾਂਤੀ ਨਾ ਆਈ, ਮਨ ਹਉਮੈ ਦੀ ਅੱਗ ਵਿਚ ਸੜਦਾ ਹੀ ਰਿਹਾ। ਸ਼ਰਧਾ, ਭਾਵਨਾ, ਪ੍ਰੇਮ ਤੇ ਬ੍ਰਹਮ ਗਿਆਨ ਬਿਨਾਂ ਤਾਂ ਕੇਵਲ ਚੁੰਚ ਗਿਆਨ ਹੀ ਹੈ।

ਇਸ ਪ੍ਰਕਾਰ ਕੇਵਲ ਵਿਹਾਰਕ ਵਿੱਦਿਆ, ਬ੍ਰਹਮ ਵਿੱਦਿਆ ਬਿਨਾਂ ਅਧੂਰੀ, ਫੋਕੀ, ਰਸਹੀਣੀ ਤੇ ਨਿਸਫਲ ਹੀ ਰਹਿ ਜਾਂਦੀ ਹੈ। ਜਨਮ ਸਫਲਾ ਨਹੀਂ ਕਰਦੀ, ਸਗੋਂ ਹੰਕਾਰ ਪੈਦਾ ਕਰਕੇ ਨਾਸਤਕ ਬਣਾ ਕੇ ਜੂਨਾਂ ਦਾ ਕਾਰਨ ਹੀ ਬਣ ਜਾਂਦੀ ਹੈ। ਬ੍ਰਹਮਾ ਜੀ ਨੇ ਚਾਰ ਵੇਦ ਰਚੇ, ਪਰ ਤਿੰਨਾਂ ਗੁਣਾਂ ਦਾ ਹੀ ਕਥਨ ਕੀਤਾ। (ਭਾਉ) ਪ੍ਰੇਮ ਨਾ ਲਿਖਿਆ, ਫਿਰ ਪਛਤਾਉਣਾ ਹੀ ਪਿਆ। ਜਿਵੇਂ ਅੱਜ ਕੱਲ ਦੇ ਚੁੰਚ ਗਿਆਨੀ ਵੀ ਕੇਵਲ ਵਿਵਹਾਰਿਕ ਵਿੱਦਿਆ ਦੀਆਂ ਪੁਸਤਕਾਂ ਪੜ੍ਹ ਕੇ ਬ੍ਰਹਮ ਵਿੱਦਿਆ ਤੋਂ ਬਿਨਾਂ ਥੋਥੇ ਤੇ ਖ਼ਾਲੀ ਹੀ ਰਹਿ ਜਾਂਦੇ ਹਨ, ਕਿਉਂਕਿ ਉਹ ਭਾਉ, ਭਗਤੀ ਤੇ ਸਿਮਰਨ ਤੋਂ ਖ਼ਾਲੀ ਹੁੰਦੇ ਹਨ। ਅਣਤਾਰੂ ਮਲਾਹ ਦੀ ਨਿਆਈਂ ਹਨ। ਆਪ ਕਮਾਈ ਨਹੀਂ ਕਰਦੇ, ਪ੍ਰੰਤੂ ਦੂਜਿਆਂ ਨੂੰ ਹੀ ਉਪਦੇਸ਼ ਦੇਣ ਜੋਗੇ ਹਨ।

***ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥***
***ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥***
***ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥***

*ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥*
*ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥*

(ਆਸ ਕੀ ਵਾਰ)

M_S

31)

ਭਗਤ ਬਾਣੀ ਸਟੀਕ ਸੰਪ੍ਰਦਾਈ ਵਿਚ ਲਿਖਿਆ ਹੈ ਕਿ ਕਾਂਸ਼ੀ ਵਿਚ ਇਕ ਪੰਡਿਤ, ਵਿੱਦਿਆ ਦਾ ਮਾਣ ਕਰਕੇ ਹਰੇਕ ਮਹਾਤਮਾ ਨਾਲ ਚਰਚਾ ਕਰਿਆ ਕਰਦਾ ਸੀ। ਉਹਨਾਂ ਨੂੰ ਹਰਾ ਹਰਾ ਕੇ ਹੰਕਾਰੀ ਬਣਦਾ ਗਿਆ। ਇਕ ਭਜਨਾਨੰਦੀ ਮਹਾਤਮਾ ਕਾਂਸ਼ੀ ਵਿਚ ਆਏ। ਉਹਨਾਂ ਨੂੰ ਉਹ ਕਹੇ ਕਿ ਮੇਰੇ ਨਾਲ ਚਰਚਾ ਕਰੋ। ਮਹਾਤਮਾ ਨੇ ਕਿਹਾ ਕਿ ਅਸੀਂ ਵਿਦਵਾਨ ਨਹੀਂ ਹਾਂ। ਉਹ ਕਹੇ ਫਿਰ ਭਗਵੇ ਕੱਪੜੇ ਕਿਉਂ ਪਾਏ ਤੇ ਸਾਧੂ ਕਿਉਂ ਬਣੇ ਹੋ ? ਉਹ ਨਾਮ ਰਸੀਏ ਪੁਰਸ਼ ਜਿੱਥੇ ਵੀ ਬੈਠਣ, ਪੰਡਿਤ ਉਥੇ ਹੀ ਜਾ ਪਹੁੰਚੇ। ਸਿਮਰਨ ਨਾ ਕਰਨ ਦੇਵੇ, ਤਾਂ ਉਹਨਾਂ ਤੰਗ ਆ ਕੇ ਨਾਰਾਜ਼ਗੀ ਨਾਲ ਕਿਹਾ, 'ਕੁੱਤੇ ਦੀ ਤਰ੍ਹਾਂ ਬੋਲੀ ਜਾਂਦਾ ਹੈਂ, ਭਜਨ ਨਹੀਂ ਕਰਨ ਦਿੰਦਾ।' ਤਾਂ ਉਹ ਮਰ ਕੇ ਕੁੱਤਾ ਬਣਿਆ ਸੀ। ਉਸ ਦਾ ਉਧਾਰ ਸਤਿਗੁਰੂ ਨਾਨਕ ਸਾਹਿਬ ਜੀ ਨੇ ਕਾਂਸ਼ੀ ਵਿਚ ਪਹੁੰਚ ਕੇ ਇਹ ਸ਼ਬਦ ਉਚਾਰ ਕੇ ਕੀਤਾ :-

*ਪੜਿ ਪੁਸ੍ਤਕ ਸੰਧਿਆ ਬਾਦੰ॥ ਸਿਲ ਪੂਜਸਿ ਬਗੁਲ ਸਮਾਧੰ॥*
*ਮੁਖਿ ਝੂਠੁ ਬਿਭੂਖਨ ਸਾਰੰ॥ ਤ੍ਰੈਪਾਲ ਤਿਹਾਲ ਬਿਚਾਰੰ॥*
*ਗਲਿ ਮਾਲਾ ਤਿਲਕੁ ਲਿਲਾਟੰ॥ ਦੁਇ ਧੋਤੀ ਬਸਤ੍ਰ ਕਪਾਟੰ॥*
*ਜੌ ਜਾਨਸਿ ਬ੍ਰਹਮੰ ਕਰਮੰ॥ ਸਭ ਫੋਕਟ ਨਿਸਚੈ ਕਰਮੰ॥*
*ਕਹੁ ਨਾਨਕ ਨਿਹਚੌ ਧਿਆਵੈ॥ ਬਿਨੁ ਸਤਿਗੁਰ ਬਾਟ ਨ ਪਾਵੈ॥੧॥*

(ਅੰਗ ੧੩੫੩)

ਸੂਹਸਕ੍ਰਿਤੀ ਦੇ ਇਹ ਪਹਿਲੇ ਚਾਰ ਸਲੋਕ ਕਾਂਸ਼ੀ ਵਿਚ ਉਚਾਰਨ ਕੀਤੇ ਸਨ।

ਸੰਸਾਰੀ ਵਿੱਦਿਆ ਨਾਲ ਸੰਸਾਰ 'ਚ ਮਾਨ ਪ੍ਰਾਪਤ ਤਾਂ ਹੁੰਦਾ ਹੈ, ਪਰ ਅਧਿਆਤਮਕ ਵਿੱਦਿਆ ਬਿਨਾਂ ਗਿਆਨ, ਸ਼ਾਂਤੀ ਤੇ ਆਨੰਦ ਨਹੀਂ ਪ੍ਰਾਪਤ ਹੁੰਦਾ। ਜਿਵੇਂ ਨਾਰਦ ਮੁਨੀ ਨੇ 75000 ਵਰ੍ਹਾ ਵਿੱਦਿਆ ਪੜ੍ਹੀ, ਦੂਜੇ ਭਾਈਆਂ ਸਨਕਾਦਿਕਾਂ ਦੇ ਪੁੱਛਣ ਤੋਂ ਦੱਸਿਆ ਕਿ ਮੈਂ ਗੌਣ ਵਜਾਉਣ, ਨ੍ਰਿਤਕਾਰੀ ਕਰਨ, ਛੇ ਸ਼ਾਸਤਰ, ਚਾਰ ਵੇਦ, ਵਿਆਕਰਣਾਦਿਕ ਸਭ ਪੜ੍ਹੇ ਹਨ। ਮੈਂ ਸਾਰੀ ਵਿੱਦਿਆ ਪੜ੍ਹ ਕੇ ਮੁਕਾ ਦਿੱਤੀ ਹੈ। ਤਾਂ ਉਹਨਾਂ ਨੇ ਪੁੱਛਿਆ, 'ਹੇ ਭਰਾਤਾ ! ਤੇਰੇ ਮਨ ਨੂੰ ਟਿਕਾਅ, ਸ਼ਾਂਤੀ ਆਈ ਹੈ ?' ਤਾਂ ਨਾਰਦ ਨੇ ਕਿਹਾ, 'ਜੀ ਨਹੀਂ।' ਤਾਂ ਉਹਨਾਂ ਕਿਹਾ, 'ਹੇ ਵੀਰ ! ਸ਼ਾਂਤੀ ਤੇ ਗਿਆਨ ਵਾਲੀ ਵਿੱਦਿਆ ਤਾਂ ਹਾਲੇ ਤੂੰ ਪੜ੍ਹਨੀ ਅਰੰਭੀ ਵੀ ਨਹੀਂ।' ਨਾਰਦ ਜੀ ਪੁੱਛਣ, 'ਉਹ ਕਿਹੜੀ ਵਿੱਦਿਆ ਹੈ ?' ਤਾਂ ਦੱਸਿਆ, 'ਉਹ ਹੈ ਅਧਿਆਤਮਕ ਵਿੱਦਿਆ ਜੋ ਅਧਿਸ਼ਟਾਨ ਸਰੂਪ ਪ੍ਰਮੇਸ਼ਰ ਸਾਰਿਆਂ ਦਾ ਆਪਣਾ ਆਪ ਰੂਪ ਹੈ, ਉਸ ਦੀ ਪ੍ਰਾਪਤੀ ਵਾਲੀ ਜੋ ਵਿੱਦਿਆ ਹੈ ਭਾਵ ਬ੍ਰਹਮ ਵਿੱਦਿਆ।' ਤਾਂ ਫਿਰ ਬ੍ਰਹਮ

ਵਿੱਦਿਆ ਪੜ੍ਹਨੇ ਕਰ ਕੇ ਇਸ ਨੂੰ ਅਨੰਦ ਆਇਆ ਤੇ ਕਿਹਾ ਕਿ ਇਸ ਵਿੱਦਿਆ ਬਿਨਾਂ ਮੈਂ ਜਨਮ ਹੀ ਵਿਅਰਥ ਗਵਾ ਲੈਣ ਲੱਗਾ ਸੀ। ਪ੍ਰਮੇਸ਼ਰ ਦੀ ਪ੍ਰਾਪਤੀ ਤਾਂ ਇਸ ਤਰ੍ਹਾਂ ਹੁੰਦੀ ਹੈ :-

***ਜੋ ਪ੍ਰਾਣੀ ਗੋਵਿੰਦੁ ਧਿਆਵੈ॥***
***ਪੜਿਆ ਅਣਪੜਿਆ ਪਰਮ ਗਤਿ ਪਾਵੈ॥***

(ਅੰਗ ੧੯੭)

ਸੋ ਸਤਿਗੁਰੂ ਜੀ ਦਾ ਉਪਦੇਸ਼ ਹੈ ਕਿ :-

***ਹਰਿ ਪੜੁ ਹਰਿ ਲਿਖੁ ਹਰਿ ਜਪਿ ਹਰਿ ਗਾਉ ਹਰਿ ਭਉਜਲੁ ਪਾਰਿ ਉਤਾਰੀ॥***

(ਅੰਗ ੬੬੯)

## ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ ਘਰੁ ੧

ੴ ਸਤਿਗੁਰ ਪ੍ਰਸਾਦਿ॥

***ਕਿਆ ਪੜੀਐ ਕਿਆ ਗੁਨੀਐ॥ ਕਿਆ ਬੇਦ ਪੁਰਾਨਾਂ ਸੁਨੀਐ॥***
***ਪੜੇ ਸੁਨੇ ਕਿਆ ਹੋਈ॥ ਜਉ ਸਹਜ ਨ ਮਿਲਿਓ ਸੋਈ॥੧॥***
***ਹਰਿ ਕਾ ਨਾਮੁ ਨ ਜਪਸਿ ਗਵਾਰਾ॥ ਕਿਆ ਸੋਚਹਿ ਬਾਰੰ ਬਾਰਾ॥੧॥ ਰਹਾਉ॥***
***ਅੰਧਿਆਰੇ ਦੀਪਕੁ ਚਹੀਐ॥ ਇਕ ਬਸਤੁ ਅਗੋਚਰ ਲਹੀਐ॥***
***ਬਸਤੁ ਅਗੋਚਰ ਪਾਈ॥ ਘਟਿ ਦੀਪਕੁ ਰਹਿਆ ਸਮਾਈ॥੨॥***
***ਕਹਿ ਕਬੀਰ ਅਬ ਜਾਨਿਆ॥ ਜਬ ਜਾਨਿਆ ਤਉ ਮਨੁ ਮਾਨਿਆ॥***
***ਮਨ ਮਾਨੇ ਲੋਗੁ ਨ ਪਤੀਜੈ॥ ਨ ਪਤੀਜੈ ਤਉ ਕਿਆ ਕੀਜੈ॥੩॥੭॥***

(ਅੰਗ ੬੫੫)

***ਗੁਣ ਬਿਹੀਨ ਪੂਜਾ ਕਹਾ, ਬਿਦਿਆ ਬਿਨ ਮਾਨਾ।***
***ਜੀਤ ਕਹਾਂ ਬਿਨ ਸੂਰਤਾ, ਮਨ ਬਿਤ ਬਿਨ ਧਯਾਨਾ।***
***ਬਿਨ ਸੰਤੋਖ ਉਰ ਸੁਖ ਕਹਾਂ, ਤਪ ਬਿਨਾ ਨ ਰਾਜੂ।***
***ਗਯਾਨ ਕਹਾਂ ਬਿਨ ਸਤਿਗੁਰੂ, ਸੋਭਾ ਬਿਨ ਲਾਜੂ॥੮॥***

(ਸੂਰਜ ਪ੍ਰਕਾਸ਼, ਰਾਸਿ ੩, ਅੰਸੂ ੩੮)

***ਚਹੀਅਹਿ ਪਢਬੋ ਅਲਪ ਕੈ ਘਨੋ।***
***ਬੁਧਿ ਸੁਧ ਪਰੈ ਸੁਧਾਰੈ ਮਨੋ।***
***ਗੁਣ ਅਵਗੁਣ ਕਰਿਬੋ ਅਨੁਕਰਬੋ।***
***ਜਾਨੈ ਸਭ ਕੀ ਸੁਧ ਉਰ ਧਰਬੋ॥੬॥***

ਪਢਿਨ ਬਿਖੈ ਗੁਨ ਅਹੈ ਅਨੇਕੂ।
ਸਦ ਗੁਨ ਪ੍ਰਾਪਤ ਆਦਿ ਬਿਬੇਕੂ।
ਯਾਤੇ ਪਢਨ ਅਹੈ ਬਹੁ ਨੀਕਾ।
ਅਨਪਢ ਰਹੈ ਅੰਧ ਨਿਤ ਹੀਕਾ॥੭॥

(ਗੁਰਪ੍ਰਤਾਪ ਸੂਰਜ, ਰੁਤ ੩, ਅੰਸੂ ੪੩)

ਗੁਰਮੁਖੀ ਅੱਖਰ ਜੌ ਹੈ ਭਾਈ। ਸਿੰਘ, ਸਿੰਘ ਤੇ ਸੀਖਹੁ ਜਾਈ।
ਔਰ ਜੌ ਵਿਦਿਆ ਜਹ ਤਹ ਹੋਈ। ਅਵਰਨ ਤੇ ਵੀ ਲੇਵਹੁ ਸੋਈ।

(ਰਹਿਤਨਾਮਾ ਭਾਈ ਦੇਸਾ ਸਿੰਘ ਜੀ)



# ਜੋਗ (ਯੋਗ)

ਪਤੰਜਲਿ ਅਨੁਸਾਰ ਚਿਤ ਬ੍ਰਿਤੀ ਦੇ ਨਿਰੋਧ (ਠਹਿਰਾਓ ਜਾਂ ਰੋਕ) ਨੂੰ ਜੋਗ (ਯੋਗ) ਕਹਿੰਦੇ ਹਨ। ''ਯੋਗਾ'' ਸ਼ਬਦ ਸੰਸਕ੍ਰਿਤ ਦੀ 'ਯੁਜ' ਧਾਤੂ ਤੋਂ ਬਣਿਆ ਹੈ। ਇਸ ਸ਼ਬਦ ਦਾ ਅਰਥ ਹੈ ਜੁੜਨਾ ਜਾਂ ਸੰਬੰਧ ਕਾਇਮ ਕਰਨਾ ਅਥਵਾ ਆਤਮਾ ਪ੍ਰਮਾਤਮਾ ਦੇ ਮੇਲ ਨੂੰ 'ਯੋਗ' ਕਿਹਾ ਜਾਂਦਾ ਹੈ। ਇਸ ਤੋਂ ਛੁਟ, ਆਤਮਾ ਅਤੇ ਪਰਮਾਤਮਾ ਵਿਚ ਮੇਲ ਕਰਾਉਣ ਦੀ ਸਾਧਨਾ-ਪ੍ਰਣਾਲੀ ਜਾਂ ਵਿਧੀ ਨੂੰ ਵੀ 'ਯੋਗ' ਕਿਹਾ ਜਾਂਦਾ ਹੈ। ਜਿਵੇਂ ਗਿਆਨ-ਯੋਗ, ਕਰਮ-ਯੋਗ, ਭਗਤ-ਯੋਗ। 'ਯੋਗ' ਸ਼ਬਦ ਦਾ ਅਰਥ ਹੈ 'ਯਤਨ'। ਇਸ ਤਰ੍ਹਾਂ ਯਤਨ ਪੂਰਵਿਕ ਕੀਤੀ ਗਈ ਸਾਧਨਾ-ਪ੍ਰਣਾਲੀ ਯੋਗ ਹੈ। ਪਤੰਜਲਿ ਕ੍ਰਿਤ ਅਨੁਸਾਰ 'ਯੋਗਸੂਤ੍ਰ' ਦੇ ਕੁਲ ਚਾਰ ਪਾਦ ਹਨ। ਪਹਿਲੇ ਪਾਦ ਦਾ ਨਾਂ 'ਸਮਾਧੀ-ਪਾਦ' ਹੈ। ਇਸ ਵਿਚ ਯੋਗ ਦੇ ਲੱਛਣ, ਸਰੂਪ ਅਤੇ ਉਸ ਦੀ ਪ੍ਰਾਪਤੀ ਦੇ ਉਪਾਵਾਂ ਦਾ ਕਥਨ ਕੀਤਾ ਹੈ, ਨਾਲ ਹੀ ਚਿਤ ਬ੍ਰਿਤੀਆਂ ਦੇ ਭੇਦ ਅਤੇ ਲੱਛਣ ਦੱਸੇ ਹਨ।

2. ਦੂਜੇ ਪਾਦ ਦਾ ਨਾਮ ਹੈ 'ਸਾਧਨ-ਪਾਦ'। ਇਸ ਵਿਚ ਅਵਿਦਿਆ (ਅਗਿਆਨ) ਆਦਿ ਪੰਜ ਕਲੇਸ਼ਾਂ ਨੂੰ ਸਾਰਿਆਂ ਦੁੱਖਾਂ ਦਾ ਕਾਰਣ ਦੱਸਿਆ ਹੈ। ਇਨ੍ਹਾਂ ਦੀ ਨਵਿਰਤੀ ਲਈ ਨਿਰਮਲ ਵਿਵੇਕ, ਗਿਆਨ ਦੀ ਲੋੜ ਦੱਸੀ ਹੈ। ਇਸ ਗਿਆਨ ਦੀ ਪ੍ਰਾਪਤੀ ਦਾ ਉਪਾਅ ਅੱਠ ਅੰਗਾਂ ਦੀ ਪਾਲਣਾ ਹੈ। ਇਹ ਅੱਠ ਅੰਗ ਹਨ— ਯਮ, ਨੇਮ, ਆਸਣ, ਪ੍ਰਾਣਾਯਾਮ, ਪ੍ਰਤ੍ਯਾਹਾਰ, ਧਾਰਨਾ, ਧਿਆਨ ਅਤੇ ਸਮਾਧਿ।

3. ਤੀਜੇ ਪਾਦ ਦਾ ਨਾਮ ਹੈ 'ਵਿਭੂਤ੍ਰ-ਪਾਦ'। ਇਸ ਵਿਚ ਧਾਰਣਾ, ਧਿਆਨ ਸਮਾਧਿ ਇਨ੍ਹਾਂ ਦਾ ਭਾਵ ਸੰਜਮ ਦੱਸ ਕੇ ਵੱਖ-ਵੱਖ ਫਲਾਂ ਦਾ ਨਿਰਣਾ ਕੀਤਾ ਹੈ।

4. ਚੌਥੇ ਪਾਦ ਦਾ ਨਾਮ 'ਕੈਵਲਯ-ਪਾਦ' ਹੈ। ਇਸ ਵਿਚ ਕੈਵਲ ਪ੍ਰਾਪਤ ਕਰਨ ਵਾਲੇ ਚਿਤ ਦਾ ਸਰੂਪ ਦੱਸ ਕੇ ਨਿਰਣਾ ਕੀਤਾ ਹੈ। ਯੋਗਾ ਅਭਯਾਸ ਪੁਰਾਣਾਂ ਦਾ ਰਟਨ ਹੈ। ਇਹ ਮਾਰਗ ਅਤੀ ਕਠਨ ਹੈ, ਦਸਮ ਦੁਆਰ ਵਿਚ ਸ੍ਵਾਸ ਚੜ੍ਹਾ ਕੇ ਸਮਾਧੀ ਲਾਈ ਜਾਂਦੀ ਹੈ। ਯੋਗਾ ਅਭਯਾਸ ਪਾਤਿੰਜਲ ਆਦਿ ਹਿੰਦੂ ਸ਼ਾਸਤਰਾਂ ਦੀਆਂ ਕਾਢਾਂ ਹਨ। ਦੋ ਨਾਸਕਾਂ, ਦੋ ਕੰਨ, ਦੋ ਨੇਤਰ, ਇਕ ਮੂੰਹ, ਇਕ ਲਿੰਗ, ਇਕ ਗੁਦਾ ਇਹ ਨੌਂ ਦੁਆਰੇ ਮੰਨੇ ਹਨ, ਯੋਗੀ ਲੋਕ ਦਸਮ ਦੁਆਰ ਤਾਲੂਏ ਨੂੰ ਮੰਨਦੇ ਹਨ ਕਿ ਏਥੇ ਹੀ ਯੋਗੀਆਂ ਦੇ ਪ੍ਰਾਣ ਤਿਆਗਣ ਦੀ ਗਲੀ ਹੈ ਜੋ ਤਾਲੂਏ ਵਿਚ ਗੁਪਤ ਸਥਾਨ ਹੈ। ਸਮਾਧੀ ਲੈਣ ਲਈ ਪੁੱਠੇ ਸਿੱਧੇ ਟੇਢੇ ਆਦਿ ਹੋਣਾ,

ਚੌਰਾਸੀ ਆਸਣ ਗਿਣੇ ਹਨ। (ਇਹ ਕੇਵਲ ਬੈਠਣ ਦੇ ਹੀ ਤਰੀਕੇ ਹਨ) ਜੋ ਅਤੀ ਕਠਨ ਹਨ, ਕਿਸੀ ਵਿਚ ਪੱਬਾਂ ਭਾਰ ਹੈ, ਕਿਸੀ ਵਿਚ ਗੁਦਾ ਵਿਚ ਅੱਡੀ ਦਿੱਤੀ ਹੈ, ਕੋਈ ਦੋਹਰਾ ਚੱਪ (ਚੌਂਕੜੀ) ਹੈ, ਕਿਧਰੇ ਬਾਹਾਂ ਭਾਰ ਹੈ, ਕੋਈ ਅੰਗੂਠੇ ਭਾਰ ਹੈ। ਇਨ੍ਹਾਂ ਆਸਨਾਂ ਨਾਲ ਹੀ ਨੇਤੀ ਧੋਤੀ (ਨਿਵਲੀ ਕਰਮ) ਆਦਿ ਸ਼ਾਮਲ ਹਨ।

ਆਸਣ - ਆਸਣ ਚੌਰਾਸੀ ਲੱਖ ਜੀਵਾਂ ਦੀਆਂ ਬੈਠਕਾਂ ਵਿੱਚੋਂ ਚੌਰਾਸੀ ਰੱਖੇ ਹਨ, ਜਿਨ੍ਹਾਂ ਵਿੱਚੋਂ ਕੂਰਮਾਸਨ, ਸੂਰਜਾਸਨ, ਮਾਂਡੂ ਕਾਸਨ, ਹਸਾਸਨ, ਵੀਰਾਸਨ ਆਦਿ ਪ੍ਰਸਿੱਧ ਹਨ ਪਰੰਤੂ ਅਭਿਆਸੀ ਪਦਮਾਸਨ ਇਹ ਹੈ ਕਿ ਖੱਬੇ ਪੱਟ ਉੱਤੇ ਸੱਜਾ ਪੈਰ ਅਰ ਸੱਜੇ ਉਪਰ ਖੱਬਾ ਪੈਰ ਰੱਖਣਾ ਅਤੇ ਸੱਜੀ ਬਾਂਹ ਪਿੱਠ ਦੇ ਪਿੱਛੇ ਦੀ ਲਿਆ ਕੇ ਸੱਜੇ ਪੈਰ ਦਾ ਅੰਗੂਠਾ ਪਕੜਨਾ। ਇਸੇ ਤਰ੍ਹਾਂ ਖੱਬੀ ਬਾਂਹ ਘੁਮਾ ਕੇ ਖੱਬੇ ਪੈਰ ਦਾ ਅੰਗੂਠਾ ਪਕੜਨਾ ਅਤੇ ਠੋਡੀ ਛਾਤੀ ਨਾਲ ਲਾ ਕੇ ਅੱਖਾਂ ਦੀ ਟੱਕ (ਨਿਗਾਹ) ਨੱਕ ਦੀ ਨੋਕ ਉਪਰ ਠਹਿਰਾਉਣੀ, ਇਹ ਪਦਮਾਸਨ ਕਹਾਉਂਦਾ ਹੈ ਅਰ ਸਿਧਾਸਨ ਦਾ ਤਰੀਕਾ ਇਹ ਹੈ ਕਿ ਗੁਦਾ ਅਰ ਲਿੰਗ ਦੇ ਵਿਚਾਲੇ ਜੋ ਨਾੜੀ ਹੈ, ਉਸ ਨੂੰ ਖੱਬੇ ਪੈਰ ਦੀ ਅੱਡੀ ਨਾਲ ਦਬਾਉਣਾ ਅਰ ਸੱਜੇ ਪੈਰ ਦੀ ਅੱਡੀ ਪੇਡੂ ਉਪਰ ਰੱਖਣੀ ਅਰ ਦੋਹਾਂ ਪੈਰਾਂ ਦੇ ਅੰਗੂਠੇ ਲੱਤਾਂ ਹੇਠਾਂ ਲਕੋ ਦੇਣੇ ਅਰ ਛਾਤੀ ਤੋਂ ਚਾਰ ਉਂਗਲਾਂ ਦੀ ਵਿੱਥ ਰੱਖ ਕੇ ਠੋਡੀ ਨੂੰ ਅਚੱਲ ਰੱਖਣਾ ਅਰ ਨੇਤਰਾਂ ਦੀ ਟਕ ਭਿਫਣਾਂ ਦੇ ਵਿਚਾਲੇ ਰੁਕੌਣੀ ਤੇ ਤਲੀਆਂ ਉਪਰ ਨੂੰ ਕਰ ਕੇ ਦੋਵੇਂ ਹੱਥਾਂ ਨੂੰ ਪੱਟਾਂ ਪਰ ਠੀਕ ਤਰ੍ਹਾਂ ਟਿਕਾ ਕੇ ਰੱਖਣਾ। ਇਹ ਸਿਧਾਸਨ ਹੈ।

ਪ੍ਰਾਣਾਯਾਮ - ਸਵਾਸਾਂ ਨੂੰ ਰੋਕਣਾ ਪ੍ਰਾਣਾਯਾਮ ਹੈ। ਜੋਗੀ ਲੋਕ ਸਰੀਰ ਵਿਚ ਬਹੱਤਰ ਹਜ਼ਾਰ ਨਾੜੀਆਂ ਮੰਨਦੇ ਹਨ, ਜਿਨ੍ਹਾਂ ਵਿੱਚੋਂ ਦਸ ਨਾੜੀਆਂ ਪ੍ਰਾਣ, ਅਪਾਨ, ਸਮਾਨ, ਉਦਾਨ, ਵਯਾਨ, ਨਾਗ, ਕੂਰਮ, ਕ੍ਰਿਕਲ, ਦੇਵਦਤ, ਧਨੰਜੈ ਏਹ ਦਸ ਪ੍ਰਾਣਾਂ ਦੀ ਥਾਂ ਮੰਨੀਆਂ ਹਨ, ਅਰਥਾਤ ਇਨ੍ਹਾਂ ਵਿਚ ਪ੍ਰਾਣ ਯਾਂ ਜਿੰਦ ਅਰ ਅਭਿਆਸ ਲਈ ਨੱਕ ਦੇ ਖੱਬੇ ਪਾਸੇ ਇੜਾ ਨਾੜੀ ਤੇ ਸੱਜੇ ਪਿੰਗਲਾ ਦੋਹਾਂ ਦੇ ਵਿਚਾਲੇ ਸੁਖਮਨਾ ਇਨ੍ਹਾਂ ਦੇ ਮਿਲਾਪ ਦਾ ਥਾਂ ਤ੍ਰਿਬੈਣੀ ਹੈ। ਇਸੇਤਰ੍ਹਾਂ ਹੀ ਖੱਬੇ ਨੇਤਰ ਵਿਚ ਗਾਧਰੀ, ਸੱਜੇ ਵਿਚ ਹਸਤਿ ਜਿਹਵਾ, ਸੱਜੇ ਕੰਨ ਵਿਚ ਪੁਸ਼ਾ ਤੇ ਖੱਬੇ ਵਿਚ ਯਸ਼ਸਵਾਨੀ, ਮੁੱਖ ਵਿਚ ਅਲੰਬੁਸ਼ਾ, ਲਿੰਗ ਵਿਚ ਕੁਹੂ ਅਤੇ ਗੁਦਾ ਵਿਚ ਸੰਖਿਨ ਨਾੜੀ ਨਾਮ ਹਨ। ਪ੍ਰਾਣਾਯਾਮ ਦੇ ਕਈ ਤਰੀਕੇ ਹਨ, ਪਰ ਪ੍ਰਸਿੱਧ ਜਾਂ ਮੁਖ ਦੋ ਹੀ ਹਨ ਅਰਥਾਤ ਚੰਦਰਮਾਂ, ਸੂਰਬਾਂਗ। ਪਹਿਲਾਂ ਪ੍ਰਾਣਾਯਾਮ ਇਉਂ ਕਰਦੇ ਨੇ ਕਿ ਬਾਰਾਂ ਵੇਰ ਓਅੰ ਜਾਪ ਕਰਕੇ ਹੌਲੀ ਹੌਲੀ ਸਵਾਸਾਂ ਨੂੰ ਅੰਦਰ ਖਿਚਦੇ ਹਨ। ਇਸੇ ਨੂੰ ਪੂਰਨ ਕਰਨਾ ਕਹਿੰਦੇ ਨੇ ਅਤੇ ਸੋਲਾਂ ਵੇਰ ਓਅੰ ਦੇ ਜਾਪ ਸਾਥ ਸਵਾਸਾਂ ਨੂੰ ਅਟਕੌਣਾ ਇਸੇ ਨੂੰ ਕੁੰਭ ਕਰਣਾ ਕਹਿੰਦੇ ਹਨ ਔਰ ਦਸ ਵੇਰ ਓਅੰ ਜਾਪ ਕਰਕੇ ਸਵਾਸਾਂ ਨੂੰ ਫਿਰ ਬਾਹਰ ਨੂੰ ਨਿਕਾਲਣਾ ਇਹ ਰੇਚਕ ਕਰਣਾ ਕਹੀਦਾ ਹੈ। ਇਸ ਤਰ੍ਹਾਂ ਇਹ ਅਭਯਾਸ 'ਪੂਰਕ, ਕੁੰਭਕ, ਰੇਚਕ' ਨਾਮ ਨਾਲ ਪ੍ਰਸਿੱਧ ਹਨ। ਦੂਸਰਾ ਸੂਰ ਬਾਂਗ ਪ੍ਰਣਾਯਾਮ ਪਿੰਗਲਾ ਦੇ ਰਸਤੇ (ਚੰਦ੍ਰਮਾਂ ਰੀਤੀ ਮੂਜਬ) ਪੂਰਕ

ਕਰਕੇ ਕੁੰਭਕ ਵਿੱਚੋਂ ਇੜਾ ਦਵਾਰਾ ਰੇਚਕ ਕਰਨਾ (ਚੰਦ ਸਤ ਭੇਦਿਆ ਨਾਦ ਸਤ ਪੂਰਿਆ, ਸੂਰਸਤ ਖੋੜਸਾ ਦਤੁ ਕੀਆ) ਹੈ। ਇਸੀ ਅਭਯਾਸ ਨੂੰ ਵਧਾ ਕੇ ਛੱਤੀ ਵਾਰੀ ਪੂਰਕ, ਅੱਠਤਾਲੀ ਵਾਰੀ ਓਅੰ ਸਿਮਰਨ ਕਰਕੇ ਰੇਚਕ ਕਰਣਾ ਹੈ।

ਪ੍ਰਾਣਾਯਾਮ ਦੇ ਬਲ ਨਾਲ ਭੁਯੰਗਮਾ ਨਾੜੀ (ਕੁੰਡਲਨੀ) ਜਿਸ ਨੇ ਸੁਖਮਨਾ ਦਾ ਦਰਵਾਜ਼ਾ (ਕਿਵਾੜ) ਰੂਪ ਹੋ ਕੇ ਬੰਦ ਕੀਤਾ ਹੋਇਆ ਹੈ, ਪਰੇ ਨੂੰ ਹਟ ਜਾਂਦੀ ਹੈ। ਇਸ ਤਰ੍ਹਾਂ ਸੁਖਮਨਾ ਨਾੜੀ ਰਾਹੀਂ ਦਸਮ ਦੁਆਰ ਵਿਚ ਪ੍ਰਾਣਾਂ ਦੀ ਪ੍ਰਵੇਸ਼ਤਾ ਹੁੰਦੀ ਹੈ। ਇਸ ਤੋਂ ਬਿਨਾਂ ਹੰਸਾਂ ਯਾ ਸੋਹੰ ਦਾ ਪ੍ਰਾਣਾਯਾਮ ਭੀ ਹੈ, ਜੋ ਇਨ੍ਹਾਂ ਤੋਂ ਜ਼ਰਾ ਸੁਖੱਲਾ ਹੈ, ਪਰ ਇਹ ਸਭੋ ਹਠ ਯੋਗ ਹਨ। ਯਥਾ - ਇਕਾਗਰ ਮਨ ਹੋ ਕੇ ਸਵਾਸਾਂ ਦੇ ਬਾਹਰ ਜਾਣ ਪਰ 'ਹੰ' ਦਾ ਅਰ ਅੰਦਰ ਸਵਾਸ ਦੇ ਔਣ ਪਰ 'ਸਾ' ਦਾ ਜਾਪ ਕਰਨਾ (ਨਾਨਕ ਸੋਹੰ ਹੰਸਾ ਜਪੁ ਜਾਪਹੁ, ਤ੍ਰਿਭਵਣ ਤਿਸੈ ਸਮਾਹਿ॥ (ਅੰਗ ੧੦੯੩) ਇਸੇ ਤਰ੍ਹਾਂ ਸੱਠ ਘੜੀਆਂ ਵਿਚ ਇਕ ਹਜ਼ਾਰ ਛੇ ਸੌ ਵੇਰ ਜਾਪ ਕਰਦੇ ਹਨ। ਇਹ ਜੋਗੀਆਂ ਦੀ ਅਜਪਾ ਗਾਇਤ੍ਰੀ ਜਾਂ ਅਜਪਾ ਜਾਪ ਹੈ।

ਗੁਰਬਾਣੀ ਵਿਖੇ ਹਠ ਜੋਗ ਦਾ ਜ਼ੋਰਦਾਰ ਖੰਡਣ ਹੈ। ਸਤਿਗੁਰੂ ਜੀ ਦਾ ਸਿਧਾਂਤ ਸਹਿਜ ਜੋਗ ਅਥਵਾ ਰਾਜ ਜੋਗ ਹੈ, ਜਿਸ ਵਿਚ ਗ੍ਰਹਿਸਤ ਧਰਮ ਨੂੰ ਮੁਖ ਰਖ ਕੇ ਅਕਾਲ ਪੁਰਖ ਨਾਲ ਜੁੜਨਾ ਹੈ। ਪਾਠਕਾਂ ਦੀ ਵਧ ਵਾਕਫ਼ੀ ਵਾਸਤੇ ਪ੍ਰਾਣਾਯਾਮ ਦਾ ਜ਼ਰਾ ਕੁ ਖੋਲ੍ਹ ਕੇ ਜ਼ਿਕਰ ਕੀਤਾ ਜਾਂਦਾ ਹੈ :-

ਪ੍ਰਾਣਾਯਾਮ ਦਾ ਅਰਥ ਹੈ ਸ੍ਵਾਸਾਂ ਦਾ ਸਾਧਨ ਯੋਗ ਮਾਰਗ ਦੱਸਣਾ ਹੈ ਕਿ ਸ੍ਵਾਸਾਂ ਅਤੇ ਮਨ ਦਾ ਅਤੁੱਟ ਸੰਬੰਧ ਹੈ। ਮਨ ਹਮੇਸ਼ਾ ਲਗਨ ਭਾਵ ਵਿਸ਼ਯ ਆਸਤਕ ਅਥਵਾ ਵਿਕਾਰ ਵਾਸ਼ਨਾ ਅੰਦਰ ਭ੍ਰਮਣ ਕਰਕੇ ਮੁੜ ਮੁੜ ਜਨਮ ਲੈਣ ਦਾ ਕਾਰਨ ਘੜਦਾ ਹੈ, ਯੋਗ ਮਾਰਗ ਕਹਿੰਦਾ ਹੈ ਕਿ ਸ੍ਵਾਸਾਂ ਦੇ ਰੋਕਣ ਨਾਲ ਮਨ ਰੁਝ ਜਾਂਦਾ ਹੈ। ਸ੍ਵਾਸਾਂ ਦੇ ਚਲਣ ਨਾਲ ਮਨ ਉਡਦਾ ਹੈ। ਸ੍ਵਾਸਾਂ ਦੇ ਰੁਕਣ ਨਾਲ ਅਫੁਰ ਹੁੰਦਾ ਹੈ। ਇਸੇ ਕਰਕੇ ਪ੍ਰਾਣਾਯਾਮ ਸਾਧਨ ਹੈ।

ਹਠ ਜੋਗ ਦੇ ਅੰਗ : ਸੂਰਜ ਅਤੇ ਚੰਦ੍ਰ ਦੀ ਸਾਧਨਾ ਨਾਲ ਸੰਬੰਧਿਤ ਤੱਤ੍ਵ ਹੀ ਯੋਗ ਦੇ ਪ੍ਰਮੁਖ ਅੰਗ ਮੰਨੇ ਜਾਂਦੇ ਹਨ, ਪਰ ਉਹ ਅੰਗ ਕਿਹੜੇ ਕਿਹੜੇ ਹਨ, ਇਸ ਸਬੰਧੀ ਵਿਦਵਾਨਾਂ ਵਿਚ ਮਤ-ਭੇਦ ਹੈ। ਇਕ ਮਤ ਵਾਲਿਆਂ ਅਨੁਸਾਰ ਆਸਨ, ਪ੍ਰਾਣਾਯਾਮ, ਮੁੱਦ੍ਰਾ ਅਤੇ ਨਾਦਾਨੁਸੰਧਾਨ ਹਠ-ਯੋਗ ਦੇ ਸਾਧਨ ਹਨ। ਦੂਜੇ ਮਤ ਵਾਲੇ ਹਠ-ਯੋਗ ਦੇ ਸੱਤ ਅੰਗ ਮੰਨਦੇ ਹਨ, ਜਿਵੇਂ ਖਟ-ਕਰਮ, ਆਸਣ, ਮੁੱਦ੍ਰਾ, ਪ੍ਰਤ੍ਯਾਹਾਰ, ਪ੍ਰਾਣਾਯਾਮ, ਧਿਆਨ ਅਤੇ ਸਮਾਧੀ। ਡਾ: ਹਜ਼ਾਰੀ ਪ੍ਰਸਾਦ ਦ੍ਵਿਵੇਦੀ (ਨਾਥ ਸੰਪ੍ਰਦਾਯ, ਪੰਨਾ ੧੩੮) ਨੇ ਹੱਠ ਯੋਗ ਸਬੰਧੀ ਗ੍ਰੰਥਾਂ ਦੇ ਆਧਾਰ 'ਤੇ ਇਸ ਦੀਆਂ ਦੋ ਵਿਧੀਆਂ ਮੰਨੀਆਂ ਹਨ। ਇਕ ਉਹ ਜਿਸ ਦਾ ਉਪਦੇਸ਼ ਮਾਰਕੰਡੇਯ ਰਿਸ਼ੀ ਆਦਿ ਨੇ ਕੀਤਾ ਹੈ ਅਤੇ ਦੂਜੀ ਗੋਰਖ ਨਾਥ ਆਦਿ ਦੁਆਰਾ ਦਰਸਾਈ ਹੈ। ਪਹਿਲੀ ਵਿਚ 'ਪਾਤੰਜਲ ਯੋਗ' ਦੇ ਅਸ਼ਟਾਂਗਾਂ ਦੀ ਸਵੀਕ੍ਰਿਤੀ ਹੈ ਅਤੇ ਦੂਜੀ ਕੇਵਲ ਛੇ

ਅੰਗਾਂ ਨੂੰ ਸਵੀਕਾਰ ਕਰਦੀ ਹੈ, ਪਰ ਇਹ ਅੰਤਰ ਬਹੁਤ ਦੂਰ ਤਕ ਨਹੀਂ ਚਲਦਾ। ਅਸਲ ਵਿਚ ਸੂਰਜ ਅਤੇ ਚੰਦ੍ਰ ਨੂੰ ਹਠ-ਪੂਰਵਕ ਮਿਲਾਉਣ ਵਾਲੀਆਂ ਸਾਰੀਆਂ ਸਾਧਨਾਵਾਂ ਹਠ-ਯੋਗ ਦੇ ਅੰਤਰਗਤ ਆ ਜਾਂਦੀਆਂ ਹਨ। ਆਮ ਤੌਰ 'ਤੇ ਹਠ ਯੋਗ ਨੂੰ ਰਾਜ ਯੋਗ ਦੀ ਪੌੜੀ ਮੰਨਿਆ ਜਾਂਦਾ ਹੈ। ਜਿਥੇ ਹਠ-ਯੋਗ ਦੀ ਸਾਧਨਾ ਸਮਾਪਤ ਹੁੰਦੀ ਹੈ, ਉਥੇ ਰਾਜ ਯੋਗ ਦੀ ਸਾਧਨਾ ਦਾ ਆਰੰਭ ਹੁੰਦਾ ਹੈ। 'ਹਠ ਯੋਗ ਪ੍ਰਦੀਪਿਕਾ' ਵਿਚ ਲਿਖਿਆ ਹੈ ਕਿ ਹਠ ਯੋਗ ਤੋਂ ਬਿਨਾਂ ਰਾਜ ਯੋਗ ਸਿੱਧ ਨਹੀਂ ਹੁੰਦਾ ਅਤੇ ਰਾਜ ਯੋਗ ਤੋਂ ਬਿਨਾਂ ਹਠ ਯੋਗ ਦੀ ਸਿੱਧੀ ਨਹੀਂ ਹੁੰਦੀ। ਇਸ ਲਈ ਇਨ੍ਹਾਂ ਦੇ ਪਰਸਪਰ ਤਾਲ-ਮੇਲ ਅਤੇ ਸਹਾਇਤਾ ਨਾਲ ਹੀ ਸਿੱਧੀ ਸੰਭਵ ਹੈ। ਇਹ ਦੋਵੇਂ ਇਕ ਦੂਜੇ ਦੇ ਪੂਰਕ ਹਨ।

'ਯਮ' ਦਾ ਅਰਥ ਹੈ ਸੰਜਮ। 'ਯੋਗ ਸੂਤ੍ਰ' ਅਨੁਸਾਰ ਇਹ ਪੰਜ ਹਨ- ਅਹਿੰਸਾ, ਸਤ੍ਯ, ਅਸਤੇਯ (ਚੋਰੀ ਨ ਕਰਨਾ), ਬ੍ਰਹਮਚਰਯ ਅਤੇ ਅਪਰਿ-ਗ੍ਰਹ (ਲੋਭਵਸ਼ ਬੇਲੋੜੀ ਵਸਤੂ ਨੂੰ ਇਕੱਠਾ ਨਾ ਕਰਨਾ) 'ਹਠ ਯੋਗ-ਪ੍ਰਦੀਪਿਕਾ' ਵਿਚ ਇਨ੍ਹਾਂ ਯਮਾਂ ਦੀ ਗਿਣਤੀ 10 ਅਤੇ 'ਭਾਗਵਤ ਪੁਰਾਣ' ਵਿਚ ਬਾਰ੍ਹਾਂ ਦਸੀ ਗਈ ਹੈ। ਇਨ੍ਹਾਂ ਰਾਹੀਂ ਕਾਇਆ ਨੂੰ ਯੋਗ-ਸਾਧਨਾ ਦੇ ਅਨੁਕੂਲ ਬਣਾਇਆ ਜਾਂਦਾ ਹੈ, ਕਿਉਂਕਿ ਉਸ ਦਾ ਬਲਵਾਨ ਹੋਣਾ ਜ਼ਰੂਰੀ ਹੈ, ਤਾਂ ਹੀ ਚਿੱਤ ਇਕਾਗਰ ਹੋ ਸਕਦਾ ਹੈ। ਉਂਜ ਇਨ੍ਹਾਂ ਦੀ ਪਾਲਣਾ ਜੀਵਨ ਦੇ ਸਾਵੇਂ ਵਿਕਾਸ ਲਈ ਹਰ ਇਕ ਵਿਅਕਤੀ ਲਈ ਜ਼ਰੂਰੀ ਹੈ।

'ਨਿਯਮ' ਉਸ ਤਪੱਸਿਆ ਨੂੰ ਆਖਦੇ ਹਨ ਜਿਨ੍ਹਾਂ ਰਾਹੀਂ ਸਦਾਚਾਰ ਦੀ ਪਾਲਣਾ ਹੁੰਦੀ ਹੈ ਅਤੇ ਮਨ ਤੇ ਸਰੀਰ ਦੀ ਸ਼ੁੱਧੀ ਹੁੰਦੀ ਹੈ। 'ਯੋਗ-ਸੂਤ੍ਰ' ਅਨੁਸਾਰ ਨਿਯਮ ਪੰਜ ਹਨ—ਸ਼ੌਚ (ਸਰੀਰਿਕ ਅਤੇ ਮਾਨਸਿਕ ਸ਼ੁੱਧੀ), ਸੰਤੋਸ਼, ਤਪ (ਗਰਮੀ, ਸਰਦੀ ਸਹਿਨ ਕਰਨ ਦਾ ਅਭਿਆਸ ਅਤੇ ਕਠੋਰ ਬ੍ਰਤ ਦੀ ਪਾਲਨਾ), ਸ੍ਵਾਧ੍ਯਾਯ (ਨੇਮ ਨਾਲ ਧਰਮ-ਗ੍ਰੰਥਾਂ ਦਾ ਅਧਿਐਨ), ਈਸ਼ਵਰ ਪ੍ਰਣਿਧਾਨ (ਈਸ਼ਵਰ ਦਾ ਧਿਆਨ ਅਤੇ ਉਸ ਵਿਚ ਸਭ ਕਰਮਾਂ ਦਾ ਸਮਰਪਣ)। 'ਹਠ ਯੋਗ-ਪ੍ਰਦੀਪਿਕਾ' ਅਤੇ 'ਦਰਸ਼ਨ-ਉਪਨਿਸ਼ਦ' ਵਿਚ ਨਿਯਮਾਂ ਦੀ ਗਿਣਤੀ ਦਸ ਹੈ ਅਤੇ 'ਭਾਗਵਤ ਪੁਰਾਣ' ਵਿਚ ਬਾਰ੍ਹਾਂ। ਯਮ ਅਤੇ ਨਿਯਮ ਦੋਵੇਂ ਨੈਤਿਕ ਸਾਧਨਾਂ ਉੱਤੇ ਬਲ ਦਿੰਦੇ ਹਨ ਅਤੇ ਯੋਗ-ਅਭਿਆਸ ਲਈ ਆਵੱਸ਼ਕ ਹਨ। ਇਨ੍ਹਾਂ ਦੋਹਾਂ ਦੇ ਅਭਿਆਸ ਨਾਲ ਵੈਰਾਗ (ਵਾਸ਼ਨਾ ਦਾ ਅਭਾਵ) ਸੁਲੱਭ ਹੋ ਜਾਂਦਾ ਹੈ।

'ਆਸਨ' ਦਾ ਅਰਥ ਹੈ ਬੈਠਣਾ। 'ਯੋਗ-ਸੂਤ੍ਰ' ਅਨੁਸਾਰ ਦੇਰ ਤਕ ਨਿਸਚਿੰਤ ਹੋ ਕੇ ਇਕੋ ਹਾਲਤ ਵਿਚ ਸੁਖ-ਪੂਰਵਕ ਬੈਠਣਾ 'ਆਸਨ' ਹੈ। ਟੀਕਾਕਾਰਾਂ ਨੇ ਆਸਨਾਂ ਦੀ ਗਿਣਤੀ ਅਨੰਤ ਦਸੀ ਹੈ, ਪਰ ਮੁੱਖ ਤੌਰ 'ਤੇ 84 ਮੰਨੀ ਜਾਂਦੀ ਹੈ। ਇਨ੍ਹਾਂ ਵਿੱਚੋਂ ਵੀ ਚਾਰ ਅਧਿਕ ਪ੍ਰਸਿੱਧ ਹਨ- ਸਿੱਧਾਸਨ, ਪਦਮਾਸਨ, ਸਮਾਸਨ, ਸ੍ਵਸ੍ਤਿਕਾਸਨ। ਇਨ੍ਹਾਂ ਦੇ ਅਭਿਆਸ ਦਾ ਗਿਆਨ ਕਿਸੇ ਸਿੱਧ ਗੁਰੂ ਤੋਂ ਪ੍ਰਾਪਤ ਹੁੰਦਾ ਹੈ। ਚਿੱਤ ਦੀ ਇਕਾਗਰਤਾ ਲਈ ਸਰੀਰ ਦਾ ਅਨੁਸ਼ਾਸਨ ਬਹੁਤ ਜ਼ਰੂਰੀ ਹੈ। ਇਸ ਨਾਲ ਸਰੀਰ ਰੋਗ-ਮੁਕਤ ਅਤੇ ਬਲਵਾਨ

ਬਣਦਾ ਹੈ। ਆਸਨਾਂ ਰਾਹੀਂ ਸਰੀਰ ਦੇ ਸਾਰਿਆਂ ਅੰਗਾਂ, ਪੱਠਿਆਂ ਅਤੇ ਨਾੜੀਆਂ ਨੂੰ ਵਸ ਵਿਚ ਕੀਤਾ ਜਾ ਸਕਦਾ ਹੈ, ਤਾਂ ਜੋ ਮਨ ਵਿਕਾਸ-ਰਹਿਤ ਹੋ ਸਕੇ। ਇਨ੍ਹਾਂ ਨਾਲ ਉਮਰ ਲੰਮੀ ਹੁੰਦੀ ਹੈ ਅਤੇ ਸਰੀਰ ਵਿਚ ਥਕਾਵਟ ਮਹਿਸੂਸ ਨਹੀਂ ਹੁੰਦੀ।

GN_

(1:

'ਪ੍ਰਾਣਾਯਾਮ' ਤੋਂ ਭਾਵ ਹੈ ਸੁਆਸਾਂ ਦੀ ਗਤਿ ਨੂੰ ਨਿਯਮ ਵਿਚ ਬੰਨ੍ਹਣਾ। 'ਯੋਗ-ਸੂਤ੍ਰ' ਅਨੁਸਾਰ 'ਆਸਨ' ਦੇ ਸਥਿਰ ਹੋਣ ਤੋਂ ਬਾਅਦ ਸੁਆਸਾਂ ਦੀ ਗਤੀ ਨੂੰ ਰੋਕਣ ਦੀ ਕ੍ਰਿਆ ਦਾ ਆਰੰਭ ਹੁੰਦਾ ਹੈ ਅਤੇ ਇਸੇ ਨੂੰ 'ਪ੍ਰਾਣਾਯਾਮ' ਕਿਹਾ ਜਾਂਦਾ ਹੈ। ਇਸ ਨਾਲ ਮਨ ਨੂੰ ਸਥਿਰਤਾ ਮਿਲਦੀ ਹੈ। ਇਸ ਦੇ ਤਿੰਨ ਅੰਗ ਹਨ - ਪੂਰਕ (ਅੰਦਰ ਨੂੰ ਪੂਰਾ ਸੁਆਸ ਲੈਣਾ), ਕੁੰਭਕ (ਸੁਆਸ ਨੂੰ ਅੰਦਰ ਰੋਕਣਾ), ਰੇਚਕ (ਨੇਮ ਨਾਲ ਸੁਆਸ ਨੂੰ ਬਾਹਰ ਛੱਡਣਾ) ਇਸ ਨਾਲ ਸਰੀਰ ਅਤੇ ਮਨ ਬਲਵਾਨ ਹੁੰਦੇ ਹਨ, ਚਿੱਤ ਵਿਚ ਇਕਾਗਰਤਾ ਆਉਂਦੀ ਹੈ। ਇਸ ਅਭਿਆਸ ਨਾਲ ਯੋਗੀ ਬਹੁਤ ਦੇਰ ਤਕ ਆਪਣੇ ਸੁਆਸਾਂ ਨੂੰ ਅੰਦਰ ਰੋਕ ਸਕਦਾ ਹੈ ਅਤੇ ਸਮਾਧੀ ਦਾ ਸਮਾਂ ਅੱਗੇ ਵਧਾ ਸਕਦਾ ਹੈ। 'ਹਠ ਯੋਗ' ਵਿਚ ਪ੍ਰਾਣਾਯਾਮ ਨੂੰ ਵਿਸ਼ੇਸ਼ ਮਹੱਤਵ ਦਿੱਤਾ ਗਿਆ ਹੈ।

'ਪ੍ਰਤ੍ਯਾਹਾਰ' ਤੋਂ 'ਯੋਗ-ਸੂਤ੍ਰ' ਅਨੁਸਾਰ ਭਾਵ ਹੈ ਇੰਦ੍ਰੀਆਂ ਦੇ ਆਪਣੇ ਬਾਹਰਲੇ ਵਿਸ਼ਿਆਂ ਤੋਂ ਹਟ ਕੇ ਅੰਤਰ-ਮੁਖੀ ਹੋਣਾ। ਇੰਦ੍ਰੀਆਂ ਮਨ ਨੂੰ ਆਪਣੀ ਇੱਛਾ ਅਨੁਸਾਰ ਇਧਰ-ਉਧਰ ਦੌੜਾਈ ਫਿਰਦੀਆਂ ਹਨ। ਪ੍ਰਤ੍ਯਾਹਾਰ ਦੇ ਅਭਿਆਸ ਨਾਲ ਇਹ ਇੰਦ੍ਰੀਆਂ ਪੂਰੀ ਤਰ੍ਹਾਂ ਮਨ ਦੇ ਅਧੀਨ ਹੋ ਜਾਂਦੀਆਂ ਹਨ। ਪ੍ਰਤ੍ਯਾਹਾਰ ਲਈ ਦ੍ਰਿੜ੍ਹ ਸੰਕਲਪ ਅਤੇ ਇੰਦ੍ਰੀਆਂ ਦੀ ਰੋਕ ਬਹੁਤ ਜ਼ਰੂਰੀ ਹੈ।

'ਧਾਰਣਾ' ਤੋਂ ਭਾਵ ਹੈ ਕਿਸੇ ਗੱਲ ਨੂੰ ਧਾਰਣ ਕਰਨਾ। ਪਤੰਜਲਿ ਅਨੁਸਾਰ ਮਨ (ਚਿੱਤ) ਨੂੰ ਕਿਸੇ ਇੱਛਿਤ ਵਸਤੂ ਜਾਂ ਥਾਂ ਉੱਤੇ ਕੇਂਦਰਿਤ ਕਰਨ ਦੀ ਕ੍ਰਿਆ 'ਧਾਰਣਾ' ਹੈ। ਇਸ ਦੇ ਅਭਿਆਸ ਨਾਲ ਚਿੱਤ-ਵ੍ਰਿਤੀਆਂ ਸਥਿਰ ਰਹਿੰਦੀਆਂ ਹਨ। ਨੋਟ—ਯੋਗ ਦਰਸ਼ਨ ਦੇ ਗ੍ਰੰਥਾਂ ਨੇ ਮੂਲ ਧਾਰ, ਸ੍ਵਾਧਿਸ਼ਠਾਨ, ਮਣਿ ਪੂਰਕ, ਅਨਾਹਤ, ਵਿਸੁੱਧ ਅਰ ਆਗਜਾ ਚੱਕਰਾਂ ਦੀ ਇਸ ਤਰ੍ਹਾਂ ਦੀ ਵਿਆਖਿਆ ਕੀਤੀ ਹੈ ਕਿ ਮੂਲਾਧਾਰ ਚੱਕਰ ਵਿਚ ਚਾਰ ਪੰਖੜੀ ਵਾਲਾ ਪੀਲਾ ਕਮਲ ਹੈ। ਸ੍ਵਾਧਿਸ਼ਠਾਨ ਵਿਚ ਲਾਲ ਰੰਗ ਊਰਧ ਮੁਖ ਕਮਲ ਹੈ। ਮਣਿ ਪੁਰਖ ਵਿਖੇ ਨੀਲੇ ਰੰਗ ਦਾ ਊਰਧ ਮੁਖ ਦਸ ਪਤੀਆਂ ਦਾ ਕਮਲ ਹੈ। ਅਨਾਹਤ ਚੱਕਰ ਬਾਰਾਂ ਦਲਾਂ ਦਾ ਸੋਨੇ ਰੰਗਾ ਕਮਲ ਹਿਰਦੇ ਵਿਚ ਹੈ। ਵਿਸੁੱਧ ਚੱਕਰ ਲਾਲ ਰੰਗ ਦਾ ਸੋਲਾਂ ਦਲ ਦਾ ਕਮਲ (ਊਰਧ ਮੁਖ) ਕੰਠ ਵਿਚ ਹੈ। ਆਗਜਾ ਚੱਕਰ ਦੋਹਾਂ ਦੇ ਮੱਧ ਵਿਚ ਦੋ ਪੰਖੜੀਆਂ ਦਾ ਊਰਧ ਮੁਖ ਚਿੱਟਾ ਰੰਗਾ ਕਮਲ ਹੈ ਅਰ ਦਸਮ ਦੁਆਰ ਵਿਚ ਹਜ਼ਾਰ ਦਲਾ ਸਫੈਦ ਕਮਲ ਮੰਨਿਆਂ ਹੈ, ਇਸੀ ਨੂੰ ਜੋਗੀ ਜਨ ਜੋਤ ਰੂਪ ਜਾਂ ਸਿੰਘਾਸਣ ਕਹਿੰਦੇ ਨੇ। ਇਨ੍ਹਾਂ ਛੇਆਂ ਚੱਕਰਾਂ ਨੂੰ ਜੋਗੀ ਭੇਦਨ ਕਰਦੇ ਨੇ ਅਤੇ ਦਸਮ ਦੁਆਰ ਅੰਦਰ ਸ੍ਵਾਸ ਟਿਕਾਉਂਦੇ ਹਨ। ਕਈ ਪ੍ਰਕਾਰ ਦੀਆਂ ਵਾਯੂਆਂ ਦੇ ਕੇਂਦਰ-ਸਥਾਨਾਂ ਨੂੰ ਚੱਕ੍ਰ ਦਾ ਨਾਂ ਦਿੱਤਾ ਜਾਂਦਾ ਹੈ। ਇਨ੍ਹਾਂ ਚਕ੍ਰਾਂ ਦੀ ਗਿਣਤੀ ਸਿੱਧ-

ਸਾਹਿਤ ਵਿਚ ਨੌਂ, ਤੰਤ੍ਰਾਂ ਵਿਚ ਨੌਂ ਅਤੇ ਬੋਧ-ਤੰਤ੍ਰਾਂ ਵਿਚ ਚਾਰ ਮੰਨੀ ਗਈ ਹੈ, ਪਰ ਹਠ-ਯੋਗ ਵਿਚ ਇਨ੍ਹਾਂ ਦੀ ਗਿਣਤੀ ਛੇ ਸਵੀਕਾਰੀ ਗਈ ਹੈ। ਇਨ੍ਹਾਂ ਚਕ੍ਰਾਂ ਨੂੰ ਸ਼ਕਤੀ ਦਾ ਸਥਾਨ ਮੰਨਿਆ ਗਿਆ ਹੈ। ਇਨ੍ਹਾਂ ਬਾਰੇ ਜਾਣਕਾਰੀ ਇਸ ਪ੍ਰਕਾਰ ਹੈ :-

| ਕ੍ਰਮ | ਕਮਲ-ਦਲ | ਨਾਂ | ਸਥਿਤੀ |
|---|---|---|---|
| 1. | 4 | ਮੂਲਾਧਾਰ | ਗੁਦਾ ਅਤੇ ਲਿੰਗ ਦੇ ਵਿਚਾਲੇ, ਰੀੜ ਦੀ ਹੱਡੀ ਦੇ ਹੇਠਾਂ, ਸੁਖਮਨਾ ਦੇ ਮੁਖ ਨਾਲ ਜੁੜੇ ਹੋਏ ਹਨ। |
| 2. | 6 | ਸ੍ਵਾਧਿਸ਼ਠਾਨ | ਲਿੰਗ-ਮੂਲ |
| 3. | 10 | ਮਣਿਪੂਰਕ | ਨਾਭੀ |
| 4. | 12 | ਅਨਾਹਤ | ਹਿਰਦਾ |
| 5. | 16 | ਵਿਸ਼ੁੱਧ | ਕੰਠ |
| 6. | 2 | ਆਗਿਆ | ਭਰਵੱਟਿਆਂ ਦੇ ਵਿਚਾਲੇ |

ਉਪਰੋਕਤ ਛੇ ਚਕ੍ਰਾਂ ਤੋਂ ਇਲਾਵਾ, ਆਗਿਆ-ਚਕ੍ਰ ਤੋਂ ਉੱਤੇ ਸਹੰਸ੍ਰਦਲ ਕਮਲ ਹੈ ਜੋ ਸੁਖਮਨਾ ਨਾੜੀ ਦੇ ਉਪਰਲੇ ਭਾਗ ਅਤੇ ਤਾਲੂ ਦੇ ਮੂਲ ਵਿਚ ਸਥਿਤ ਹੈ। ਇਸ ਵਿਚ 20 ਮੋਰੀਆਂ ਹਨ ਅਤੇ ਫਿਰ ਹਰ ਇਕ ਮੋਰੀ ਵਿਚ ਪੰਜਾਹ-ਪੰਜਾਹ ਮਾਤ੍ਰਿਕਾਵਾਂ ਹਨ। ਇਨ੍ਹਾਂ ਸਾਰੀਆਂ ਦੀ ਕੁਲ ਗਿਣਤੀ ਇਕ ਹਜ਼ਾਰ ਹੋਣ ਕਰਕੇ ਇਸ ਨੂੰ ਸਹੰਸ੍ਰਦਲ ਕਿਹਾ ਜਾਂਦਾ ਹੈ। ਇਸ ਨੂੰ ਸ਼ੂਨ੍ਯ-ਚਕ੍ਰ, ਕੈਲਾਸ਼, ਗਗਨ-ਮੰਡਲ, ਦਸਮ-ਦੁਆਰ ਆਦਿ ਨਾਂ ਵੀ ਦਿੱਤੇ ਜਾਂਦੇ ਹਨ। ਸਾਧਕ ਦੁਆਰਾ ਕੁੰਡਲਿਨੀ ਨੂੰ ਜਾਗ੍ਰਿਤ ਕਰਨ 'ਤੇ ਜੋ ਵਿਸਫੋਟ ਹੁੰਦਾ ਹੈ ਅਤੇ ਜਿਸ ਨੂੰ ਨਾਦ ਕਿਹਾ ਜਾਂਦਾ ਹੈ, ਮੂਲਾਧਾਰ ਤੋਂ ਉਠਿਆ ਉਹ ਨਾਦ ਸਹਸ੍ਰਾਰ ਵਿਚ ਜਾ ਕੇ ਲੀਨ ਹੋ ਜਾਂਦਾ ਹੈ। ਜਾਗੀ ਹੋਈ ਕੁੰਡਲਿਨੀ ਸੁਖਮਨਾ ਨਾੜੀ ਦੇ ਮਾਰਗ ਤੋਂ ਚਲਦੀ ਹੋਈ ਅਤੇ ਖਟ-ਚਕ੍ਰਾਂ ਨੂੰ ਵਿੰਨ੍ਹਦੀ ਹੋਈ ਸਹਸ੍ਰਾਰ ਵਿਚ ਜਾ ਪਹੁੰਚਦੀ ਹੈ। ਉਥੇ ਸ਼ੂਨ੍ਯਕਾਰ ਬ੍ਰਹਮਰੰਧ੍ਰ ਹੈ। ਉਸ ਵਿਚ ਬ੍ਰਹਮ ਦੀ ਸਥਿਤੀ ਖਟ ਕਰਮ : ਇਹ ਛੇ ਕਰਮ ਇਸ ਪ੍ਰਕਾਰ ਹਨ - ਧੌਤਿ, ਵਸ੍ਤਿ, ਨੇਤਿ, ਤ੍ਰਾਟਕ, ਨੌਲਿਕ (ਨੌਲੀ) ਅਤੇ ਕਪਾਲਭਾਤਿ-ਇਨ੍ਹਾਂ ਰਾਹੀਂ ਕਾਇਆ ਦੀ ਸ਼ੁੱਧੀ ਕੀਤੀ ਜਾਂਦੀ ਹੈ। ਇਨ੍ਹਾਂ ਦੀ ਲੋੜ ਉਸ ਸਾਧਕ ਨੂੰ ਪੈਂਦੀ ਹੈ ਜਿਸ ਦੇ ਸਰੀਰ ਵਿਚ ਕਫ਼ ਆਦਿ ਅਧਿਕ ਹੁੰਦੀ ਹੈ। ਇਨ੍ਹਾਂ ਦੀ ਸਾਧਨਾ ਕੀਤੇ ਬਿਨਾਂ ਪ੍ਰਾਣਾਯਾਮ ਅਤੇ ਮੁਦ੍ਰਾ ਵਿਚ ਸਾਧਕ ਸਫ਼ਲ ਨਹੀਂ ਹੋ ਸਕਦਾ। ਧੌਤਿ ਮੁਦ੍ਰਾ ਨਾਲ ਕੰਠ, ਅੰਨ ਦੀ ਨਾੜੀ, ਆਂਦਰਾਂ ਅਤੇ ਪੇਟ ਨੂੰ ਸ਼ੁੱਧ ਕੀਤਾ ਜਾਂਦਾ ਹੈ। ਨੇਤਿ ਨਾਲ ਨਾਸਾਂ ਨੂੰ ਸਾਫ਼ ਕੀਤਾ ਜਾਂਦਾ ਹੈ। ਵਸ੍ਤਿ ਨਾਲ ਮਲ-ਦੁਆਰ ਦੀ ਸਫ਼ਾਈ ਕੀਤੀ ਜਾਂਦੀ ਹੈ। ਨੌਲਿ ਰਾਹੀਂ ਪੇਟ ਨੂੰ ਸੱਜੇ ਅਤੇ ਖੱਬੇ ਪਾਸਿਆਂ ਵਲ

ਘੁੰਮਾ ਕੇ ਉਸ ਦੇ ਦੋਸ਼ ਦੂਰ ਕੀਤੇ ਜਾਂਦੇ ਹਨ। ਤ੍ਰਾਟਕ ਵਿਚ ਸਾਧਕ ਨੂੰ ਨਿਸਚਲ ਦ੍ਰਿਸ਼ਟੀ ਨਾਲ ਕਿਸੇ ਸੂਖਮ ਨਿਸ਼ਾਨੇ ਉੱਤੇ ਨਜ਼ਰ ਟਿਕਾਉਣੀ ਪੈਂਦੀ ਹੈ। ਕਪਾਲ-ਭਾਤਿ ਦਾ ਸੰਬੰਧ ਪ੍ਰਾਣਾਯਾਮ ਨਾਲ ਹੈ। ਇਸ ਨਾਲ ਕਫ਼-ਦੋਸ਼ ਦੂਰ ਹੋ ਜਾਂਦਾ ਹੈ। (ਅਥਵਾ)





ਧੋਤੀ - ਚਾਰ ਉਂਗਲ ਚੌੜੀ, ਪੰਦਰਾਂ ਹੱਥ ਲੰਬੀ ਬਰੀਕ ਮਲਮਲ ਦੀ ਲੀਰ ਲੈ ਕੇ ਉਸ ਨੂੰ ਗਰਮ ਪਾਣੀ ਨਾਲ ਭਿਗੋ ਕੇ ਮੂੰਹ ਰਾਹੀਂ ਇਕ ਗਜ਼ ਰੋਜ਼ ਦੇ ਅਭਯਾਸ ਨਾਲ ਪੰਦਰਾਂ ਦਿਨਾਂ ਵਿਚ ਆਂਦਰਾਂ ਸਾਫ਼ ਕਰਦੇ ਨੇ।

ਨੇਤੀ - ਇਕ ਗਿੱਠ ਰੇਸ਼ਮ ਯਾ ਸੂਤਰ ਦੀ ਨਰਮ ਤੇ ਬਰੀਕ ਡੋਰ ਨੱਕ ਥਾਣੀ ਪਾ ਕੇ ਮੂੰਹ ਥਾਣੀ ਕੱਢ ਕੇ ਅਰ ਦੋਨੋਂ ਸਿਰੇ ਫੜ ਕੇ ਨੱਕ ਤੇ ਕੰਠ ਸਾਫ਼ ਕਰਦੇ ਨੇ।

ਨਿਉਲੀ- ਮੋਢੇ ਨੀਵੇਂ ਕਰਕੇ ਤੇ ਪਿੱਠ ਨੂੰ ਸਿੱਧਾ ਰੱਖ ਕੇ ਸਰੀਰ ਅਰ ਪੇਟ ਨੂੰ ਦੁੱਧ ਵਿਚ ਮਧਾਣੀ ਪਾਣ ਵਤ ਰਿੜਕਣਾ ਤੇ ਫੁਰਾਟੇ ਮਾਰਨੇ ਇਸ ਤਰ੍ਹਾਂ ਨਾੜਾਂ ਨੂੰ ਹਿਲਾ ਜੁਲਾ ਲੈਂਦੇ ਨੇ।

ਵਸਤੀ - ਪਾਣੀ ਵਿਖੇ ਨਾਭੀ (ਧੁੰਨੀ) ਤੀਕਰ ਬੈਠ ਕੇ ਛੀ ਉਂਗਲ ਭਰ ਬਾਂਸ ਦੀ ਪੋਲੀ ਜਿਹੀ ਪੋਰੀ (ਨਲਕੀ) ਲੈਕੇ ਚਾਰ ਉਂਗਲ ਭਰ ਗੁਦਾ ਵਿਚ ਧਸੋ ਦਿੰਦੇ ਹਨ, ਫਿਰ ਪੁਰਾਣਾਂ ਦੀ ਤਾਕਤ ਨਾਲ ਉਸ ਪੋਰੀ (ਬਾਂਸ ਦੀ ਨਾਲੀ) ਰਾਹੀਂ ਪਾਣੀ ਖਿਚ ਕੇ ਅੰਤੜੀਆਂ ਸਾਫ਼ ਕਰਦੇ ਨੇ।

ਤ੍ਰਾਟਕ - ਨੇਤਰਾਂ ਦੀ ਟਿਕ ਕਿਸੀ ਚੀਜ਼ ਵਿਖੇ ਲਾਈ ਰੱਖਣਾ ਜਿਤਨਾ ਚਿਰ ਨੇਤਰ ਥੱਕ ਹੱਟ ਕੇ ਹੰਝੂ ਨਾ ਕੇਰਨ।

ਭਸਰਾ - ਸੁਨਿਆਰੇ ਦੀ ਫੂਕਣੀ ਵਤ ਸ੍ਵਾਸਾਂ ਨੂੰ ਅੱਗੇ ਪਿਛੇ ਕਰਨਾ ਅਰ ਉਪਰ ਨੂੰ ਚੜ੍ਹਾਉਣਾ ਤੇ ਫਿਰ ਉਤਾਰਨਾ।

ਕੁੰਡਲਿਨੀ ਸਾਧਨਾ : ਮਨੁੱਖ ਦੇ ਸਰੀਰ ਵਿਚ ਕੁੰਡਲਿਨੀ ਸ਼ਕਤੀ ਰੀੜ੍ਹ ਦੀ ਹੱਡੀ ਦੇ ਹੇਠਾਂ ਸੁਖਮਨਾ ਨਾੜੀ ਦੀ ਹੇਠਲੀ ਮੋਰੀ ਦੇ ਨੇੜੇ ਸੱਪ ਵਾਂਗ ਕੁੰਡਲ ਮਾਰੇ ਹੋਏ ਨਿਵਾਸ ਕਰਦੀ ਹੈ। ਇਹ ਆਪਣੀ ਪੂਛਲ ਨੂੰ ਆਪਣੇ ਮੂੰਹ ਵਿਚ ਦਬਾਈ ਰੱਖਦੀ ਹੈ। ਇਸ ਦਾ ਮੁਖ ਹੇਠਾਂ ਵੱਲ ਹੁੰਦਾ ਹੈ ਜਿਸ ਦੇ ਫਲਸਰੂਪ ਮਨੁੱਖ ਵਿਸ਼ੇ ਵਾਸ਼ਨਾਵਾਂ ਦਾ ਦਾਸ ਬਣਿਆ ਰਹਿੰਦਾ ਹੈ। ਸਾਧਕ ਅਨੇਕ ਪ੍ਰਕਾਰ ਦੀਆਂ ਸਾਧਨਾਵਾਂ ਰਾਹੀਂ ਕੁੰਡਲਿਨੀ ਸ਼ਕਤੀ ਨੂੰ ਉਪਰ ਵਲ ਜਗਾਉਂਦਾ ਹੈ। ਜਗਾਏ ਜਾਣ 'ਤੇ ਕੁੰਡਲਿਨੀ ਸੂਖਮ ਸਰੀਰ ਦੇ ਛੇ ਚਕ੍ਰਾਂ ਨੂੰ ਵਿੰਨ੍ਹਦੀ ਹੈ। ਇਸ ਕ੍ਰਿਆ ਨੂੰ ਖਟ-ਚਕ੍ਰ ਭੇਦਨ ਕਹਿੰਦੇ ਹਨ। ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ ਦੇ ਵਿਚਾਰ ਅਨੁਸਾਰ ਕੁੰਡਲਿਨੀ ਜਦ ਜਾਗ ਕੇ ਉਪਰ ਵੱਲ ਉਠਦੀ ਹੈ ਤਾਂ ਉਸ ਵਿਚ ਵਿਸਫੋਟ ਹੁੰਦਾ ਹੈ, ਜਿਸ ਨੂੰ 'ਨਾਦ' ਕਹਿੰਦੇ ਹਨ। ਨਾਦ ਨਾਲ ਪ੍ਰਕਾਸ਼ ਹੁੰਦਾ ਹੈ ਅਤੇ ਪ੍ਰਕਾਸ਼ ਦਾ ਹੀ ਵਿਅਕਤ ਰੂਪ ਮਹਾਂਬਿੰਦੂ ਹੈ। ਇਹ ਬਿੰਦੂ ਤਿੰਨ ਤਰ੍ਹਾਂ ਦਾ ਹੁੰਦਾ ਹੈ- ਇੱਛਾ, ਗਿਆਨ ਅਤੇ

ਕ੍ਰਿਆ। ਪਰਿਭਾਸ਼ਿਕ ਤੌਰ 'ਤੇ ਯੋਗੀ ਲੋਕ ਇਨ੍ਹਾਂ ਨੂੰ ਕਦੇ ਸੂਰਜ, ਚੰਦ੍ਰ ਅਤੇ ਅਗਨੀ ਆਖਦੇ ਹਨ ਅਤੇ ਕਦੇ ਬ੍ਰਹਮਾ, ਵਿਸ਼ਨੂ ਅਤੇ ਸ਼ਿਵ ਵੀ ਕਹਿੰਦੇ ਹਨ। ਹੁਣ ਇਹ ਜੋ ਨਾਦ ਅਤੇ ਬਿੰਦੂ ਹੈ, ਉਹ ਅਸਲ ਵਿਚ ਅਖਿਲ ਬ੍ਰਹਮਾਂਡ ਵਿਚ ਵਿਆਪਤ ਅਨਾਹਤ ਨਾਦ ਅਥਵਾ ਅਨਹਦ-ਨਾਦ ਦਾ ਵਿਅਕਤੀ ਵਿਚ ਵਿਅਕਤ ਰੂਪ ਹੈ। ਅਰਥਾਤ ਜੋ ਨਾਦ ਅਨਾਹਤ ਭਾਵ ਨਾਲ ਸਾਰੇ ਵਿਸ਼ਵ ਵਿਚ ਵਿਆਪਤ ਹੈ, ਉਸੇ ਦਾ ਪ੍ਰਕਾਸ਼ ਜਦ ਵਿਅਕਤੀ ਵਿਚ ਹੁੰਦਾ ਹੈ ਤਾਂ ਉਸ ਨੂੰ ਨਾਦ ਅਤੇ ਬਿੰਦੂ ਕਹਿੰਦੇ ਹਨ ਅਥਵਾ ਵਿਦਵਾਨਾਂ ਨੇ ਇਸ ਪ੍ਰਕਾਰ ਵੀ ਨਿਰਣਾ ਕੀਤਾ ਹੈ :-

ਭੁਜੰਗਮ (ਕੁੰਡਲਿਨੀ)- ਇਸ ਨਾੜੀ ਨਾਲ ਸੁਖਮਨਾ ਨਾੜੀ ਦੀ ਦਰਬੰਦੀ ਕਰਦੇ ਨੇ। ਇਹ ਸ੍ਵਾਸ ਚੜ੍ਹਾ ਕੇ ਦਰਵਾਜ਼ੇ ਲਾਉਣ ਵਾਲੀ ਹਾਲਤ ਹੈ।

ਭਾਠੀ ਕਰਮ - ਘਿਉ ਆਦਿ ਦੀ ਮਾਲਸ਼ ਨਾਲ ਜਿਹਬਾ ਇਤਨੀ ਲੰਬੀ ਅਰ ਪਤਲੀ ਕਰਨੀ ਜੋ ਅੱਖਾਂ ਤੀਕਰ ਪੁੱਜ ਸੱਕੇ ਅਰ ਮੁੜ ਕੇ ਗਲੇ ਵਿਚ ਨੀਚੇ ਨੂੰ ਜਾ ਸਕੇ। ਇਸ ਤਰ੍ਹਾਂ ਜਿਹਬਾ ਨਾਲ ਤਾਲੂਏ ਦੇ ਉਪਰਲੇ ਛੇਕ ਬੰਦ ਕਰਕੇ 'ਪ੍ਰਾਣ ਅਭਿਆਸ' ਨਾਲ ਤ੍ਰਿਕੁਟੀ ਦੇ ਖੱਬੇ ਪਾਸੇ ਗਰਮੀ ਪਹੁੰਚਾ ਕੇ ਫਿਰ ਧਯਾਨ ਨਾਲ ਚੰਦ੍ਰਮਾ ਦੇਖਣਾ, ਇਸ ਤਰ੍ਹਾਂ 'ਸਸ ਨਾੜੀ' ਵਿਚ ਦੀ ਅਮਰ ਵਾਰਣੀ (ਅੰਮ੍ਰਿਤ) ਝਰਨਾ ਮੰਨਦੇ ਨੇ ਜੋ ਜਿਹਬਾ ਪਰ ਆ ਕੇ ਡਿੱਗਦਾ ਹੈ।

ਕਈ ਯੋਗੀ ਰੇਚਕ ਅਰ ਪੂਰਕ ਨਾਲ 'ਸੋਹੰ' ਦਾ ਜਾਪ ਕਰਦੇ ਹਨ, ਸ੍ਵਾਸ ਬਾਰਾਂ ਉਂਗਲ ਅੰਦਰ ਨੂੰ ਤੇ ਬਾਰਾਂ ਉਂਗਲ ਬਾਹਰ ਨੂੰ ਖਿੱਚਦੇ ਹਨ। ਧੁੰਨੀ ਤੀਕਰ ਇਸ ਨੂੰ ਖਿੱਚ ਕੇ ਸੋਹੰ ਸੋਹੰ ਯਾ ਸੋਹਮ ਕਰਕੇ ਰਟਨ ਕਰਦੇ ਨੇ। ਸੋਹਮ ਦੇ ਅਰਥ ਓਹ ਮੈਂ ਹਾਂ। ਕਈ ਸਮਾਧੀਆਂ ਲਾ ਕੇ ਦਸਮ ਦੁਆਰ ਵਿਚ ਪੰਜ ਵਾਜੇ ਵਜਦੇ ਦੱਸ ਕੇ 'ਰੱਬ ਮਿਲਨਾ' ਮੰਨਦੇ ਨੇ। "ਤਤ ਤੰਤੀ, ਬਿਤ ਚਰਮਕਾ, ਘਣ ਕਾਸੀ ਕਾ ਜਾਣ। ਨਾਦ ਸਬਦ ਘਟ ਕਾ ਕਹਯੋ, ਸੁਖਿਰ ਸਬਦ ਪਹਿਚਾਨ। ਜਿਹਾ ਕਿ:- ਤਤ-ਤਾਰ—ਤੰਦ ਦਾ ਵਜਣਾ ਭਾਵ ਸਾਰੰਗੀ, ਸਰੰਦੇ, ਸਤਾਰ ਆਦਿ ਦੀ ਅਵਾਜ਼। ਦੂਸਰੇ ਵਿਤ—ਚੰਮ ਦੇ ਵਾਜੇ 'ਢੋਲਕ' ਮਿਰਦੰਗ ਜੋੜੀ ਆਦਿ। ਤੀਜੇ ਘਨ ਭਾਵ ਛੈਣੇ ਘੁੰਗਰੂ ਆਦਿ। ਚੌਥੇ ਸੁਖਿਰ ਭਾਵ ਸ੍ਵਾਸਾਂ ਨਾਲ ਵਜਾਉਣ ਵਾਲੇ (ਨਫੀਰੀ ਬੰਸਰੀ, ਬੀਨ, ਮੁਰਲੀ ਆਦਿ) ਪੰਜਵੇਂ ਨਾਦ—ਭਾਵ ਸੰਖ, ਘੜਿਆਲ ਆਦਿ। (ਗੁਰਮਤਿ ਨਿਰਣਯ ਭੰਡਾਰ)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਯੋਗ-ਮੱਤ ਅਤੇ ਹੱਠ-ਯੋਗੀਆਂ ਨੂੰ ਬਾਹਰੀ ਭੁੱਖਾਂ ਨੂੰ ਤਿਆਗ ਕੇ ਪ੍ਰਭੂ ਨੂੰ ਮਿਲਣ ਦਾ ਅਸਲ ਮਾਰਗ ਦਰਸਾਇਆ। ਗੁਰੂ ਜੀ ਕਹਿੰਦੇ ਹਨ ਕਿ ਗੋਦੜੀ ਪਹਿਨਣ, ਸਰੀਰ 'ਤੇ ਸੁਆਹ ਮਲਣ, ਕੰਨਾਂ ਵਿਚ ਮੁੰਦਰਾਂ ਪਾਉਣ ਆਦਿ ਭੇਖ ਕੀਤਿਆਂ ਪ੍ਰਭੂ ਨਾਲ ਮਿਲਾਪ ਨਹੀਂ ਹੋ ਸਕਦਾ ਅਤੇ ਨਾ ਹੀ ਮੜੀਆਂ-ਮਸਾਣਾਂ 'ਤੇ ਰਹਿਆਂ, ਸਮਾਧੀਆਂ ਲਾਇਆਂ ਅਤੇ ਤੀਰਥ 'ਤੇ ਇਸ਼ਨਾਨ ਕਰਨ ਨਾਲ ਪ੍ਰਭੂ-ਪ੍ਰਾਪਤੀ ਸੰਭਵ ਹੈ। ਯੋਗੀ ਦਾ ਤਾਂ ਇਹ ਕਰਤੱਵ ਹੈ ਕਿ ਉਹ ਸਾਰੀ ਮਨੁੱਖਤਾ ਨੂੰ ਇਕ ਸਮਾਨ ਸਮਝੇ। ਦੁਨੀਆਂ

ਦੇ ਕਾਰ ਕਰਦਿਆਂ ਵਿਕਾਰਾਂ ਤੋਂ ਬਚਿਆ ਰਹੇ ਅਤੇ ਮਾਇਆ ਦੇ ਮੋਹ ਦੀ ਕਾਲਖ ਵਿਚ ਰਹਿੰਦੇ ਹੋਏ ਵੀ ਮਾਇਆ ਤੋਂ ਨਿਰਲੇਪ ਪ੍ਰਭੂ ਵਿਚ ਜੁੜਿਆ ਰਹੇ।

ਪ੍ਰਮਾਤਮਾ ਨੂੰ ਮਿਲਣ ਦਾ ਇਹੀ ਇਕੋ ਇਕ ਸਾਧਨ ਹੈ :-

*ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥*
*ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ॥*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੧॥*
*ਗਲੀ ਜੋਗੁ ਨ ਹੋਈ॥*
*ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥੧॥ਰਹਾਉ॥*
*ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ॥*
*ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ॥*

(ਅੰਗ ੭੩੦)

ਹੇ ਯੋਗੀ ! ਮਾਲਕ ਪ੍ਰਭੂ ਦੇ ਹੁਕਮ ਵਿਚ ਰਹਿੰਦੇ ਹੋਏ ਕੰਨਾਂ ਵਿਚ ਮੁੰਦਰਾਂ ਦੀ ਥਾਂ ਗੁਰ-ਸ਼ਬਦ ਦੀਆਂ ਮੁੰਦਰਾਂ ਦਾ ਆਪਣੇ ਮਨ ਵਿਚ ਟਿਕਾਣਾ ਕਰ, ਖਿਮਾ ਵਾਲੇ ਸੁਭਾਅ ਦੀ ਗੋਦੜੀ ਪਹਿਨ, ਪ੍ਰਭੂ ਦੇ ਚਰਨਾਂ ਵਿਚ ਲਿਵ ਜੋੜਨ ਰੂਪੀ ਆਸਣ 'ਤੇ ਬੈਠ। ਗੁਰ-ਸ਼ਬਦ ਦੇ ਨਾਦ ਨੂੰ ਵਜਾ। ਘਰ-ਘਰ ਭਿਖਿਆ ਮੰਗਣ ਦੀ ਥਾਂ ਪ੍ਰਭੂ ਪਾਸੋਂ ਨਾਮ ਦੀ ਭਿਖਿਆ ਮੰਗ। ਪ੍ਰਮਾਤਮਾ ਨਾਲ ਡੂੰਘੀ ਸਾਂਝ ਪਾਉਣ ਵਾਲੀ ਮਤ ਮਾਨੋ ਹੱਥ ਵਿਚ ਡੰਡਾ ਹੈ, ਜੋ ਵਿਕਾਰਾਂ ਨੂੰ ਨੇੜੇ ਨਹੀਂ ਆਉਣ ਦਿੰਦੀ। ਅਜਿਹਾ ਯੋਗ ਕਮਾਉਣ ਨਾਲ ਮਾਇਆ ਦੇ ਬੰਧਨਾਂ ਤੋਂ ਬਚੇ ਰਹੀਦਾ ਹੈ ਅਤੇ ਸਹਜ ਯੋਗ ਦੀ ਪ੍ਰਾਪਤੀ ਹੁੰਦੀ ਹੈ। ਗੁਰਵਾਕ ਹੈ :-

*ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ॥*
*ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ॥੧॥*
*ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ॥*
*ਅੰਮ੍ਰਿਤੁ ਨਾਮੁ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੰ॥ ੧ ॥ ਰਹਾਉ॥*
*ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ॥*
*ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ॥੨॥*
*ਪਤੁ ਵੀਚਾਰੁ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ॥*
*ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤੰ॥੩॥*

(ਅੰਗ ੩੫੯-੬੦)

ਗੁਰੂ ਜੀ ਕਹਿ ਰਹੇ ਹਨ ਕਿ ਕੰਨ ਪਾੜ ਕੇ ਮੁੰਦਰਾਂ ਪਾਉਣ ਦੀ ਥਾਂ ਮਨੁੱਖੀ ਮਨ ਵਿਚ

ਪੈਦਾ ਹੋ ਰਹੇ ਵਿਕਾਰਾਂ ਨੂੰ ਰੋਕਣ ਲਈ ਹਿਰਦੇ ਨੂੰ ਵਿੰਨ੍ਹਣ ਦੀ ਲੋੜ ਹੈ। ਸਰੀਰ ਨੂੰ ਨਾਸ਼ਵੰਤ ਸਮਝ ਕੇ ਇਸ ਨੂੰ ਖਿੰਥਾ ਭਾਵ ਗੋਦੜੀ ਜਾਂ ਕਫ਼ਨ ਬਣਾ ਕੇ, ਮਨ-ਰੂਪੀ ਡੰਡੇ ਨਾਲ ਪੰਜੇ ਵਿਕਾਰਾਂ ਨੂੰ ਕਾਬੂ ਵਿਚ ਰੱਖਣਾ ਹੀ ਅਸਲ ਯੋਗ ਹੈ।

M_S

37)

***ਮੁੰਦ੍ਰਾ ਤੇ ਘਟਿ ਭੀਤਰਿ ਮੁੰਦ੍ਰਾ ਕਾਂਇਆ ਕੀਜੈ ਖਿੰਥਾਤਾ॥***
***ਪੰਚ ਚੇਲੇ ਵਸਿ ਕੀਜਹਿ ਰਾਵਲ ਇਹੁ ਮਨੁ ਕੀਜੈ ਡੰਡਾਤਾ॥***

(ਅੰਗ ੧੫੫)

ਹੱਠ-ਯੋਗ ਸਾਧਨਾ ਦੇ ਮੁਕਾਬਲੇ ਗੁਰਮਤਿ ਪ੍ਰੇਮਾ ਭਗਤੀ ਲਈ ਪ੍ਰੇਰਦੀ ਹੈ। ਪ੍ਰਾਣੀ ਨੇ ਸੰਸਾਰ ਵਿਚ ਵਿਚਰਦੇ ਹੋਏ ਇਕ ਕਰਮ-ਜੋਗੀ ਵਾਂਗ ਜੀਵਨ ਬਤੀਤ ਕਰਦਿਆਂ ਮਾਇਆ ਤੋਂ ਨਿਰਲੇਪ ਰਹਿਣਾ ਹੈ। ਜਿਥੇ ਯੋਗ-ਮੱਤ ਦਾ ਪੂਰਨ ਮਨੁੱਖ ਸਿੱਧ ਹੈ, ਉਥੇ ਗੁਰਬਾਣੀ ਨੇ ਗੁਰਮੁਖ ਨੂੰ ਆਦਰਸ਼ਕ ਮਨੁੱਖ ਪਰਵਾਨਿਆ ਹੈ। ਗੁਰਮੁਖ ਸਦਾ ਪ੍ਰਭੂ ਦੀ ਰਜ਼ਾ ਵਿਚ ਰਹਿੰਦਾ ਹੈ। ਉਸ ਦੇ ਮਨ ਅੰਦਰ ਮੇਰ-ਤੇਰ ਦੀ ਭਾਵਨਾ ਨਹੀਂ ਹੁੰਦੀ। ਉਸ ਦੀ ਲਿਵ ਸਦਾ ਪ੍ਰਭੂ ਚਰਨਾਂ ਵਿਚ ਜੁੜੀ ਰਹਿੰਦੀ ਹੈ। ਅਜਿਹਾ ਗੁਰਮੁਖ ਅਸਲ ਯੋਗੀ ਅਖਵਾਉਂਦਾ ਹੈ।

***ਹੁਕਮੁ ਬੂਝੈ ਸੋ ਜੋਗੀ ਕਹੀਐ ਏਕਸ ਸਿਉ ਚਿਤੁ ਲਾਏ॥***
***ਸਹਸਾ ਤੂਟੈ ਨਿਰਮਲੁ ਹੋਵੈ ਜੋਗ ਜੁਗਤਿ ਇਵ ਪਾਏ॥***

(ਅੰਗ ੯੦੮)

ਅਥਵਾ :

***ਹਰਿ ਕਾ ਨਾਮੁ ਅਉਖਧੁ ਹੈ ਜੋਗੀ ਜਿਸ ਨੋ ਮੰਨਿ ਵਸਾਏ॥***
***ਗੁਰਮੁਖਿ ਹੋਵੈ ਸੋਈ ਬੂਝੈ ਜੋਗ ਜੁਗਤਿ ਸੋ ਪਾਏ॥***

(ਅੰਗ ੯੦੯)

ਅਥਵਾ :

***ਜੋਗੀ ਕਉ ਕੈਸਾ ਡਰੁ ਹੋਇ॥***
***ਰੂਖਿ ਬਿਰਖਿ ਗ੍ਰਿਹਿ ਬਾਹਰਿ ਸੋਇ॥੧॥ ਰਹਾਉ॥***
***ਨਿਰਭਉ ਜੋਗੀ ਨਿਰੰਜਨੁ ਧਿਆਵੈ॥***
***ਅਨਦਿਨੁ ਜਾਗੈ ਸਚਿ ਲਿਵ ਲਾਵੈ॥ ਸੋ ਜੋਗੀ ਮੇਰੈ ਮਨਿ ਭਾਵੈ॥੨॥***

(ਅੰਗ ੨੨੩)

ਅਥਵਾ :

***ਜੋਗੀ ਜੁਗਤਿ ਗਵਾਈ ਹੰਢੈ ਪਾਖੰਡਿ ਜੋਗੁ ਨ ਪਾਈ॥***
***ਸਿਵ ਨਗਰੀ ਮਹਿ ਆਸਣਿ ਬੈਸੈ ਗੁਰ ਸਬਦੀ ਜੋਗੁ ਪਾਈ॥***

(ਅੰਗ ੯੦੯)

ਅਥਵਾ :

**ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ ॥**
**ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ ॥**

(ਅੰਗ ੧੪੨੧)

**ਰੇ ਮਨ ਏ ਬਿਧ ਜੋਗ ਕਮਾਉ ॥**
**ਸਿੰਙੀ ਸਾਚ ਅਕਪਟ ਕੰਠਲਾ**
**ਧਿਆਨ ਬਿਭੂਤ ਚੜਾਉ ॥੧॥**

(ਦਸਮ ਗ੍ਰੰਥ)

☆☆☆

# ਕਰਾਮਾਤ ਅਤੇ ਸਿੱਧੀਆਂ

ਸਿਧੀ ਦਾ ਅਰਥ ਹੈ, ਸਿੱਧੀਆਂ, ਕਰਾਮਾਤਾਂ, ਤਾਕਤਾਂ ਪਰ ਗੁਰਮਤਿ ਅਨੁਸਾਰ ਤਾਂ ਸਾਨੂੰ ਗੁਰੂ ਜੀ ਦਾ ਹੁਕਮ ਹੈ ਕਿ :-

***ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ, ਧਿਗੁ ਸਿਧੀ ਧਿਗੁ ਕਰਾਮਾਤਿ॥***
***ਸਾ ਸਿਧਿ ਸਾ ਕਰਮਾਤਿ ਹੈ, ਅਚਿੰਤੁ ਕਰੇ ਜਿਸੁ ਦਾਤਿ॥***
***ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ॥ ੨॥***

(ਅੰਗ ੬੫੦)

ਸਤਿਗੁਰੂ ਸਾਹਿਬ ਸਰਬ ਕਲਾ ਸਮੱਰਥ ਹਨ। ਗੁਰੂ ਸਾਹਿਬ ਦੀ ਆਤਮਿਕ (ਸ਼ਕਤੀ) ਕਰਾਮਾਤ ਜਿਸ ਨਾਲ ਮੰਦ ਕਰਮੀਆਂ ਨੂੰ ਸੁਕਰਮੀ ਕਰ ਦੇਣਾ, ਨਾਸਤਿਕਾਂ ਨੂੰ ਆਸਤਿਕ, ਆਲਸੀਆਂ ਨੂੰ ਕਰਮ ਯੋਗੀ ਅਤੇ ਜਾਤਿ ਵਿਰੋਧੀਆਂ ਨੂੰ ਕੌਮ ਦੇ ਪਿਆਰੇ ਤੇ ਸੱਚੇ ਸੇਵਕ ਕਰ ਦੇਣਾ। ਸਿੱਧਾਂ ਨੇ ਗੁਰੂ ਜੀ ਨੂੰ ਕਰਾਮਾਤ ਵਿਖਾਣ ਲਈ ਕਿਹਾ ਤਾਂ ਭਾਈ ਗੁਰਦਾਸ ਜੀ ਦਾ ਕਥਨ ਹੈ ਕਿ :-

***ਸਿਧਿ ਬੋਲਨਿ 'ਸੁਣਿ ਨਾਨਕਾ! ਤੁਹਿ ਜਗ ਨੋ ਕਰਾਮਾਤਿ ਦਿਖਾਈ।***
***ਕੁਝ ਵਿਖਾਲੇਂ ਅਸਾਂ ਨੋ ਤੁਹਿ ਕਿਉਂ ਢਿਲ ਅਵੇਹੀ ਲਾਈ?***
***ਬਾਬਾ ਬੋਲੇ, 'ਨਾਥ ਜੀ, ਅਸਿ ਵੇਖਣ ਜੋਗੀ ਵਸਤੁ ਨ ਕਾਈ।***
***ਗੁਰੁ ਸੰਗਤੁ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ।***
***ਸਿਵ ਰੂਪੀ ਕਰਤਾ ਪੁਰਖ ਚਲੇ ਨਾਹੀ ਧਰਤਿ ਚਲਾਈ।'***
***ਸਿਧਿ ਤੰਤ੍ਰ ਮੰਤ੍ਰ ਕਰਿ ਝੜਿ ਪਏ ਸਬਦਿ ਗੁਰੂ ਕੇ ਕਲਾ ਛਪਾਈ।***

ਫਿਰ ਕਹਿੰਦੇ ਹਨ—

ਬਾਬਾ ਬੋਲੇ ਨਾਥ ਜੀ !

***ਸਬਦੁ ਸੁਨਹੁ ਸਚੁ ਮੁਖਹੁ ਅਲਾਈ।***
***ਬਾਝੋਂ ਸਚੇ ਨਾਮ ਦੇ ਹੋਰੁ ਕਰਾਮਾਤਿ ਅਸਾਂ ਤੇ ਨਾਹੀ।***

(ਵਾਰ ੧, ਪਉੜੀ ੪੩)

ਇਕ ਵਾਰ ਅਨੰਦਪੁਰ ਸਾਹਿਬ ਗੁਰੂ ਜੀ ਤੋਂ ਦੂਰ ਸਰਹੰਦ ਦਾ ਸੂਬਾ ਤੇ ਲਾਹੌਰ ਦਾ ਸੂਬਾ ਜ਼ਬਰਦਸਤ ਖ਼ਾਨ ਪਲੰਘ 'ਤੇ ਬੈਠੇ ਸ਼ਤਰੰਜ ਖੇਡ ਰਹੇ ਸਨ ਤਾਂ ਗੁਰੂ ਜੀ ਨੇ ਪਲੰਘ ਦੇ ਪਾਵੇ ਵਿਚ ਤੀਰ ਮਾਰਿਆ। ਵਜੀਦਾ ਕਹਿੰਦਾ ਹੈ, ਇਹ ਕਰਾਮਾਤ ਹੈ। ਇੰਨੀ ਦੂਰ ਤੋਂ ਤੀਰ ਮਾਰਿਆ ਹੈ। ਗੁਰੂ ਜੀ ਨੇ ਤੀਰ ਨਾਲ ਚਿੱਠੀ ਲਿਖ ਭੇਜੀ ਕਿ ਕਰਾਮਾਤ ਨਹੀਂ, ਇਹ ਸ਼ਸਤ੍ਰ ਅਭਿਆਸ ਹੈ :-

*ਕਾਗਦ ਕੋ ਸ੍ਰੀ ਸਤਿਗੁਰ ਲੇਕਰ ਹਰਫ ਫਾਰਸੀ ਕੇਰੇ।*
*ਲਿਖਤ ਭਏ ਤਿਸ ਊਪਰ ਆਛੇ ਰਿਪਨ ਬ੍ਰਿਤੰਤ ਘਨੇਰੇ।*
*ਦਾਨ ਸਵੰਦਨ ਦਾਨਸ ਕੀਨਸ ਵਿਦਿਆ ਕੋ ਅਭਿਆਸਾ।*
*ਕਰਹਿ ਨਿਤਾਪ੍ਰਤ ਹੁਇ ਪ੍ਰਾਪਤ ਸੁਭਟ ਧਰਹਿ ਭਰਵਾਸਾ॥ ੩॥*
*ਕਰਾਮਾਤ ਕੋ ਕਹਰ ਕਹੈ ਬਡ, ਕਰਤ ਨ ਰਨ ਕੇ ਮਾਹੀ।*
*ਇਹ ਤੋ ਕਰਮ ਕਰੀਮ ਕਰਯੋ ਕੁਲ ਕਰਤਾ ਪੁਰਖ ਅਲਾਹੀ॥ ੪॥*

(ਸੂਰਜ ਪ੍ਰਕਾਸ਼, ਰੁਤ ੬, ਅੰਸੂ ੧੫)

ਅਠਾਰਹ ਸਿੱਧੀ - ਅਠਾਰਾਂ ਸਿੱਧੀਆਂ। ਅਠਾਰਾਂ ਸਿੱਧੀਆਂ ਦਾ ਨਿਰਣੈ:- ਜੋਗ ਅਭਿਆਸ ਤੋਂ ਪੈਦਾ ਹੋਈ ਮੁਖ 'ਤੇ ਗੌਣ ਸ਼ਕਤੀ ਦਾ ਨਾਮ ਸਿਧੀ ਹੈ। ਇਹਨਾਂ ਵਿਚੋਂ ੮ ਮੁਖ ਤੇ ੧੦ ਗੌਣ ਹਨ। ੧.ਅਣਿਮਾ—ਪ੍ਰਮਾਣੂ ਤੁਲ ਸੂਛਮ ਹੋ ਜਾਣਾ ੨. ਮਹਿਮਾ—ਮਹਾ ਸਥੂਲ ਹੋ ਜਾਣਾ। ੩. ਗਰਿਮਾ—ਰੂਈ ਜੈਸੇ ਹਲਕੇ ਪਦਾਰਥ ਦਾ ਭਾਰੀ ਹੋ ਜਾਣਾ। ੪. ਲਘਿਮਾ—ਪ੍ਰਬਤ ਜੈਸੇ ਭਾਰੀ ਪਦਾਰਥ ਦਾ ਰੂੰਈਂ ਤੁਲ ਹਲਕੇ ਹੋ ਜਾਣਾ। ੫. ਪ੍ਰਾਪਤੀ—ਸਭ ਪਦਾਰਥਾਂ ਦਾ ਇੱਛਿਆ ਅਨੁਸਾਰ ਹੱਥ ਵਿਚ ਆ ਜਾਣਾ। ੬. ਪ੍ਰਕਾਰਮਯ—ਰੁਕਾਵਟ ਬਿਨਾਂ ਜਲ ਦੀ ਤਰ੍ਹਾਂ ਪ੍ਰਿਥਵੀ ਵਿਚ ਲੈਅ ਹੋ ਜਾਣਾ ਅਰ ਇਛਿਆ ਅਨੁਸਾਰ ਫਿਰ ਪ੍ਰਗਟ ਹੋਵਣਾ ੭. ਵਸੀਕਰਣ—ਭੌਤਿਕ ਪਦਾਰਥਾਂ ਨੂੰ ਆਪਣੀ ਆਗਿਆ ਵਿਚ ਕਰ ਲੈਣਾ। ੮. ਈਸ਼ਤਾ—ਪਦਾਰਥਾਂ ਨੂੰ ਰਚਣ ਅਤੇ ਲੈਅ ਕਰਨ ਦੀ ਸ਼ਕਤੀ ਹੋਣੀ। ੯. ਅਨਰੂਪੀ—ਖੁਧਾ ਤ੍ਰਿਖਾ ਆਦਿਕ ਤਕਲੀਫ਼ਾਂ ਨਾ ਬਿਆਪਣੀਆਂ। ੧੦. ਸ੍ਰਵਣ—ਦੂਰ ਬੈਠਿਆਂ ਕੰਨਾਂ ਨਾਲ ਸਭ ਨੂੰ ਸੁਣ ਲੈਣਾ। ੧੧. ਦਰਸ਼ਨ—ਦੂਰ ਬੈਠਿਆਂ ਆਪਣੇ ਨੇਤਰਾਂ ਨਾਲ ਸਭ ਨੂੰ ਦੇਖ ਲੈਣਾ। ੧੨. ਮਨੋਵੇਗ—ਮਨ ਦੇ ਵੇਗ ਅਨੁਸਾਰ ਜਿਥੇ ਦਿਲੀ ਇੱਛਾ ਹੋਵੇ, ਉਥੇ ਗਮਨ ਕਰਨਾ। ੧੩. ਕਾਮ ਰੂਪ—ਜੈਸੀ ਇਛਿਆ ਹੋਵੇ ਤੈਸਾ ਰੂਪ ਧਾਰਨ ਕਰ ਲੈਣਾ। ੧੪. ਪਰ ਕਾਯਾ ਪ੍ਰਵੇਸ਼—ਭੂਤ ਦੀ ਤਰ੍ਹਾਂ ਪਰਾਏ ਸਰੀਰ ਵਿਚ ਪ੍ਰਵੇਸ਼ ਕਰ ਜਾਣਾ। ੧੫. ਸਵਛੰਦ ਮ੍ਰਿਤਯੂ—ਆਪਣੀ ਇੱਛਾ ਅਨੁਸਾਰ ਮਰ ਜਾਣਾ ੧੬. ਸੁਰ ਕਰੀੜਾ—ਅਪਛਰਾਂ ਨਾਲ ਮਿਲ ਕੇ, ਵਿਚਰ ਕੇ ਦੇਵਤਿਆਂ ਨੂੰ ਦੇਖਣਾ। ੧੭. ਸੰਕਲਪ—ਜੋ ਚਿਤਵਣਾ ਸੋ ਪੂਰਾ ਹੋਣਾ। ੧੮. ਅਪ੍ਰਤਿਹਤ—ਜਿਥੇ ਜਾਣਾ ਚਾਹੇ ਉਥੇ ਝਟ ਪੁੱਜ ਜਾਣਾ। ਇਨ੍ਹਾਂ ਅਠਾਰਾਂ ਸਿੱਧੀਆਂ ਦੇ ਨਾਮ

ਇਸ ਪ੍ਰਕਾਰ ਆਏ ਹਨ :-

***ਦੋਹਰਾ- ਅਣਮਾ ਪ੍ਰਮਾਣੂ ਹੋਇਕੈ, ਸਭ ਥਾਂ ਕਰੇ ਪ੍ਰਵੇਸ।***
***ਮਹਿਮਾ ਤਨ ਬਿਸਥਾਰ ਕਰ, ਬਾਵਨ ਜਿਉ ਬਡ ਵੇਸ।***
***ਗਰਮਾ ਸੂਖਮ ਹੋ ਬਲੀ, ਅੰਗਦ ਲਾਤ ਸਮਾਨ।***
***ਲਘੂਮਾ ਭਾਰੀ ਤੇ ਬਣੇ, ਛੋਟਾ ਦੇਹਿ ਅਸਾਨ।***
***ਪ੍ਰਾਪਤ ਮਨ ਬਾਂਛਤ ਕਰੈ, ਜੋ ਇਛਾ ਹੋਇ ਚੀਜ।***
***ਪ੍ਰਾਕਾਮ ਜਲ ਜਿਉ ਲੈ ਹੁਵੈ, ਲਖਤਾ ਮਨ ਕੀ ਬੀਜ।***
***ਈਸ਼ਤਾ ਇਛਾ ਆਪਣੀ, ਪ੍ਰੇਰਣ ਸਭ ਕਰ ਲੇਇ।***
***ਬਸਿਤਾ ਜੋ ਕਾਮਨਾ ਭਈ, ਪੂਰਨ ਆਗਿਆ ਕੋਇ।***
***ਅਸ਼ਟ ਸਿਧ ਏਹੁ ਮੁਖ ਹੈ, ਗੌਣ ਸੈ ਦਸ ਪਹਿਚਾਨ।***
***ਜੋਗ ਅਭਿਆਸੀ ਗੌਣ ਮੁਖ, ਸ਼ਕਤੀ ਸਿਧੀ ਜਾਨ।***
***ਅਨੂਰੂਪੀ ਤ੍ਰਿਖਾਦਿ ਖਟ, ਉਰਮੀ ਨਾਹਿ ਬਿਆਪ।***
***ਦੂਰ ਸ੍ਰਵਣ ਦੂਰ ਬੈਠਿਆਂ, ਸਭ ਕੀ ਬਾਤ ਸੁਣ ਆਪ।***
***ਦੂਰ ਦਰਸ਼ਨ ਦੂਰ ਹੋਤ ਹੀ, ਸਭ ਕੋ ਨੇੜ੍ਹੀ ਦੇਖ।***
***ਮਨੋ ਵੇਗ ਮਨ ਫੁਰਨ ਤੇ, ਜਾਵੈ ਚਾਹਿ ਜਿ ਪੇਖ।***
***ਕਾਮ ਰੂਪ ਤੈਸਾ ਬਣੇ, ਜੈਸੀ ਰੂਪ ਹੋ ਚਾਹਿ।***
***ਪਰ ਕਾਂਇ ਪ੍ਰਵੇਸ਼ ਪਰਿ, ਦੇਹ ਮੇਂ ਭੂਤ ਜਿਉਂ ਧਾਹਿ।***
***ਸੁਛੰਦ ਮ੍ਰਿਤੂ ਨਿਜ ਇਛਤੇ, ਦੇਹੀ ਦੇਵੈ ਛੋਰ।***
***ਸੁਰ ਕਰੀੜਾ ਦਰਸ਼ਨ ਸਿਧੀ, ਦੇਵ ਅਪਛਰਾਂ ਹੇਰ।***
***ਸੰਕਲਪ ਸਿਧ ਪੂਰਣ ਕਰੈ, ਰਿਦੈ ਮਨੋਰਥ ਜੋਇ।***
***ਅਪ੍ਰਤਿਹਤ ਗਤ ਚਾਹਿ ਜਹਿ, ਜਾਵੈ ਝਟ ਪਟ ਸੋਇ।***

(ਬ੍ਰਹਮ ਵੈਵਰਤ ਪੁਰਾਣ)

ਪਰ ਇਹਨਾਂ ਵਿਚ ਪਰਚਣ ਦੀ ਗੁਰੂ ਕੀ ਆਗਿਆ ਨਹੀਂ ਹੈ। ਗੁਰਬਾਣੀ ਦਾ ਫ਼ੁਰਮਾਣ ਹੈ :-

***ਰਿਧਿ ਸਿਧਿ ਸਭੁ ਮੋਹੁ ਹੈ, ਨਾਮੁ ਨ ਵਸੈ ਮਨਿ ਆਇ॥***

(ਅੰਗ ੫੯੩)



# ਖੇਤੀ

ਖੇਤੀ ਇਕ ਬਹੁਤ ਹੀ ਮਿਹਨਤ (ਮੁਸ਼ੱਕਤ) ਦਾ ਕੰਮ ਹੈ, ਪਰ ਦਾਨਿਆਂ (ਮਨੁੱਖਾਂ) ਨੇ ਇਸ ਖੇਤੀ ਦੇ ਕੰਮ ਨੂੰ ਸਭ ਕੰਮਾਂ ਨਾਲੋਂ ਉੱਤਮ ਦੱਸਿਆ ਹੈ। 'ਉੱਤਮ ਖੇਤੀ, ਮੱਧਮ ਵਪਾਰ, ਨਖਿੱਧ ਚਾਕਰੀ' ਕਿਹਾ ਹੈ। ਪਰ ਰਹਿਤਨਾਮਾ ਭਾਈ ਦੇਸਾ ਸਿੰਘ ਜੀ ਅਨੁਸਾਰ ਗੁਰਸਿੱਖ ਨੂੰ ਇਸ ਤਰ੍ਹਾਂ ਦੀ ਕਿਰਤ ਕਰਨ ਦੀ ਆਗਿਆ ਹੈ :

***ਖੇਤੀ ਵਣਜ ਵ ਸਿਲਪ ਬਣਾਵੈ॥***
***ਔਰ ਟਹਲ ਜੋ ਮਨ ਮੋ ਭਾਵੈ॥***

## (ਖੇਤੀ, ਸੌਦਾਗਰੀ, ਦਸਤਕਾਰੀ)

ਸਤਿਗੁਰੂ ਸਾਹਿਬ ਜੀ ਨੇ ਹਰ ਇਕ ਮਨੁੱਖ ਮਾਤਰ ਨੂੰ ਗੁਰਬਾਣੀ ਰਾਹੀਂ ਉਪਦੇਸ਼ ਦਿੱਤਾ ਹੈ। ਮਨੁੱਖ ਕਿਸੇ ਵੀ ਕਿਤੇ ਭਾਵ ਕੰਮ ਰਾਹੀਂ ਉਪਜੀਵਕਾ ਕਮਾਉਂਦਾ ਹੈ, ਉਸ ਨੂੰ ਗੁਰਮਤਿ ਅਨੁਸਾਰ ''ਕਿਰਤ ਵਿਰਤ ਕਰ ਧਰਮ ਦੀ'' ਇਹ ਸ਼ੁਭ ਸਿੱਖਿਆ ਦਿੱਤੀ ਗਈ ਹੈ। ਇਸ ਸਿਧਾਂਤ ਅਨੁਸਾਰ ਹੀ ਜਟ ਜ਼ਿਮੀਂਦਾਰ ਜੋ ਖੇਤੀ ਕਰਦਾ ਹੈ, ਉਸ ਨੂੰ ਗੁਰਦੇਵ ਨੇ ਇਸ ਤਰ੍ਹਾਂ ਗੁਰਬਾਣੀ ਅੰਦਰ ਖੇਤੀ ਦੇ ਅਲੰਕਾਰ ਦੁਆਰਾ ਦੋ ਸਲੋਕਾਂ ਵਿਚ ਮਨਮੁਖਿ ਤੇ ਗੁਰਮੁਖਿ ਦੀ ਵੱਖ ਵੱਖ ਖੇਤੀ ਦਾ ਜ਼ਿਕਰ ਕਰਕੇ ਇਸ ਤਰ੍ਹਾਂ ਉਪਦੇਸ਼ ਦਿੱਤਾ ਹੈ :-

**ਸਲੋਕ ਮਃ ੧ ॥**

***ਸਾਵਣੁ ਰਾਤਿ ਅਹਾੜੁ ਦਿਹੁ ਕਾਮੁ ਕ੍ਰੋਧੁ ਦੁਇ ਖੇਤ॥***
***ਲਬੁ ਵਤ੍ਰ ਦਰੋਗੁ ਬੀਉ ਹਾਲੀ ਰਾਹਕੁ ਹੇਤ॥***
***ਹਲੁ ਬੀਚਾਰੁ ਵਿਕਾਰ ਮਣ ਹੁਕਮੀ ਖਟੇ ਖਾਇ॥***
***ਨਾਨਕ ਲੇਖੈ ਮੰਗਿਐ ਅਉਤੁ ਜਣੇਦਾ ਜਾਇ॥੧॥***

(ਅੰਗ ੯੫੫)

(ਇਸ ਸਲੋਕ ਅੰਦਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਹਿਲਾਂ ਮਨਮੁਖ ਪੁਰਸ਼ ਦੀ ਖੇਤੀ ਦਾ ਜ਼ਿਕਰ ਕੀਤਾ ਹੈ।)। ਸਾਵਣ ਰੂਪ ਰਾਤ ਅਤੇ ਹਾੜ ਰੂਪ ਦਿਨ ਜਿਸ ਤਰ੍ਹਾਂ ਤਪਦੇ ਹਨ

ਤਿਵੇਂ ਮਨਮੁਖ ਪੁਰਸ਼ ਦੀ ਰਾਤ ਕਾਮ ਭਰੀ (ਅਤੇ ਦਿਨ) ਕ੍ਰੋਧ-ਭਰਿਆ ਭਾਵ ਤਪਸ਼ ਭਰਿਆ ਹੁੰਦਾ ਹੈ, (ਇਹ ਦੋ) ਉਸ ਦੇ ਖੇਤ ਹਨ, ਇਸ ਵਿਚ ਸਾਉਣੀ ਤੇ ਹਾੜ੍ਹੀ ਦੀ ਫ਼ਸਲ ਪੈਦਾ ਕਰਨੀ ਹੈ, ਇਹ ਉਸ ਦੀ ਪੂੰਜੀ ਹੈ। ਲੋਭ ਰੂਪ ਵਤ੍ਰ ਹੈ, ਝੂਠ ਰੂਪ ਬੀਜ ਬੀਜਦਾ ਹੈ, ਮੋਹ ਰੂਪ ਹਾਲੀ, ਵਿਕਾਰਾਂ ਦੀ ਵਿਚਾਰ ਹੱਲ ਹੈ, ਵਿਕਾਰਾਂ ਦਾ ਬੋਹਲ (ਮਨਮੁਖ) ਨੇ ਬਣਾਇਆ ਹੈ ਪਰ ਲੇਖਾ ਮੰਗਣ 'ਤੇ ਪਤਾ ਲੱਗਦਾ ਹੈ ਕਿ ਐਸਾ ਬੀਜ ਬੀਜਣ ਵਾਲਾ ਸੰਸਾਰ ਤੋਂ ਅਉਤਰਾ ਹੀ ਜਾਂਦਾ ਹੈ। ਸੰਸਾਰੀ ਲੋਗ ਐਸੀ ਖੇਤੀ (ਮਨੁਮਖਾਂ) ਵਾਲੀ ਕਰਨ ਵਿਚ ਲੱਗੇ ਹੋਏ ਸਨ। ਗੁਰਦੇਵ ਨੇ ਹੁਣ ਸਾਨੂੰ ਗੁਰਮੁਖਾਂ ਵਾਲੀ ਸੱਚੀ ਖੇਤੀ ਕਰਨੀ ਇਸ ਤਰ੍ਹਾਂ ਦੀ ਦੱਸੀ ਹੈ :-

ਮ: ੧ ॥

***ਭਉ ਭੁਇ ਪਵਿਤੁ ਪਾਣੀ, ਸਤੁ ਸੰਤੋਖੁ ਬਲੇਦ॥***
***ਹਲੁ ਹਲੇਮੀ ਹਾਲੀ ਚਿਤੁ ਚੇਤਾ ਵਤ੍ਰ ਵਖਤ ਸੰਜੋਗੁ॥***
***ਨਾਉ ਬੀਜੁ ਬਖਸੀਸ ਬੋਹਲ, ਦੁਨੀਆ ਸਗਲ ਦਰੋਗ॥***
***ਨਾਨਕ ਨਦਰੀ ਕਰਮੁ ਹੋਇ, ਜਾਵਹਿ ਸਗਲ ਵਿਜੋਗ॥ ੨॥***

(ਅੰਗ ੯੫੫)

ਪ੍ਰਭੂ ਦਾ ਨਿਰਮਲ ਭੈਅ ਧਰਤੀ (ਜ਼ਮੀਨ) ਹੈ ਤੇ ਪਵਿੱਤ੍ਰਤਾ (ਸ਼ੁੱਧ ਆਚਰਨ) ਪਾਣੀ (ਨਾਲ ਸਿੰਜਨਾ ਕੀਤੀ) ਹੈ, ਸਤਿ ਸੰਤੋਖ ਦੇ ਬਲਦ ਕੀਤੇ ਹਨ। ਨਿੰਮ੍ਰਤਾ ਰੂਪੀ ਹਲ ਤੇ ਚਿੱਤ ਰੂਪ ਹਾਲੀ ਅਤੇ ਚਿੰਤਨ ਰੂਪ ਵਤ੍ਰ ਹੈ, ਪ੍ਰਭੂ ਮਿਲਾਪ ਦਾ ਸਮਾਂ ਰੁੱਤ ਹੈ। ਨਾਮ ਬੀਜ ਤੇ ਹਰੀ ਦੀ ਬਖ਼ਸ਼ਿਸ਼ ਬੋਹਲ ਹੈ, ਸੰਸਾਰ ਨੂੰ ਨਾਸ਼ਵੰਤ ਜਾਣਨਾ ਤੇ ਉਸ ਦੀ ਕ੍ਰਿਪਾ ਨਾਲ ਸਭ ਵਿਛੋੜੇ ਦੂਰ ਹੁੰਦੇ ਹਨ। ਇਸੇ ਤਰ੍ਹਾਂ ਇਕ ਸ਼ਬਦ ਹੈ :-

***ਮਨੁ ਹਾਲੀ ਕਿਰਸਾਣੀ ਕਰਣੀ, ਸਰਮੁ ਪਾਣੀ ਤਨੁ ਖੇਤ॥***
***ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥***
***ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ॥੧॥***
***ਬਾਬਾ ਮਾਇਆ ਸਾਥਿ ਨ ਹੋਇ॥***
***ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ॥ਰਹਾਉ॥***

(ਸੋਰਠਿ ਮ: ੧, ਅੰਗ ੫੯੫)

☆☆☆

# ਸੇਵਾ ਨੌਂ ਤਰ੍ਹਾਂ ਦੀ

ਸੇਵਾ—ਆਪਣੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚ ਕੇ ਉਹਨਾਂ ਦੀ ਆਗਿਆ ਅਨੁਸਾਰ ਜਲ ਲਿਆ ਕੇ ਇਸ਼ਨਾਨ ਕਰਾਉਣਾ, ਪੱਖਾ ਝੱਲਣਾ, ਝਾੜੂ ਫੇਰਨਾ, ਗੁਰੂ ਅਸਥਾਨ ਦਾ ਇਸ਼ਨਾਨਾਦਿਕ ਕਰਾਉਣਾ, ਗੁਰਮਤਿ ਅਨੁਸਾਰ ਪੂਜਾ ਆਦਿਕ ਕਰਨੀ, ਭੇਟਾ ਚੜ੍ਹਾਉਣੀ, ਇਹੋ ਜਿਹੇ ਕੰਮਾਂ ਦੇ ਕਰਨ ਨੂੰ ਸੇਵਾ ਕਹਿੰਦੇ ਹਨ। ਇਸੀ ਤਰ੍ਹਾਂ ਆਪ ਤੋਂ ਵੱਡਿਆਂ ਦੀ ਆਗਿਆ ਪਾਲਨ ਕਰਨੀ, ਗ਼ਰੀਬਾਂ ਅਨਾਥਾਂ 'ਤੇ ਦਇਆ ਕਰਕੇ ਉਹਨਾਂ ਦੀ ਸਹਾਇਤਾ ਕਰਨੀ, ਸੇਵਾ ਕਹੀ ਜਾਂਦੀ ਹੈ।

ਦੁਨੀਆਂ ਵਿਚ ਆ ਕੇ ਸੇਵਾ ਕਰਨੀ ਬੜੀ ਜ਼ਰੂਰੀ ਹੈ। ਸੇਵਾ ਤਾਂ ਹੀ ਹੋ ਸਕਦੀ ਹੈ ਜੇਕਰ ਮਨ ਨੀਵਾਂ ਹੋਵੇ।

ਮਨ ਨੀਵਾਂ ਹੋਣ ਕਰਕੇ ਅਹੰਕਾਰਦਾਇਕ ਸਹਿਤ ਆਸੁਰੀ ਸੰਪਰਦਾ ਦੇ ਵਿਕਾਰ ਦੂਰ ਹੋ ਜਾਂਦੇ ਹਨ ਤੇ ਮਨ ਪਵਿੱਤਰ ਹੋ ਜਾਂਦਾ ਹੈ। ਸੋ ਮਨ ਦੇ ਨਿਰਮਲ ਹੋਣ ਨਾਲ ਗਿਆਨ ਦੀ ਪ੍ਰਾਪਤੀ ਹੁੰਦੀ ਹੈ ਤੇ ਗਿਆਨ ਦੀ ਪ੍ਰਾਪਤੀ ਹੋਣ ਕਰਕੇ ਵਾਹਿਗੁਰੂ ਨਾਲ ਪ੍ਰੇਮ ਪੈਂਦਾ ਹੈ ਤੇ ਵਾਹਿਗੁਰੂ ਦੇ ਚਰਨਾਂ ਵਿਚ ਜਗ੍ਹਾ (ਢੋਈ) ਮਿਲਦੀ ਹੈ। ਸੋ ਸੇਵਾ ਕਰਨ ਵਾਲਾ ਜੀਵਨ (ਜਿਸ ਨੇ ਸੇਵਾ ਲਈ ਆਪਣਾ ਆਪ ਅਰਪਣ ਕਰ ਦਿੱਤਾ ਹੈ) ਉਹ ਹੀ ਦੁਨੀਆਂ ਵਿਚ ਸਫਲਾ ਹੈ, ਇਸੀ ਵਾਸਤੇ ਭਾਈ ਗੁਰਦਾਸ ਜੀ ਨੇ ਸਰੀਰ ਦੇ ਅੰਗਾਂ ਦੀ ਸਫਲਤਾ ਹੋਣੀ ਇਸ ਪ੍ਰਕਾਰ ਦੱਸੀ ਹੈ :-

***ਚਿਰੰਕਾਲ ਮਾਨਸ ਜਨਮ ਨਿਰਮੋਲੁ ਪਾਏ, ਸਫਲ ਜਨਮ ਗੁਰ ਚਰਨ ਸਰਨ ਕੈ।***
***ਲੋਚਨ ਅਮੋਲ ਗੁਰ ਦਰਸ ਅਮੋਲ ਦੇਖੇ, ਸ੍ਰਵਨ ਅਮੋਲ ਗੁਰ ਬਚਨ ਧਰਨ ਕੈ।***
***ਨਾਸਕਾ ਅਮੋਲ ਗੁਰ ਚਰਨਾਰਬਿੰਦ ਬਾਸਨਾ ਕੈ, ਰਸਨਾ ਅਮੋਲ ਗੁਰ ਮੰਤ੍ਰ ਸਿਮਰਨ ਕੈ।***
***ਹਸਤ ਅਮੋਲ ਗੁਰਦੇਵ ਸੇਵ ਕੈ ਸਫਲ, ਚਰਨ ਅਮੋਲ ਪਰਦਛਨਾ ਕਰਨ ਕੈ॥੧੭॥***

(ਕਬਿੱਤ ਸਵੱਯੇ ਭਾ: ਗੁਰਦਾਸ)

ਸੇਵਾ ਸੰਸਾਰ ਅੰਦਰ ਬੜੀ ਉੱਚੀ ਸਾਧਨਾ ਹੈ। ਇਸ ਦਾ ਮਨੁੱਖਤਾ ਦੀ ਕਲਿਆਣਕਾਰੀ ਵਿਚ ਵਿਸ਼ੇਸ਼ ਮਹੱਤਵ ਹੈ। ਮਨੁੱਖ ਨੂੰ ਹਉਮੈ ਦਾ ਦੀਰਘ ਰੋਗ ਚਿੰਬੜਿਆ ਹੋਇਆ ਹੈ। ਸੇਵਾ ਕਰਨ ਨਾਲ ਹਉਮੈ ਦੂਰ ਹੁੰਦੀ ਹੈ। ਹਉਮੈ ਅੰਧ ਗੁਬਾਰ ਦੀ ਤਰ੍ਹਾਂ ਹੈ, ਸੇਵਾ

ਪ੍ਰਕਾਸ਼ ਵਾਂਗ ਹੈ। ਸੇਵਾ ਰਾਹੀਂ ਮਨੁੱਖ ਸਹਿਜ ਢੰਗ ਨਾਲ ਸੱਚੇ ਦੀ ਦਰਗਾਹ ਵਿਚ ਪਹੁੰਚ ਸਕਦਾ ਹੈ। ਹਜ਼ੂਰ ਦਾ ਫ਼ੁਰਮਾਣ ਹੈ :-

*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥*
*ਕਹੁ ਨਾਨਕ ਬਾਹ ਲੁਡਾਈਐ॥*

(ਅੰਗ ੨੬)

ਸੇਵਾ ਨੂੰ ਅਸੀਂ ਕਈ ਹਿੱਸਿਆਂ ਵਿਚ ਵੰਡ ਸਕਦੇ ਹਾਂ ਭਾਵ ਕਈ ਤਰ੍ਹਾਂ ਦੀ ਸੇਵਾ ਕਹਿ ਸਕਦੇ ਹਾਂ :-

੧. ਗੁਰ ਸੇਵਾ, ੨. ਦੂਜੀ ਸੇਵਾ, ੩. ਸੰਤ ਸੇਵਾ, ੪. ਸਾਧ ਸੇਵਾ, ੫. ਗੁਰਸਿੱਖ ਸੇਵਾ, ੬. ਲੋਕ ਸੇਵਾ, ੭. ਗੁਰਸੰਗਤ ਸੇਵਾ, ੮. ਕਾਰਸੇਵਾ, ੯. ਖਾਲਸੇ ਦੀ ਸੇਵਾ ਆਦਿ।

## ੧. ਗੁਰ ਸੇਵਾ–

ਗੁਰਬਾਣੀ ਅੰਦਰ ਗੁਰ ਸੇਵਾ ਦਾ ਜ਼ਿਕਰ ਬਹੁਤ ਵਾਰ ਆਇਆ ਹੈ, ਜੈਸੇ ਹਜ਼ੂਰ ਦਾ ਫ਼ੁਰਮਾਣ ਹੈ—

*ਗੁਰ ਸੇਵਾ ਤੇ ਸੁਖੁ ਊਪਜੈ ਫਿਰਿ ਦੁਖੁ ਨ ਲਗੈ ਆਇ॥*
*ਜੰਮਣੁ ਮਰਣਾ ਮਿਟਿ ਗਇਆ ਕਾਲੈ ਕਾ ਕਿਛੁ ਨ ਬਸਾਇ॥*

(ਅੰਗ ੬੫੧)

*ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥*
*ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥*

(ਅੰਗ ੬੪੪)

ਗੁਰੂ ਕਾਲ ਸਮੇਂ ਗੁਰੂ ਸਾਹਿਬਾਨ ਦੀ ਸੇਵਾ ਕਰਨ ਦਾ ਗੁਰਇਤਿਹਾਸ ਅੰਦਰ ਵਿਸਥਾਰ ਸਹਿਤ ਜ਼ਿਕਰ ਆਇਆ ਹੈ। ਗੁਰੂ ਅਮਰਦਾਸ ਜੀ ਨੇ ਬਿਰਧ ਅਵਸਥਾ ਵਿਚ ੧੨ ਸਾਲ ਗੁਰੂ ਅੰਗਦ ਦੇਵ ਜੀ ਦੀ ਸੇਵਾ ਕੀਤੀ, ਜਿਸ ਸੇਵਾ ਤੋਂ ਪ੍ਰਸੰਨ ਹੋ ਕੇ ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਗੁਰੂ ਰੂਪ ਅਸਥਾਪਤ ਕਰ ਦਿੱਤਾ। ਇਥੇ ਸਮੇਂ ਅਨੁਸਾਰ ਦਸ ਗੁਰੂ ਸਾਹਿਬਾਨ ਦੀ ਸੇਵਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ ਦਾ ਨਿਰਣਾ ਕੀਤਾ ਜਾ ਸਕਦਾ ਹੈ।

## ੨. ਦੂਜੀ ਸੇਵਾ–

ਦੂਜੀ ਸੇਵਾ ਤੋਂ ਭਾਵ ਹੈ, ਗੁਰੂ ਦੀ ਸੇਵਾ ਛੱਡ ਕੇ, ਦੇਵੀ ਦੇਵਤਿਆਂ ਦੀ ਸੇਵਾ ਕਰਨੀ,

ਜਿਸ ਸਬੰਧ ਵਿਚ ਗੁਰੂ ਸਾਹਿਬ ਜੀ ਦਾ ਫ਼ੁਰਮਾਣ ਹੈ :-

***ਹਰਿ ਕੀ ਤੁਮ ਸੇਵਾ ਕਰਹੁ ਦੂਜੀ ਸੇਵਾ ਕਰਹੁ ਨ ਕੋਇ ਜੀ ॥***
***ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ॥***

(ਅੰਗ ੪੯੦)

ਸ੍ਰੀ ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਹਰੀ ਸਰੂਪ ਗੁਰੂ ਦੀ ਸੇਵਾ ਕਰਨ ਨਾਲ ਮਨ ਚਿੰਦਿਆ, ਮਨ ਇੱਛਤ ਫਲ ਪ੍ਰਾਪਤ ਹੁੰਦੇ ਹਨ, ਪਰ ਦੂਜਿਆਂ ਦੇਵੀ ਦੇਵਤਿਆਂ ਦੀ ਸੇਵਾ ਕਰਨ ਨਾਲ ਜਨਮ ਵਿਅਰਥ ਚਲਿਆ ਜਾਂਦਾ ਹੈ। ਭਾਈ ਗੁਰਦਾਸ ਜੀ ਨੇ ਇਸ ਸਬੰਧ ਵਿਚ ਬੜੇ ਸੁੰਦਰ ਸ਼ਬਦ ਕਹੇ ਹਨ :-

***ਦੋਇ ਦਰਪਨ ਦੇਖੈ ਏਕ ਸੈ ਅਨੇਕ ਰੂਪ, ਦੋਇ ਨਾਵ ਪਾਵ ਧਰੈ ਪਹੁੰਚੈ ਨ ਪਾਰਿ ਹੈ ॥***
***ਦੋਇ ਦਿਸਾ ਗਹੇ ਗਹਾਏ ਸੈ ਹਾਥ ਪਾਉ ਟੂਟੈ, ਦੁਰਾਹੇ ਦੁਚਿਤ ਹੋਇ ਭੂਲਿ ਪਗੁ ਧਾਰਿ ਹੈ ॥***
***ਦੋਇ ਭੂਪ ਤਾ ਕੋ ਗਾਉ ਪਰਜਾ ਨ ਸੁਖੀ ਹੋਤ, ਦੋਇ ਪੁਰਖਨ ਕੀ ਨ ਕੁਲਾ ਬਧੂ ਨਾਰਿ ਹੈ ॥***
***ਗੁਰਸਿਖ ਹੋਇ ਆਨ ਦੇਵ ਸੇਵ ਟੇਵ ਗਹੈ, ਸਹੈ ਜਮ ਡੰਡੁ ਧ੍ਰਿਗ ਜੀਵਨੁ ਸੰਸਾਰ ਹੈ ॥ ੪੬੭ ॥***

## ੩. ਸੰਤ ਸੇਵਾ-

ਗੁਰਬਾਣੀ ਅਨੁਸਾਰ ਸ੍ਵਾਸ-ਸ੍ਵਾਸ ਸਿਮਰਨ ਕਰਨ ਵਾਲੇ, ਪਰਉਪਕਾਰੀ ਜਿਨ੍ਹਾਂ ਦਾ ਜੀਵਨ ਹੈ, ਐਸੇ ਸੰਤ ਜਨਾਂ ਦੀ ਸੇਵਾ ਬਾਰੇ ਹਜ਼ੂਰ ਦਾ ਗੁਰਬਾਣੀ ਅੰਦਰ ਫ਼ੁਰਮਾਣ ਹੈ :-

***ਪ੍ਰਭ ਇਹੈ ਮਨੋਰਥੁ ਮੇਰਾ ॥***
***ਕ੍ਰਿਪਾ ਨਿਧਾਨ ਦਇਆਲ ਮੋਹਿ ਦੀਜੈ ਕਰਿ ਸੰਤਨ ਕਾ ਚੇਰਾ ॥ ਰਹਾਉ ॥***
***ਪ੍ਰਾਤਹਕਾਲ ਲਾਗਉ ਜਨ ਚਰਨੀ ਨਿਸ ਬਾਸੁਰ ਦਰਸੁ ਪਾਵਉ ॥***
***ਤਨੁ ਮਨੁ ਅਰਪਿ ਕਰਉ ਜਨ ਸੇਵਾ ਰਸਨਾ ਹਰਿ ਗੁਨ ਗਾਵਉ ॥ ੧ ॥***

(ਅੰਗ ੫੩੩)

## ੪. ਸਾਧ ਸੇਵਾ-

ਸਾਧੂ ਕੌਣ ਹੈ ? ਗੁਰਬਾਣੀ ਅਨੁਸਾਰ ਇਸ ਤਰ੍ਹਾਂ ਦੱਸਿਆ ਹੈ :-

***ਸਾਧ ਨਾਮ ਨਿਰਮਲ ਤਾ ਕੇ ਕਰਮ ॥***

(ਅੰਗ ੨੯੬)

ਪੰਡਿਤ ਹਰਿਦਿਆਲ ਜੀ ਨੇ ਸਾਧੂ ਦੇ ਲੱਛਣ ਦੱਸੇ ਹਨ ਕਿ ਜਿਸ ਦਾ ਮਨ ਵਿਕਾਰਾਂ ਰੂਪ ਉਪਾਧੀਆਂ ਤੋਂ ਰਹਿਤ ਹੈ।

***ਸਾਧ ਵਹੀ ਜਗ ਜਾਨੀਐ ਜਾ ਕੈ ਨਹੀ ਉਪਾਧ ਮਨ॥'***

(ਸਾਰਕੁਤਾਵਲੀ)

M_S

ਐਸੇ ਸਾਧੂ ਪੁਰਖ ਦੀ ਸੇਵਾ ਕਰਨ ਨਾਲ ਪੰਚਮ ਗੁਰਦੇਵ ਜੀ ਦਾ ਕਥਨ ਹੈ ਕਿ ਚਾਰ ਪਦਾਰਥ ਪ੍ਰਾਪਤ ਹੋ ਜਾਂਦੇ ਹਨ।

12)

***ਚਾਰਿ ਪਦਾਰਥ ਜੇ ਕੋ ਮਾਗੈ॥ ਸਾਧ ਜਨਾ ਕੀ ਸੇਵਾ ਲਾਗੈ॥***

(ਅੰਗ ੨੬੬)

## ੫. ਗੁਰਸਿੱਖ ਸੇਵਾ–

ਭਾਈ ਗੁਰਦਾਸ ਜੀ ਨੇ ਗੁਰਸਿੱਖਾਂ ਦੀ ਸੇਵਾ ਦਾ ਵਿਸਥਾਰ ਸਹਿਤ ਜ਼ਿਕਰ ਕੀਤਾ ਹੈ। ਆਪ ਜੀ ਨੇ ਗੁਰਸਿੱਖਾਂ ਦੀ ਸੇਵਾ ਇਤਨੀ ਉੱਤਮ ਦੱਸੀ ਹੈ :-

***ਪੰਚ ਬਾਰ ਗੰਗ ਜਾਇ, ਬਾਰ ਪੰਚ ਪ੍ਰਾਗ ਨ੍ਹਾਏ,***
***ਤੈਸਾ ਪੁੰਨ ਏਕ ਗੁਰਸਿਖ ਕਉ ਨ੍ਹਵਾਏ ਕਾ॥***
***ਸਿਖ ਕਉ ਪਿਲਾਇ ਪਾਨੀ ਭਾਉ ਕਰਿ ਕੁਰਖੇਤ,***
***ਅਸ੍ਵਮੇਧ ਜਗ ਫਲ ਸਿਖ ਕਉ ਜਿਵਾਏ ਕਾ॥***
***ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ,***
***ਤੈਸਾ ਪੁੰਨ ਸਿਖ ਕਉ ਇਕ ਸਬਦ ਸਿਖਾਏ ਕਾ॥***
***ਜੈਸੇ ਬੀਸ ਬਾਰ ਦਰਸਨ ਸਾਧ ਕੀਆ ਕਾਹੂ,***
***ਤੈਸਾ ਫਲ ਸਿਖ ਕਉ ਚਾਪਿ ਪਗ ਸੁਆਏ ਕਾ॥ ੬੭੪॥***

## ੬. ਲੋਕ-ਸੇਵਾ–

ਲੋਕ-ਭਲਾਈ ਵਾਸਤੇ ਪਰਉਪਕਾਰੀ ਕੰਮ ਕਰਨੇ। ਜਿਸ ਤਰ੍ਹਾਂ ਗੁਰੂ ਸਾਹਿਬਾਨਾਂ ਨੇ ਲੰਗਰ ਦੀ ਪ੍ਰਥਾ ਤੋਰੀ ਤੇ ਖੂਹ ਛਿਹਰਟਾ ਸਾਹਿਬ ਜੈਸੇ ਲਗਾਏ ਅਤੇ ਮੀਆਂ ਦੋਲ੍ਹਾ ਦਾ ਜ਼ਿਕਰ ਆਉਂਦਾ ਹੈ ਇਤਿਹਾਸ ਅੰਦਰ। ਬਰਸਾਤੀ ਨਾਲਿਆਂ ਉਪਰ ਪੁਲ ਬਣਾ ਦੇਣੇ ਤੇ ਪਾਣੀ ਵਾਸਤੇ ਖੂਹ, ਤਲਾ ਆਦਿ ਲਗਵਾ ਦੇਣੇ। ਹੋਰ ਅੱਜ ਕੱਲ੍ਹ ਦੇ ਸਮੇਂ ਅਨੁਸਾਰ ਲੋਕ-ਭਲਾਈ, ਲੋਕ-ਸੇਵਾ ਬਹੁਤ ਤਰ੍ਹਾਂ ਦੀ ਹੈ।

***ਵਿਚਿ ਦੁਨੀਆ ਸੇਵ ਕਮਾਈਐ॥***
***ਤਾ ਦਰਗਹ ਬੈਸਣੁ ਪਾਈਐ॥***
***ਕਹੁ ਨਾਨਕ ਬਾਹ ਲੁਡਾਈਐ॥*** (ਅੰਗ ੨੬)

## ੭. ਗੁਰਸੰਗਤ ਸੇਵਾ-

ਲੰਗਰ ਵਿਚ ਪ੍ਰਸ਼ਾਦੇ ਪਕਾਉਣ ਦੀ ਸੇਵਾ, ਭਾਂਡੇ ਮਾਂਜਣ ਦੀ ਸੇਵਾ, ਪ੍ਰਸ਼ਾਦੇ ਵਰਤਾਉਣ ਦੀ ਸੇਵਾ। ਗੁਰ ਇਤਿਹਾਸ ਅਨੁਸਾਰ ਗੁਰਸਿੱਖਾਂ ਦੇ ਪ੍ਰਸੰਗ ਲੱਗ ਸਕਦੇ ਹਨ, ਜਿਨ੍ਹਾਂ-ਜਿਨ੍ਹਾਂ ਨੇ ਸੇਵਾਵਾਂ ਕੀਤੀਆਂ।

GN_

(14

## ੮. ਕਾਰ ਸੇਵਾ-

ਇਤਿਹਾਸਕ ਗੁਰਦੁਆਰਿਆਂ ਦੀ ਸੇਵਾ, ਜਿਸ ਤਰ੍ਹਾਂ ਕਾਰ ਸੇਵਾ ਵਾਲੇ ਬਾਬੇ ਸੇਵਾ ਕਰਦੇ ਹਨ। ਗੁਰੂ ਦੇ ਦਰਬਾਰ ਸਾਹਿਬ ਅਤੇ ਰਿਹਾਇਸ਼ ਵਾਸਤੇ ਸਰ੍ਹਾਵਾਂ ਤੇ ਸਰੋਵਰਾਂ ਦੀ ਸੇਵਾ।

## ੯. ਖ਼ਾਲਸੇ ਦੀ ਸੇਵਾ-

ਦਸਮ ਪਾਤਸ਼ਾਹ ਜੀ ਨੇ ਖ਼ਾਲਸੇ ਦੀ ਸੇਵਾ ਦੇ ਸਬੰਧ ਵਿਚ ਬਚਨ ਕਹੇ ਹਨ :-

***ਸੇਵ ਕਰੀ ਇਨਹੀ ਕੀ ਭਾਵਤ ਅਰ ਆਨ ਕੀ ਸੇਵ ਸੁਹਾਤ ਨ ਜੀਕੋ॥***
***ਦਾਨ ਦੀਓ ਇਨ ਹੀ ਕੋ ਭਲੋ ਅਰ ਆਨ ਕੋ ਦਾਨ ਨ ਲਾਗਤ ਨੀਕੋ॥***
***ਆਗੈ ਦੀਓ ਇਨਹੀ ਕੋ ਫਲੈ ਜਗ ਮੈ ਔਰ ਦੀਯੋ ਸਭ ਫੀਕੋ॥***

ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰ ਸੇਵਾ ਦਾ ਜ਼ਿਕਰ ਕੀਤਾ ਹੈ। ਨਾਲ ਹੀ ਗੁਰੂ ਸੇਵਾ ਦਾ ਫਲ ਇਹ ਦੱਸਿਆ ਹੈ ਕਿ ਜੋ ਆਪਣੇ ਗੁਰੂ ਦੀ ਸੇਵਾ ਕਰਦਾ ਹੈ, ਉਸ ਨੂੰ ਵੀ ਸਭ ਕੋਈ ਪੂਜਦਾ ਹੈ। ਭਾਵ ਗੁਰਸੇਵਾ ਕਰਕੇ ਸੇਵਕ ਵੀ ਪੂਜਨ ਯੋਗ ਬਣ ਜਾਂਦਾ ਹੈ।

***ਜਿ ਸਤਿਗੁਰੁ ਸੇਵੇ ਆਪਣਾ ਤਿਸ ਨੋ ਪੂਜੇ ਸਭੁ ਕੋਇ॥***

(ਅੰਗ ੫੧੧)

ਸੋਢੀ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਪਵਿੱਤ੍ਰ ਬਚਨ ਹਨ ਕਿ ਜਿਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦੀ (ਪੂਜਾ) ਸੇਵਾ ਕੀਤੀ ਹੈ, ਉਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਦੀ ਸੇਵਾ ਦਾ ਫਲ ਇਹ ਮਿਲਦਾ ਹੈ ਕਿ ਹਰੀ ਵਾਹਿਗੁਰੂ ਜੀ ਸੇਵਕ ਦੀ ਪੂਜਾ ਕਰਾ ਦਿੰਦਾ ਹੈ।

***ਜਿਨੀ ਗੁਰਮੁਖਿ ਨਾਮੁ ਧਿਆਇਆ ਤਿਨਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ॥***
***ਜਿਨੀ ਸਤਿਗੁਰੁ ਪੁਰਖੁ ਮਨਾਇਆ ਤਿਨ ਪੂਜੇ ਸਭੁ ਕੋਈ॥***
***ਜਿਨ੍ਹੀ ਸਤਿਗੁਰੁ ਪਿਆਰਾ ਸੇਵਿਆ ਤਿਨ੍ਹਾ ਸੁਖੁ ਸਦ ਹੋਈ॥***
***ਜਿਨ੍ਹਾ ਨਾਨਕੁ ਸਤਿਗੁਰੁ ਭੇਟਿਆ ਤਿਨ੍ਹਾ ਮਿਲਿਆ ਹਰਿ ਸੋਈ॥***

(ਅੰਗ ੪੫੧)

M_S

.3)

# ਮਿੱਤਰ

ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪਵਿੱਤ੍ਰ ਬਚਨ ਹਨ :-

***ਇਹ ਜਗਿ ਮੀਤੁ ਨ ਦੇਖਿਓ ਕੋਈ॥***
***ਸਗਲ ਜਗਤੁ ਅਪਨੈ ਸੁਖਿ ਲਾਗਿਓ, ਦੁਖ ਮੈ ਸੰਗਿ ਨ ਹੋਈ॥ ੧॥ ਰਹਾਉ॥***

(ਅੰਗ ੬੩੩)

***ਨਾਨਕ ਮਿਤ੍ਰਾਈ ਤਿਸੁ ਸਿਉ ਸਭੁ ਕਿਛੁ ਜਿਸਕੈ ਹਾਥਿ॥***
***ਕੁਮਿਤ੍ਰਾ ਸੇਈ ਕਾਂਢੀਅਹਿ ਇਕ ਵਿਖ ਨ ਚਲਹਿ ਸਾਥਿ॥***

(ਅੰਗ ੩੧੮)

ਸੋਢੀ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਨੇ ਇਸ ਸਬੰਧ ਵਿਚ ਕਥਨ ਕੀਤਾ ਹੈ :-

***ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ,***
***ਤੇ ਸਭਿ ਅਪਨੈ ਸੁਆਇ ਮਿਲਾਸਾ॥***
***ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ***
***ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥***

(ਅੰਗ ੮੬੦)

***ਕੋਈ ਜਾਨੈ ਕਵਨ ਈਹਾ ਜਗਿ ਮੀਤੁ॥***
***ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ ਤਾ ਕੀ ਨਿਰਮਲ ਰੀਤਿ॥***
***ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ॥***
***ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ॥***

(ਅੰਗ ੭੦੦)

## ਤਿੰਨ ਤਰ੍ਹਾਂ ਦੇ ਮਿੱਤਰ

ਸ਼ਾਸਤਰਕਾਰਾਂ ਨੇ ਜੀਵ ਦੇ ਤਿੰਨ ਮਿੱਤਰ ਕਥਨ ਕੀਤੇ ਹਨ :-

1. ਪਹਿਲੇ ਮਿੱਤਰ ਪਰਿਵਾਰ ਦੇ ਜੀਅ ਤੇ ਸੰਬੰਧੀ

2. ਦੂਜਾ ਮਿੱਤਰ ਧਨ ਮੰਨਿਆ ਹੈ।

੩. ਤੀਸਰੇ ਮਿੱਤਰ ਕਰਮ ਕਥਨ ਕੀਤੇ ਹਨ।

ਪਹਿਲੇ ਧਨ ਦੀ ਮਿੱਤਰਤਾ ਓਨਾ ਚਿਰ ਹੈ, ਜਿੰਨਾ ਚਿਰ ਮਨੁੱਖ ਦੇ ਸਰੀਰ ਵਿਚ ਸਵਾਸ ਹਨ। ਧਨ ਨਾਲ ਮਨੁੱਖ ਆਪਣੀ ਸੇਵਾ ਕਰਾ ਸਕਦਾ ਹੈ। ਧਨ ਕਰਕੇ ਮਾਇਆ ਨਾਲ ਸਰੀਰਕ ਸੁੱਖ ਸਹੂਲਤਾਂ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ, ਪਰ ਜਿਸ ਵੇਲੇ ਸਰੀਰ ਵਿਚੋਂ ਸਵਾਸ ਨਿਕਲ ਜਾਂਦੇ ਹਨ, ਉਸੇ ਵੇਲੇ ਹੀ ਧਨ ਦੇ ਮਾਲਕ ਹੋਰ ਬਣ ਜਾਂਦੇ ਹਨ। ਧਨ ਦੀ ਮਿੱਤਰਤਾ ਖ਼ਤਮ ਹੋ ਜਾਂਦੀ ਹੈ ਪਰ ਧਨ ਦੀ ਇਕੱਤ੍ਰਤਾ ਪਾਪ ਕਰਮ ਕਰਕੇ ਹੁੰਦੀ ਹੈ। ਗੁਰਦੇਵ ਦਾ ਫ਼ੁਰਮਾਣ ਹੈ:-

***ਪਾਪਾ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨ ਜਾਈ॥***

(ਅੰਗ ੪੧੭)

ਦੂਸਰੇ ਸੰਬੰਧੀਆਂ ਦੀ ਮਿੱਤਰਤਾ ਓਨਾ ਚਿਰ ਹੈ, ਜਿੰਨਾ ਚਿਰ ਮਨੁੱਖ ਦੇ ਸਰੀਰ ਨੂੰ ਸ਼ਮਸ਼ਾਨ ਘਾਟ ਵਿਚ ਲਿਜਾ ਕੇ ਦਾਹ ਸੰਸਕਾਰ ਨਹੀਂ ਕਰ ਦਿੰਦੇ। ਇਥੇ ਸੰਬੰਧੀਆਂ ਦੀ ਮਿੱਤਰਤਾ ਭੀ ਖ਼ਤਮ ਹੋ ਜਾਂਦੀ ਹੈ। ਗੁਰਦੇਵ ਦਾ ਸੁੰਦਰ ਫ਼ੁਰਮਾਨ:

***ਮਰਹਟ ਲਗਿ ਸਭੁ ਲੋਗੁ ਕੁਟੰਬੁ ਮਿਲਿ ਹੰਸੁ ਇਕੇਲਾ ਜਾਇ॥***

(ਅੰਗ ੧੧੨੪)

ਮਨੁੱਖ ਦੇ ਸਰੀਰ ਨੂੰ ਅਗਨ ਭੇਟ ਕਰਕੇ ਸੰਬੰਧੀ ਡੱਕੇ ਤੋੜ ਕੇ ਅੱਗ ਵਿਚ ਸੁੱਟ ਦਿੰਦੇ ਹਨ, ਕਿ ਅੱਜ ਤੋਂ ਸਾਡੀ ਮਿੱਤਰਤਾ ਤੇਰੇ ਨਾਲੋਂ ਟੁੱਟ ਚੁੱਕੀ ਹੈ:

***ਜਤ੍ਰ ਮਾਇਆ ਤਤ੍ਰ ਗਛਤੀ।***

ਭਾਵ ਜਿਧਰੋਂ ਆਇਆ ਸੀ ਉਧਰੇ ਹੀ ਚਲਿਆ ਜਾ, ਮੁੜ ਸਾਡੇ ਵੱਲ ਨਾ ਆਈਂ। ਤੀਸਰੇ ਮਨੁੱਖ ਦੇ ਕਰਮ ਮਿੱਤਰ ਹਨ। ਕਰਮ ਚੰਗੇ ਤੇ ਮਾੜੇ ਦੋ ਤਰ੍ਹਾਂ ਦੇ ਇਥੇ ਕਹੇ ਜਾ ਸਕਦੇ ਹਨ। ਚੰਗੇ ਕਰਮਾਂ ਦਾ ਫਲ ਸੁਖ ਤੇ ਮਾੜੇ ਕਰਮਾਂ ਦਾ ਫਲ ਦੁੱਖ ਹੁੰਦਾ ਹੈ। ਇਥੇ ਸਮੇਂ ਅਨੁਸਾਰ ਪੰਜ ਪ੍ਰਕਾਰ ਦੇ ਕਰਮਾਂ ਦਾ ਨਿਰਣਾ ਹੋ ਸਕਦਾ ਹੈ: 1. ਨਿਤ ਕਰਮ, 2. ਨਮਿਤ ਕਰਮ, 3. ਪ੍ਰਾਸਚਿਤ ਕਰਮ, 4. ਵਿਧਿ ਕਰਮ, 5. ਨਿਖੇਧ ਕਰਮ। ਇਸ ਤੋਂ ਬਿਨਾਂ ਸੰਚਿਤ, ਪ੍ਰਾਲਬਧ, ਕਿਰੇਮਾਨ ਆਦਿ ਕਰਮ ਹਨ। ਚੰਗੇ ਕਰਮ ਕਰੇਗਾ ਤਾਂ ਚੰਗਾ ਫਲ ਮਿਲੇਗਾ। ਮਾੜੇ ਕਰਮ ਕਰੇਗਾ ਤਾਂ ਉਸ ਦਾ ਮਾੜਾ ਫਲ ਦੁੱਖ ਮਿਲੇਗਾ। ਸ਼ਾਸਤਰਾਂ ਦਾ ਕਥਨ ਹੈ:-

***ਅਵੱਸ ਮੇਵ ਭੁਗਤ੍ਵੰ ਕਿਰਤ ਕਰਮ ਸ਼ੁੱਭ ਅਸ਼ੁੱਭ॥***

ਭਾਵ ਚੰਗੇ ਮਾੜੇ ਕਰਮਾਂ ਦਾ ਫਲ ਜ਼ਰੂਰ-ਬਰ-ਜ਼ਰੂਰ ਭੋਗਣਾ ਪੈਂਦਾ ਹੈ। ਇਸ ਕਰਕੇ ਗੁਰਬਾਣੀ ਸਾਨੂੰ ਚੰਗੇ ਕਰਮ ਕਰਨ ਲਈ ਕਹਿੰਦੀ ਹੈ:-

ਸੋਈ ਕੰਮੁ ਕਮਾਇ ਜਿਤੁ ਮੁਖੁ ਉਜਲਾ॥

(ਅੰਗ ੩੯੭)

ਅਥਵਾ:-

ਜਿਨੀ ਨਾਮੁ ਧਿਆਇਆ ਗਏ ਮਸਤਕਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥

(ਜਪੁ ਜੀ ਸਾਹਿਬ)

ਮਾੜੇ ਕਰਮ ਕਰਨ ਤੋਂ ਗੁਰਬਾਣੀ ਰੋਕਦੀ ਹੈ :-

ਫਰੀਦਾ ਜਿਨੑੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ॥
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥

(ਅੰਗ ੧੩੮੧)

ਇਸ ਲਈ ਸੰਸਾਰ ਦੇ ਅੰਦਰ ਸੰਸਾਰਿਕ ਮਿੱਤਰ ਸੰਬੰਧੀ ਸਭ ਸੁਆਰਥੀ ਹਨ। ਇਹਨਾਂ 'ਚੋਂ ਕੋਈ ਵੀ ਮਨੁੱਖ ਦਾ ਸੱਚਾ ਮਿੱਤਰ ਨਹੀਂ ਹੈ :-

ਪ੍ਰੀਤਮ ਜਾਨਿ ਲੇਹੁ ਮਨ ਮਾਹੀ॥
ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ॥੧॥ਰਹਾਉ॥
ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥੧॥
ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ॥
ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥੨॥
ਇਹ ਬਿਧਿ ਕੋ ਬਿਉਹਾਰੁ ਬਨਿਓ ਹੈ ਜਾ ਸਿਉ ਨੇਹੁ ਲਗਾਇਓ ॥
ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ॥੩॥

(ਅੰਗ ੬੩੪)

ਭਗਤ ਫਰੀਦ ਜੀ ਦਾ ਵੀ ਕਥਨ ਹੈ ਕਿ ਗੱਲਾਂ ਨਾਲ ਤਾਂ ਵੀਹ ਸੱਜਣ ਬਣ ਬੈਠਦੇ ਹਨ, ਪਰ ਵੀਚਾਰ ਅਤੇ ਪ੍ਰੀਖਿਆ ਕਰਨ ਸਮੇਂ ਇਕ ਵੀ ਨਹੀਂ ਲੱਭਦਾ। ਸੱਚੇ ਮਿੱਤਰ ਦੇ ਮਿਲਾਪ ਦੀ ਚਿੰਤਾ ਵਿਚ ਮਲੀਹ ਦੀ ਅੱਗ ਵਾਂਗ ਧੁਖ ਰਿਹਾ ਹੈ :-

ਫਰੀਦਾ ਗਲੀ ਸੁ ਸਜਣ ਵੀਹ, ਇਕੁ ਢੂੰਢੇਦੀ ਨ ਲਹਾਂ॥
ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਹਾ ਮਾ ਪਿਰੀ॥੮੭॥

(ਅੰਗ ੧੩੮੨)

ਭਾਈ ਗੁਰਦਾਸ ਜੀ ਨੇ ਸ੍ਰੀ ਕ੍ਰਿਸ਼ਨ ਜੀ ਤੇ ਸੁਦਾਮੇ ਦੀ ਮਿੱਤ੍ਰਤਾ ਦਾ ਜ਼ਿਕਰ ਕੀਤਾ ਹੈ :-

*ਬਿਪੁ ਸੁਦਾਮਾ ਦਾਲਿਦੀ ਬਾਲ ਸਖਾਈ ਮਿਤ੍ਰ ਸਦਾਏ।*
*ਲਾਗੂ ਹੋਈ ਬਾਮ੍ਹਣੀ, ਮਿਲਿ ਜਗਦੀਸ ਦਲਿਦ੍ਰ ਗਵਾਏ।*
*ਚਲਿਆ ਗਣਦਾ ਗਟੀਆਂ, ਕਿਉਕਰਿ ਜਾਈਐ ਕਉਣੁ ਮਿਲਾਏ।*
*ਪਹੁਤਾ ਨਗਰਿ ਦੁਆਰਕਾ ਸਿੰਘ ਦੁਆਰਿ ਖਲੋਤਾ ਜਾਏ।*
*ਦੂਰਹੁ ਦੇਖਿ ਡੰਡਉਤਿ ਕਰਿ, ਛਡਿ ਸਿੰਘਾਸਣੁ ਹਰਿ ਜੀ ਆਏ।*
*ਪਹਿਲੇ ਦੇ ਪਰਦਖਣਾ ਪੈਰੀ ਪੈ ਕੇ ਲੈ ਗਲਿ ਲਾਇ।*
*ਚਰਣੋਦਕੁ ਲੈ ਪੈਰ ਧੋਇ, ਸਿੰਘਾਸਣੁ ਉਤੇ ਬੈਠਾਏ।*
*ਪੁਛੇ ਕੁਸਲੁ ਪਿਆਰੁ ਕਰਿ, ਗੁਰ ਸੇਵਾ ਦੀ ਕਥਾ ਸੁਣਾਏ।*
*ਲੈ ਕੇ ਤੰਦੁਲ ਚਬਿਓਨੁ ਵਿਦਾ ਕਰੇ ਅਗੈ ਪਹੁਚਾਏ।*
*ਚਾਰਿ ਪਦਾਰਥ ਸੁਕਚਿ ਪਠਾਏ॥ ੯॥*

(ਵਾਰ ੧੦ ਪਉੜੀ ੯)

☆☆☆

M_S

45)

# ਸੋਲ੍ਹਾਂ ਤਰ੍ਹਾਂ ਦੀ ਪੂਜਾ

ਪੂਜਾ, ਨਾਮ ਪੂਜਨ ਦਾ ਹੈ, ਗੁਰਮਤਿ ਅਨੁਸਾਰ, ਪੂਜਾ ਅਕਾਲ ਦੀ, ਪਰਚਾ ਸ਼ਬਦ ਦਾ, ਦੀਦਾਰ ਖਾਲਸੇ ਦਾ ਦਸਿਆ ਹੈ।

ਗੁਰਬਾਣੀ ਅਨੁਸਾਰ ਪਰਮ ਕਿਰਪਾਲੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਣ ਹੈ :-

*ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ॥*
*ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ॥੧॥*
*ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ॥੧॥ਰਹਾਉ॥*

(ਅੰਗ ੪੮੯)

(ਅਥਵਾ)

*ਦੂਧੁ ਤ ਬਛਰੈ ਥਨਹੁ ਬਿਟਾਰਿਓ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥ ੧॥*
*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥ਅਵਰੁ ਨ ਫੂਲੁ ਅਨੂਪੁ ਨ ਪਾਵਉ॥੧॥ਰਹਾਉ॥*
*ਮੈਲਾਗਰ ਬੇਰ੍ਹੇ ਹੈ ਭੁਇਅੰਗਾ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥੨॥*
*ਧੂਪ ਦੀਪ ਨਈਬੇਦਹਿ ਬਾਸਾ॥ ਕੈਸੇ ਪੂਜ ਕਰਹਿ ਤੇਰੀ ਦਾਸਾ॥੩॥*
*ਤਨੁ ਮਨੁ ਅਰਪਉ ਪੂਜ ਚਰਾਵਉ॥ ਗੁਰ ਪਰਸਾਦਿ ਨਿਰੰਜਨੁ ਪਾਵਉ॥ ੪॥*
*ਪੂਜਾ ਅਰਚਾ ਆਹਿ ਨ ਤੋਰੀ॥ ਕਹਿ ਰਵਿਦਾਸ ਕਵਨ ਗਤਿ ਮੋਰੀ॥ ੫॥ ੧॥*

(ਅੰਗ ੫੨੫)

*ਬਹੁ ਬਿਧਿ ਪੂਜਾ ਖੋਜੀਆ ਮੇਰੇ ਲਾਲ ਜੀਉ ਇਹੁ ਮਨੁ ਤਨੁ ਸਭੁ ਅਰਪੇਹਾ ਰਾਮ॥*

(ਅੰਗ ੫੪੨)

ਧਾਰਮਿਕ ਗ੍ਰੰਥਾਂ ਅੰਦਰ ੧੬ ਪ੍ਰਕਾਰ ਦੀ ਪੂਜਾ ਦਰਸਾਈ ਗਈ ਹੈ, ਪਰ ਇਸ ੧੬ ਤਰ੍ਹਾਂ ਦੀ ਪੂਜਾ ਦਾ ਗੁਰਮਤਿ ਨਾਲ ਕੋਈ ਸੰਬੰਧ ਨਹੀਂ ਹੈ।

੧. ਅਵਾਹਨ—ਸ੍ਵਾਮੀ ਨੂੰ ਸੱਦਣ ਵਾਸਤੇ ਸਤਿਕਾਰ ਦੇ ਸ਼ਬਦ ਬੋਲਣੇ।

੨. ਆਸਨ—ਸ੍ਵਾਮੀ ਵਾਸਤੇ ਸਿੰਘਾਸਨ ਸਜਾਵਣਾ।

੩. ਪਾਦਯ—ਸ੍ਵਾਮੀ ਦੇ ਚਰਨ ਧੋਣੇ।

੪. ਅਰਘ—ਸ੍ਵਾਮੀ ਦਾ ਹੱਥ ਮੂੰਹ ਧੁਵਾਉਣਾ।

੫. ਆਚਮਨ—ਸ੍ਵਾਮੀ ਦਾ ਦਾਤਨ ਕੁਰਲਾ ਕਰਾਉਣਾ।

੬. ਇਸ਼ਨਾਨ—ਇਸ਼ਨਾਨ ਕਰਾਉਣਾ।

੭. ਬਸਤ੍ਰ—ਸੁੰਦਰ ਬਸਤ੍ਰ ਪਹਿਨਾਉਣੇ।

੮. ਭੂਸ਼ਣ—ਕੰਗਨ ਆਦਿ ਦਾ ਪਹਿਨਾਉਣਾ।

੯. ਸੁਗੰਧ—ਸੁਗੰਧਤ ਵਸਤੂਆਂ ਅਰਪਣ ਕਰਨੀਆਂ।

੧੦. ਪੁਸ਼ਪ—ਫੁੱਲਾਂ ਦੀ ਮਾਲਾ ਪਹਿਨਾਉਣੀ।

੧੧. ਧੂਪ—ਧੂਫ ਧੁਖਾਣੀ ਭਾਵ ਧੂਪ ਦੇਣੀ।

੧੨.ਦੀਪ—ਦੇਸੀ ਘਿਉ ਦਾ ਦੀਵਾ ਜਗਾਵਣਾ।

੧੩. ਨਈਵੇਦਯ—ਭੋਜਨ ਆਦਿ ਦਾ ਅਰਪਨ ਕਰਨਾ।

੧੪. ਦਖਣਾ—ਯਥਾ ਸ਼ਕਤ ਭੇਟਾ ਦੇਣੀ।

੧੫. ਨੀਰਾਜਨ—ਆਰਤੀ, ਪ੍ਰਦਖਣਾ, ਮੁਖ ਤੋਂ ਉਸਤਤ ਕਰਨੀ।

੧੬. ਬਿਰਾਜਮਾਨ ਕਰਨਾ—ਸੁੰਦਰ ਪਲੰਘ ਉਪਰ ਅਰਾਮ ਕਰਨ ਸਮੇਂ ਚਰਨ ਘੁਟਣੇ, ਮੁਠੀ ਚਾਪੀ ਕਰਨੀ। (ਕਥਾ ਉਪਦੇਸ਼ ਸਾਗਰ)

ਇਹ ਉਪਰੋਕਤ ੧੬ ਤਰ੍ਹਾਂ ਦੀ ਪੂਜਾ ਹਿੰਦੂ ਮੱਤ ਵਿਚ ਦੇਵ ਪੂਜਨ ਪੂਜਾ ਮੰਨੀ ਗਈ ਹੈ। ਇਸ ਪੂਜਾ ਦਾ ਗੁਰਮਤਿ ਨਾਲ ਕੋਈ ਸੰਬੰਧ ਨਹੀਂ ਹੈ, ਕਿਉਂਕਿ ਗੁਰਮਤਿ ਵਿਚ ਦੇਵ ਪੂਜਾ ਦਾ ਖੰਡਨ ਹੈ। ਗੁਰਮਤਿ ਵਿਚ ਪੂਜਨ ਯੋਗ ਹਨ :-

***ਜਿਥੈ ਬਾਬਾ ਪੈਰ ਧਰਿ ਪੂਜਾ ਆਸਣੁ ਥਾਪਣਿ ਸੋਆ॥***

(ਵਾਰ, ਪਉੜੀ ੨੭)

***ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥***
***ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ॥***
***ਗੁਰਸਿਖਾ ਕੀ ਘਾਲ ਥਾਇ ਪਈ ਜਿਨ ਹਰਿ ਨਾਮੁ ਧਿਆਵਾ॥***
***ਜਿਨ੍ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ॥***

(ਅੰਗ ੪੫੦)

☆☆☆

# ਬ੍ਰਾਹਮਣ

ਬ੍ਰਾਹਮਣ ਕਿਸ ਨੂੰ ਕਹਿੰਦੇ ਹਨ?

ਸੰਸਾਰ ਦੇ ਆਦਿ ਕਾਲ ਵਿਚ ਆਪੋ ਆਪਣੇ ਖ਼ਿਆਲ ਅਨੁਸਾਰ ਲੋਕ ਕੰਮ ਕਰਨ ਲੱਗ ਪਏ। ਇਹਨਾਂ ਕੰਮ ਕਰਨ ਵਾਲੇ ਲੋਕਾਂ ਨੇ ਵੱਖ ਵੱਖ ਚਾਰ ਤਰ੍ਹਾਂ ਦੇ ਕੰਮ ਕਰਨੇ ਸ਼ੁਰੂ ਕੀਤੇ ਸਨ। ਇਕ ਉਹ ਲੋਕ ਸਨ ਜੋ ਵਿੱਦਿਆ ਪੜ੍ਹਦੇ ਤੇ ਪੜ੍ਹਾਉਂਦੇ ਸਨ। ਦੂਸਰੇ, ਰਾਜ-ਪ੍ਰਬੰਧ ਕਰਨ ਵਾਲੇ, ਤੀਸਰੇ, ਖੇਤੀ ਵਪਾਰ ਆਦਿ ਕਰਮ ਕਰਦੇ ਸਨ। ਚੌਥੇ, ਸੇਵਾ ਚਾਕਰੀ ਆਦਿ ਕਰਨ ਵਾਲੇ ਸਨ। ਇਹਨਾਂ ਚਾਰ ਤਰ੍ਹਾਂ ਦੇ ਕਰਮ ਕਰਨ ਵਾਲਿਆਂ ਦਾ ਨਾਉਂ ਚਾਰ ਵਰਨ ਕਰਕੇ ਪ੍ਰਸਿੱਧ ਹੋਇਆ—੧. ਬ੍ਰਾਹਮਣ ੨. ਛੱਤ੍ਰੀ ੩. ਵੈਸ਼ ੪. ਸ਼ੂਦਰ। ਵਿਦਵਾਨ ਹੋਣ ਕਰਕੇ ਬ੍ਰਾਹਮਣ ਸਭ ਦਾ ਮੁੱਖੀ ਮੰਨਿਆ ਗਿਆ, ਕਿਉਂਕਿ ਬ੍ਰਾਹਮਣ ਦੇ ਇਹ ਛੇ ਕਰਮ ਮੁੱਖ ਮੰਨੇ ਹਨ :-

੧. ਜੋ ਵਿੱਦਿਆ ਪੜ੍ਹੇ ਤੇ ੨. ਪੜ੍ਹਾਵੇ ੩. ਯੱਗ ਕਰੇ ਤੇ ੪. ਕਰਾਵੇ ੫. ਦਾਨ ਦੇਵੇ ਤੇ ੬. ਲਵੇ।

ਇਹ ਛੇ ਕਰਮ ਕਰਨ ਵਾਲੇ ਨੂੰ ਬ੍ਰਾਹਮਣ ਆਖਦੇ ਸਨ। ਬ੍ਰਾਹਮਣ ਕਰਮ ਕਾਂਡ ਵਿਚ ਘਿਰਿਆ ਨਿਹਚੇ ਤੋਂ ਸੱਖਣਾ ਹੁੰਦਾ ਹੈ।

***ਬੈਸਨੌ ਅਨੰਨਿ ਬ੍ਰਹਮੰਨਿ ਸਾਲਗ੍ਰਾਮ ਸੇਵਾ, ਗੀਤਾ ਭਾਗਵਤ ਸ੍ਰੋਤਾ ਏਕਾਕੀ ਕਹਾਵਹੀ॥***
***ਤੀਰਥ ਧਰਮ ਦੇਵ ਜਾਤ੍ਰਾ ਕਉ ਪੰਡਿਤ ਪੂਛਿ, ਕਰਤ ਗਵਨ ਸੌ ਮਹੂਰਤ ਸੋਧਾਵਹੀ॥***
***ਬਾਹਰਿ ਨਿਕਸਿ ਗਰਧਬ ਸ੍ਵਾਨ ਸਗਨ ਕੈ, ਸੰਕਾ ਉਪਰਾਜਿ ਬਹੁਰਿ ਘਰਿ ਆਵਹੀ॥***
***ਪਤਿਬ੍ਰਤ ਗਹਿ ਰਹਿ ਸਕਤ ਨ ਏਕਾ ਟੇਕ, ਦੁਬਿਧਾ ਅਛਿਤ ਨ ਪਰੰਮ ਪਦੁ ਪਾਵਹੀ॥ ੪੪੭॥***

(ਕਬਿੱਤ ਸਵੱਯੇ ਭਾ: ਗੁਰਦਾਸ ਜੀ)

ਪਰ ਗੁਰਮਤਿ ਅਨੁਸਾਰ ਸਭ ਤੋਂ ਸ੍ਰੇਸ਼ਟ ਅਥਵਾ ਮੁਖ ਕਰਮ ਪ੍ਰਮਾਤਮਾ ਦੀ ਭਗਤੀ ਕਰਨੀ ਹੈ। ਜੋ ਪ੍ਰਭੂ ਦੀ ਭਗਤੀ ਕਰ ਕੇ ਬ੍ਰਹਮ ਨੂੰ ਜਾਣ ਲੈਂਦਾ ਹੈ, ਉਸ ਨੂੰ ਬ੍ਰਾਹਮਣ ਕਿਹਾ ਜਾਂਦਾ ਹੈ। ਸ਼ਾਸਤਰ ਦਾ ਸੂਤਰ ਹੈ :-

***ਬ੍ਰਹਮ ਜਾਣੰਤੀ ਸਾ ਬ੍ਰਾਹਮਣਾ***

ਇਸ ਲਈ ਕੋਈ ਜਾਤਿ ਕਰਕੇ ਬ੍ਰਾਹਮਣ ਨਹੀਂ, ਕੇਵਲ ਕਰਮ ਹੀ ਉੱਤਮ ਮੰਨੇ ਜਾਂਦੇ ਹਨ। ਨਾਮ ਜਪਣ ਰੂਪ ਉੱਤਮ ਕਰਮ ਕਰਨ ਵਾਲੇ ਨੂੰ ਬ੍ਰਾਹਮਣ ਕਿਹਾ ਜਾਂਦਾ ਹੈ। ਫ਼ੁਰਮਾਨ ਹੈ :-

GN_

(14

*ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ ਜੇ ਚਲਹਿ ਸਤਿਗੁਰ ਭਾਇ॥*
*ਜਿਨ ਕੈ ਹਿਰਦੈ ਹਰਿ ਵਸੈ ਹਉਮੈ ਰੋਗੁ ਗਵਾਇ॥*
*ਗੁਣ ਰਵਹਿ ਗੁਣ ਸੰਗ੍ਰਹਹਿ ਜੋਤੀ ਜੋਤਿ ਮਿਲਾਇ॥*
*ਇਸੁ ਜੁਗ ਮਹਿ ਵਿਰਲੇ ਬ੍ਰਾਹਮਣ ਬ੍ਰਹਮੁ ਬਿੰਦਹਿ ਚਿਤੁ ਲਾਇ॥*

(ਅੰਗ ੮੫੦)

☆☆☆

# ਗ੍ਰਿਹਸਤ ਆਸ਼ਰਮ

'ਗ੍ਰਿਹਸਤ' ਸ਼ਬਦ 'ਗ੍ਰਿਹ'+'ਸਤ' ਦੋ ਸ਼ਬਦਾਂ ਦਾ ਸੁਮੇਲ ਹੈ। ਵੇਖਣ ਵਿਚ ਭਾਵੇਂ ਇਹ ਚਾਰ ਅੱਖਰਾਂ ਦਾ ਜੋੜ ਹੈ, ਪਰ ਅਸਲੋਂ ਇਹ ਇਕ ਘੜੇ ਵਿਚ ਬੰਦ ਸਮੁੰਦਰ ਵਾਂਗ ਹੈ। ਸੋ ਆਓ ਗਹੁ ਨਾਲ ਤੱਕੀਏ ਕਿ ਉਹ ਕਿਵੇਂ ਹੈ ? 'ਗ੍ਰਿਹ' ਤੋਂ ਭਾਵ ਹੈ – ਘਰ ਜਾਂ ਪਰਿਵਾਰ ਅਤੇ 'ਸਤ' ਤੋਂ ਭਾਵ ਹੈ ਸੱਚ, ਪਵਿੱਤਰ, ਜ਼ਿੰਦਗੀ, ਧਰਮ, ਆਦਰ, ਪੂਜਯ, ਪ੍ਰਤੱਖ, ਵਿਦਯਮਾਨ, ਕਸਮ, ਸੁਭਾਅ, ਜੀਵਨ, ਪੁੰਨ, ਪਾਰਬ੍ਰਹਮ, ਵਾਹਿਗੁਰੂ॥ (ਮਹਾਨ ਕੋਸ਼)

ਪੁਰਾਤਨ ਸਮੇਂ ਦੇ ਸਨਾਤਨੀ ਸੁਭਾਅ ਵਾਲੇ ਲੋਕਾਂ ਨੇ ਮਨੁੱਖੀ ਸਮਾਜ ਨੂੰ ਚਾਰ ਵਰਨਾਂ ਵਿਚ ਵੰਡਿਆ ਸੀ: ਬ੍ਰਾਹਮਣ, ਖੱਤਰੀ, ਸ਼ੂਦ, ਵੈਸ਼ ਅਤੇ ਮਨੁੱਖੀ ਉਮਰ ਨੂੰ ਵੱਧ ਤੋਂ ਵੱਧ ਸੌ ਸਾਲ ਮਿਥ ਕੇ ਚਾਰ ਆਸ਼ਰਮਾਂ ਵਿਚ ਵੰਡਿਆ ਸੀ। ਬ੍ਰਹਮਚਾਰੀ, ਗ੍ਰਹਿਸਤੀ, ਬਾਨਪ੍ਰਸਤੀ, ਸੰਨਿਆਸੀ, ਇਹ ਚਾਰ ਆਸ਼ਰਮ ਮੰਨੇ ਸਨ। ਪਹਿਲਾ ਹਿੱਸਾ 25 ਸਾਲ ਤੱਕ ਬ੍ਰਹਮਚਾਰੀ ਰਹਿਣਾ। ਦੂਜਾ ਹਿੱਸਾ 25 ਤੋਂ 50 ਤੱਕ ਗ੍ਰਹਿਸਤੀ ਰਹਿਣਾ। ਤੀਜਾ ਹਿੱਸਾ 50 ਤੋਂ 75 ਸਾਲ ਤੱਕ ਬਾਨਪ੍ਰਸਤੀ ਅਤੇ ਚੌਥਾ ਹਿੱਸਾ 75 ਸਾਲ ਤੋਂ 100 ਸਾਲ ਤੱਕ ਸੰਨਿਆਸੀ ਰਹਿਣਾ ਸੀ, ਪਰ ਗੁਰਮਤਿ ਅਨੁਸਾਰ ਇਸ ਤਰ੍ਹਾਂ ਦੇ ਬ੍ਰਹਮਚਾਰੀ ਨੂੰ ਵੀ ਨਹੀਂ ਮੰਨਿਆ। ਘਰ ਛੱਡ ਕੇ ਬਾਨਪ੍ਰਸਤੀ ਅਤੇ ਸੰਨਿਆਸੀਪਣੇ ਦਾ ਵੀ ਖੰਡਨ ਕੀਤਾ ਹੈ। ਸੋ ਗੁਰਮਤਿ ਅਨੁਸਾਰ ਪਹਿਲੀ ਉਮਰ ਦੀ ਸਫਲਤਾ ਵਾਸਤੇ ਸਤਿਗੁਰੂ ਜੀ ਦੇ ਪਵਿੱਤ੍ਰ ਬਚਨ ਹਨ:-

***ਰਾਮ ਜਪਉ ਜੀਅ ਐਸੇ ਐਸੇ॥***
***ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥*** (ਅੰਗ ੩੩੭)

ਅਤੇ ਗ੍ਰਹਿਸਤ ਵਿਚ ਰਹਿੰਦਿਆਂ ਇਸ ਤਰ੍ਹਾਂ ਸਫਲਤਾ ਪ੍ਰਾਪਤ ਕਰਨੀ ਹੈ:-

***ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ ਤਿਉ ਵਿਚੇ ਗਿਰਹ ਉਦਾਸੁ॥***

(ਅੰਗ ੯੪੯)

ਸੋ ਘਰ ਛੱਡ ਕੇ ਨਾ ਬਾਨਪ੍ਰਸਤੀ ਬਣਨ ਦੀ ਲੋੜ ਹੈ, ਨਾ ਹੀ ਸੰਨਿਆਸੀ। ਗੁਰੂ ਕੇ ਬਚਨ ਹਨ:-

***ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ॥***
***ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ॥***

(ਅੰਗ ੧੪੨੧)

***ਰੇ ਮਨ ਐਸੋ ਕਰਿ ਸੰਨਿਆਸਾ॥***
***ਬਨ ਸੇ ਸਦਨ ਸਭੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ॥***

(ਦਸਮ ਗ੍ਰੰਥ ੭੦੯)

GN_

(14

ਗ੍ਰਿਹਸਤ ਤਿਆਗ ਕੇ ਜੀਵਨ ਬਤੀਤ ਕਰਨ ਵਾਲਿਆਂ ਦੀ ਜੋ ਖੁਆਰੀ ਹੁੰਦੀ ਹੈ, ਆਖ਼ਿਰ ਨੂੰ ਮੁੜ ਮੁੜ ਕੇ ਗ੍ਰਿਹਸਤ ਵੱਲ ਨੂੰ ਹੀ ਆਉਣਾ ਪੈਂਦਾ ਹੈ। ਇਸ ਸਬੰਧ ਵਿਚ ਭਾਈ ਗੁਰਦਾਸ ਜੀ ਦੇ ਵੀ ਸੁੰਦਰ ਬਚਨ ਹਨ। ਭਾਈ ਸਾਹਿਬ ਜੀ ਕਹਿੰਦੇ ਹਨ, ਜਿਸ ਤਰ੍ਹਾਂ ਸਵੇਰ ਵੇਲੇ ਪੰਛੀ ਦਰੱਖ਼ਤ ਤੋਂ ਉੱਡ ਜਾਂਦੇ ਹਨ, ਪਰ ਫਿਰ ਰਾਤ ਪੈਣ 'ਤੇ ਦਰੱਖ਼ਤ ਉੱਤੇ ਆਪਣੇ ਆਲ੍ਹਣੇ ਵਿਚ ਹੀ ਆ ਬੈਠਦੇ ਹਨ।

ਜਿਸ ਤਰ੍ਹਾਂ ਕੀੜੀਆਂ, ਕੀੜੇ (ਆਪਣੀ ਆਪਣੀ ਖੁੱਡ ਵਿਚੋਂ ਨਿਕਲ ਕੇ ਧਰਤੀ ਉੱਤੇ ਫਿਰਨਾ ਕਰਦੇ ਹਨ ਅਤੇ ਫਿਰ ਉਹ ਜਾ ਕਰਕੇ ਖੁੱਡ ਦੇ ਵਿਚ ਹੀ ਵੜ ਜਾਂਦੇ ਹਨ।

ਜਿਸ ਤਰ੍ਹਾਂ ਲੜਕਾ ਮਾਂ-ਪਿਉ ਨਾਲ ਲੜ ਕੇ ਘਰ ਤੋਂ ਰੁੱਸ ਕੇ ਬਾਹਰ ਚਲਾ ਜਾਂਦਾ ਹੈ, ਪਰ ਜਦੋਂ ਭੁੱਖ ਲੱਗਦੀ ਹੈ ਤਾਂ ਆਪਣਾ ਹੱਠ ਜ਼ਿੱਦ ਛੱਡ ਕੇ ਪਛਤਾਵਾ ਕਰਦਾ ਹੋਇਆ ਮਾਂ-ਬਾਪ ਕੋਲ ਪਹੁੰਚ ਜਾਂਦਾ ਹੈ।

ਉਸੇ ਤਰ੍ਹਾਂ ਕਈ ਆਦਮੀ ਗ੍ਰਿਹਸਤ ਨੂੰ ਤਿਆਗ ਕੇ ਸ਼ਹਿਰਾਂ ਤੋਂ ਭੱਜ ਕੇ ਚੱਲੇ ਜਾਂਦੇ ਹਨ ਤੇ ਜਾ ਕੇ ਉਦਾਸ ਜਗ੍ਹਾ ਵਿਚ ਜੰਗਲ ਵਿਚ ਜਾ ਵੱਸਦੇ ਹਨ ਅਤੇ ਫਿਰ ਸਮਾਂ ਪੈਣ ਉੱਤੇ ਆਣ ਕੇ ਗ੍ਰਿਹਸਤ ਦਾ ਹੀ ਆਸਰਾ ਤਕਦੇ ਹਨ (ਅਰਥਾਤ)

***ਹੋਇ ਅਤੀਤ ਗ੍ਰਿਹਸਤਿ ਤਜਿ ਫਿਰ ਉਨਹੂੰ ਕੇ ਘਰਿ ਮੰਗਣ ਜਾਈ॥***

(ਪਉੜੀ ੪੦, ਵਾਰ ੧, ਭਾ: ਗੁਰਦਾਸ)

***ਜੈਸੇ ਪ੍ਰਾਤ ਸਮੈ ਖਗ ਜਾਤਿ ਉਡਿ ਬਿਰਖ ਸੈ,***
***ਬਹੁਰਿ ਆਇ ਬੈਠਤ ਬਿਰਖ ਹੀ ਮੈ ਆਇ ਕੈ॥***
***ਚੀਟੀ ਚੀਟਾ ਬਿਲ ਸੈ ਨਿਕਸਿ ਧਰ ਗਵਨ ਕੈ,***
***ਬਹੁਰਿਓ ਪੈਸਤ ਜੈਸੇ ਬਿਲ ਹੀ ਮੈ ਜਾਇ ਕੈ॥***
***ਲਰਿ ਕੈ ਲਰਕਾ ਰੂਠਿ ਜਾਤ ਤਾਤ ਮਾਤ ਸਨ,***
***ਭੂਖ ਲਾਗੀ ਤਿਆਗੀ ਹਠ ਆਵੈ ਪਛੁਤਾਇ ਕੈ॥***
***ਤੈਸੇ ਗ੍ਰਿਹਿ ਤਿਆਗਿ ਭਾਗਿ ਜਾਤ ਉਦਾਸ ਬਾਸ,***
***ਆਸਰੋ ਤਕਤ ਪੁਨਿ ਗ੍ਰਿਹਸਤ ਕੌ ਧਾਇ ਕੈ॥੫੪੮॥***

(ਕਬਿੱਤ ਸੱਵਯੇ ਭਾਈ ਗੁਰਦਾਸ ਜੀ)

## ਵਿਆਹ ਦੇ ਅਰਥ ਤੇ ਨਾਮ

ਪੰਜਾਬੀ ਵਿਚ ਵਿਆਹ, ਹਿੰਦੀ ਬਿਵਾਹ। ਸੰਸਕ੍ਰਿਤ=ਵਿਵਾਹ (ਵਿ) ਨਾਮ ਹੈ ਪੂਰਬ ਪਹਿਲਾ ਦਾ (ਵਾਹ) ਨਾਮ ਹੈ ਪ੍ਰਾਪਤੀ ਦਾ, ਭਾਵ ਇਸਤਰੀ ਤੇ ਪਤੀ ਦਾ ਪਹਿਲੀ ਵਾਰ ਇਕ ਦੂਜੇ ਨੂੰ ਪ੍ਰਾਪਤ ਹੋਣਾ। (ਮਿਲਣਾ) ਵਿਆਹ ਜਾਂ ਵਿਵਾਹ ਲਿਜਾਣ ਦੀ ਕ੍ਰਿਆ ਇਸਤਰੀ ਨੂੰ ਪਿਤਾ ਦੇ ਘਰੋਂ ਆਪਣੇ ਘਰ ਨੂੰ ਲੈ ਜਾਣ ਦੀ ਕ੍ਰਿਯਾ ਨੂੰ ਕਹਿੰਦੇ ਹਨ। ਇਸ ਦੇ ਨਾਮ 1 ਉਦਵਾਹ, 2. ਸ਼ਾਦੀ, 3. ਅਨੰਦ, 4. ਨਿਕਾਹ, 5. ਪਾਣਿ ਗ੍ਰਹਿਣ, 6. ਮੈਰਿਜ, 7. ਦਾਰਪਰਗ੍ਰਹਿ, 8. ਉਪਬਾਹ, 9. ਉਪਯਮ, 10. ਉਪਯਾਮ, 11. ਉਪਵਾਹ, 12. ਅਕਦ, 13. ਅਗਦ, 14. ਕਰ ਗ੍ਰਹ, 15. ਦਾਰ ਕਰਮ, 16. ਨਿਵੇਸ, 17. ਨਿਵੇਸਨ, 18. ਪਰਣਿਯ, 19. ਪਰਨਿਯ, 20. ਪਰ ਭਵਨ, 21. ਪਾਣਿ ਪੀੜਨ, 22. ਪਾਨ ਗ੍ਰਹਿਣ, 23. ਬਯਾਹ, 24. ਵੀਵਾਹ ਆਦਿ ਉਪਰੋਕਤ ਸ਼ਬਦ ਇਸ ਸਬੰਧ ਵਿਚ ਵਰਤੇ ਹਨ।

## ਅੱਠ ਤਰ੍ਹਾਂ ਦੇ ਵਿਆਹ

ਹਿੰਦੂ ਮੱਤ ਵਿਚ ਮਨੂ ਜੀ ਆਦਿ ਰਿਖੀਆਂ ਦੁਆਰਾ ਅੱਠ ਤਰ੍ਹਾਂ ਦੇ ਵਿਆਹ ਦਾ ਕਥਨ ਇਸ ਤਰ੍ਹਾਂ ਹੈ :-

1. ਬ੍ਰਹਮ ਵਿਵਾਹ : ਅਜਿਹਾ ਵਿਆਹ ਜਿਸ ਵਿਚ ਲਾੜੇ ਨੂੰ ਘਰ ਅੰਦਰ ਬੁਲਾ ਕੇ ਗਹਿਣੇ ਤੇ ਬਸਤਰਾਂ ਸਹਿਤ ਕੰਨਿਆ ਦਾਨ ਕੀਤੀ ਜਾਂਦੀ ਸੀ।
2. ਦੇਵ ਵਿਵਾਹ : ਜਿਸ ਵਿਚ ਜੱਗ ਕਰਾਉਣ ਵਾਲੇ (ਰਿੜ੍ਹੀ ਜੀ) ਬ੍ਰਾਹਮਣ ਨੂੰ ਕੰਨਿਆ ਦਾਨ ਕਰਨੀ।
3. ਆਸੰ ਵਿਵਾਹ : ਉਹ ਵਿਆਹ ਜਿਸ ਵਿਚ ਕੰਨਿਆ ਦੇਣ ਦੇ ਬਦਲੇ ਵਿਚ ਵਰ ਕੋਲੋਂ ਦੋ ਬਲਦ ਲਏ ਜਾਂਦੇ ਸਨ। (ਭਾਵ ਬੈਲ ਲਏ ਜਾਂਦੇ ਸਨ)।
4. ਪ੍ਰਜਾਪਤਯ ਵਿਵਾਹ : ਜਦੋਂ ਲਾੜੀ ਅਤੇ ਲਾੜਾ ਸੰਤਾਨ ਦੀ ਉਤਪਤੀ ਲਈ ਹੀ ਪਰਸਪਰ ਸੰਮਤੀ ਨਾਲ ਆਪਸ ਵਿਚ ਵਿਆਹ ਰਚ ਲੈਂਦੇ ਸਨ, ਕਈ ਰਿਖੀਆਂ ਅਨੁਸਾਰ ਪਿਤਾ ਦੇ ਪੁੱਤਰ ਨਾ ਹੋਣ 'ਤੇ ਜਵਾਈ ਨਾਲ ਇਹ ਬਚਨ ਕਰਕੇ ਕੰਨਿਆ ਦਾਨ ਕਰਨੀ ਕਿ ਜਿਹੜਾ ਬੇਟਾ ਮੇਰੀ ਪੁੱਤਰੀ ਦੇ ਜਨਮੇਗਾ, ਉਹ ਮੈਂ ਮੁਤਬੰਨਾ ਪੁੱਤਰ ਕਰਾਂਗਾ, ਪ੍ਰਜਾਪਤਯ ਵਿਆਹ ਹੈ।
5. ਆਸੁਰ ਵਿਵਾਹ : ਅਜਿਹਾ ਵਿਆਹ ਜਿਸ ਵਿਚ ਕੰਨਿਆ ਦੇਣ ਬਦਲੇ ਲੜਕੀ ਦਾ ਪਿਤਾ ਵਰ ਪਾਸੋਂ ਧਨ ਵਸੂਲ ਕਰਦਾ ਹੈ। ਭਾਵ ਮਾਇਆ ਲੈ ਕੇ ਲੜਕੀ ਵੇਚੀ ਜਾਂਦੀ ਸੀ।
6. ਗਾਂਧਰਵ ਵਿਵਾਹ : ਸ਼ਾਦੀ ਜਾਂ ਵਿਆਹ ਹੋਣ ਤੋਂ ਪਹਿਲਾਂ ਵਰ ਅਤੇ ਕੰਨਿਆ ਵਿਚ

ਪ੍ਰੀਤ ਹੋਣ ਤੇ ਵਿਆਹ ਹੋਣਾ, ਗਾਂਧਰਵ ਵਿਆਹ ਹੈ।

7. ਰਾਕਸ ਵਿਵਾਹ : ਇਸ ਵਿਆਹ ਤੋਂ ਭਾਵ ਹੈ, ਕੰਨਿਆਂ ਨੂੰ ਜੰਗ ਵਿਚ ਜਿੱਤ ਕੇ ਲੈ ਜਾਣਾ।

8. ਪੈਸ਼ਾਚ ਵਿਵਾਹ : ਇਹ ਇਸ ਤਰ੍ਹਾਂ ਦਾ ਵਿਆਹ ਹੈ, ਜਿਸ ਵਿਚ ਜ਼ੁਲਮ ਨਾਲ ਰੋਂਦੀ ਕੁਰਲਾਉਂਦੀ ਕੰਨਿਆ ਨੂੰ ਖੋਹ ਕੇ ਧਿੰਗੋਜ਼ੋਰੀ ਲੈ ਜਾਂਦੇ ਸਨ।

GN_ (14

## ਨਿਕਾਹ

ਇਸਲਾਮੀ ਸ਼ਬਦਾਵਲੀ ਵਿਚ ਇਸਤਰੀ ਪੁਰਸ਼ ਦੁਆਰਾ ਗ੍ਰਿਹਸਤ ਦੇ ਪਵਿੱਤਰ ਰਿਸ਼ਤੇ ਵਿਚ ਇਸਲਾਮੀ ਨੇਮਾਂ ਅਧੀਨ ਪਰਵੇਸ਼ ਕਰਨ ਦੀ ਵਿਧੀ ਨੂੰ 'ਨਿਕਾਹ' ਕਿਹਾ ਜਾਂਦਾ ਹੈ। ਹਜ਼ਰਤ ਮੁਹੰਮਦ (ਸ) ਨੇ ਇਸ ਕਾਰਜ ਨੂੰ ਹਰ ਮੁਸਲਮਾਨ ਇਸਤਰੀ ਪੁਰਸ਼ ਲਈ ਅਤਿ ਜ਼ਰੂਰੀ ਅਤੇ ਮਹੱਤਵਪੂਰਨ ਕਿਹਾ ਹੈ ਤਾਂ ਜੋ ਇਕ ਪਾਸੇ ਮਨੁੱਖੀ ਸੁਭਾਅ ਵਿਰੋਧੀ ਸੰਨਿਆਸੀ ਜੀਵਨ ਦੀ ਮਨਾਹੀ ਕੀਤੀ ਜਾ ਸਕੇ ਅਤੇ ਇਸ ਦੇ ਨਾਲ ਨਾਲ ਸਮਾਜ ਨੂੰ ਰੇਪ, ਕਹਿਬਾ-ਗਿਰੀ, ਕਾਲ ਗਰਲ ਆਦਿ ਪਾਤਰਾਂ ਤੋਂ ਛੁਟਕਾਰਾ ਦਿਵਾ ਕੇ ਇਕ ਉੱਚ ਚਰਿੱਤਰ ਵਾਲਾ ਸਮਾਜ ਵੀ ਉਸਾਰਿਆ ਜਾ ਸਕੇ। ਮਨੁੱਖੀ ਨਸਲ ਦੀ ਲੜੀ ਨੂੰ ਚਾਲੂ ਰੱਖਣਾ ਅਤੇ ਆਪਸੀ ਪ੍ਰੇਮ ਭਾਵਨਾ ਨੂੰ ਉਤੇਜਤ ਰੱਖ ਕੇ ਸਮਾਜ ਵਿਚ ਸ਼ਾਂਤੀਪੂਰਵਕ ਵਾਤਾਵਰਨ ਉਸਾਰਨਾ ਵੀ ਨਿਕਾਹ ਦੇ ਮੁੱਖ ਉਦੇਸ਼ ਹਨ।

ਹਜ਼ਰਤ ਮੁਹੰਮਦ ਦੇ ਸਮੇਂ ਕੁਝ ਸਹਾਈਆ ਵਿਚ ਜਦੋਂ ਨਿਕਾਹ ਨਾ ਕਰਕੇ ਕੇਵਲ ਰੱਬੀ ਭਗਤੀ ਵਿਚ ਹੀ ਮਗਲੀਨ ਰਹਿਣ ਦੀ ਰੀਤ ਪ੍ਰਚਲਤ ਹੋਣ ਲੱਗੀ ਤਾਂ ਖ਼ੁਦ ਨਬੀ (ਸ) ਨੇ ਇਸ ਪ੍ਰਤੀ ਆਪਣੀ ਨਰਾਜ਼ਗੀ ਪ੍ਰਗਟਾਉਂਦੇ ਹੋਏ ਕਿਹਾ ਸੀ :-

"ਸੰਨਿਆਸੀ ਇਸਲਾਮ ਦੀ ਰਾਹ ਤੋਂ ਹਟਣ ਅਤੇ ਨਬੀ ਦੀ ਸੁੱਨਤ ਨਾਲ ਟਕਰਾਉਣ ਦੇ ਅਨੁਕੂਲ ਹੈ।"

ਇਸੇ ਪ੍ਰਕਾਰ ਨਬੀ (ਸ) ਨੇ ਇਕ ਵਾਰ ਯੁਵਕਾਂ ਦੇ ਇਕ ਦਲ ਨੂੰ ਸੰਬੋਧਨ ਕਰਦਿਆਂ ਕਿਹਾ :-

"ਹੇ ਨੌਜਵਾਨੋਂ, ਤੁਹਾਡੇ ਵਿੱਚੋਂ ਜਿਹੜਾ ਵਿਅਕਤੀ ਨਿਕਾਹ ਦੀ ਸ਼ਕਤੀ ਰੱਖਦਾ ਹੋਵੇ, ਉਸ ਨੂੰ ਚਾਹੀਦਾ ਹੈ ਕਿ ਉਹ ਨਿਕਾਹ ਕਰ ਲਵੇ, ਕਿਉਂਕਿ ਨਿਕਾਹ ਮਨੁੱਖੀ ਸੁਭਾਅ, ਸਤਿਕਾਰ ਅਤੇ ਗੁਪਤ ਸਥਾਨ ਦੀ ਸੁਰੱਖਿਆ ਦਾ ਸਾਧਨ ਹੈ।"

ਇਸਲਾਮ ਧਰਮ ਦੇ ਨਿੱਜੀ ਨੇਮ (ਹਜ਼ਰਤ ਮੁਹੰਮਦ, ਜੀਵਨ ਅਤੇ ਸਿੱਖਿਆਵਾਂ ਵਿਚੋਂ)

ਡਾ. ਇਰਸ਼ਾਦ ਮੁਹੰਮਦ ਅਨੁਸਾਰ, ਨਿਕਾਹ ਇਸਲਾਮੀ ਵਿਧੀ— ਇਸਲਾਮ ਵਿਚ

ਨਿਕਾਹ ਨੂੰ ਇਸਤਰੀ ਪੁਰਸ਼ ਦੇ ਵਿਚਕਾਰ ਇਕੱਠੇ ਜੀਵ ਦੇ ਇਕ ਪਵਿੱਤਰ ਸਮਝੌਤੇ ਵਜੋਂ ਸਵੀਕਾਰ ਕੀਤਾ ਹੈ, ਜਿਸ ਦੇ ਦੋਵੇਂ ਫਰੀਕ (ਇਸਤਰੀ, ਪੁਰਸ਼) ਕਾਜ਼ੀ (ਧਾਰਮਿਕ ਆਗੂ ਜਾਂ ਜੱਜ) ਅੱਗੇ ਦੋ ਗਵਾਹਾਂ ਦੀ ਮੌਜੂਦਗੀ ਵਿਚ ਇਕ ਵਿਸ਼ੇਸ਼ ਮੈਹਰ ਦੇ ਬਦਲੇ ਇਕ ਦੂਜੇ ਨੂੰ ਜੀਵਨ ਸਾਥੀ ਵਜੋਂ ਸਵੀਕਾਰ ਕਰਦੇ ਸਨ। ਨਿਕਾਹ ਦੇ ਸੰਪੂਰਨ ਹੋਣ ਲਈ ਇਸਤਰੀ ਪੁਰਸ਼ ਦੋਵਾਂ ਦੀ ਸਹਿਮਤੀ ਜ਼ਰੂਰੀ ਸ਼ਰਤ ਹੈ। ਨਿਕਾਹ ਦੀ ਦੂਜੀ ਵੱਡੀ ਸ਼ਰਤ ਮੈਹਰ ਦਾ ਨਿਸਚਿਤ ਕੀਤਾ ਜਾਣਾ ਵੀ ਹੈ।

ਮੈਹਰ ਇਸਤਰੀ ਪੁਰਸ਼ ਵੱਲੋਂ ਆਪਸੀ ਸਹਿਮਤੀ ਦੁਆਰਾ ਨਿਸਚਿਤ ਕੀਤੀ ਜਾਂਦੀ ਹੈ। ਇਹ ਇਕ ਅਜਿਹੀ ਧਨ ਰਾਸ਼ੀ ਹੁੰਦੀ ਹੈ, ਜਿਹੜੀ ਪੁਰਸ਼ ਨੇ ਕਿਸੇ ਇਸਤਰੀ ਨੂੰ ਆਪਣੇ ਨਿਕਾਹ ਵਿਚ ਸਵੀਕਾਰ ਕਰਨ ਬਦਲੇ ਭੇਟ ਕਰਨੀ ਹੁੰਦੀ ਹੈ। ਇਸਤਰੀ ਇਸ ਧਨ ਦੀ ਨਿਰੋਲ ਮਾਲਕ ਹੁੰਦੀ ਹੈ। ਉਹ ਚਾਹੇ ਤਾਂ ਇਹ ਰਕਮ ਪਤੀ ਨੂੰ ਮਾਫ਼ ਕਰ ਦੇਵੇ ਜਾਂ ਆਪਣੇ ਪਾਸ ਸੁਰੱਖਿਅਤ ਰੱਖ ਲਵੇ ਜਾਂ ਕਿਸੇ ਵਪਾਰ ਆਦਿ ਵਿਚ ਲਗਾ ਦੇਵੇ ਜਾਂ ਆਪਣੇ ਪਰਿਵਾਰ ਵਾਲਿਆਂ ਵਿੱਚੋਂ ਕਿਸੇ ਨੂੰ ਦੇ ਦੇਵੇ। ਪਤੀ ਨਾ ਤਾਂ ਇਸ ਰਕਮ ਬਾਰੇ ਪਤਨੀ ਤੋਂ ਕੋਈ ਵੇਰਵਾ ਹੀ ਮੰਗ ਸਕਦਾ ਹੈ ਅਤੇ ਨਾ ਹੀ ਇਹ ਰਕਮ।

ਇਸਲਾਮ ਅੰਦਰ ਮਰਦ ਲਈ ਸ਼ਾਦੀਆਂ ਦੀ ਗਿਣਤੀ ਇਕ ਸੁਤੰਤਰ ਮੁਸਲਿਮ ਪੁਰਸ਼ ਆਪਣੀ ਹੈਸੀਅਤ ਅਤੇ ਲੋੜ ਅਨੁਸਾਰ ਚਾਰ ਪਤਨੀਆਂ ਨੂੰ ਇਕੋ ਸਮੇਂ ਆਪਣੇ ਗ੍ਰਿਹਸਤ ਵਿਚ ਰੱਖ ਸਕਦਾ ਹੈ, ਪਰ ਇਸ ਸਥਿਤੀ ਵਿਚ ਸਾਰੀਆਂ ਪਤਨੀਆਂ ਨੂੰ ਨਿਆਂ ਪੂਰਵਕ ਇਕ ਸਮਾਨ ਅਧਿਕਾਰ ਅਤੇ ਵਿਹਾਰ ਮੁੱਖ ਸ਼ਰਤਾਂ ਹਨ। ਦੂਜੇ ਬੰਨੇ ਇਸਤਰੀ ਨੂੰ ਇਕ ਸਮੇਂ ਕੇਵਲ ਇਕ ਹੀ ਵਿਆਹ ਕਰਨ ਦੀ ਇਸਲਾਮ ਧਰਮ ਨੇ ਬੰਦਸ਼ ਕੀਤੀ ਹੈ।

## ਮਹਾਨ ਕੋਸ਼ ਅਨੁਸਾਰ ਨਿਕਾਹ

ਇਸਲਾਮ ਧਰਮ ਦੇ ਵਿਆਹ ਬਾਬਤ ਵੀ ਇਸ ਤਰ੍ਹਾਂ ਜ਼ਿਕਰ ਆਉਂਦਾ ਹੈ ਜੋ ਇਸਲਾਮ ਧਰਮ ਵਿਚ ਨਿਕਾਹ ਕਰਾਉਂਦੇ ਹਨ। ਨਿਕਾਹ ਤੋਂ ਭਾਵ ਸੰਗਯਾ ਇਸਤਰੀ ਪੁਰਖ ਦਾ ਸੰਗ ਮੁਸਲਮਾਨੀ ਰੀਤੀ ਅਨੁਸਾਰ ਵਿਆਹ ਨਿਕਾਹ ਇਕ ਪਾਸਿਉਂ ਦਰਖ਼ਾਸਤ ਅਤੇ ਦੂਜੇ ਪਾਸਿਉਂ ਮਨਜ਼ੂਰੀ ਪਰ ਦ੍ਰਿੜ੍ਹ ਹੋ ਜਾਂਦਾ ਹੈ। ਦੋ ਗਵਾਹਾਂ ਦੇ ਸਾਹਮਣੇ, ਜੋ ਬਾਲਿਗ਼ ਸਮਝ ਵਾਲੇ ਅਤੇ ਮੁਸਲਮਾਨ ਹੋਣ, ਨਿਕਾਹ ਪੱਕਾ ਹੋਣਾ ਚਾਹੀਏ। ਇਸ ਰਸਮ ਵਿਚ ਪਤੀ ਵੱਲੋਂ ਆਪਣੀ ਇਸਤਰੀ ਨੂੰ "ਮੈਹਰ" ਧਨ ਦੇਣ ਦੀ ਪ੍ਰਤਿਗਿਆ ਕੀਤੀ ਜਾਂਦੀ ਹੈ, ਜਿਸ ਦੀ ਤਾਦਾਦ ਲਾੜੇ ਦੇ ਰੂਪ, ਗੁਣ, ਕਾਲ ਅਤੇ ਲਾੜੇ ਦੀ ਹੈਸੀਅਤ ਦਾ ਧਿਆਨ ਰੱਖ ਕੇ ਹੋਇਆ ਕਰਦੀ ਹੈ। ਮੈਹਰ ਵੱਧ ਤੋਂ ਵੱਧ ਭਾਵੇਂ ਕਿੰਨਾ ਭੀ ਹੋਵੇ ਪਰ ਦਸ ਦਿਰਹਮ ਤੋਂ ਘੱਟ ਨਹੀਂ ਹੋ ਸਕਦਾ। ਦਿਰਹਮ ਇਕ ਸਿੱਕਾ ਸੀ ਜੋ 28 ਰੱਤੀ ਚਾਂਦੀ ਦਾ ਹੁੰਦਾ ਸੀ।

(ਮਹਾਨ ਕੋਸ਼)

ਇਸ ਤਰ੍ਹਾਂ ਦੇ ਵਿਆਹ ਜਿਨ੍ਹਾਂ ਦਾ ਜ਼ਿਕਰ ਪਿੱਛੇ ਕੀਤਾ ਹੈ, ਸਿਰਫ਼ ਭੂਤ ਕਾਲ ਦੇ ਵਿਆਹਾਂ ਦੀ ਜਾਣਕਾਰੀ ਵਾਸਤੇ ਹੈ, ਗੁਰਮਤਿ ਦਾ ਇਹਨਾਂ ਵਿਆਹਾਂ ਨਾਲ ਕੋਈ ਸੰਬੰਧ ਨਹੀਂ ਹੈ। ਇਸ ਬਾਰੇ ਤਾਂ ਪਾਵਨ ਗੁਰਬਾਣੀ ਦੀ ਅੱਗੇ ਦਿੱਤੀ ਪੰਗਤੀ ਗੁਰਮਤਿ ਦੇ ਸਿਧਾਂਤ ਨੂੰ ਸਪੱਸ਼ਟ ਕਰਦੀ ਹੈ :-

GN_

(15

***ਪੰਡਿਤ ਮੁਲਾਂ ਜੋ ਲਿਖਿ ਦੀਆ॥***
***ਛਾਡਿ ਚਲੇ ਹਮ ਕਛੂ ਨ ਲੀਆ॥***

(ਅੰਗ ੧੧੫੯)

ਤਥਾ

***ਹਿੰਦੂ ਅੰਨੇ, ਤੁਰਕੂ ਕਾਨੇ। ਸਿੱਘ ਗੁਰੂ ਦੇ ਸਭ ਤੋਂ ਸਿਆਨੇ।***

(ਪੰਥ ਪ੍ਰਕਾਸ਼)

ਇਹਨਾਂ ਵਹਿਮਾਂ-ਭਰਮਾਂ ਵਿਚੋਂ ਕੱਢ ਕੇ ਸਤਿਗੁਰਾਂ ਨੇ ਅਸਲ ਸਿਧਾਂਤ ਜੋ ਸਾਨੂੰ ਬਖ਼ਸ਼ਿਆ ਹੈ, ਉਸ ਦਾ ਨਿਰਣਾ ਗੁਰਮਤਿ ਅਨੁਸਾਰ ਅਨੰਦ ਸੰਸਕਾਰ ਵਿਚ ਕੀਤਾ ਗਿਆ ਹੈ।

## ਅਨੰਦ ਸੰਸਕਾਰ (ਅਨੰਦ ਕਾਰਜ)

### ਗੁਰ ਮਰਯਾਦਾ ਅਨੁਸਾਰ

1. ਸਿੱਖ ਸਿੱਖਣੀ ਦਾ ਵਿਆਹ, ਬਿਨਾਂ ਜਾਤ-ਪਾਤ, ਗੋਤ ਵਿਚਾਰੇ ਦੇ ਹੋਣਾ ਚਾਹੀਏ।
2. ਸਿੱਖ ਦੀ ਪੁੱਤਰੀ ਦਾ ਵਿਆਹ ਸਿੱਖ ਨਾਲ ਹੀ ਹੋਵੇ।
3. ਸਿੱਖ ਦਾ ਵਿਆਹ ਅਨੰਦ ਰੀਤੀ ਨਾਲ ਕਰਨਾ ਚਾਹੀਏ।
4. ਲੜਕੀ ਲੜਕੇ ਦਾ ਵਿਆਹ ਬਚਪਨ ਵਿਚ ਕਰਨਾ ਵਿਵਰਜਿਤ ਹੈ।
5. ਜਦ ਲੜਕੀ ਸਰੀਰ, ਮਨ ਤੇ ਆਚਾਰ ਕਰਕੇ ਵਿਆਹ ਕਰਨ ਦੇ ਯੋਗ ਹੋ ਜਾਵੇ ਤਾਂ ਕਿਸੇ ਯੋਗ ਸਿੱਖ ਨਾਲ 'ਅਨੰਦਾ' ਪੜ੍ਹਾਇਆ ਜਾਵੇ।
6. 'ਅਨੰਦਾ' ਤੋਂ ਪਹਿਲਾਂ ਕੁੜਮਾਈ ਦੀ ਰਸਮ ਜ਼ਰੂਰੀ ਨਹੀਂ, ਪਰ ਜੇ ਕਰਨੀ ਹੋਵੇ ਤਾਂ ਲੜਕੀ ਵਾਲੇ ਕਿਸੇ ਦਿਨ ਸੰਗਤ ਜੋੜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਅਰਦਾਸ ਸੋਧ ਕੇ ਇਕ ਕ੍ਰਿਪਾਨ, ਕੜਾ ਤੇ ਕੁਝ ਮਿੱਠਾ ਲੜਕੇ ਦੇ ਪੱਲੇ ਪਾ ਦੇਣ।
7. 'ਅਨੰਦਾ' ਕਾਰਜ ਦਾ ਦਿਨ ਮੁਕਰਰ ਕਰਨ ਲੱਗਿਆਂ ਕੋਈ ਥਿਤਿ-ਵਾਰ, ਚੰਗੇ ਮੰਦੇ ਦਿਨ ਦੀ ਖੋਜ ਕਰਨ ਲਈ ਪੱਤਰੀ ਵਾਚਣਾ ਮਨਮੱਤ ਹੈ। ਕੋਈ ਦਿਨ ਜੋ ਦੋਹਾਂ ਧਿਰਾਂ

ਨੂੰ ਆਪਸ ਵਿਚ ਸਲਾਹ ਕਰ ਕੇ ਚੰਗਾ ਦਿੱਸੇ, ਨੀਯਤ ਕਰ ਲੈਣਾ ਚਾਹੀਏ।

8. ਸਿਹਰਾ, ਮੁਕਟ ਜਾਂ ਗਾਨਾ ਬੰਨ੍ਹਣਾ, ਪਿੱਤਰ ਪੂਜਣੇ, ਕੱਚੀ ਲੱਸੀ ਵਿਚ ਪੈਰ ਪਾਉਣਾ, ਬੇਰੀ ਜਾਂ ਜੰਡੀ ਵੱਢਣੀ, ਘੜੋਲੀ ਭਰਨੀ, ਰੁੱਸ ਕੇ ਜਾਣਾ, ਛੰਦ ਪੜ੍ਹਨੇ, ਹਵਨ ਕਰਨਾ, ਵੇਦੀ ਗੱਡਣੀ, ਵੇਸਵਾ ਦਾ ਨਾਚ, ਸ਼ਰਾਬ ਆਦਿ ਮਨਮੱਤ ਹੈ।

9. ਜਿਤਨੇ ਥੋੜ੍ਹੇ ਆਦਮੀ ਲੜਕੀ ਵਾਲਾ ਮੰਗਾਵੇ, ਉਤਨੇ ਨਾਲ ਲੈ ਕੇ ਲੜਕਾ ਸਹੁਰੇ ਘਰ ਜਾਵੇ। ਦੋਹੀਂ-ਪਾਸੀਂ ਗੁਰਬਾਣੀ ਦੇ ਸ਼ਬਦ ਗਾਏ ਜਾਣ ਤੇ 'ਫਤਹ' ਗਜਾਈ ਜਾਵੇ।

10. ਵਿਆਹ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਦੀਵਾਨ ਲੱਗੇ। ਸੰਗਤ ਜਾਂ ਰਾਗੀ ਕੀਰਤਨ ਕਰਨ। ਫਿਰ ਲੜਕੀ ਤੇ ਲੜਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਬਿਠਾਏ ਜਾਣ। ਲੜਕੀ, ਲੜਕੇ ਦੇ ਖੱਬੇ ਪਾਸੇ ਬੈਠੇ। ਸੰਗਤ ਦੀ ਆਗਿਆ ਲੈ ਕੇ 'ਅਨੰਦ' ਪੜ੍ਹਾਉਣ ਵਾਲਾ ਸਿੱਖ (ਗ੍ਰੰਥੀ) ਲੜਕੇ ਲੜਕੀ ਤੇ ਉਨ੍ਹਾਂ ਦਿਆਂ ਮਾਪਿਆਂ ਜਾਂ ਸਰਬਰਾਹਾਂ ਨੂੰ ਖੜਾ ਕਰਕੇ 'ਅਨੰਦ' ਦੇ ਅਰੰਭ ਦਾ ਅਰਦਾਸਾ ਸੋਧੇ। ਫਿਰ ਉਹ ਲੜਕੇ ਲੜਕੀ ਨੂੰ ਗੁਰਮਤਿ ਅਨੁਸਾਰ ਗ੍ਰਿਹਸਤ ਧਰਮ ਦੇ ਫ਼ਰਜ਼ਾਂ ਦਾ ਉਪਦੇਸ਼ ਕਰੇ।

ਪਹਿਲੇ ਦੋਹਾਂ ਨੂੰ ਸਾਂਝਾ ਉਪਦੇਸ਼ ਕਰੇ। ਇਸ ਵਿਚ ਸੂਹੀ ਰਾਗ ਦੀਆਂ ਲਾਵਾਂ ਦੇ ਭਾਵ ਅਨੁਸਾਰ ਪਤੀ-ਪਤਨੀ ਦੇ ਸੰਬੰਧ ਨੂੰ ਜੀਵ ਤੇ ਪ੍ਰਮਾਤਮਾ ਦੇ ਪਿਆਰ ਦੇ ਨਮੂਨੇ ਉੱਤੇ ਢਾਲਣ ਦੀ ਵਿਧੀ ਦੱਸੇ।

ਆਪਸ ਵਿਚ ਪ੍ਰੇਮ ਧਾਰਾ "ਏਕ ਜੋਤਿ ਦੁਇ ਮੂਰਤੀ" ਹੋਣਾ ਦੱਸੇ ਤੇ ਇਕੁਰ ਗ੍ਰਿਹਸਤ ਧਰਮ ਨਿਭਾਉਂਦੇ ਹੋਏ ਆਪਣੇ ਸਾਂਝੇ ਭਰਤਾ 'ਅਕਾਲ ਪੁਰਖ' ਨਾਲ ਇਕਮਿਕ ਹੋਣਾ ਦ੍ਰਿੜ੍ਹਾਏ। ਦੋਹਾਂ ਨੇ ਇਸ ਸੰਯੋਗ ਨੂੰ ਮਨੁੱਖਾ ਜਨਮ ਦੀ ਯਾਤਰਾ ਨੂੰ ਸਫਲਤਾ ਨਾਲ ਨਿਭਾਹੁਣ ਦਾ ਸਾਧਨ ਬਨਾਉਣਾ ਹੈ। ਦੋਹਾਂ ਨੇ ਇਕ ਸੰਯੋਗ ਦੇ ਰਾਹੀਂ ਪਵਿੱਤਰ ਤੇ ਗੁਰਮੁਖੀ ਜੀਵਨ ਬਿਤਾਉਣਾ ਹੈ।

ਫਿਰ ਲੜਕੇ ਤੇ ਲੜਕੀ ਨੂੰ ਆਪਣੇ-ਆਪਣੇ ਵੱਖੋ-ਵੱਖਰੇ ਗ੍ਰਿਹਸਤ ਧਰਮ ਦੇ ਫ਼ਰਜ਼ ਦੱਸੇ ਜਾਣ।

ਵਰ ਨੂੰ ਦੱਸਿਆ ਜਾਵੇ ਕਿ ਲੜਕੀ ਵਾਲਿਆਂ ਨੇ ਤੁਹਾਨੂੰ ਸਭ ਤੋਂ ਵਧੀਕ ਸ੍ਰੇਸ਼ਟ ਜਾਣ ਕੇ ਹੀ ਵਰ ਚੁਣਿਆ ਹੈ। ਆਪ ਨੇ ਆਪਣੀ ਪਤਨੀ ਨੂੰ ਅਰਧੰਗੀ ਜਾਣ ਕੇ ਸਾਰੀਆਂ ਅਵਸਥਾਵਾਂ ਵਿਚ ਇਕੋ ਜਿਹਾ ਪਿਆਰ ਕਰਨਾ ਹੈ ਤੇ ਵੰਡ ਛਕਣਾ ਹੈ। ਏਸ ਦੇ ਸਰੀਰ ਤੇ ਇੱਜ਼ਤ ਦੇ ਰਾਖੇ ਤੁਸੀਂ ਹੋ। ਇਸਤਰੀ-ਬਰਤ ਧਰਮ ਵਿਚ ਪੱਕੇ ਰਹਿਣਾ ਹੈ।

ਇਸ ਦੇ ਮਾਤਾ-ਪਿਤਾ ਤੇ ਸੰਬੰਧੀਆਂ ਨੂੰ ਆਪਣੇ ਮਾਤਾ-ਪਿਤਾ ਤੇ ਸੰਬੰਧੀਆਂ ਤੁੱਲ ਆਦਰ ਦੇਣਾ।

ਕੰਨਿਆ ਨੂੰ ਦੱਸਿਆ ਜਾਵੇ ਕਿ ਆਪ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸੰਗਤ ਦੇ ਹਜ਼ੂਰ ਇਸ ਸੱਜਣ ਦੇ ਲੜ ਲਾਇਆ ਜਾਂਦਾ ਹੈ। ਆਪ ਇਨ੍ਹਾਂ ਦੇ 'ਨਿਰਮਲ ਭਉ' ਵਿਚ ਰਹਿੰਦੇ ਹੋਏ ਇਨ੍ਹਾਂ ਨੂੰ ਆਪਣੇ ਸਾਰੇ ਪ੍ਰੇਮ ਤੇ ਸ਼ਰਧਾ ਦੇ ਮਾਲਕ ਸਮਝਣਾ, ਦੁੱਖ ਸੁੱਖ, ਦੇਸ-ਪ੍ਰਦੇਸ ਵਿਚ ਆਪਣੇ ਪਤੀ-ਬਰਤ ਧਰਮ ਵਿਚ ਪੱਕੇ ਰਹਿਣਾ, ਸੇਵਾ ਕਰਨੀ। ਇਨ੍ਹਾਂ ਦੇ ਮਾਤਾ-ਪਿਤਾ ਤੇ ਸੰਬੰਧੀਆਂ ਨੂੰ ਆਪਣੇ ਮਾਤਾ-ਪਿਤਾ ਤੇ ਸੰਬੰਧੀਆਂ ਸਮਾਨ ਜਾਣਨਾ।

ਉਪਦੇਸ਼ ਦੀਆਂ ਗੱਲਾਂ ਪ੍ਰਵਾਨ ਕਰਦੇ ਹੋਏ ਵਰ ਤੇ ਕੰਨਿਆਂ ਦੋਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਣ। ਫਿਰ ਲੜਕੀ ਦੇ ਪਿਤਾ ਜਾਂ ਮੁਖੀ ਸੰਬੰਧੀ ਲੜਕੇ ਦਾ ਪੱਲਾ ਲੜਕੀ ਦੇ ਹੱਥ ਫੜਾਵੇ ਤੇ ਤਾਬਿਆ ਬੈਠਾ ਗ੍ਰੰਥੀ ਸਿੰਘ 'ਸੂਹੀ ਮਹਲਾ 4' ਵਿਚ ਦਿੱਤੀਆਂ ਲਾਵਾਂ ਦਾ ਪਾਠ ਸੁਣਾਵੇ। ਹਰੇਕ ਲਾਂਵ ਦੇ ਪਾਠ ਹੋਣ ਮਗਰੋਂ ਅੱਗੇ ਵਰ ਤੇ ਪਿੱਛੇ ਕੰਨਿਆ, ਵਰ ਦਾ ਪੱਲਾ ਫੜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਚਾਰ ਪ੍ਰਕਰਮਾ ਕਰਨ ਸਮੇਂ ਰਾਗੀ ਜਾਂ ਸੰਗਤ ਲਾਵਾਂ ਨੂੰ ਕ੍ਰਮ ਅਨੁਸਾਰ ਸੁਰ ਨਾਲ ਗਾਈ ਜਾਣ ਅਤੇ ਵਰ ਕੰਨਿਆ ਹਰ ਇਕ ਲਾਂਵ ਮਗਰੋਂ ਮੱਥਾ ਟੇਕ ਕੇ ਅਗਲੀ ਲਾਂਵ ਸੁਣਨ ਲਈ ਬੈਠ ਜਾਣ। ਚਾਰ ਲਾਵਾਂ ਤੋਂ ਉਪਰੰਤ ਮੱਥਾ ਟੇਕ ਕੇ ਆਪਣੀ ਥਾਂ 'ਤੇ ਬੈਠ ਜਾਣ ਤੇ ਰਾਗੀ ਸਿੰਘ ਜਾਂ ਅਨੰਦ ਕਾਰਜ ਕਰਾਉਣ ਵਾਲਾ ਗ੍ਰੰਥੀ ਸਿੰਘ ਅਨੰਦ ਸਾਹਿਬ ਦੀਆਂ ਪਹਿਲੀਆਂ ਪੰਜ ਪਉੜੀਆਂ ਤੇ ਅੰਤਲੀ ਇਕ ਪਉੜੀ ਦਾ ਪਾਠ ਕਰੇ। ਫਿਰ 'ਅਨੰਦ' ਦੀ ਸਮਾਪਤੀ ਦਾ ਅਰਦਾਸਾ ਸੋਧਿਆ ਜਾਵੇ ਤੇ ਕੜਾਹ ਪ੍ਰਸਾਦਿ ਵਰਤਾਇਆ ਜਾਵੇ।

11. ਅਨਮਤ ਵਾਲਿਆਂ ਦਾ ਵਿਆਹ 'ਅਨੰਦ' ਰੀਤੀ ਨਾਲ ਨਹੀਂ ਹੋ ਸਕਦਾ।
12. ਲੜਕੇ ਜਾਂ ਲੜਕੀ ਦਾ ਸੰਜੋਗ ਪੈਸਾ ਲੈ ਕੇ ਨਾ ਕਰੇ।
13. ਜੇ ਲੜਕੀ ਦੇ ਮਾਪੇ ਕਦਾਂਚਿ ਸਬੱਬ ਪਾਇ ਕੈ ਲੜਕੀ ਦੇ ਗ੍ਰਹਿ ਵਿਖੇ ਜਾਣ, ਉਥੇ ਪ੍ਰਸਾਦਿ ਤਿਆਰ ਹੋਵੇ, ਤਾਂ ਖਾਣ ਤੋਂ ਸੰਕੋਚਣਾ ਨਹੀਂ। ਅੰਨ ਨਾ ਖਾਣਾ ਸਭ ਭਰਮ ਹੈ। ਖਾਲਸੇ ਨੂੰ ਖਾਣਾ ਖਵਾਲਣਾ ਸ੍ਰੀ ਗੁਰੂ ਬਾਬੇ ਅਕਾਲ ਪੁਰਖ ਬਖ਼ਸ਼ਿਆ ਹੈ। ਬੇਟੀ ਬੇਟੇ ਵਾਲੇ ਆਪਸ ਮੇਂ ਖਾਂਦੇ ਰਹਿਣ, ਇਸੇ ਵਾਸਤੇ, ਗੁਰੂ ਨੇ ਦੋਵੇਂ ਸਾਕ ਇਕ ਕੀਤੇ ਹਨ।
14. ਜਿਸ ਇਸਤਰੀ ਦਾ ਭਰਤਾ ਕਾਲ-ਵੱਸ ਹੋ ਜਾਵੇ, ਉਹ ਚਾਹੇ ਤਾਂ ਯੋਗ ਵਰ ਦੇਖ ਕੇ ਪੁਨਰ ਸੰਜੋਗ ਕਰ ਲਵੇ। ਸਿੱਖ ਦੀ ਇਸਤਰੀ ਮਰ ਜਾਵੇ ਤਾਂ ਉਸ ਲਈ ਵੀ ਇਹੋ ਹੁਕਮ ਹੈ।
15. ਪੁਨਰ ਵਿਆਹ ਦੀ ਵੀ ਇਹੋ ਰੀਤ ਹੈ, ਜੋ 'ਅਨੰਦ' ਲਈ ਉੱਤੇ ਦੱਸੀ ਹੈ।
16. ਆਮ ਹਾਲਤਾਂ ਵਿਚ ਸਿੱਖ ਨੂੰ ਇਕ ਇਸਤਰੀ ਦੇ ਹੁੰਦਿਆਂ ਦੂਜਾ ਵਿਆਹ ਨਹੀਂ ਕਰਨਾ ਚਾਹੀਏ।
17. ਅੰਮ੍ਰਿਤਧਾਰੀ ਸਿੰਘ ਨੂੰ ਚਾਹੀਦਾ ਹੈ ਕਿ ਆਪਣੀ ਸਿੰਘਣੀ ਨੂੰ ਵੀ ਅੰਮ੍ਰਿਤ ਛਕਾ ਲਵੇ।

# ਅਨੰਦ ਮੈਰਿਜ ਐਕਟ

ਅਨੰਦ ਕਾਰਜ ਵਾਲੇ ਮਹਾਨ ਗੁਰਮਤਿ ਵਿਰਸੇ ਨੂੰ ਜਦੋਂ ਕਿ ਪੰਥ ਪੂਰੀ ਤਰ੍ਹਾਂ ਭੁੱਲ ਚੁੱਕਾ ਸੀ ਅਤੇ ਸਭ ਪਾਸੇ ਬ੍ਰਹਮਣੀ ਰੀਤੀ ਅਨੁਸਾਰ, ਵੇਦੀ ਦੇ ਫੇਰਿਆਂ ਨਾਲ ਸਾਰੇ ਸਿੱਖਾਂ ਦੇ ਅਨੰਦ ਕਾਰਜ ਹੋ ਰਹੇ ਸਨ, ਸਿੱਖ ਆਗੂਆਂ ਦੀ ਮਹਾਨ ਘਾਲਣਾ ਅਤੇ ਕੁਰਬਾਨੀਆਂ ਦੇ ਸਿੱਟੇ ਵਜੋਂ ਅਨੰਦ ਮੈਰਿਜ ਐਕਟ 1908 ਸਿੱਖ ਕਾਨੂੰਨ ਦੀ ਸ਼ਕਲ ਵਿਚ ਹੋਂਦ ਵਿਚ ਆਇਆ। ਟਿੱਕਾ ਰਿਪੁਦੁਮਨ ਸਿੰਘ ਆਫ਼ ਨਾਭਾ ਨੇ ਜਦ ਸਿੱਖ ਰੀਤੀ ਨੂੰ ਸੁਰੱਖਿਅਤ ਕਰਨ ਵਾਸਤੇ ਅਵਾਜ਼ ਉਠਾਈ ਤਾਂ ਸਭ ਤੋਂ ਪਹਿਲਾਂ ਸਮਾਜਿਕ ਪੱਧਰ 'ਤੇ ਇਸ ਦਾ ਕਰੜਾ ਵਿਰੋਧ ਆਪਣੇ ਹੀ ਪਿਤਾ ਮਹਾਰਾਜਾ ਹੀਰਾ ਸਿੰਘ ਤੋਂ ਪ੍ਰਾਪਤ ਹੋਇਆ। ਸ੍ਰ: ਸੁੰਦਰ ਸਿੰਘ ਜੀ ਮਜੀਠੀਆ ਨੇ ਇਸ ਝੰਡੇ ਨੂੰ ਕਾਨੂੰਨ ਬਣਨ ਤੀਕ, ਪੱਕੇ ਹੱਥੀਂ ਪਕੜਿਆ ਅਤੇ ਸਾਰੀਆਂ ਔਕੜਾਂ ਨੂੰ ਖਿੜੇ ਮੱਥੇ ਸਹਾਰਿਆ।

ਸਿੱਖਾਂ ਦੇ ਇਸ ਵਿਰਸੇ ਨੂੰ ਮੁੜ ਸੁਰਜੀਤ ਕਰਨ ਵਿਚ ਉਸ ਸਮੇਂ ਦੀਆਂ ਸਿੱਖ ਸੁਧਾਰਕ ਲਹਿਰਾਂ, ਨਿਰੰਕਾਰੀ ਲਹਿਰਾਂ ਅਤੇ ਨਾਮਧਾਰੀ ਲਹਿਰ ਦਾ ਬੜਾ ਯੋਗਦਾਨ ਹੈ। ਭਾਵੇਂ ਇਹ ਦੋਵੇਂ ਲਹਿਰਾਂ ਬਾਅਦ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸਿੱਖੀ ਦੇ ਮੂਲ ਆਦਰਸ਼ਾਂ ਤੋਂ ਟੁੱਟ ਕੇ ਸ਼ਖ਼ਸੀ ਪੂਜਾ ਅਤੇ ਗੁਰੂ-ਡੰਮ ਦੇ ਚਿੱਕੜ ਵਿਚ ਫਸ ਗਈਆਂ।

ਮੂਲ ਰੂਪ ਵਿਚ ਵੇਦੀ ਦੇ ਵਿਆਹ ਦੀ ਬ੍ਰਾਹਮਣੀ ਰੀਤ ਦਾ ਤਿਆਗ ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਆਹ ਦੇ ਸਮੇਂ ਤੋਂ ਹੀ ਕਰ ਦਿੱਤਾ ਗਿਆ ਸੀ, ਪਰ ਸਮੇਂ ਦੇ ਪ੍ਰਭਾਵ ਕਾਰਨ ਜਿੱਥੇ ਹੋਰ ਅਨੇਕਾਂ ਬ੍ਰਾਹਮਣੀ ਰੀਤਾਂ ਨੇ ਸਿੱਖ ਧਰਮ ਨੂੰ ਆਪਣੀ ਜਕੜ ਵਿਚ ਲੈ ਲਿਆ, ਉਥੇ ਸਿੱਖ ਰਾਜ ਸਮੇਂ ਵੀ ਮਨ ਮਤਿ ਵਿਆਹ ਸਮੇਂ ਵਰਤੀ ਗਈ। ਸਾਡੇ ਹੱਥਲੇ ਲੇਖ ਦਾ ਵਿਸ਼ਾ ਜਿਥੇ ਅਨੰਦ ਕਾਰਜ ਦਾ ਇਤਿਹਾਸ ਲਿਖਣਾ ਹੈ ਅਤੇ ਅਨੰਦ ਕਾਰਜ ਦਾ ਅਸਲੀ ਰੂਪ ਸਿੱਖਾਂ ਵਿਚ ਪ੍ਰਗਟ ਕਰਨਾ ਵੀ ਹੈ, ਨਾਲ ਹੀ ਇਹ ਵੀ ਸਪੱਸ਼ਟ ਕਰਨਾ ਹੈ ਕਿ ਕਿਹੜੀਆਂ ਕੁਰੀਤੀਆਂ ਤੇ ਗੁਰਮਤਿ ਵਿਰੋਧੀ ਬ੍ਰਾਹਮਣੀ ਰੀਤਾਂ ਹਨ, ਜਿਨ੍ਹਾਂ ਤੋਂ ਬਚਣਾ ਸਾਡੇ ਵਾਸਤੇ ਅਤਿ ਜ਼ਰੂਰੀ ਹੈ। ਫਿਰ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਅਨੰਦ ਮੈਰਿਜ ਐਕਟ ਅਨੁਸਾਰ ਅਨੰਦ ਕਾਰਜ ਆਪਣੇ ਆਪ ਵਿਚ ਸਿੱਖ ਕਾਨੂੰਨ (Sikh Law) ਹੈ ਅਤੇ ਕਿਸੇ ਢੰਗ ਦੀ ਬਦਲਵੀਂ ਸ਼ਕਲ ਨਹੀਂ। ਅੱਜ ਵਿਦੇਸ਼ ਜਾਣ ਸਮੇਂ ਲੜਕੇ ਲੜਕੀ ਨੂੰ ਕੋਰਟ ਮੈਰਿਜ ਦੀ ਥਾਂ ਅਨੰਦ ਕਾਰਜ ਨਾਲ ਹੀ ਪ੍ਰਵਾਨਗੀ ਹੋਣੀ ਚਾਹੀਦੀ ਹੈ।

# ਲਾਵ-ਸ਼ਬਦ ਦੇ ਅਰਥ

ਲਾਵ=ਲਾਵ ਸ਼ਬਦ ਦੇ ਕਈ ਪ੍ਰਚਲਤ ਅਰਥ ਹਨ, ਜਿਵੇਂ ਕਿ-1. ਪ੍ਰਕਰਮਾ, 2. ਸਿੱਖਿਆ, 3. ਭੂਮਿਕਾ, 4. ਲਗਨ।

ਪੰਜਾਬੀ ਵਿਚ ਲਾਂਵ ਤੋਂ ਭਾਵ ਹੈ ਰਸੀ। ਲਾਂਵ ਪਦ ਲੂ ਧਾਤੂ ਤੋਂ ਬਣਿਆ ਹੈ। ਸੰਸਕ੍ਰਿਤ ਵਿਚ ਲਾਂਵ ਤੋਂ ਭਾਵ ਹੈ ਕੱਟਣਾ, ਫੁੱਲ ਦਾ ਤੋੜਨਾ। ਭਾਵ ਵਿਆਹ ਹੋਣ ਨਾਲ ਲੜਕੀ ਮਾਪਿਆਂ ਤੋਂ ਫੁੱਲ ਵਾਂਗ ਜੁਦਾ ਹੋ ਕੇ ਪਤੀ ਦੀ ਹੋ ਜਾਂਦੀ ਹੈ ਅਤੇ ਉਹ ਕਿਰਿਆ ਜਿਸ ਨਾਲ ਪਤੀ-ਪਤਨੀ ਦਾ ਵਿਸ਼ੇਸ਼ ਸੰਬੰਧ ਹੋਰਾਂ ਨਾਲੋਂ ਟੁੱਟ ਕੇ ਕੇਵਲ ਪਤੀ ਪਰਮੇਸ਼ਰ ਨਾਲ ਪੱਕਾ ਹੋ ਜਾਂਦਾ ਹੈ।

GN_

(1!

## ਲਾਵਾਂ ਅੰਦਰ ਸਿੱਖਿਆ

ਸੋਢੀ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਨੇ ਸੂਹੀ ਰਾਗਣੀ ਅੰਦਰ ਚਾਰ ਲਾਵਾਂ ਉਚਾਰਨ ਕਰਕੇ ਸਾਡੇ 'ਤੇ ਬਖ਼ਸ਼ਿਸ਼ ਕੀਤੀ ਹੈ। ਜਿਥੇ ਇਹਨਾਂ ਲਾਵਾਂ ਦੁਆਰਾ ਅਨੰਦ ਕਾਰਜ ਦੀ ਮਰਯਾਦਾ ਸੰਪੂਰਨ ਹੁੰਦੀ ਹੈ, ਉਥੇ ਵਾਹਿਗੁਰੂ ਰੂਪ ਪਤੀ ਦੀ ਗ੍ਰਿਹਸਤ ਵਿਚ ਰਹਿ ਕੇ ਪ੍ਰਾਪਤੀ ਕਰਨ ਦਾ ਵੀ ਉਪਦੇਸ਼ ਦਿੱਤਾ ਹੈ।

ਲਾਂਵ ਦਾ ਭਾਵ ਹੈ ਵਿਆਹ ਸਮੇਂ ਪਰਕਰਮਾ (ਪ੍ਰਣ)— ਸਤਿਗੁਰੂ ਜੀ ਅਤੇ ਸੰਗਤ ਦੀ ਹਾਜ਼ਰੀ ਵਿਚ ਲੜਕੀ ਅਤੇ ਲੜਕੇ ਵਲੋਂ ਪ੍ਰਣ ਕੀਤਾ ਗਿਆ ਹੈ ਕਿ ਅੱਜ ਤੋਂ ਅਸੀਂ ਦੁੱਖ-ਸੁੱਖ ਅੰਦਰ ਇਕੱਠੇ ਰਹਾਂਗੇ।

ਲਾਵ ਦਾ ਭਾਵ ਇਹ ਵੀ ਹੈ ਕਿ ਪਤੀ ਪਤਨੀ ਦੀਆਂ ਪ੍ਰੇਮ ਦੀਆਂ ਗੰਢਾਂ ਐਸੀਆਂ ਪੱਕੀਆਂ ਪੈ ਜਾਂਦੀਆਂ ਹਨ ਜੋ ਜੀਵਨ ਦੇ ਉਤਰਾਅ-ਚੜਾਅ ਅਤੇ ਅਚਾਰ ਵਿਹਾਰ ਵਿਚ ਪ੍ਰਪੱਕ ਨਿਭਦੀਆਂ ਹਨ।

ਜੋ ਪਹਿਲੀ ਲਾਵ ਅੰਦਰ ਸਤਿਗੁਰੂ ਜੀ ਦੇ ਦੱਸੇ ਧਰਮ ਉਪਦੇਸ਼ ਦੁਆਰਾ ਵਾਹਿਗੁਰੂ ਜੀ ਦੇ ਗਿਆਨ ਧਿਆਨ ਵਿਚ ਪ੍ਰਵਿਰਤ ਹੋਣਾ ਹੈ ਅਤੇ ਤੁਸਾਂ ਦੋਹਾਂ ਨੇ ਰਲ ਕੇ ਜੀਵਨ ਦਾ ਸਫਰ ਤਹਿ ਕਰਨਾ ਹੈ। ਸੁੱਖ-ਦੁੱਖ, ਅਮੀਰੀ-ਗ਼ਰੀਬੀ, ਤੰਦਰੁਸਤੀ-ਬੀਮਾਰੀ ਸਮੇਂ ਇਕ ਦੂਜੇ ਨੂੰ ਪੂਰਾ ਸਾਥ ਦੇਣਾ ਹੈ। ਦੂਜੀ ਲਾਂਵ ਗੁਰੂ ਕ੍ਰਿਪਾ ਨਾਲ ਤੁਸੀਂ ਸਾਰੇ ਭਰਮ ਭਉ ਨਵਿਰਤ ਕਰਕੇ ਅਤੇ ਨਿਰਭਉ ਹੋ ਕੇ ਹਉਮੈ ਦੀ ਮੈਲ ਤੋਂ ਰਹਿਤ ਹੋਣਾ ਹੈ। ਆਪਣੇ ਜੀਵਨ ਦੇ ਹਰ ਪਲ ਨੂੰ ਸਾਂਝੇ ਕਰਦਿਆਂ ਪ੍ਰਭੂ ਦੇ ਨਿਰਮਲ ਭਉ ਵਿਚ ਰਹਿ ਕੇ ਨਾਮ ਜਪਣਾ ਹੈ। *ਪਾਰਬ੍ਰਹਮ ਨਿਕਟਿ ਕਰਿ ਪੇਖ* ਦੀ ਅਵਸਥਾ ਬਣਾਉਣੀ ਹੈ।

ਤੀਜੀ ਲਾਂਵ—ਵੈਰਾਗ ਅਤੇ ਚਾਉ ਹੀ ਅਨੰਦਮਈ ਅਵਸਥਾ ਦਾ ਪ੍ਰਤੀਕ ਹੈ ਅਤੇ ਭਲੇ ਪੁਰਸ਼ਾਂ ਦੀ ਸੰਗਤ ਕਰਦਿਆਂ, ਸਹਿਜ ਵਿਚ ਵਿਚਰਦਿਆਂ ਆਪਣੇ ਲੋਕ ਅਤੇ ਪਰਲੋਕ ਨੂੰ ਸਫਲਾ ਕਰਨਾ ਹੈ ਅਤੇ ਫਿਰ ਵੈਰਾਗ ਤੇ ਖੇੜਾ ਹਮੇਸ਼ਾ ਬਣਿਆ ਰਹਿੰਦਾ ਹੈ।

ਚੌਥੀ ਲਾਂਵ— ਦੋ ਪੁਰਸ਼ਾਂ ਦੇ ਮਿਲਣ ਵਾਂਗ ਸੰਗਤ ਕਰਦਿਆਂ, ਸ਼ੁਭ ਗੁਣਾਂ ਦੀ ਸੰਭਾਲ ਕਰਦਿਆਂ ਆਪਣੇ ਸਾਂਝੇ ਭਰਤਾ (ਪਤੀ) ਸ੍ਰੀ ਅਕਾਲ ਪੁਰਖ ਨਾਲ ਆਤਮਿਕ ਤੌਰ 'ਤੇ

ਇਕਮਿਕ ਹੋਣਾ ਹੈ, ਜਿਸ ਦੇ ਲੜ ਸਾਨੂੰ ਸਾਡੇ ਧਰਮ ਗੁਰੂ ਨੇ ਲਾਇਆ ਹੈ, *ਏਕ ਜੋਤਿ ਦੁਇ ਮੂਰਤੀ* ਇਸ ਪ੍ਰਕਾਰ ਜੀਵਨ ਭਰ ਵਿਚਰਦਿਆਂ ਤੁਹਾਡੇ ਸਰੀਰ ਭਾਵੇਂ ਦੋ ਹਨ, ਪਰ ਦੋਹਾਂ ਦੀ ਵਿਚਾਰਧਾਰਾ ਦੀ ਸਾਂਝ ਇਕ ਜੋਤ ਵਾਂਗ ਦਿਖਾਈ ਦੇਵੇ। ਇਸ ਤਰ੍ਹਾਂ ਸੁਰਤੀ ਕਰਕੇ ਆਪਣੇ ਸਾਂਝੇ ਭਰਤਾ ਪਰਮ ਜੋਤ ਪਰਮੇਸ਼ਰ ਨਾਲ ਇਕਮਿਕ ਰਹਿਣ ਵਾਲਿਆਂ ਨੂੰ ਹੀ ਗੁਰੂ ਸਾਹਿਬ ਜੀ ਨੇ ਸਫਲ ਪਤੀ-ਪਤਨੀ ਕਿਹਾ ਹੈ।

***ਧਨ ਪਿਰੁ ਏਹਿ ਨ ਆਖੀਅਨਿ, ਬਹਨਿ ਇਕਠੇ ਹੋਇ॥***
***ਏਕ ਜੋਤਿ ਦੁਇ ਮੂਰਤੀ, ਧਨ ਪਿਰੁ ਕਹੀਐ ਸੋਇ॥***

(ਅੰਗ ੭੮੮)

ਅਤੇ ਮਾਇਕੀ ਪਦਾਰਥਾਂ, ਵਿਸ਼ੇ ਵਾਸ਼ਨਾ ਤੋਂ ਰਹਿਤ ਹੋ ਕੇ ਸਹਿਜ ਅਵਸਥਾ ਦੇ ਧਾਰਣੀ ਬਣ ਕੇ

***ਜਨੁ ਨਾਨਕੁ ਬੋਲੇ ਚਉਥੀ ਲਾਵੈ, ਹਰਿ ਪਾਇਆ ਪ੍ਰਭੁ ਅਵਿਨਾਸੀ॥***

(ਅੰਗ ੭੭੪)

ਦੀ ਪ੍ਰਾਪਤੀ ਕਰਕੇ ਲੋਕ ਸੁਖੀ ਪਰਲੋਕ ਸੁਹੇਲੇ ਬਣੀਏ।

## ਗ੍ਰਿਹਸਤ ਧਰਮ ਦੀ ਮਹਾਨਤਾ

ਭਾਈ ਗੁਰਦਾਸ ਜੀ ਨੇ ਗ੍ਰਿਹਸਤ ਧਰਮ ਦੀ ਮਹਾਨਤਾ ਦੱਸਦਿਆਂ ਬੜੇ ਸੁੰਦਰ ਬਚਨ ਕਹੇ ਹਨ। ਜਿਸ ਤਰ੍ਹਾਂ ਨਦੀਆਂ ਆਦਿਕ ਵਿਚੋਂ ਸਮੁੰਦਰ, ਪਹਾੜਾਂ ਵਿਚੋਂ ਸੁਮੇਰ ਪਰਬਤ ਵੱਡਾ ਹੈ, ਤਿਵੇਂ ਬ੍ਰਿਛਾਂ ਵਿਚੋਂ ਚੰਦਨ ਦਾ ਬੂਟਾ ਵੱਡਾ ਹੈ, ਧਾਤਾਂ ਵਿਚੋਂ ਸੋਨਾ ਬੜਾ ਉੱਤਮ ਕਰਕੇ ਮੰਨਿਆ ਜਾਂਦਾ ਹੈ। ਜਿਸ ਤਰ੍ਹਾਂ ਪੰਛੀਆਂ ਵਿਚੋਂ ਹੰਸ, ਸ਼ੇਰਾਂ ਵਿਚੋਂ ਬੱਬਰ ਸ਼ੇਰ, ਰਾਗਾਂ ਵਿਚੋਂ ਸ੍ਰੀਰਾਗ ਤੇ ਪੱਥਰਾਂ ਵਿਚੋਂ ਪਾਰਸ ਸ੍ਰੇਸ਼ਟ ਹੈ, ਉਸੇ ਤਰ੍ਹਾਂ ਗਿਆਨਾਂ ਵਿਚੋਂ ਗੁਰੂ ਦਾ ਗਿਆਨ, ਧਿਆਨਾਂ ਵਿਚੋਂ ਗੁਰੂ ਦਾ ਧਿਆਨ ਭਾਈ ਗੁਰਦਾਸ ਜੀ ਸੰਸਾਰ ਦੇ ਕੁਲ ਧਰਮਾਂ ਵਿਚੋਂ ਗ੍ਰਿਹਸਤ ਧਰਮ ਨੂੰ ਸਰਬੋਤਮ ਕਹਿੰਦੇ ਹਨ :-

***ਜੈਸੇ ਸਰ ਸਰਤਾ ਸਕਲ ਮੈ ਸਮੁੰਦ੍ਰ ਬਡੋ,***
***ਮੇਰ ਮੈ ਸੁਮੇਰ ਬਡੋ ਜਗਤੁ ਬਖਾਨ ਹੈ॥***
***ਤਰਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ,***
***ਧਾਤੁ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ॥***
***ਪੰਛੀਅਨ ਮੈ ਹੰਸ, ਮ੍ਰਿਗਰਾਜਨ ਮੈ ਸਾਰਦੂਲ,***
***ਰਾਗਨ ਮੈ ਸਿਰੀ ਰਾਗੁ ਪਾਰਸ ਪਖਾਨ ਹੈ॥***

*ਗਿਆਨਨ ਮੈ ਗਿਆਨ ਅਰੁ ਧਿਆਨਨ ਮੈ ਧਿਆਨ ਗੁਰ,*
*ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ॥੩੭੬॥*

(ਕਬਿੱਤ ਸੱਵਯੇ ਭਾ: ਗੁਰਦਾਸ)

GN_

(15

ਇਸੇ ਤਰ੍ਹਾਂ ਭਾਈ ਸਾਹਿਬ ਜੀ ਹੋਰ ਬੜੇ ਸੁੰਦਰ ਦ੍ਰਿਸ਼ਟਾਂਤ ਦਿੰਦੇ ਹੋਏ ਕਹਿੰਦੇ ਹਨ ਕਿ ਜਿਸ ਤਰ੍ਹਾਂ ਛਿਲਕਿਆਂ ਵਿਚ ਹੁੰਦਾ ਹੋਇਆ ਚਾਵਲ ਬੀਜਿਆ ਜਾਵੇ ਤਾਂ ਉਗ ਕੇ ਹਜ਼ਾਰਾਂ ਗੁਣਾ ਹੋ ਕੇ ਚਾਵਲ ਦਾ ਰੂਪ ਬਹੁਤ ਦੇਹਾਂ ਧਾਰ ਕੇ ਰੋਜ਼ੀ ਰੂਪ ਪਰਉਪਕਾਰ ਕਰਦਾ ਹੈ। ਛਿਲਕਿਆਂ ਵਿਚ ਹੁੰਦਾ ਹੋਇਆ ਚਾਵਲ ਨਿਰਵਿਘਨ ਰਹਿੰਦਾ ਹੈ, ਘੁਣ ਨਹੀਂ ਲੱਗਦਾ, ਬਹੁਤ ਦੇਰ ਤੱਕ ਰੱਖਿਆ ਰਹਿੰਦਾ ਹੈ, ਖ਼ਰਾਬ ਨਹੀਂ ਹੁੰਦਾ ਪਰ ਛਿਲਕਿਆਂ ਵਿੱਚੋਂ ਨਿਕਲ ਕੇ ਚਾਵਲ ਟੋਟੇ-ਟੋਟੇ ਹੋ ਜਾਂਦਾ ਹੈ, ਬਦਸ਼ਕਲ ਹੋ ਜਾਂਦਾ ਹੈ, ਸੁਆਦ ਵਿਚ ਫ਼ਰਕ ਪੈ ਜਾਂਦਾ ਹੈ।

*ਤੁਸ ਮੈ ਤੰਦੁਲ ਬੋਏ ਨਿਪਜੈ ਸਹੰਸ੍ਰ ਗੁਨੋ,*
*ਦੇਹ ਧਾਰਿ ਕਰਤ ਹੈ ਪਰਉਪਕਾਰ ਜੀ॥*
*ਤੁਸ ਮੈ ਤੰਦੁਲ ਨਿਰਬਿਘਨ ਨ ਲਾਗੈ ਘੁਨ,*
*ਰਾਖੇ ਰਹੈ ਚਿਰੰਕਾਲ, ਹੋਤ ਨ ਬਿਕਾਰ ਜੀ॥*
*ਤੁਸ ਮੈ ਨਿਕਸ ਹੋਇ ਭਗਨ ਮਲੀਨ ਰੂਪ,*
*ਸ੍ਵਾਦ ਕਰਵਾਇ, ਰਾਧੇ ਰਹੈ ਨ ਸੰਸਾਰ ਜੀ॥*
*ਗੁਰ ਉਪਦੇਸ ਗੁਰਸਿਖ ਗ੍ਰਿਹ ਮੈ ਬੈਰਾਗੀ,*
*ਗ੍ਰਿਹ ਤਜਿ ਬਨਖੰਡ ਹੋਤ ਨ ਉਧਾਰ ਜੀ॥ ੧੨੧॥*

(ਭਾਈ ਗੁਰਦਾਸ ਜੀ, ਕਬਿੱਤ ਸ੍ਵੱਯੇ)

ਸੋ ਇਸੇ ਪ੍ਰਕਾਰ ਅਨੇਕਾਂ ਭੇਖ ਵਰਨ ਆਸ਼੍ਰਮ ਗ੍ਰਿਹਸਤ ਵਿੱਚੋਂ ਹੀ ਪੈਦਾ ਹੁੰਦੇ ਹਨ। ਜਿਸ ਤਰ੍ਹਾਂ ਮੱਛ ਕੱਛੂ ਬਗਲਾ ਹੰਸ ਮੋਤੀ ਅੰਮ੍ਰਿਤ ਅਤੇ ਜ਼ਹਿਰ, ਸਮੁੰਦਰ ਹੀ ਇਹਨਾਂ ਦਾ ਮੂਲ ਮੰਨਿਆ ਹੈ, ਇਸੇ ਤਰ੍ਹਾਂ ਜਿੰਦਰਾ ਕੁੰਜੀ ਤਲਵਾਰ ਸੰਜੋਅ ਇਹਨਾਂ ਦਾ ਅਧਾਰ (ਮੂਲ) ਵੀ ਲੋਹਾ ਹੀ ਹੈ। ਫੇਰ ਜਿਸ ਤਰ੍ਹਾਂ ਭਾਂਡੇ ਮਿੱਟੀ ਦੇ ਵੱਖਰੇ-ਵੱਖਰੇ ਬਣਾ ਕੇ ਵੱਖਰੀਆਂ-ਵੱਖਰੀਆਂ ਵਸਤੂਆਂ ਵਿਚ ਪਾਈਆਂ ਜਾਂਦੀਆਂ ਹਨ, ਪਰ ਭਾਂਡਿਆਂ ਦਾ ਮੂਲ ਇਕ ਮਿੱਟੀ ਹੀ ਹੈ, ਇਸ ਤਰ੍ਹਾਂ ਖਟ ਦਰਸ਼ਨ, ਚਾਰ ਵਰਨ, ਚਾਰ ਆਸ਼ਰਮ ਇਹਨਾਂ ਸਾਰਿਆਂ ਦਾ ਅਧਾਰ— (ਮੂਲ ਇਕ ਗ੍ਰਿਹਸਤ ਧਰਮ ਹੈ।

*ਜੈਸੇ ਮਛ ਕਛ ਬਗ ਹੰਸ ਮੁਕਤਾ ਪਖਾਨ,*
*ਅੰਮ੍ਰਿਤ ਬਿਖੈ ਪ੍ਰਗਾਸ ਉਦਧਿ ਸੈ ਜਾਨੀਐ॥*
*ਜੈਸੇ ਤਾਰੋ ਤਾਰੀ ਤਉ ਆਰਸੀ ਸਨਾਹ ਸ਼ਸਤ੍ਰ,*
*ਲੋਹ ਏਕ ਸੇ ਅਨੇਕ ਰਚਨਾ ਬਖਾਨੀਐ॥*

M_S

3)

*ਭਾਂਜਨ ਬਿਬਿਧਿ ਜੈਸੇ ਹੋਤ ਏਕ ਮ੍ਰਿਤਕਾ ਸੈ,*
*ਖੀਰ ਨੀਰ ਬਿੰਜਨਾਦਿ ਅਉਖਧਿ ਸਮਾਨੀਐ॥*
*ਤੈਸੇ ਦਰਸਨ ਬਹੁ ਬਰਨ ਆਸ੍ਰਮ ਧਰਮ,*
*ਸਕਲ ਗ੍ਰਿਹਸਤ ਕੀ ਸਾਖਾ ਉਨਮਾਨੀਐ॥੩੭੫॥*

(ਕਬਿੱਤ ਸਵੱਯੇ ਭਾ: ਗੁਰਦਾਸ)

ਸੋ ਸ੍ਰਿਸ਼ਟੀ ਦੇ ਆਦਿ ਤੋਂ ਲੈ ਕੇ ਬ੍ਰਹਮਾ, ਵਿਸ਼ਨੂੰ, ਸ਼ਿਵ ਅਤੇ ਅਵਤਾਰ ਪੀਰ ਪੈਗ਼ੰਬਰ ਆਦਿ ਦੁਨੀਆਂ ਦੇ ਪ੍ਰਸਿੱਧ ਮਹਾਂ ਪੁਰਖ ਵੀ ਗ੍ਰਿਹਸਤੀ ਹੋਏ ਹਨ। ਅਚੱਲ ਵਟਾਲੇ ਭੰਗਰ ਨਾਥ ਨੇ ਗੁਰੂ ਨਾਨਕ ਜੀ ਨੂੰ ਕਹਿਆ ਸੀ— *ਭੇਖ ਉਤਾਰ ਉਦਾਸਿ ਦਾ ਵਤਿ ਕਿਉਂ ਸੰਸਾਰੀ ਰੀਤ ਚਲਾਈ।* ਧੰਨ ਗੁਰੂ ਨਾਨਕ ਦੇਵ ਜੀ ਨੇ ਉੱਤਰ ਦਿੱਤਾ ਸੀ ਜਿਸ ਨੂੰ ਸੁਣ ਕੇ ਸਿੱਧ ਨਿਰੁੱਤਰ ਹੋ ਗਏ ਸਨ। ਸਿੱਧਾਂ ਨੂੰ ਕੋਈ ਜਵਾਬ ਨਹੀਂ ਆਇਆ ਸੀ।

*ਨਾਨਕ ਆਖੇ 'ਭੰਗਾਰਨਾਥ! ਤੇਰੀ ਮਾਉ ਕੁਚਜੀ ਆਹੀ।*
*ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਈ।*
*ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰ ਉਨਹੂੰ ਕੇ ਘਰਿ ਮੰਗਣ ਜਾਈ।*
*ਬਿਨੁ ਦਿਤੇ ਕਿਛੁ ਹਥਿ ਨ ਆਈ' ॥ ੪੦ ॥*

(ਵਾਰ ੧, ਪਉੜੀ ੪੦)

ਸੋ ਸਿੱਖ ਮੱਤ ਵਿਚ ਗ੍ਰਿਹਸਤ ਆਸ਼ਰਮ ਦੀ ਭਾਰੀ ਮਹਿਮਾ ਹੈ। ਜੋ ਗ੍ਰਿਹਸਤੀ ਧਰਮ ਦੀ ਕ੍ਰਿਤ ਕਰਦੇ ਹੋਏ ਆਪਣਾ ਜੀਵਨ ਨਿਰਵਾਹ ਕਰਦੇ ਹਨ, ਪਰਉਪਕਾਰ ਲਈ ਸੇਵਾ ਕਰਦੇ ਅਤੇ ਸੰਸਾਰ ਦੇ ਵਿਹਾਰਾਂ ਨੂੰ ਚੰਗੀ ਤਰ੍ਹਾਂ ਨਿਭਾਉਂਦੇ ਹੋਏ ਹਰ ਵੇਲੇ ਕਰਤਾਰ ਨੂੰ ਯਾਦ ਰੱਖਦੇ ਹਨ, ਗੁਰੂ ਸਾਹਿਬ ਜੀ ਨੇ ਉਹਨਾਂ ਨੂੰ ਉੱਤਮ ਕਿਹਾ ਹੈ। ਇਕ ਗ੍ਰਿਹਸਤੀ ਹੀ ਹਨ ਜਿਥੇ ਬ੍ਰਹਮਚਾਰੀ, ਬਾਨਪ੍ਰਸਤੀ ਅਤੇ ਸੰਨਿਆਸੀ ਬਿਰਤੀ ਵਾਲੇ ਸਾਧੂ-ਸੰਤਾਂ ਦੀ ਪੇਟ ਪੂਰਤੀ ਭਾਵ ਪੇਟ ਪੂਜਾ ਹੁੰਦੀ ਹੈ।

ਸਤਿਗੁਰੂ ਜੀ ਦੇ ਪਵਿੱਤਰ ਬਚਨ ਹਨ :-

*ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ॥*
*ਸਬਦਿ ਰਤੇ ਤਿਨਾ ਸੋਝੀ ਪਈ ਦੂਜੈ ਭਰਮ ਭੁਲਾਇ॥*

(ਅੰਗ ੫੮੭)

*ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ॥*
*ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ॥*

(ਅੰਗ ੧੩੭੭)

***ਸਤਿਗੁਰ ਕੀ ਐਸੀ ਵਡਿਆਈ॥***
***ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥***

(ਅੰਗ ੬੬੧)

GN_

(15

***ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥***
***ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥***

(ਅੰਗ ੫੨੨)

ਇਸ ਲਈ ਜਿਹੜੇ ਲੋਕ ਗ੍ਰਿਹਸਤ ਨੂੰ ਛੱਡ ਕੇ ਬਾਹਰ ਭਟਕਦੇ ਹਨ, ਉਹਨਾਂ ਲਈ ਇਕ ਕਵੀ ਜੀ ਦਾ ਬੜਾ ਹੀ ਸੁੰਦਰ ਕਥਨ ਹੈ :-

***ਕਾਹੇ ਕੌ ਤੂ ਘਰ ਛੋਡਾ, ਕਾਹੇ ਕੌ ਘਰਨਿ ਛੋਡੀ,***
***ਕਾਹੇ ਕੌ ਇਜ਼ਤ ਖੋਈ ਦਰਵੇਸ਼ ਬਾਨੇ ਕੀ।***
***ਕਾਹੇ ਕੌ ਤੂੰ ਨੰਗਾ ਹੂਆ, ਕਾਹੇ ਕੌ ਬਿਭੂਤ ਲਾਈ,***
***ਕਿਨੇ ਸੀਖ ਦਈ ਤੁਝੈ ਜੰਗਲ ਮੇਂ ਜਾਨੇ ਕੀ।***
***ਆਦਤ ਕੋ ਛੋਡ ਦੇਤਾ, ਪਰੇਸ਼ਾਨ ਮਤ ਹੋਤਾ,***
***ਸੀਖ ਸੁਨ ਲੇਤਾ ਤੂ ਚਤਰ ਸਿੰਘ ਰਾਣੇ ਕੀ।***
***ਗੋਸ਼ਾ ਜਾਏ ਏਕ ਲੇਤਾ, ਖਾਨੇ ਕੌ ਖੁਦਾਇ ਦੇਤਾ,***
***ਜਾਤੀ ਮਿਟ ਚਿੰਤਾ, ਰੇ ਫਕੀਰ, ਖਾਨੇ ਦਾਨੇ ਕੀ।***

ਅਥਵਾ-

***ਰੇ ਮਨ ਐਸੋ ਕਰ ਸੰਨਿਆਸਾ॥***
***ਬਨ ਸੇ ਸਦਨ ਸਭੈ ਕਰਿ ਸਮਝਹੁ, ਮਨ ਹੀ ਮਾਹਿ ਉਦਾਸਾ॥***

(ਸ਼ਬਦ ਹਜ਼ਾਰੇ ਪਾ: ੧੦)

☆☆☆

M_S
4)

# ਪਾਪਾਂ ਦਾ ਨਿਰਣਾ

ਮਹਾਭਾਰਤ ਅਨੁਸਾਰ 1. ਜੀਅ-ਹੱਤਿਆ, 2. ਚੋਰੀ, 3. ਪਰ-ਇਸਤ੍ਰੀ-ਗਮਨ, 4. ਝੂਠ, 5. ਫਿੱਕਾ ਬੋਲ, 6. ਚੁਗਲੀ, 7. ਵਾਇਦੇ ਖ਼ਿਲਾਫ਼ੀ, 8. ਬੁਰਾ ਚਿਤਵਨਾ, 9. ਬੇਰਹਿਮੀ, 10. ਦਾਨ ਪੁੰਨ ਕਰਕੇ ਉਸ ਦੇ ਫਲ ਦੀ ਇੱਛਾ ਕਰਨੀ।

## ਮਨੂੰ ਸਿੰਮ੍ਰਿਤੀ ਅਨੁਸਾਰ ਪਾਪ :-

1. ਬ੍ਰਹਮ ਹੱਤਿਆ, 2. ਸ਼ਰਾਬ ਪੀਣੀ, 3. ਚੋਰੀ ਕਰਨੀ, 4. ਗੁਰੂ-ਇਸਤ੍ਰੀ ਭੋਗਣੀ, 5. ਇਨ੍ਹਾਂ ਪਾਪੀਆਂ ਨਾਲ ਮੇਲ ਕਰਨਾ, ਉਹ ਵੀ ਪਾਪ ਹੈ।

## ਬਾਈਬਲ ਅਨੁਸਾਰ ਪਾਪ :-

1. ਅਭਿਮਾਨ, 2. ਵਿਭਚਾਰ, 3. ਈਰਖਾ, 4. ਕਰੋਧ, 5. ਲੋਭ, 6. ਜੀਭ ਰਸ, 7. ਆਲਸ।

## ਰਹਿਤਨਾਮਿਆਂ ਅਨੁਸਾਰ ਪਾਪ :-

1. ਰੋਮਾਂ ਦੀ ਬੇਅਦਬੀ ਭਾਵ ਰੋਮ ਕੱਟਣੇ, 2. ਪਰ-ਇਸਤ੍ਰੀ-ਗਮਨ, 3. ਜਗਤ ਜੂਠ ਸੇਵਨ ਭਾਵ ਤਮਾਕੂ ਦਾ ਸੇਵਨ, 4. ਕੁੱਠਾ ਖਾਣਾ (ਮਾਸ ਖਾਣਾ), 5. ਸ਼ਰਾਬ ਪੀਣੀ।

ਅੱਠ ਤਰ੍ਹਾਂ ਦੇ ਵਿਕਾਰ ਵੀ ਪਾਪ ਹੀ ਹਨ :-

***ਸ੍ਰਵਨ, ਸਿਮਰਨ, ਕੀਰਤਨ, ਚਿਤਵਨ, ਬਾਤ ਇਕੰਤ।***
***ਦ੍ਰਿੜ੍ਹ ਸੰਕਲਪ ਪਰਜਤਨ ਤਨ, ਪ੍ਰਾਪਤ ਅਸਟ ਕਹੰਤ।***

1. ਸ੍ਰਵਨ=ਇਸਤ੍ਰੀ ਦੀਆਂ ਵਿਕਾਰ ਪੈਦਾ ਕਰਨ ਵਾਲੀਆਂ ਗੱਲਾਂ ਸੁਣਨੀਆਂ।
2. ਸਿਮਰਨ=ਵਿਕਾਰ ਭਾਵਨਾ ਨਾਲ ਯਾਦ ਕਰਨਾ।
3. ਕੀਰਤਨ=ਪਰਾਏ ਰੂਪ ਦੀ ਸੁੰਦਰਤਾ ਦਾ ਜੱਸ ਕਰਨਾ ਜਾਂ ਸੁਣਨਾ।

4. ਚਿਤਵਨ=ਮਾੜੇ ਕਰਮਾਂ ਦੀ ਬਿਭਚਾਰ ਦੀ ਚਿਤਵਨੀ ਲੱਗੀ ਰਹਿਣੀ।

5. ਬਾਤ ਇਕੰਤ=ਇਕੱਲਿਆਂ ਬੈਠ ਕੇ ਪਰ-ਇਸਤ੍ਰੀ ਨਾਲ ਵਿਕਾਰ ਦੀਆਂ ਗੱਲਾਂ ਕਰਨੀਆਂ।

6. ਦ੍ਰਿੜ੍ਹ ਸੰਕਲਪ= ਕੁਰਹਿਤ ਕਰਨ ਦਾ ਪੱਕਾ ਸੰਕਲਪ ਕਰਨਾ।

7. ਪਰ ਯਤਨ=ਵਿਭਚਾਰ ਦੇ ਯਤਨ ਕਰਨੇ।

8. ਪ੍ਰਾਪਤ=ਬੱਜਰ ਕੁਰਹਿਤ ਕਰਨੀ।



M_S

5)

# ਪਰਤੀਤ ਦੋ ਤਰ੍ਹਾਂ ਦੀ

1. ਸੱਤਯ, 2. ਮਿਥਯਾ।

1. ਮਿਥਯਾ ਪ੍ਰਤੀਤ—ਰੇਤ ਵਿਚ ਖੰਡ ਦਾ ਵਿਸ਼ਵਾਸ, ਸੂਰਜ ਦੀਆਂ ਕਿਰਣਾਂ ਨਾਲ ਚਮਕਦੀ ਰੇਤ ਦੇਖ ਕੇ ਮ੍ਰਿਗ ਤ੍ਰਿਸ਼ਨਾ ਦੇ ਜਲ ਨਾਲ ਪਿਆਸ ਮੇਟਣ ਦੀ ਪ੍ਰਤੀਤ। ਰੱਜੂ ਵਿਚ ਸਰਪ ਕਲਪਣਾ ਪ੍ਰਤੀਤ ਇਹ ਮਿਥਯਾ ਪ੍ਰਤੀਤ ਹੈ।

2. ਸੱਤਯ ਪਰਤੀਤ—ਖੰਡ ਵਿਚ ਖੰਡ ਦੀ ਪ੍ਰਤੀਤ, ਖੂਹ, ਨਦੀ ਤੋਂ ਪਿਆਸ ਬੁੱਝਣ ਦੀ ਪਰਤੀਤ, ਸੱਤਯ ਪਰਤੀਤ ਹੈ।

ਐਸੇ ਹੀ ਕੱਚੇ ਗੁਰੂ ਪਖੰਡੀ 'ਤੇ ਪਰਤੀਤ ਭਰੋਸਾ ਮਿਥਯਾ ਪ੍ਰਤੀਤ ਹੈ। ਸੱਚੇ ਗੁਰੂ ਦਸ ਗੁਰੂ ਸਾਹਿਬਾਨ ਤੇ ਸ਼ਬਦ-ਗੁਰੂ 'ਤੇ ਪ੍ਰਤੀਤ ਇਹ ਸੱਤਯ ਪਰਤੀਤ ਹੈ। ਗੁਰਸਿੱਖ, ਜਗਿਆਸੂ ਦੇ ਮਨ ਅੰਦਰ ਸਤਿਗੁਰੂ ਦੀ ਪਰਤੀਤ ਹੋਣੀ ਬਹੁਤ ਜ਼ਰੂਰੀ ਹੈ। ਪਰਤੀਤ, ਭਰੋਸੇ ਬਿਨਾਂ ਇਸ ਦਾ ਕੀਤਾ ਸਾਧਨ ਨਿਸਫਲ ਹੈ।

***ਸਤਿਗੁਰ ਕੀ ਪਰਤੀਤਿ ਨ ਆਈਆ, ਸਬਦਿ ਨ ਲਾਗੋ ਭਾਉ॥***
***ਓਸ ਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ॥***

(ਅੰਗ ੫੯੧)

***ਪਰਤੀਤਿ ਹੀਐ ਆਈ ਜਿਨ ਜਨ ਕੈ ਤਿਨ੍ ਕਉ ਪਦਵੀ ਉਚ ਭਈ॥***
***ਤਜਿ ਮਾਇਆ ਮੋਹੁ ਲੋਭੁ ਅਰੁ ਲਾਲਚੁ ਕਾਮ ਕ੍ਰੋਧ ਕੀ ਬ੍ਰਿਥਾ ਗਈ॥***
***ਅਵਲੋਕ੍ਾ ਬ੍ਰਹਮੁ ਭਰਮੁ ਸਭੁ ਛੁਟਕ੍ਾ, ਦਿਬ੍ ਦ੍ਰਿਸ੍ਟਿ ਕਾਰਣ ਕਰਣੰ॥***

(ਅੰਗ ੧੪੦੨)

ਭਰੋਸੇ ਵਾਲਿਆਂ ਦੇ ਗੁਰੂ ਹਮੇਸ਼ਾਂ ਅੰਗ ਸੰਗ ਹੁੰਦਾ ਹੈ।



# ਘੋੜੀਆਂ ਗਾਵਣੀਆਂ

ਜਦੋਂ ਲਾੜਾ ਘਰੋਂ ਵਿਆਹੁਣ ਜਾਂਦਾ ਹੈ ਘੋੜੀ 'ਤੇ ਚੜ੍ਹ ਕੇ ਤਾਂ ਉਸ ਸਮੇਂ ਭੈਣਾਂ ਤੇ ਹੋਰ ਬੀਬੀਆਂ ਖ਼ੁਸ਼ੀ ਦੇ ਗੀਤ ਗਾਉਂਦੀਆਂ ਹਨ। ਉਸ ਸਮੇਂ ਗਾਏ ਜਾਣ ਵਾਲੇ ਗੀਤਾਂ ਨੂੰ ''ਘੋੜੀਆਂ'' ਆਖਦੇ ਹਨ, ਪਰ ਲੜਕੇ ਵਾਲੇ ਘਰ ਵਿਆਹ ਤੋਂ ਕਈ ਦਿਨ ਪਹਿਲਾਂ ਰਾਤ ਸਮੇਂ ਢੋਲਕ ਵਜਾ ਕੇ ਘੋੜੀਆਂ ਵਾਲੇ ਗੀਤ ਗਾਏ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਦੋ ਸ਼ਬਦ ''ਘੋੜੀਆਂ'' ਸਿਰਲੇਖ ਹੇਠ ਸ੍ਰੀ ਗੁਰੂ ਰਾਮਦਾਸ ਜੀ ਨੇ ਉਚਾਰਨ ਕੀਤੇ ਹਨ। ਇਹ ਵਿਆਹ ਸਮੇਂ ਗਾਈਆਂ ਜਾਂਦੀਆਂ ਘੋੜੀਆਂ ਦੀ ਚਾਲ 'ਤੇ ਲਿਖੇ ਹਨ, ਪਰ ਭੈਣਾਂ ਬੀਬੀਆਂ ਸੰਸਾਰੀ ਵਿਆਹ ਸਮੇਂ ਘੋੜੀਆਂ ਗਾਉਂਦੀਆਂ ਹਨ। ਗੁਰਦੇਵ ਨੇ ਆਤਮਾ ਤੇ ਪ੍ਰਮਾਤਮਾ ਦੇ ਮਿਲਾਪ ਦੇ ਰੂਹਾਨੀ ਵਿਆਹ 'ਤੇ ਇਹ ਦੋ ਸ਼ਬਦ ਉਚਾਰਨ ਕੀਤੇ ਹਨ। (ਅਥਵਾ) ''ਠਾਕੁਰ ਏਕ ਸਬਾਈ ਨਾਰਿ॥'' ਦੇ ਸਿਧਾਂਤ ਅਨੁਸਾਰ ਮਰਦ ਤੇ ਇਸਤਰੀ ਦੋਵੇਂ ਵਿਆਹੇ ਜਾਣੇ ਹਨ ਵਾਹਿਗੁਰੂ ਰੂਪ ਪਤੀ ਨਾਲ। ਇਸ ਸਰੀਰ ਨੂੰ ਘੋੜੀ ਦਰਸਾਇਆ ਹੈ। ਭਗਤ ਕਬੀਰ ਜੀ ਦੇ ਕਥਨ ਅਨੁਸਾਰ :-

***ਤਨੁ ਰੈਨੀ ਮਨੁ ਪੁਨਰਪਿ ਕਰਿ ਹਉ ਪਾਚਉ ਤਤ ਬਰਾਤੀ॥***
***ਰਾਮ ਰਾਇ ਸਿਉ ਭਾਵਰਿ ਲੈਹਉ ਆਤਮ ਤਿਹ ਰੰਗਿ ਰਾਤੀ॥੧॥***
***ਗਾਉ ਗਾਉ ਰੀ ਦੁਲਹਨੀ ਮੰਗਲਚਾਰਾ॥***
***ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ॥੧॥ ਰਹਾਉ॥***

(ਅੰਗ ੪੮੨)

ਐਸੇ ਵਾਹਿਗੁਰੂ ਰੂਪ ਪਤੀ ਨੂੰ ਵਿਆਹੁਣ ਲਈ ਸਰੀਰ ਰੂਪ ਘੋੜੀ ਹੈ ਭਾਵ ਮਨੁੱਖ ਜਨਮ ਵਿਚ ਹੀ ਉਸ ਦਾ ਮਿਲਾਪ ਹੋ ਸਕਦਾ ਹੈ। ''ਦੇਹ ਘੋੜੀ ਜੀ ਜਿਤੁ ਹਰਿ ਪਾਇਆ ਰਾਮ॥'' ਇਨ੍ਹਾਂ ਦੋਨਾਂ ਸ਼ਬਦਾਂ ਅੰਦਰ ਮਿਲਾਪ ਦੀ ਸਿੱਖਿਆ ਹਜ਼ੂਰ ਨੇ ਬਖ਼ਸ਼ਿਸ਼ ਕੀਤੀ ਹੈ। ਜਿਥੇ ਪ੍ਰਭੂ ਮਿਲਾਪ ਵਾਸਤੇ ਸਰੀਰ ਘੋੜੀ 'ਤੇ ਚੜ੍ਹ ਕੇ ਸਫ਼ਰ ਕਰਨਾ ਹੈ, ਉਥੇ ਇਤਿਹਾਸ ਨੇ ਦਰਸਾਇਆ ਹੈ ਕਿ ਗੁਰੂ ਅੰਗਦ ਦੇਵ ਜੀ ਪਹਿਲੀ ਵਾਰ ਗੁਰੂ ਨਾਨਕ ਦੇਵ ਜੀ ਨੂੰ ਮਿਲਣ ਕਰਤਾਰਪੁਰ ਘੋੜੀ 'ਤੇ ਚੜ੍ਹ ਕੇ ਗਏ ਸਨ।



M_S

i6)

# ਉਦਾਸੀ ਤੇ ਸੰਨਿਆਸੀ

ਉਦਾਸੀ ਕਿਸ ਨੂੰ ਕਹਿੰਦੇ ਹਨ ? ਉਦਾਸੀ ਇਕ ਭੇਖ ਦਾ ਨਾਮ ਹੈ। ਇਸ ਭੇਖ ਦੇ ਧਾਰਨੀ ਜਟਾਜੂਟ ਹੁੰਦੇ ਹਨ ਅਤੇ ਸਰੀਰ ਉੱਪਰ ਭਗਵੇ ਰੰਗ ਦੇ ਕੱਪੜੇ ਪਹਿਨਦੇ ਹਨ।

ਉਦਾਸੀ :- ਇਹ ਉਦਾਸੀ ਪੰਥ ਬਾਬਾ ਸ੍ਰੀ ਚੰਦ ਜੀ ਤੋਂ ਚਲਿਆ ਹੈ, ਜੋ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਾਹਿਬਜ਼ਾਦੇ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਗੁਰਦਿੱਤਾ ਜੀ ਨੂੰ ਇਨ੍ਹਾਂ ਨੇ ਆਪਣਾ ਪਹਿਲਾ ਚੇਲਾ ਥਾਪਿਆ। ਸ੍ਰੀ ਗੁਰੂ ਪੰਥ ਪ੍ਰਕਾਸ਼ ਦੇ ਕਰਤਾ ਗਿਆਨੀ ਗਿਆਨ ਸਿੰਘ ਜੀ ਅਨੁਸਾਰ ਇਨ੍ਹਾਂ ਦੇ ਅੱਗੇ ਚਾਰ ਚੇਲੇ ਇਹ ਸਨ :-

1. ਬਾਲੂ ਹਸਨਾ ਜੀ, 2. ਅਲਮਸਤ ਜੀ, 3. ਫੂਲਸ਼ਾਹ ਜੀ, 4. ਗੋਇੰਦ ਜੀ।

ਇਨ੍ਹਾਂ ਦੇ ਚਾਰ ਧੂਣੇ ਜੋ ਉਦਾਸੀਆਂ ਦੇ ਚਾਰ ਧੂਣੇ ਕਰਕੇ ਪ੍ਰਸਿੱਧ ਹਨ। ਚਾਰ ਧੂਣਿਆਂ ਨਾਲ ਛੇ ਗੁਰੂ ਕੀਆਂ ਬਖ਼ਸ਼ਿਸ਼ਾਂ ਮਿਲਾ ਕਰਕੇ ਦਸਨਾਮੀ ਉਦਾਸੀ ਸਾਧੂ ਕਹੇ ਜਾਂਦੇ ਹਨ।

(1) ਸੁਥਰੇ ਸ਼ਾਹ—ਬਖ਼ਸ਼ਿਸ਼ ਗੁਰੂ ਹਰਿਗੋਬਿੰਦ ਸਾਹਿਬ ਜੀ ਤੇ ਗੁਰੂ ਹਰਿਰਾਇ ਸਾਹਿਬ ਜੀ।

(2) ਸੰਗਤ ਸਾਹਿਬੀਏ—ਬਖ਼ਸ਼ਿਸ਼ ਗੁਰੂ ਹਰਿਰਾਇ ਸਾਹਿਬ ਜੀ ਤੇ ਗੁਰੂ ਗੋਬਿੰਦ ਸਿੰਘ ਜੀ।

(3) ਜੀਤ ਮੱਲੀਏ—ਬਖ਼ਸ਼ਿਸ਼ ਗੁਰੂ ਗੋਬਿੰਦ ਸਿੰਘ ਸਾਹਿਬ ਜੀ।

(4) ਬਖ਼ਤ ਮੱਲੀਏ—ਬਖ਼ਸ਼ਿਸ਼ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਸਾਹਿਬ ਜੀ।

(5) ਭਗਤ ਭਗਵਾਨ ਦਾਸੀਏ—ਬਖ਼ਸ਼ਿਸ਼ ਸਤਮ ਪਾਤਸ਼ਾਹ ਗੁਰੂ ਹਰਿਰਾਇ ਸਾਹਿਬ ਜੀ।

(6) ਮੀਹਾ ਸ਼ਾਹੀਏ—ਬਖ਼ਸ਼ਿਸ਼ ਨੌਵੇਂ ਪਾਤਸ਼ਾਹ ਗੁਰੂ ਤੇਗ਼ ਬਹਾਦਰ ਸਾਹਿਬ ਜੀ।

ਗੁਰਬਾਣੀ ਤੇ ਗੁਰਮਤਿ ਦੇ ਸਿਧਾਂਤ ਅਨੁਸਾਰ ਉਦਾਸੀ :-

***ਸੋ ਉਦਾਸੀ ਜਿ ਪਾਲੇ ਉਦਾਸੁ॥ ਅਰਧ ਉਰਧ ਕਰੇ ਨਿਰੰਜਨ ਵਾਸੁ॥***
***ਚੰਦ ਸੂਰਜ ਕੀ ਪਾਏ ਗੰਢਿ॥ ਤਿਸੁ ਉਦਾਸੀ ਕਾ ਪੜੈ ਨ ਕੰਧੁ॥***

(ਅੰਗ ੯੫੨)

ਸੰਨਿਆਸੀ :-ਇਕ ਭੇਖ ਹੈ। ਇਸ ਦੇ ਦੱਸ ਫਿਰਕੇ ਮੰਨੇ ਹਨ :-

1. ਤੀਰਥ, 2. ਆਸ਼੍ਰਮ, 3. ਬਨ, 4. ਆਰਣਯ, 5. ਗਿਰ, 6. ਪਰਬਤ, 7. ਸਾਗਰ, 8. ਸਾਰਸ੍ਵਤੀ, 9. ਭਾਰਤੀ, 10. ਪੁਰੀ।

ਪਰ ਮੁਖ ਰੂਪ ਵਿਚ ਸੰਨਿਆਸ ਦੋ ਤਰ੍ਹਾਂ ਦਾ ਮੰਨਿਆ ਹੈ :-

1. ਹੰਸ ਸੰਨਿਆਸ, 2. ਪਰਮਹੰਸ ਸੰਨਿਆਸ।

(1) ਹੰਸ ਸੰਨਿਆਸ— ਹੰਸ ਦੀ ਤਰ੍ਹਾਂ, ਅਸੱਤ ਜੜ੍ਹ ਦੁੱਖ ਰੂਪ ਮਾਇਆ ਨੂੰ ਪਾਣੀ ਦੀ ਤਰ੍ਹਾਂ ਸਮਝ ਕੇ ਤਿਆਗ ਦੇਣਾ। ਸੱਤ ਚਿੱਤ ਅਨੰਦ ਸਰੂਪ ਨੂੰ ਦੁੱਧ ਦੀ ਤਰ੍ਹਾਂ ਜਾਣ ਕੇ ਗ੍ਰਹਿਣ ਕਰਨ ਦਾ ਨਾਮ ਹੰਸ ਸੰਨਿਆਸ ਹੈ। ਇਹ ਵੀ ਦੋ ਤਰ੍ਹਾਂ ਦਾ ਹੈ— ਇਕ ਕਟੀਚਕ ਤੇ ਦੂਜਾ ਬਹੂਦਕ।

(ੳ) ਕਟੀਚਕ ਸੰਨਿਆਸ— ਕਿਤੇ ਕੁਟੀਆ ਬਣਾ ਕੇ ਵੈਰਾਗ ਸਹਿਤ ਬੈਠੇ ਰਹਿਣਾ।

(ਅ) ਬਹੂਦਕ ਸੰਨਿਆਸ— ਜਿਥੇ (ਉਦਕ) ਪਾਣੀ (ਬਹ) ਵਗਦਾ ਰਹੇ ਭਾਵ ਨਦੀਆਂ ਆਦਿ ਦੇ ਕਿਨਾਰਿਆਂ 'ਤੇ ਨਿਵਾਸ ਰੱਖਣਾ।

(2) ਪਰਮਹੰਸ ਸੰਨਿਆਸ— ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਹੁੰਦੇ ਹਨ। ਵਾਚ ਅਰਥ ਵਿਚ ਜੋ ਮਿਥਿਆ ਪ੍ਰਤੀਤੀ ਹੁੰਦੀ ਹੈ, ਜੀਵ ਈਸ਼ ਦੇ ਭੇਦ ਗਿਆਨ ਦਾ ਤਿਆਗ ਕਰਨਾ ਹੈ। ਜੀਵ ਦੀ ਅਲਪੱਗਤਾ ਦਾ ਤਿਆਗ, ਈਸ਼੍ਵਰ ਦੀ ਸਰਬੱਗਤਾ ਦਾ ਤਿਆਗ ਤੇ ਤੱਤ ਪਦ ਦੀ ਧਾਰਨਾ ਕਰਨੀ, ਇਸ ਦਾ ਨਾਮ ਪਰਮਹੰਸ ਹੈ। ਇਹ ਵੀ ਦੋ ਤਰ੍ਹਾਂ ਦਾ ਹੈ :-

(ੳ) ਬਿਬਦਿੱਖਾ ਸੰਨਿਆਸ— ਜੋ ਪਾਉਣੇ ਜੋਗ ਸੱਚ ਸਰੂਪ ਹੈ, ਉਸ ਦੀ ਪ੍ਰਾਪਤੀ ਵਾਸਤੇ ਜਤਨ ਵਿਚ ਲੱਗੇ ਰਹਿਣ ਦਾ ਨਾਮ ਬਿਬਦਿੱਖਾ ਸੰਨਿਆਸ ਹੈ।

(ਅ) ਵਿੱਦਤ ਸੰਨਿਆਸ— ਜੋ ਪਾਉਣੇ ਜੋਗ ਬ੍ਰਹਮ ਹੈ, ਉਸ ਨੂੰ ਪ੍ਰਾਪਤ ਕਰਕੇ ਪਰ ਫੇਰ ਵੀ ਜੀਵਨ ਮੁਕਤੀ ਦੀ ਪ੍ਰਾਪਤੀ ਵਾਸਤੇ ਸਭ ਪਦਾਰਥਾਂ ਦਾ ਤਿਆਗ ਕਰਕੇ ਇਕ ਅਕਾਲ ਪੁਰਖ ਵਿਚ ਜੁੜੇ ਰਹਿਣ ਦਾ ਨਾਮ ਵਿੱਦਿਤ ਸੰਨਿਆਸ ਹੈ।

☆☆☆

M_S

57)

# ਸਾ ਰਸਨਾ ਧਨੁ ਧੰਨ ਹੈ

ਸਿਆਣਿਆਂ ਦਾ ਕਥਨ ਹੈ ਕਿ ਰਸਨਾ ਨਾਮ ਜਪਣ ਲਈ ਪ੍ਰਭੂ ਨੇ ਦਿੱਤੀ ਹੈ। 24 ਹਜ਼ਾਰ ਸਵਾਸ ਮਨੁੱਖ ਦੇ 24 ਘੰਟਿਆਂ ਵਿਚ ਬਤੀਤ ਹੁੰਦੇ ਹਨ। ਰਸਨਾ ਨਾਲ ਸਵਾਸ-ਸਵਾਸ ਪ੍ਰਭੂ ਦਾ ਸਿਮਰਨ ਕਰਕੇ ਸਾਰੇ ਸਵਾਸ ਸਫਲੇ ਕਰਨੇ ਹਨ :-

***ਦਮਿ ਦਮਿ ਸਦਾ ਸਮ੍ਹਾਲਦਾ ਦੰਮੁ ਨ ਬਿਰਥਾ ਜਾਇ॥***

(ਅੰਗ ੫੫੬)

ਨਹੀਂ ਤਾਂ ਵਡਮੁੱਲੇ ਕੀਮਤੀ ਸੁਆਸਾਂ ਦਾ ਇਸ ਮਨੁੱਖ ਨੂੰ ਹਰ ਰੋਜ਼ ਘਾਟਾ ਪੈਂਦਾ ਹੈ :-

***ਨਾਮ ਜਪਣ ਕਉ ਜਿਹਬਾ ਦੀਨੀ ਹਰ ਦਰਸਨ ਕਉ ਅੱਖੀਂ।***
***ਇਕ ਇਕ ਸ੍ਵਾਸ ਅਮੋਲਕ ਜਾਂਦਾ ਹੱਥ ਨ ਆਵੈ ਲੱਖੀਂ।***
***ਚੌਵੀ ਹਜ਼ਾਰ ਸ੍ਵਾਸ ਬੰਦੇ ਦਾ ਆਮਦਨ ਮੂਲ ਨ ਥੀਵੈ।***
***ਜਿਸ ਬੰਦੇ ਕਉ ਇਤਨਾ ਘਾਟਾ ਸੋ ਬੰਦਾ ਕਿਉ ਜੀਵੈ।***

ਭਾਵ ਨਾਮ-ਰਸ ਤੋਂ ਬਿਨਾਂ ਮਨੁੱਖ ਦੀ ਜੀਭ ਵਿਚ ਬੋਲਣ ਦੀ ਮਿਠਾਸ ਪੈਦਾ ਨਹੀਂ ਹੁੰਦੀ, ਜਿਸ ਕਰਕੇ ਜੀਭ ਸਦਾ ਖਰ੍ਹਵੇ ਅਤੇ ਫਿਕੇ ਬੋਲ ਬੋਲਦੀ ਹੈ। ਇਹ ਫਿਕਾ ਹੀ ਨਹੀਂ ਬੋਲਦੀ, ਸਗੋਂ ਭਲੇ ਲੋਕਾਂ ਦੀ ਨਿੰਦਿਆ ਵੀ ਕਰਦੀ ਹੈ। ਗੁਰੂ ਜੀ ਅਜਿਹੇ ਲੋਕਾਂ ਨੂੰ ਪਸ਼ੂ ਬਿਰਤੀ ਵਾਲੇ ਆਖਦੇ ਹਨ, ਜੋ ਕਦੀ ਚੰਗੇ ਨਹੀਂ ਹੋ ਸਕਦੇ :-

***ਜਿਹਵਾ ਰੰਗਿ ਨਹੀ ਹਰਿ ਰਾਤੀ ਜਬ ਬੋਲੈ ਤਬ ਫੀਕੇ॥***
***ਸੰਤ ਜਨਾ ਕੀ ਨਿੰਦਾ ਵਿਆਪਸਿ ਪਸੂ ਭਏ ਕਦੇ ਹੋਹਿ ਨ ਨੀਕੇ॥***

(ਅੰਗ ੧੧੨੬)

ਜੀਭ ਦੇ ਰਸਾਂ-ਕਸਾਂ ਅਤੇ ਚਸਕਿਆਂ ਵਿਚ ਮਸਤ ਰਹਿਣ ਨਾਲ ਪ੍ਰਾਣੀ ਦੇ ਮਨ ਅੰਦਰ ਲੋਭ ਅਤੇ ਵਿਕਾਰ ਉਪਜਦੇ ਹਨ ਅਤੇ ਹਉਮੈ ਹਾਵੀ ਹੁੰਦੀ ਹੈ, ਜਿਸ ਸਦਕਾ ਜੀਵ ਜੂਨਾਂ ਵਿਚ ਭਟਕ-ਭਟਕ ਕੇ ਦੁੱਖੀ ਹੁੰਦਾ ਹੈ :-

***ਜਿਹਵਾ ਸੁਆਦ ਲੋਭ ਮਦਿ ਮਾਤੋ ਉਪਜੇ ਅਨਿਕ ਬਿਕਾਰਾ॥***
***ਬਹੁਤੁ ਜੋਨਿ ਭਰਮਤ ਦੁਖੁ ਪਾਇਆ ਹਉਮੈ ਬੰਧਨ ਕੇ ਭਾਰਾ॥***

(ਅੰਗ ੬੧੬)

***ਅਥਵਾ :- ਰਸਨਾ ਸਾਦ ਚਖੈ ਭਾਇ ਦੂਜੈ ਅਤਿ ਫੀਕੇ ਲੋਭ ਬਿਕਾਰੇ॥***

(ਅੰਗ ੯੮੦)

***ਜਉ ਪੈ ਰਸਨਾ ਰਾਮੁ ਨ ਕਹਿਬੋ॥***
***ਉਪਜਤ ਬਿਨਸਤ ਰੋਵਤ ਰਹਿਬੋ॥*** (ਅੰਗ ੩੨੫)



ਪ੍ਰੰਤੂ ਪਰਾਈ ਨਿੰਦਿਆ ਅਤੇ ਝੂਠ-ਕੁਮੱਤ ਨੂੰ ਤਿਆਗ ਕੇ ਜਿਸ ਮਨੁੱਖ ਦੀ ਜੀਭ ਨਾਮ ਰੰਗ ਵਿਚ ਰੰਗੀ ਜਾਂਦੀ ਹੈ, ਉਸ ਦਾ ਮਨ ਤ੍ਰਿਪਤ ਹੋ ਜਾਂਦਾ ਹੈ ਭਾਵ ਮਾਇਆ ਵੱਲੋਂ ਰੱਜ ਜਾਂਦਾ ਹੈ ਅਤੇ ਹਿਰਦੇ ਘਰ ਵਿਚ ਸ਼ਾਂਤੀ ਆ ਵੱਸਦੀ ਹੈ :-

***ਰਸਨਾ ਸਬਦੁ ਵੀਚਾਰਿ ਰਸਿ ਰਾਤੀ ਲਾਲ ਭਈ ਰੰਗੁ ਲਾਈ॥***
***ਰਾਮ ਨਾਮੁ ਨਿਹਕੇਵਲੁ ਜਾਣਿਆ ਮਨੁ ਤ੍ਰਿਪਤਿਆ ਸਾਂਤਿ ਆਈ॥***

(ਅੰਗ ੧੨੩੪)

***ਅਥਵਾ :- ਜੀਭ ਰਸਾਇਣਿ ਸਾਚੈ ਰਾਤੀ॥ ਹਰਿ ਪ੍ਰਭੁ ਸੰਗੀ ਭਉ ਨ ਭਰਾਤੀ॥***

(ਅੰਗ ੧੦੨੩)

ਜਿਸ ਮਨੁੱਖ ਦੀ ਜੀਭ ਹਰ ਵੇਲੇ ਪ੍ਰਭੂ ਦੇ ਨਾਮ ਦਾ ਸਿਮਰਨ ਕਰਦੀ ਹੈ, ਉਸ ਦੇ ਖਾਣ-ਹੰਢਾਉਣ ਦੇ ਸਾਰੇ ਚਾਅ ਪੂਰੇ ਹੋ ਜਾਂਦੇ ਹਨ। ਮਨ ਵਿਚ ਖ਼ੁਸ਼ੀਆਂ ਤੇ ਖੇੜੇ ਆ ਵੱਸਦੇ ਹਨ :-

***ਬਹੁ ਭੋਜਨ ਕਾਪਰ ਸੰਗੀਤ॥ ਰਸਨਾ ਜਪਤੀ ਹਰਿ ਹਰਿ ਨੀਤ॥***

(ਅੰਗ ੨੯੦)

***ਅਥਵਾ :- ਨਾਨਕ ਰਸਨਾ ਸਬਦਿ ਰਸਾਇ ਜਿਨਿ ਹਰਿ ਹਰਿ ਮੰਨਿ ਵਸਾਇਆ॥***

(ਅੰਗ ੫੫੦)

***ਅਥਵਾ :- ਨਾਨਕ ਗੁਰਮੁਖਿ ਰਸਨਾ ਹਰਿ ਜਪੈ ਹਰਿ ਕੈ ਨਾਇ ਪਿਆਰਿਆ॥***

(ਅੰਗ ੫੫੦)

ਚਸਕਿਆਂ ਵਿਚ ਫਸੀ ਹੋਈ ਜੀਭ ਨੂੰ ਮਿੱਠੇ ਪਦਾਰਥ ਤਾਂ ਪਿਆਰੇ ਲੱਗਦੇ ਹਨ, ਪਰ ਪਰਮਾਤਮਾ ਦਾ ਨਾਮ-ਰਸ ਚੰਗਾ ਨਹੀਂ ਲੱਗਦਾ, ਜਿਸ ਕਾਰਨ ਇਹ ਹੋਰ-ਹੋਰ ਝਮੇਲਿਆਂ ਵਿਚ ਪਈ ਰਹਿੰਦੀ ਹੈ। ਅਸਲ ਵਿਚ ਉਹੋ ਹੀ ਜੀਭ ਧੰਨ ਅਖਵਾਉਣ ਦੇ ਯੋਗ ਹੈ ਜੋ ਪ੍ਰਮਾਤਮਾ ਦੇ ਨਾਮ ਦਾ ਸਦਾ ਜਾਪ ਕਰਦੀ ਹੈ :-

***ਹੇ ਜਿਹਬੇ ਹੇ ਰਸਗੇ ਮਧੁਰ ਪ੍ਰਿਅ ਤੁਯੰ॥***
***ਸਤ ਹਤੰ ਪਰਮ ਬਾਦੰ ਅਵਰਤ ਏਥਹ ਸੁਧ ਅਛਰਣਹ॥***
***ਗੋਬਿੰਦ ਦਾਮੋਦਰ ਮਾਧਵੇ॥*** (ਅੰਗ ੧੩੫੯)

M_S

8)

ਅਥਵਾ :- ਮਨਿ ਜੂਠੈ ਤਨਿ ਜੂਠਿ ਹੈ ਜਿਹਵਾ ਜੂਠੀ ਹੋਇ॥
ਮੁਖਿ ਝੂਠੈ ਝੂਠੁ ਬੋਲਣਾ ਕਿਉ ਕਰਿ ਸੂਚਾ ਹੋਇ॥

(ਅੰਗ ੫੫-੫੬)

ਅਥਵਾ :- ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ॥
ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ॥

(ਅੰਗ ੯੨੧)

ਪ੍ਰੰਤੂ ਜੇਕਰ ਜੀਭ ਸੱਚੀ ਹੈ ਅਤੇ ਸਦਾ ਸੱਚ ਬੋਲਦੀ ਹੈ ਤਾਂ ਮਨ ਵੀ ਸੱਚਾ ਹੀ ਹੋਵੇਗਾ। ਫਿਰ ਮਨੁੱਖ ਸਰੀਰ ਭਾਵ ਪ੍ਰਾਣੀ ਸਦਾ ਸੱਚ ਦੇ ਮਾਰਗ 'ਤੇ ਹੀ ਚੱਲੇਗਾ :-

ਜਿਹਵਾ ਸਚੀ ਮਨੁ ਸਚਾ ਸਚਾ ਸਰੀਰ ਅਕਾਰੁ॥

(ਅੰਗ ੮੩)

ਅਥਵਾ :- ਜਿਹਵਾ ਸਚੀ ਸਚਿ ਰਤੀ ਤਨੁ ਮਨੁ ਸਚਾ ਹੋਇ॥

(ਅੰਗ ੫੬੫)

ਇਸ ਲਈ :-

ਹੇ ਰਸਨਾ ਜਪਿ ਗੋਬਿੰਦੋ ਮੇਰੀ ਜਿੰਦੁੜੀਏ
ਜਪਿ ਹਰਿ ਹਰਿ ਤ੍ਰਿਸਨਾ ਜਾਏ ਰਾਮ॥

(ਅੰਗ ੫੪੧)

ਅਥਵਾ :- ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ
ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ॥

(ਅੰਗ ੫੪੦)

ਅਥਵਾ :- ਆਇਆ ਸਫਲ ਤਾਹੂ ਕੋ ਗਨੀਐ॥
ਜਾਸੁ ਰਸਨ ਹਰਿ ਹਰਿ ਜਸੁ ਭਨੀਐ॥

(ਅੰਗ ੨੫੨)

☆☆☆

# ਪੂਰਨ ਗੁਰੂ

ਗੁਰੂ-ਗੁਰ, ਸੰਗਯਾ ਇਹ ਸ਼ਬਦ ਸ੍ਰੀ ਧਾਤੂ ਤੋਂ ਬਣਿਆ ਹੈ, ਇਸ ਦੇ ਅਰਥ ਹਨ ਨਿਗਲਣਾ ਅਤੇ ਸਮਝਾਉਣਾ। ਜੋ ਅਗਯਾਨ ਨੂੰ ਖਾ ਜਾਂਦਾ ਹੈ ਅਤੇ ਸਿੱਖ ਨੂੰ ਤਤ੍ਵਗਯਾਨ ਸਮਝਾਉਂਦਾ ਹੈ, ਉਹ ਗੁਰੂ ਹੈ। (ਮਹਾਨ ਕੋਸ਼) ਅਗਯਾਨ ਵਿਨਾਸ਼ਕ, ਸੱਤਯ ਅਤੇ ਹਿੱਤ ਉਪਦੇਸ਼ ਦਾ ਨਾਉਂ ਗੁਰੂ ਹੈ, ਪਰ ਇਸ ਸ਼ਬਦ ਦੀ ਗੁਰੂ ਨਾਨਕ ਦੇਵ ਜੀ ਵਿਚ ਰੂਢੀ ਸ਼ਕਤਿ ਹੈ, ਜੋ ਕਰਤਾਰ ਵਲੋਂ ਸੰਸਾਰ ਮਾਤਰ ਦੇ ਉਧਾਰ ਵਾਸਤੇ ਜਗਤ-ਗੁਰੂ ਥਾਪੇ ਗਏ ਹਨ।

***ਨਾਨਕ ਸਤਿਗੁਰੁ ਐਸਾ ਜਾਣੀਐ, ਜੋ ਸਭਸੈ ਲਏ ਮਿਲਾਇ ਜੀਉ॥***

(ਅੰਗ ੭੨)

ਗੁਰੂ ਗ੍ਰੰਥ ਸਾਹਿਬ ਵਿਚ ਪ੍ਰਤਿਪਾਦਿਤ ਭਗਤੀ ਅਸਲ ਵਿਚ ਪਥ-ਪ੍ਰਦਰਸ਼ਕ (ਗੁਰੂ) ਦੀ ਬੜੀ ਅਹਿਮ ਦੇਣ ਹੈ। ਗੁਰੂ ਤੋਂ ਬਿਨਾਂ ਗੁਰਮਤਿ-ਭਗਤੀ ਦੀ ਕਲਪਨਾ ਹੀ ਨਹੀਂ ਕੀਤੀ ਜਾ ਸਕਦੀ। ਸੱਚ ਤਾਂ ਇਹ ਹੈ ਕਿ ਭਗਤੀ ਹੈ ਹੀ ਗੁਰੂ ਦੀ ਦੇਣ, ਗੁਰੂ ਦੇ ਉਪਦੇਸ਼ ਬਗੈਰ ਭਗਤੀ ਸਫਲੀ ਹੋ ਹੀ ਨਹੀਂ ਸਕਦੀ।

***ਹੌਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ॥***

(ਅੰਗ ੨੨)

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 'ਗੁਰ' ਪਦ ਦੀ ਵਿਆਖਿਆ ਹੇਠ ਇਸ ਤਰ੍ਹਾਂ ਵੀ ਜ਼ਿਕਰ ਕੀਤਾ ਹੈ ਕਿ ਸੰਗਯਾ-ਧਰਮ ਉਪਦੇਸ਼ਾਂ, ਧਰਮ ਦਾ ਆਚਾਰਯ, "ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰ" (ਜਪੁ)

***ਤਿਨ ਕਉ ਕਿਆ ਉਪੇਸੀਐ ਜਿਨਿ ਗੁਰੁ ਨਾਨਕ ਦੇਉ॥***

(ਵਾਰ ਮਾਝ ਮ: ੨, ਅੰਗ ੧੫੦)

## ਚਾਰ ਪ੍ਰਕਾਰ ਦੇ ਗੁਰੂ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਚਾਰ ਪ੍ਰਕਾਰ ਦੇ ਗੁਰੂ ਦੱਸੇ ਹਨ:-

(ੳ) ਭ੍ਰਿੰਗੀ ਗੁਰੂ— ਭ੍ਰਿੰਗੀ ਖ਼ਾਸ ਜਾਤ ਦੇ ਕੀੜੇ ਨੂੰ ਆਪ ਜਿਹਾ ਕਰ ਲੈਂਦਾ ਹੈ, ਪਰ ਹਰੇਕ ਕ੍ਰਿਮਿ ਨੂੰ ਨਹੀਂ।

M_S

9)

(ਅ) ਪਾਰਸ ਗੁਰੂ—ਪਾਰਸ ਲੋਹੇ ਨੂੰ ਸੋਨਾ ਕਰਦਾ ਹੈ, ਪਰ ਪਾਰਸ ਰੂਪ ਕਿਸੇ ਨੂੰ ਨਹੀਂ ਕਰਦਾ।

(ੲ) ਵਾਮਨ ਚੰਦਨ ਗੁਰੂ—ਇਹ ਖ਼ਾਸ ਰੁੱਤ ਵਿਚ ਪਾਸ ਦੇ ਬਿਰਛਾਂ ਨੂੰ ਸੁਗੰਧੀ ਵਾਲਾ ਕਰ ਦਿੰਦਾ ਹੈ, ਪਰ ਸਾਰੀਆਂ ਰੁੱਤਾਂ ਵਿਚ ਨਹੀਂ ਅਤੇ ਬਾਂਸ ਨੂੰ ਕਿਸੇ ਵੀ ਰੁਤ ਵਿੱਚ ਸੁਗੰਧੀ ਵਾਲਾ ਨਹੀਂ ਕਰਦਾ।

(ਸ) ਦੀਪਕ ਗੁਰੂ—ਆਪਣੇ ਤੁਲ ਹੀ ਦੂਜੇ ਦੀਪਕ ਨੂੰ ਜੋਤ ਵਾਲਾ ਕਰ ਦਿੰਦਾ ਹੈ।

(ਮਹਾਨ ਕੋਸ਼ ਭਾਸ਼ਾ ਵਿਭਾਗ, ਅੰਗ ੪੧੯)

ਰਾਮ ਚਰਿਤ੍ਰ ਰਮਾਇਣ ਅੰਦਰ ਇਹ ਤਿੰਨ ਤਰ੍ਹਾਂ ਦੇ ਗੁਰੂ ਕਥਨ ਕੀਤੇ ਹਨ:-

(ੳ) ਪਿੰਗਲਾ ਗੁਰੂ—ਜੋ ਸਾਧਨਾ ਰੂਪ ਪੈਰਾਂ ਤੋਂ ਬਿਨਾਂ ਹੈ, ਪਰ ਉਕਤੀਆਂ ਜੁਗਤੀਆਂ ਰੂਪ ਬਾਹਾਂ ਨਾਲ ਤਰਨਾ ਚਾਹੁੰਦਾ ਹੈ ਪਰ ਤਰ ਨਹੀਂ ਸਕਦਾ, ਨਾ ਹੀ ਹੋਰ ਕਿਸੇ ਨੂੰ ਤਾਰ ਸਕਦਾ ਹੈ। ਹੋਰਨਾਂ ਨੂੰ ਉਪਦੇਸ਼ ਤਾਂ ਦਿੰਦਾ ਹੈ, ਪਰ ਆਪ ਕਮਾਈ ਤੋਂ ਸੱਖਣਾ ਹੋਣ ਕਰਕੇ ਕਿਸੇ 'ਤੇ ਅਸਰ ਨਹੀਂ ਕਰਦਾ।

(ਅ) ਅੰਧੁਲਾ ਗੁਰੂ—ਐਸਾ ਗੁਰੂ ਆਪ ਤਾਂ ਸਾਧਨਾ ਸੰਪੰਨ ਹੈ, ਪਰ ਗਿਆਨਵਾਨ ਨਹੀਂ ਹੈ। ਇਕ ਆਪ ਕੱਠਨ ਸਾਧਨ ਕੀਤੇ ਹਨ, ਕੀਤੇ ਸਾਧਨਾਂ ਦਾ ਹੋਰਨਾਂ ਨੂੰ ਢੰਗ ਤਰੀਕਾ ਦੱਸ ਸਕਦਾ ਹੈ, ਪਰ ਆਪ ਮੁਕਤੀ ਰੂਪ ਕਿਨਾਰੇ ਨੂੰ ਵੇਖਿਆ ਨਹੀਂ, ਇਸ ਤਰਫੋਂ ਆਪ ਅੰਧਾ ਹੈ।

(ੲ) ਪੂਰਨ ਗੁਰੂ—ਜੋ ਆਪ ਪੂਰਨ ਗਿਆਨਵਾਨ ਹੋਵੇ ਅਤੇ ਪੂਰਨ ਘਾਲ ਜਿਸ ਨੇ ਘਾਲੀ ਹੋਵੇ, ਐਸਾ ਗੁਰੂ ਉਕਤੀਆਂ ਜੁਗਤੀਆਂ ਨਾਲ ਅਧਿਕਾਰੀ ਨੂੰ ਉਪਦੇਸ਼ ਦੇ ਕੇ ਸ਼ੰਕਾ ਨਵਿਰਤ ਕਰ ਦਿੰਦਾ ਹੈ।

## ਅੱਠ ਤਰ੍ਹਾਂ ਦੇ ਹੋਰ ਗੁਰੂਆਂ ਦਾ ਨਿਰਣਾ

ਸੰਤ ਸੁੰਦਰ ਦਾਸ ਜੀ ਨੇ ਗਿਆਨ ਸੁਮੁੰਦਰੀਕ ਗ੍ਰੰਥ ਅੰਦਰ ਇਸ ਤਰ੍ਹਾਂ ਕੀਤਾ ਹੈ :-

੧. ਬਿਲਾ ਗੁਰੂ—ਜੋ ਘੂਰ-ਘੂਰ, ਤਾੜ ਤਾੜ ਕੇ ਉਪਦੇਸ਼ ਦੇਵੇ, ਐਸੇ ਉਪਦੇਸ਼ ਕਰਤਾ ਨੂੰ ਬਿਲਾ ਗੁਰੂ ਦੱਸਿਆ ਹੈ।

੨. ਗਿੱਦੜ ਗੁਰੂ—ਜੋ ਸੇਵਕਾਂ ਨਾਲ ਧੋਖਾ ਕਰਦਾ ਹੈ, ਪਖੰਡ ਦਾ ਲਿਬਾਸ ਧਾਰ ਕੇ ਆਪਣੀ ਪੂਜਾ ਕਰਾਉਂਦਾ ਹੈ।

੩. ਘੋੜਾ ਗੁਰੂ—ਜਿਸ ਤਰ੍ਹਾਂ ਘੋੜੇ 'ਤੇ ਸਵਾਰੀ ਕਰਕੇ ਸੈਰ ਕਰੀਦੀ ਹੈ, ਇਸ ਤਰ੍ਹਾਂ ਸੇਵਕਾਂ ਨੂੰ ਇਕੱਠੇ ਕਰਕੇ ਤੀਰਥ ਯਾਤਰਾ 'ਤੇ ਲੈ ਜਾਣਾ ਅਤੇ ਸੇਵਕਾਂ ਪਾਸੋਂ ਖੁੱਲ੍ਹੀ

ਮਾਇਆ ਇਕੱਠੀ ਕਰ ਲੈਣੀ, ਮਗਰੋਂ ਛਕੀ ਛਕਾਈ ਜਾਣਾ।

੪. ਸ਼ੇਰ ਗੁਰੂ—ਜੋ ਆਪਣਿਆਂ ਸੇਵਕਾਂ ਦਾ ਮਾਲ ਧਨ ਸਾਰਾ ਹੀ ਹੜੱਪ ਕਰ ਜਾਂਦੇ ਹਨ ਅਤੇ ਸ਼ੇਰ ਦੀ ਤਰ੍ਹਾਂ ਸਭ ਕੁਝ ਖਾ ਜਾਂਦੇ ਹਨ।

GN_

(16

੫. ਭ੍ਰਿੰਗੀ ਗੁਰੂ—ਖ਼ਾਸ ਕਿਸਮ ਦੇ ਕੀੜੇ ਨੂੰ ਪਕੜ ਕੇ ਆਪਣੇ ਸਾਹਮਣੇ ਰੱਖ ਕੇ ਕੁਝ ਸਮੇਂ ਮਗਰੋਂ ਆਪਣੇ ਜੈਸਾ ਹੀ ਬਣਾ ਲੈਂਦਾ ਹੈ। ਇਸੇ ਤਰ੍ਹਾਂ ਕਿਸੇ ਖ਼ਾਸ ਉੱਤਮ ਅਧਿਕਾਰੀ ਨੂੰ ਉਪਦੇਸ਼ ਦੇ ਕੇ ਗਿਆਨ ਦੁਆਰਾ ਆਪਣਾ ਰੂਪ ਬਣਾ ਲੈਂਦੇ ਹਨ।

੬. ਪਾਰਸ ਗੁਰੂ—ਅੱਠਾਂ ਧਾਤਾਂ 'ਚੋਂ ਕਿਸੇ ਨੂੰ ਵੀ ਛੋਹ ਕੇ ਪਾਰਸ ਸੋਨਾ ਬਣਾ ਦਿੰਦਾ ਹੈ। ਇਸੇ ਤਰ੍ਹਾਂ ਜਗਿਆਸੂ ਨੂੰ ਸ਼ੁੱਧ ਸਰੂਪ ਦਾ ਗਿਆਨ ਕਰਾ ਦਿੰਦਾ ਹੈ, ਪਰ ਉਹ ਜਗਿਆਸੂ ਅੱਗੇ ਉਪਦੇਸ਼ ਦੇ ਕੇ ਹੋਰ ਕਿਸੇ ਨੂੰ ਸ਼ੁੱਧ ਸਰੂਪ ਨਹੀਂ ਬਣਾ ਸਕਦਾ।

੭. ਚੰਦਨ ਗੁਰੂ—ਚੰਦਨ ਬਸੰਤ ਰੁੱਤ ਵਿਚ ਹੀ ਲਾਗਲੇ ਬਿਰਛਾਂ ਨੂੰ ਸੁਗੰਧਿਤ ਕਰਦਾ ਹੈ, ਪਰ ਬਾਂਸ ਨੂੰ ਬਸੰਤ ਰੁੱਤ ਵਿਚ ਭੀ ਨਹੀਂ ਕਰ ਸਕਦਾ। ਇਸੇ ਤਰ੍ਹਾਂ ਜੋ ਕਦੇ-ਕਦੇ ਉਪਦੇਸ਼ ਰਾਹੀਂ ਭਗਤੀ ਰੂਪ ਸੁਗੰਧੀ ਦਿੰਦਾ ਹੈ, ਹਮੇਸ਼ਾ ਉਪਦੇਸ਼ ਨਹੀਂ ਦਿੰਦਾ, ਉਹ ਚੰਦਨ ਗੁਰੂ ਹੈ।

੮. ਦੀਪਕ ਗੁਰੂ—ਇਕ ਦੀਪਕ ਜੱਗ ਰਿਹਾ ਹੋਵੇ ਤੇ ਦੂਜਾ ਦੀਵਾ ਤੇਲ ਬੱਤੀ ਸਹਿਤ ਜੋ ਹੈ, ਉਸ ਨਾਲ ਲਾਇਆਂ ਉਹ ਭੀ ਜੱਗ ਪੈਂਦਾ ਹੈ, ਪ੍ਰਕਾਸ਼ ਕਰ ਦਿੰਦਾ ਹੈ। ਇਸੇ ਤਰ੍ਹਾਂ ਸ਼ਰਧਾ ਦੀ ਬੱਤੀ ਤੇ ਪ੍ਰੇਮ ਰੂਪ ਤੇਲ ਸੰਜੁਗਤ ਜੋ ਹੈ, ਉਸ ਨੂੰ ਉਪਦੇਸ਼ ਰਾਹੀਂ ਗਿਆਨ ਦਾ ਪ੍ਰਕਾਸ਼ ਜੋ ਕਰ ਦੇਵੇ, ਉਹ ਦੀਪਕ ਗੁਰੂ ਹੈ।

ਇਹ ਨਿਰਣਾ ਸਿਰਫ਼ ਜੀਵ ਕੋਟੀ ਦੇ ਗੁਰੂਆਂ ਦਾ ਹੀ ਹੈ। ਜੈਸੇ ਜੈਸੇ ਕਿਸੇ ਵਿਚ ਗੁਣ ਹਨ, ਉਸ ਤਰ੍ਹਾਂ ਦੀ ਉਸ ਨਾਲ ਤੁਲਨਾ ਦਿੱਤੀ ਹੈ। ਬਿਲੇ ਜੈਸੇ ਮਨੁੱਖ ਨੂੰ ਬਿਲਾ ਗੁਰੂ ਦੱਸ ਦਿੱਤਾ ਹੈ, ਗਿੱਦੜ ਜੈਸੇ ਧੋਖੇਬਾਜ਼ ਡਰਪੋਕ ਨੂੰ ਗਿੱਦੜ ਗੁਰੂ ਕਿਹਾ ਹੈ, ਪਰ ਪੂਰਨ ਗੁਰੂ ਤਾਂ ਜਗਤ ਜੀਆਂ ਦੀ ਕਲਿਆਣ ਕਰਨ ਵਾਸਤੇ ਨਿਰੰਕਾਰ ਆਪ ਗੁਰੂ ਨਾਨਕ ਰੂਪ ਹੋ ਕੇ ਸੰਸਾਰ ਅੰਦਰ ਆਏ ਹਨ।

ਸ੍ਰੀ ਗੁਰੂ ਰਾਮਦਾਸ ਜੀ ਨੇ ਪੂਰਨ ਗੁਰੂ ਦੀ ਸਿਫ਼ਤ ਕਰਦਿਆਂ ਸਲੋਕ ਵਾਰਾਂ ਤੇ ਵਧੀਕ ਅੰਦਰ ਅੰਮ੍ਰਿਤ ਬਚਨ ਉਚਾਰਨ ਕੀਤੇ ਹਨ :-

*ਵਾਹੁ ਵਾਹੁ ਸਤਿਗੁਰੁ ਪੁਰਖੁ ਹੈ ਜਿਨਿ ਸਚੁ ਜਾਤਾ ਸੋਇ॥*
*ਜਿਤੁ ਮਿਲਿਐ ਤਿਖ ਉਤਰੈ ਤਨੁ ਮਨੁ ਸੀਤਲੁ ਹੋਇ॥*
*ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ ਜਿਸ ਨੋ ਸਮਤੁ ਸਭ ਕੋਇ॥*
*ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ ਜਿਸੁ ਨਿੰਦਾ ਉਸਤਤਿ ਤੁਲਿ ਹੋਇ॥*

ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ ਜਿਸੁ ਅੰਤਰਿ ਬ੍ਰਹਮੁ ਵੀਚਾਰੁ॥
ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ ਜਿਸੁ ਅੰਤੁ ਨ ਪਾਰਾਵਾਰੁ॥
ਵਾਹੁ ਵਾਹੁ ਸਤਿਗੁਰੂ ਹੈ ਜਿ ਸਚੁ ਦ੍ਰਿੜਾਏ ਸੋਇ॥
ਨਾਨਕ ਸਤਿਗੁਰ ਵਾਹੁ ਵਾਹੁ ਜਿਸ ਤੇ ਨਾਮੁ ਪਰਾਪਤਿ ਹੋਇ॥

(ਅੰਗ ੧੪੨੧)

ਭਾਈ ਗੁਰਦਾਸ ਜੀ ਨੇ ਪੂਰਨ ਗੁਰੂ ਦੀ ਸਿਫ਼ਤ ਕਰਦਿਆਂ ਵਾਰ ੨੬ਵੀਂ ਅੰਦਰ ਕਿਹਾ ਹੈ ਕਿ ਪੂਰਨ ਸਤਿਗੁਰੂ ਗੁਣੀ ਨਿਧਾਨ ਅਤੇ ਔਗਣਾਂ ਨੂੰ ਬਖ਼ਸ਼ਣ ਵਾਲਾ ਹੈ ਅਤੇ ਪੂਰਾ ਵੈਦ ਹੈ। ਪੰਜਾਂ ਅਸਾਧ ਰੋਗਾਂ ਦੇ ਨਿਵਾਰਣਹਾਰਾ ਹੈ। ਨਿੰਦਕ, ਦੋਖੀਆਂ ਤੇ ਬੇਮੁਖਾਂ ਨੂੰ ਪੂਰਨ ਨਿਰਵੈਰ ਗੁਰੂ ਤਾਰਣ ਵਾਲਾ ਹੈ। ਪੂਰਨ ਸਤਿਗੁਰੂ ਐਸਾ ਆਗੂ ਹੈ ਜੋ ਬਾਂਹ ਪਕੜ ਕੇ ਅੰਧਿਆਂ ਨੂੰ ਵੀ ਤਾਰ ਦਿੰਦਾ ਹੈ :-

ਸਤਿਗੁਰ ਗੁਣੀ ਨਿਧਾਨੁ ਹੈ ਗੁਣ ਕਰਿ ਬਖਸੈ ਅਵਗੁਣਿਆਰੇ।
ਸਤਿਗੁਰੁ ਪੂਰਾ ਵੈਦੁ ਹੈ ਪੰਜੇ ਰੋਗ ਅਸਾਧ ਨਿਵਾਰੇ।
ਸੁਖ ਸਾਗਰੁ ਗੁਰੁਦੇਉ ਹੈ ਸੁਖ ਦੇ ਮੇਲਿ ਲਏ ਦੁਖਿਆਰੇ।
ਗੁਰ ਪੂਰਾ ਨਿਰਵੈਰੁ ਹੈ ਨਿੰਦਕ ਦੋਖੀ ਬੇਮੁਖ ਤਾਰੇ।
ਗੁਰੁ ਪੂਰਾ ਨਿਰਭਉ ਸਦਾ ਜਨਮ ਮਰਣ ਜਮ ਡਰੈ ਉਤਾਰੇ।
ਸਤਿਗੁਰੁ ਪੁਰਖੁ ਸੁਜਾਣੁ ਹੈ ਵਡੇ ਅਜਾਣ ਮੁਗਧ ਨਿਸਤਾਰੇ।
ਸਤਿਗੁਰੁ ਆਗੂ ਜਾਣੀਐ ਬਾਹ ਪਕੜਿ ਅੰਧਲੇ ਉਧਾਰੇ।
ਮਾਣੁ ਨਿਮਾਣੇ ਸਦ ਬਲਿਹਾਰੇ॥ ੧੯॥ (ਵਾਰ ੨੬, ਪਉੜੀ ੧੯)

ਸਤਿਗੁਰੁ ਪਾਰਸਿ ਪਰਸਿਐ ਕੰਚਨੁ ਕਰੈ ਮਨੂਰ ਮਲੀਣਾ।
ਸਤਿਗੁਰੁ ਬਾਵਨੁ ਚੰਦਨੋ ਵਾਸੁ ਸੁਵਾਸੁ ਕਰੈ ਲਾਖੀਣਾ।
ਸਤਿਗੁਰੁ ਪੂਰਾ ਪਾਰਿਜਾਤੁ ਸਿੰਮਲੁ ਸਫਲੁ ਕਰੈ ਸੰਗਿ ਲੀਣਾ।
ਮਾਨ ਸਰੋਵਰੁ ਸਤਿਗੁਰੂ ਕਾਗਹੁ ਹੰਸੁ ਜਲਹੁ ਦੁਧੁ ਪੀਣਾ।
ਗੁਰ ਤੀਰਥੁ ਦਰੀਆਉ ਹੈ ਪਸੂ ਪਰੇਤ ਕਰੈ ਪਰਬੀਣਾ।
ਸਤਿਗੁਰ ਬੰਦੀ ਛੋੜੁ ਹੈ ਜੀਵਣ ਮੁਕਤਿ ਕਰੈ ਓਡੀਣਾ।
ਗੁਰਮੁਖਿ ਮਨ ਅਪਤੀਜੁ ਪਤੀਣਾ॥ ੨੦॥

(ਪਉੜੀ ੨੦, ਵਾਰ ੨੬)



# ਸ਼ਬਦ-ਗੁਰੂ

ਸ਼ਬਦ-ਗੁਰੂ ਦੀ ਮਹਾਨਤਾ ਦਸੇ ਸਰੂਪਾਂ ਅੰਦਰ ਗੁਰੂ ਸਾਹਿਬਾਂ ਨੇ ਦਰਸਾਈ ਹੈ। ਅਸਲ ਵਿੱਚ ਗੁਰੂ ਸਾਹਿਬ ਜੀ ਸਰੀਰ ਨਹੀਂ ਸਨ।

***ਆਪ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥***
***ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥***

(ਅੰਗ ੧੩੯੫)

ਪਾਰਬ੍ਰਹਮ ਪ੍ਰਮੇਸ਼ਰ ਸਨ ਅਥਵਾ ਸ਼ਬਦ-ਜੋਤਿ ਹੀ ਗੁਰੂ ਹੈ, ਜਿਸ ਨੇ ਗੁਰੂ ਨਾਨਕ ਦੇਵ ਜੀ ਵਿਚ ਪ੍ਰਵੇਸ਼ ਕੀਤਾ।

***ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ॥***

(ਅੰਗ ੧੩੯੫)

ਇਸੇ ਸ਼ਬਦ-ਗੁਰੂ ਦਾ ਹੀ ਜ਼ਿਕਰ ਗੁਰਦੇਵ ਗੁਰੂ ਨਾਨਕ ਦੇਵ ਜੀ ਨੇ ਸਿਧ ਗੋਸ਼ਟ ਨਾਮੇ ਬਾਣੀ ਅੰਦਰ ਕੀਤਾ ਹੈ। ਜਿਸ ਵੇਲੇ ਸਿੱਧਾਂ ਨੇ ਪਰਮ ਕ੍ਰਿਪਾਲੂ ਗੁਰੂ ਨਾਨਕ ਦੇਵ ਜੀ ਨੂੰ ਪੁੱਛਿਆ ਕਿ ਜੀਵਨ ਦਾ ਮੁੱਢ ਕੀ ਹੈ? ਸਿੱਖਿਆ ਲੈਣ ਦਾ ਸਮਾਂ ਕਿਹੜਾ ਹੈ? ਤੇਰਾ ਗੁਰੂ ਕਿਹੜਾ ਹੈ ਜਿਸ ਦਾ ਤੂੰ ਚੇਲਾ ਹੈਂ? ਇਨ੍ਹਾਂ ਕੀਤੇ ਪ੍ਰਸ਼ਨਾਂ ਦਾ ਜ਼ਿਕਰ ਬਾਣੀ ਅੰਦਰ ਇਸ ਪ੍ਰਕਾਰ ਆਇਆ ਹੈ:-

***ਕਵਣ ਮੂਲ ਕਵਣ ਮਤਿ ਵੇਲਾ॥***
***ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥***

(ਅੰਗ ੯੪੨)

ਹਜ਼ੂਰ ਨੇ ਸਿਧ ਗੋਸਟ ਬਾਣੀ ਦੀ ੪੪ਵੀਂ ਪਉੜੀ ਅੰਦਰ ਉੱਤਰ ਇਸ ਤਰ੍ਹਾਂ ਦਿੱਤਾ ਹੈ:

***ਪਵਨ ਅਰੰਭੁ ਸਤਿਗੁਰ ਮਤਿ ਵੇਲਾ॥***
***ਸਬਦੁ ਗੁਰੂ ਸੁਰਤਿ ਧੁਨਿ ਚੇਲਾ॥***

(ਅੰਗ ੯੪੩)

ਭਾਵ ਪ੍ਰਾਣ ਜੀਵਨ ਦਾ ਮੁੱਢ ਹਨ। ਮਨੁੱਖਾ ਜਨਮ ਹੀ ਸਤਿਗੁਰੂ ਪਾਸੋਂ ਸਿੱਖਿਆ ਲੈਣ ਦਾ ਵੇਲਾ ਹੈ। ਸ਼ਬਦ ਹੀ ਮੇਰਾ ਗੁਰੂ ਹੈ ਅਤੇ ਮੇਰੀ ਸੁਰਤਿ ਚੇਲਾ ਹੈ। ਅਸਲ ਵਿੱਚ ਸ਼ਬਦ ਸੁਰਤਿ ਦੇ ਸੰਜੋਗ ਦਾ ਹਰ ਕਿਸੇ ਨੂੰ ਗਿਆਨ ਨਹੀਂ ਹੈ। ਜੋ ਨਾਮ ਰਸਨਾ ਦੁਆਰਾ ਜਪਿਆ ਜਾਂਦਾ ਹੈ, ਉਹ ਹਿਰਦੇ ਵਿਚ ਪ੍ਰਵੇਸ਼ ਕਰਦਾ ਹੈ। ਹਿਰਦੇ ਵਿਚ ਇਕਾਗਰਤਾ ਆਉਣ ਨਾਲ ਸੁਰਤਿ ਟਿਕਦੀ ਹੈ। ਟਿਕੀ ਹੋਈ ਸੁਰਤਿ ਜਦੋਂ ਸ਼ਬਦ ਨਾਲ ਸਪਰਸ਼ ਕਰਦੀ ਹੈ ਤਾਂ ਮਨ, ਸੁਰਤਿ, ਮਤਿ ਅਤੇ ਬੁੱਧੀ ਵਿਚ ਇਕ ਵਿਸਮਾਦੀ ਹਾਲਤ ਛਾ ਜਾਂਦੀ ਹੈ, ਜਿਸ ਦਾ ਅਸਲ ਰਸ ਤੇ ਰਹੱਸ, ਵਿਰਲੇ ਨਾਮ ਅਭਿਆਸ ਕਮਾਈ ਕਰਨ ਵਾਲੇ ਹੀ ਜਾਣਦੇ ਹਨ। ਸ਼ਬਦ ਸੁਰਤਿ ਦੇ ਸੰਗਮ ਦਾ ਵਰਣਨ ਅਕਥਨੀਜ ਹੈ। ਸ਼ਬਦ ਗੁਰੂ ਸੁਰਤਿ ਧੁਨਿ ਚੇਲਾ ਦਾ ਸਿਧਾਂਤ ਜੋ ਗੁਰੂ ਨਾਨਕ ਦੇਵ ਜੀ ਨੇ ਸਿੱਧਾਂ ਨੂੰ ਦੱਸਿਆ ਹੈ। ਇਸੇ ਗੁਰੂ ਜੀ ਦੇ ਦਸੇ ਸਿਧਾਂਤ ਨੂੰ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਅੰਦਰ ਹੋਰ ਸਪੱਸ਼ਟ ਕੀਤਾ ਹੈ :-

***ਸਬਦੁ ਗੁਰੂ ਗੁਰੂ ਜਾਣੀਐ ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ।***
***ਸਾਧ ਸੰਗਤਿ ਸਚਖੰਡ ਵਿਚਿ ਪ੍ਰੇਮ ਭਗਤਿ ਪਰਚੈ ਹੋਇ ਮੇਲਾ।***
***ਗਿਆਨੁ ਧਿਆਨੁ ਸਿਮਰਣੁ ਜੁਗਤਿ ਕੂੰਜ ਕੂਰਮ ਹੰਸ ਵੰਸ ਨਵੇਲਾ।***
***ਬਿਰਖਹੁੰ ਫਲ ਫਲ ਤੇ ਬਿਰਖੁ ਗੁਰਸਿਖ ਸਿਖ ਗੁਰ ਮੰਤ੍ਰੁ ਸੁਹੇਲਾ।***
***ਵੀਹਾ ਅੰਦਰਿ ਵਰਤਮਾਨ ਹੋਇ ਇਕੀਹ ਅਗੋਚਰੁ ਖੇਲਾ।***
***ਆਦਿ ਪੁਰਖੁ ਆਦੇਸੁ ਕਰਿ ਆਦਿ ਪੁਰਖੁ ਆਦੇਸ ਵਹੇਲਾ।***
***ਸਿਫਤ ਸਲਾਹਣੁ ਅੰਮ੍ਰਿਤੁ ਵੇਲਾ॥ ੨੦॥*** (ਵਾਰ ੭, ਪਉੜੀ ੨੦)

ਇਸੇ ਸ਼ਬਦ-ਗੁਰੂ ਅਤੇ ਸੁਰਤਿ ਧੁਨਿ ਚੇਲਾ ਦੇ ਸਿਧਾਂਤ ਨੂੰ ਤੇ ਨਿਰੰਕਾਰੀ ਜੋਤਿ ਹੀ ਗੁਰੂ ਨਾਨਕ ਦੇਵ ਹੋ ਕੇ ਜੀਆਂ ਦੇ ਤਾਰਣ ਦੇ ਸਿਧਾਂਤ ਨੂੰ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਅੰਦਰ ਇਸ ਤਰ੍ਹਾਂ ਦਰਸਾਇਆ ਹੈ :-

***ਗੁਰ ਸਿਖਹੁ ਗੁਰ ਸਿਖੁ ਹੈ ਪੀਰ ਪੀਰਹੁ ਕੋਈ।***
***ਸਬਦ ਸੁਰਤਿ ਚੇਲਾ ਗੁਰੂ ਪਰਮੇਸਰੁ ਸੋਈ।***
***ਦਰਸਨਿ ਦ੍ਰਿਸਟਿ ਧਿਆਨੁ ਧਰਿ ਗੁਰ ਮੂਰਤਿ ਹੋਈ।***
***ਸਬਦ ਸੁਰਤਿ ਕਰਿ ਕੀਰਤਨੁ ਸਤਿਸੰਗਿ ਵਿਲੋਈ।***
***ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।***
***ਆਪਿ ਗਵਾਏ ਆਪਿ ਹੈ ਗੁਣ ਗੁਣੀ ਪਰੋਈ॥੧੩॥੨॥***
***ਨਿਰੰਕਾਰੁ ਆਕਾਰੁ ਕਰਿ ਜੋਤਿ ਸਰੂਪੁ ਅਨੂਪ ਦਿਖਾਇਆ।***
***ਵੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦੁ ਸੁਣਾਇਆ।***

*ਚਾਰਿ ਵਰਨ ਚਾਰਿ ਮਜਹਬਾ ਚਰਣ ਕਵਲ ਸਰਣਾਗਤਿ ਆਇਆ।*
*ਪਾਰਸਿ ਪਰਸਿ ਅਪਰਸ ਜਗਿ ਅਸਟਧਾਤੁ ਇਕੁ ਧਾਤੁ ਕਰਾਇਆ।*
*ਪੈਰੀ ਪਾਇ ਨਿਵਾਇਕੈ ਹਉਮੈ ਰੋਗੁ ਅਸਾਧੁ ਮਿਟਾਇਆ।*
*ਹੁਕਮੁ ਰਜਾਈ ਚਲਣਾ ਗੁਰਮੁਖਿ ਗਾਡੀ ਰਾਹੁ ਚਲਾਇਆ।*
*ਪੂਰੈ ਪੂਰਾ ਥਾਟੁ ਬਣਾਇਆ॥੧੨॥ ੧੭॥*

GN_
(16

ਇਸ ਵਾਸਤੇ ਸ਼ਬਦ ਗੁਰੂ ਸੁਰਤਿ ਧੁਨਿ ਚੇਲਾ ਵਾਲਾ ਸਿਧਾਂਤ ਭਾਈ ਗੁਰਦਾਸ ਜੀ ਦੀਆਂ ਇਨ੍ਹਾਂ ਪਉੜੀਆਂ ਨਾਲ ਹੋਰ ਸਪੱਸ਼ਟ ਹੋ ਗਿਆ ਹੈ ਅਤੇ ਗੁਰੂ ਨਾਨਕ ਦੇਵ ਜੀ ਨੇ ਸ਼ਬਦ-ਗੁਰੂ ਦੀ ਮਹਾਨਤਾ ਸੋਰਠਿ ਰਾਗ ਅੰਦਰ ਅਸਟਪਦੀ ਦੇ ਅੱਠਵੇਂ ਬੰਦ ਅੰਦਰ ਇਸ ਤਰ੍ਹਾਂ ਦਰਸਾਈ ਹੈ :-

*ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥*

(ਅੰਗ ੬੩੫)

ਸ਼ਬਦ-ਗੁਰੂ ਪੀਰ ਹੈ। (ਸ਼ਬਦ) ਡੂੰਘਾ ਤੇ ਸ਼ਾਂਤ ਰੂਪ ਹੈ। ਸ਼ਬਦ (ਗੁਰੂ) ਤੋਂ ਬਿਨਾਂ ਸਾਰਾ ਸੰਸਾਰ ਪਾਗ਼ਲ ਹੋਇਆ ਫਿਰਦਾ ਹੈ।

ਸ਼ਬਦ-ਗੁਰੂ ਦੀ ਵਡਿਆਈ ਦਰਸਾਉਂਦਿਆਂ ਗੁਰਦੇਵ ਨੇ ਸਿੱਧਾਂ ਨੂੰ ਇਥੋਂ ਤੱਕ ਕਹਿ ਦਿੱਤਾ ਕਿ ਆਪਣੇ ਆਪ ਸੱਚੇ ਤੇ ਸੁੱਚੇ ਬਣ ਕੇ ਕੀ ਭਉਂਦੇ ਫਿਰਦੇ ਹੋ, ਸੱਚੇ ਗੁਰੂ ਦੇ (ਸ਼ਬਦ) ਉਪਦੇਸ਼ ਤੋਂ ਬਿਨਾਂ ਮੋਖਸ਼ ਦੀ ਪ੍ਰਾਪਤੀ ਨਹੀਂ ਹੋਣੀ, ਹਜ਼ੂਰ ਦਾ ਫ਼ੁਰਮਾਣ ਹੈ :-

*ਕਿਆ ਭਵੀਐ ਸਚਿ ਸੂਚਾ ਹੋਇ॥ ਸਾਚ ਸਬਦ ਬਿਨੁ ਮੁਕਤਿ ਨ ਕੋਇ॥*

(ਅੰਗ ੯੩੮)

ਪ੍ਰਭਾਤੀ ਅਸਟਪਦੀਆਂ ਅੰਦਰ ਗੁਰਦੇਵ ਬਖ਼ਸ਼ਸ਼ਿ ਕਰਦੇ ਹਨ। ਸੱਚੇ ਗੁਰੂ ਦੇ ਉਪਦੇਸ਼ ਰਾਹੀਂ ਸੱਚ ਨਾਮ ਜਪਣ ਰੂਪ ਕਮਾਈ ਕਰੇ। ਸੱਚੀ ਗੁਰੂ ਦੀ ਬਾਣੀ ਰਾਹੀਂ ਹਰੀ ਦੇ ਗੁਣ ਗਾਵੇ। ਤਦ ਸੱਚੇ ਦੇ ਦਰਬਾਰ ਅੰਦਰ ਸੋਭਾ ਪਾਂਵਦਾ ਹੈ ਅਤੇ ਅਮਰ ਪਦਵੀ ਪ੍ਰਾਪਤ ਹੋ ਜਾਂਦੀ ਹੈ। ਬਾਣੀ ਪੜ੍ਹਦਿਆਂ ਗੁਰ ਸੇਵਾ ਕਰਦਿਆਂ ਹੀ ਭਗਤੀ ਸਫਲੀ ਹੁੰਦੀ ਹੈ। ਸੇਵਾ ਬਿਨਾਂ ਹੰਕਾਰ ਹੋ ਜਾਂਦਾ ਹੈ, ਭਗਤੀ ਸਫਲੀ ਨਹੀਂ ਹੁੰਦੀ। ਹਉਮੈ ਗੁਰ ਉਪਦੇਸ਼ ਰਾਹੀਂ ਸੇਵਾ ਸਿਮਰਨ ਕਰਕੇ ਨਵਿਰਤ ਹੁੰਦੀ ਹੈ। ਸੰਸਾਰ ਅੰਦਰ ਸ਼ਬਦ ਦੀ ਕਮਾਈ ਸਭ ਤੋਂ ਸ੍ਰੇਸ਼ਟ ਹੈ। ਸ਼ਬਦ ਤੋਂ ਬਿਨਾਂ ਹੋਰ ਮੋਹ ਆਦਿ ਅਗਿਆਨਤਾ ਦੇ ਹਨੇਰੇ ਅੰਦਰ ਹਨ। ਪਾਤਿਸ਼ਾਹ ਜੀ ਦੇ ਪਵਿੱਤ੍ਰ ਅੰਮ੍ਰਿਤ ਬਚਨ ਹਨ :-

*ਸਚੈ ਸਬਦਿ ਸਚੁ ਕਮਾਵੈ॥ ਸਚੀ ਬਾਣੀ ਹਰਿ ਗੁਣ ਗਾਵੈ॥*
*ਨਿਜ ਘਰਿ ਵਾਸੁ ਅਮਰ ਪਦੁ ਪਾਵੈ॥ ਤਾ ਦਰਿ ਸਾਚੈ ਸੋਭਾ ਪਾਵੈ॥ ੫॥*

M_S

i2)

*ਗੁਰ ਸੇਵਾ ਬਿਨੁ ਭਗਤਿ ਨ ਹੋਈ॥ ਅਨੇਕ ਜਤਨ ਕਰੈ ਜੇ ਕੋਈ॥*
*ਹਉਮੈ ਮੇਰਾ ਸਬਦੇ ਖੋਈ॥ ਨਿਰਮਲ ਨਾਮੁ ਵਸੈ ਮਨਿ ਸੋਈ॥੬॥*
*ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ॥ ਬਿਨੁ ਸਬਦੈ ਹੋਰੁ ਮੋਹੁ ਗੁਬਾਰੁ॥*
*ਸਬਦੇ ਨਾਮੁ ਰਖੈ ਉਰਿ ਧਾਰਿ॥ ਸਬਦੇ ਗਤਿ ਮਤਿ ਮੋਖ ਦੁਆਰੁ॥੭॥*

(ਅੰਗ ੧੩੪੨)

ਗੁਰਇਤਿਹਾਸ ਅੰਦਰ ਜ਼ਿਕਰ ਆਇਆ ਹੈ ਕਿ ਇਕ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਸਾਹਿਬ ਸ਼ਬਦ ਦੀ ਵੀਚਾਰ ਕਰਕੇ ਸੰਗਤ ਨੂੰ ਸੁਣਾ ਰਹੇ ਸਨ। ਇਸ ਸਮੇਂ ਭਾਈ ਪ੍ਰਿਥਾ ਤੇ ਖੇਡਾ ਨਾਮ ਦੇ ਦੋ ਗੁਰਸਿੱਖ ਆਏ ਹਨ, ਇਨ੍ਹਾਂ ਨੇ ਸ਼ਬਦ ਦੀ ਵੀਚਾਰ ਸੁਣੀ ਤਾਂ ਇਨ੍ਹਾਂ ਦੇ ਮਨ ਅੰਦਰ ਸ਼ਾਂਤੀ ਪ੍ਰਾਪਤ ਹੋ ਆਈ।

*ਇਕ ਦਿਨ ਸੰਗਤ ਕੇਰ ਮਝਾਰਾ॥*
*ਬੈਠੇ ਹੁਤੇ ਪ੍ਰਭ ਕਰ ਸਬਦ ਵੀਚਾਰਾ॥*
*ਪ੍ਰਿਥਾ ਖੇਡਾ ਦਰਸਨ ਆਸੁ॥*
*ਚਲ ਆਏ ਸ੍ਰੀ ਨਾਨਕ ਪਾਸੁ॥....*
*ਸਬਦ ਵੀਚਾਰ ਸੁਨਯੋ ਜਬ ਦੋਈ॥*
*ਰਿਦੇ ਸਾਂਤ ਪ੍ਰਾਪਤ ਤਬ ਹੋਈ॥*

ਇਨ੍ਹਾਂ ਦੋਹਾਂ ਗੁਰਸਿੱਖਾਂ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ, ਹਜ਼ੂਰ ਐਸੀ ਕਿਰਪਾ ਕਰੋ, ਆਪਣਾ ਸਦੀਵੀ ਮਿਲਾਪ ਸਾਨੂੰ ਬਖ਼ਸ਼ੋ ਅਤੇ ਮੁਕਤੀ ਬਖ਼ਸ਼ ਕੇ ਸਦਾ ਲਈ ਬੰਧਨਾਂ ਤੋਂ ਰਹਿਤ ਕਰ ਦੇਵੋ। ਤਾਂ ਗੁਰਦੇਵ ਨੇ ਇਸ ਤਰ੍ਹਾਂ ਉਪਦੇਸ਼ ਦਿੱਤਾ ਸੀ :-

*ਸਰਗੁਣ ਰੂਪ ਸਰੀਰ ਪਛਾਨੈ॥*
*ਸਬਦ ਰਿਦਾ ਮਮ ਨਿਰਗੁਣ ਮਾਨੈ॥*
*ਮਿਲੇ ਸਰੀਰ ਬਿਛਰ ਸੇ ਜਾਵਹਿ॥*
*ਸਬਦ ਮਿਲੇ ਨਾ ਬਿਛਰਣ ਪਾਵਹਿ॥*

.........

*ਜੀਵਨ ਮੁਕਤ ਰੁਚਿਰ ਪਦ ਪਾਵਾ॥*
*ਸਤਿਗੁਰ ਬਚਨ ਰਿਦੈ ਠਹਿਰਾਵਾ॥*

(ਸ੍ਰੀ ਗੁਰੂ ਨਾਨਕ ਪ੍ਰਕਾਸ਼)

☆☆☆

# ਦਸ ਗੁਰੂ ਸਾਹਿਬਾਨ

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ, ਦਸਾਂ ਗੁਰੂ ਸਾਹਿਬਾਨਾਂ ਦਾ ਸੰਖੇਪ ਰੂਪ ਵਿਚ ਵੇਰਵਾ ਇਸ ਪ੍ਰਕਾਰ ਹੈ :-

## ਸ੍ਰੀ ਗੁਰੂ ਨਾਨਕ ਦੇਵ ਜੀ

**ਪ੍ਰਕਾਸ਼ : ਸੰਨ 1469 ਸੰਮਤ 1526 ਕੱਤਕ ਸੁਦੀ ਪੂਰਨਮਾਸ਼ੀ ਨੂੰ ਪ੍ਰਕਾਸ਼ ਹੋਇਆ।** ਸ੍ਰੀ ਨਨਕਾਣਾ ਸਾਹਿਬ (ਜਿਸ ਦਾ ਪਹਿਲਾ ਨਾਂ ਰਾਇ ਭੋਇ ਦੀ ਤਲਵੰਡੀ ਸੀ) ਜ਼ਿਲ੍ਹਾ ਸ਼ੇਖ਼ੂਪੁਰਾ ਪਾਕਿਸਤਾਨ ਵਿਚ ਹੈ।

ਪਿਤਾ ਮਹਿਤਾ ਕਲਿਆਨ ਦਾਸ ਜੀ (ਬਾਬਾ ਕਾਲੂ ਜੀ) ਮਾਤਾ ਤ੍ਰਿਪਤਾ ਜੀ। ਸੱਤ ਸਾਲ ਦੀ ਉਮਰ ਵਿਚ ਗੋਪਾਲ ਪਾਧੇ ਪਾਸ ਪੜ੍ਹਨ ਦੀ ਸਾਖੀ। ਉਮਰ 9 ਸਾਲ ਵਿਚ ਸੱਚਾ ਜਨੇਊ ਦੱਸਿਆ :-

***ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥***

(ਆਸਾ ਦੀ ਵਾਰ)

**ਆਪ ਜੀ ਨੇ ਮੱਝਾਂ ਚਾਰੀਆਂ ਤੇ ਪਿਤਾ ਜੀ ਪਾਸੋਂ 20 ਰੁਪਏ ਲੈ ਕੇ ਖਰਾ ਸੌਦਾ ਕੀਤਾ ਅਤੇ ਸੰਮਤ 1542 ਵਿਚ ਸੁਲਤਾਨਪੁਰ ਜਾ ਕੇ ਮੋਦੀਖ਼ਾਨਾ ਦੀ ਕਿਰਤ ਕੀਤੀ। ਪੱਖੋਕੇ ਰੰਧਾਵੇ (ਜ਼ਿਲ੍ਹਾ ਗੁਰਦਾਸਪੁਰ) ਦੇ ਵਸਨੀਕ ਬਾਬਾ ਮੂਲ ਚੰਦ ਜੀ ਦੀ ਸਪੁੱਤਰੀ ਸੁਲੱਖਣੀ ਜੀ ਨਾਲ ਸੰਮਤ 1544 ਵਿਚ ਆਪ ਜੀ ਦਾ ਵਿਆਹ ਹੋਇਆ।**

ਸੰਤਾਨ : **ਬਾਬਾ ਸ੍ਰੀ ਚੰਦ ਜੀ** (ਜਨਮ : **ਸੰਮਤ 1551 ਮੁ: ਸੰਨ 1494**), **ਬਾਬਾ ਲੱਖਮੀ ਦਾਸ ਜੀ** (ਜਨਮ : **ਸੰਮਤ 1553 ਮੁ: ਸੰਨ 1497**)

ਉਦਾਸੀਆਂ ਚਾਰ : ਉੱਤਰ, ਪੂਰਬ, ਦੱਖਣ, ਪੱਛਮ ਵੱਲ

ਪਹਿਲੀ ਉਦਾਸੀ : ਪੂਰਬ ਦੀ, **ਸੰਨ 1497 ਸੰਮਤ 1554** ਵਿਚ ਏਮਨਾਬਾਦ, ਹਰਿਦੁਆਰ, ਨਾਨਕ ਮਤਾ, ਬਨਾਰਸ, ਪਟਨਾ ਸਾਹਿਬ, ਬੰਗਾਲ, ਜਗਨਨਾਥ ਪੁਰੀ ਆਦਿ **ਸੰਨ 1508 ਸੰਮਤ 1565** ਤੱਕ ਹਿੰਦੂ ਧਰਮ ਕੇਂਦਰਾਂ ਵੱਲ।

M_S

3)

ਦੂਜੀ ਉਦਾਸੀ : ਦੱਖਣ ਦੀ ਸੰਮਤ 1567 ਸੰਨ 1509 ਵਿਚ ਸਿਆਲਕੋਟ, ਹਮਜ਼ਾ ਗੌਂਸ ਦੀ ਸਾਖੀ, ਮੂਲਾ ਖਤ੍ਰੀ, ਕਰਤਾਰਪੁਰ ਆਦਿ ਸੰਨ 1514 ਸੰਮਤ 1572 ਤੱਕ ਬੁੱਧ ਧਰਮ ਕੇਂਦਰਾਂ ਵੱਲ।

ਤੀਜੀ ਉਦਾਸੀ : ਉੱਤਰ ਦੀ, ਸੰਮਤ 1573 ਸੰਨ 1516 ਵਿਚ ਸੁਮੇਰ ਪਰਬਤ 'ਤੇ ਸਿੱਧਾਂ ਨਾਲ ਸੰਮਤ 1575 ਯੋਗੀਆਂ-ਨਾਥਾਂ ਦੇ ਕੇਂਦਰਾਂ ਵੱਲ।

ਚੌਥੀ ਉਦਾਸੀ : ਪੱਛਮ ਦੀ, ਸੰਮਤ 1575 ਸੰਨ 1518 ਵਿਚ ਮੱਕੇ, ਬਗ਼ਦਾਦ, ਦਸਤਗੀਰ ਪੀਰ ਦੀ ਸਾਖੀ। ਮੁਲਤਾਨ ਤੇ ਪਾਕ ਪਟਨ, ਕਰਤਾਰਪੁਰ ਵਾਪਸ ਤੇ ਅਚਲ ਵਟਾਲੇ ਆਦਿ 1579 ਮੁਸਲਮਾਨ ਧਰਮ ਕੇਂਦਰਾਂ ਵੱਲ।

ਉਦਾਸੀਆਂ ਦਾ ਕੁਲ ਸਮਾਂ : 25 ਸਾਲ। ਨਗਰ ਵਸਾਇਆ : ਸ੍ਰੀ ਕਰਤਾਰਪੁਰ, ਜ਼ਿਲ੍ਹਾ ਸਿਆਲਕੋਟ (ਪਾਕਿਸਤਾਨ) ਉਦਾਸੀਆਂ ਤੋਂ ਮਗਰੋਂ ਸੰਮਤ 1579 (ਸੰਨ 1522) ਕਰਤਾਰਪੁਰ ਜਾ ਟਿਕੇ ਸਨ।

ਸ੍ਰੀ ਕਰਤਾਰਪੁਰ : ਜੋਤੀ ਜੋਤ ਸਮਾਏ ਸੰਨ 1539 (ਸੰਮਤ 1596) ਅੰਦਰ। ਆਪ ਜੀ ਦੇ 974 ਸ਼ਬਦ 19 ਰਾਗਾਂ ਵਿਚ ਹਨ। ਉਦਾਸੀਆਂ ਦਾ ਉਦੇਸ਼ : ਮਨੁੱਖਤਾ ਦੀ ਭਲਾਈ ਵਾਸਤੇ ਸੀ।

## ਸ੍ਰੀ ਗੁਰੂ ਅੰਗਦ ਦੇਵ ਜੀ

ਪ੍ਰਕਾਸ਼ : ਵੈਸਾਖ ਵਦੀ 1 ਸੰਮਤ 1561 ਮੁਤਾਬਿਕ ਸੰਨ 1504 ਈਸਵੀ।

ਮੱਤੇ ਦੀ ਸਰਾਂ, ਤਹਿਸੀਲ ਮੁਕਤਸਰ, ਜ਼ਿਲ੍ਹਾ ਫ਼ਿਰੋਜ਼ਪੁਰ।

ਮਾਤਾ-ਪਿਤਾ : ਪਿਤਾ ਬਾਬਾ ਫੇਰੂ ਮੱਲ ਜੀ, ਮਾਤਾ : ਮਾਤਾ ਦਇਆ ਕੌਰ (ਸਭਰਾਈ) ਜੀ।

ਵਿਆਹ : ਸ੍ਰੀ ਦੇਵੀ ਚੰਦ ਦੀ ਸਪੁੱਤਰੀ ਸ੍ਰੀ ਖੀਵੀ ਜੀ ਨਾਲ, ਪਿੰਡ ਸੰਘਰ (ਖਡੂਰ ਸਾਹਿਬ ਦੇ ਨੇੜੇ) ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ (ਸੰਮਤ 1576) ਵਿਚ ਹੋਇਆ।

ਸੰਤਾਨ : ਦੋ ਸਪੁੱਤਰ ਸ੍ਰੀ ਦਾਸੂ ਜੀ (ਸੰਮਤ 1581), ਸ੍ਰੀ ਦਾਤੂ ਜੀ (ਸੰਮਤ 1594), ਦੋ ਸਪੁੱਤਰੀਆਂ 1589 ਨੂੰ ਬੀਬੀ ਅਮਰੋ ਜੀ ਤੇ 1591 ਬੀਬੀ ਅਣੋਖੀ ਜੀ ਦਾ ਜਨਮ ਹੋਇਆ।

ਗੁਰ-ਮਿਲਾਪ : ਸੰਮਤ 1589 ਸੰਨ 1532 ਵਿਚ ਸ੍ਰੀ ਕਰਤਾਰਪੁਰ ਵਿਚ ਪਹਿਲੀ ਵਾਰ ਹੋਇਆ।

ਗੁਰਿਆਈ ਮਿਲੀ : ਸ੍ਰੀ ਕਰਤਾਰਪੁਰ ਹਾੜ ਵਦੀ 13 ਸੰਮਤ 1596 ਮੁਤਾਬਿਕ ਸੰਨ

1539 ਵਿਚ :

***ਅੰਗਹੁ ਅੰਗ ਉਪਾਇਓਨ ਗੰਗਹੁ ਜਾਣ ਤਰੰਗੁ ਉਠਾਇਆ॥***

ਗੁਰਿਆਈ ਦਾ ਸਮਾਂ ਆਰੰਭ ਹੋਇਆ, ਅੱਸੂ ਵਦੀ 10 ਸੰਮਤ 1596।

ਗੁਰਤਾ ਦਾ ਸਮਾਂ ਸੰਭਾਲਿਆ ਫੱਗਣ ਵਦੀ 5 ਸੰਮਤ 1596, ਖਡੂਰ ਸਾਹਿਬ ਗੁਰ ਇਤਿਹਾਸ ਨੂੰ ਲਿਖਤ ਦਾ ਰੂਪ ਦਿੱਤਾ, ਬਾਦਸ਼ਾਹ ਹਮਾਯੂੰ ਨੂੰ ਗ਼ਰੀਬਾਂ ਉੱਤੇ ਤਲਵਾਰ ਚੁਕਣੋ ਰੋਕਣਾ, "ਲੰਗਰਿ ਦਉਲਿਤ ਵੰਡੀਐ", ਤਪਾ ਸ਼ਿਵਨਾਥ, ਮਲੂਕੇ ਚੌਧਰੀ ਦੀ ਸ਼ਰਾਬ ਛੁਡਾਈ, ਜੋਗੀਆਂ ਨੂੰ ਉਪਦੇਸ਼ ਦੇ ਕੇ ਤਾਰਿਆ।

ਜੋਤੀ ਜੋਤਿ ਸਮਾਏ : ਸ੍ਰੀ ਖਡੂਰ ਸਾਹਿਬ, ਜ਼ਿਲ੍ਹਾ ਅੰਮ੍ਰਿਤਸਰ ਚੇਤ ਸੁਦੀ 4 ਸੰਮਤ 1609 (ਸੰਨ 1552) ਵਿਚ। ਆਪ ਜੀ ਦੀ ਗੁਰਬਾਣੀ ਦੇ 63 ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਹਨ। ਮੁਖ ਕਾਰਜ-ਗੁਰਮੁਖੀ ਲਿਪੀ ਦਾ ਪ੍ਰਚਾਰ, ਭਾਈ ਬਾਲੇ ਵਾਲੀ ਜਨਮਸਾਖੀ ਲਿਖਾਈ, ਮਾਤਾ ਖੀਵੀ ਜੀ ਨੂੰ ਲੰਗਰ ਦੀ ਸੇਵਾ ਸੰਭਾਲ ਲਈ ਲਾਇਆ, ਗੁਰਬਾਣੀ ਦੀ ਸੰਭਾਲ ਤੇ ਵਿੱਦਿਅਕ ਅਤੇ ਸਰੀਰਕ ਪਾਠਸ਼ਾਲਾਵਾਂ ਸਥਾਪਿਤ ਕੀਤੀਆਂ।

## ਸ੍ਰੀ ਗੁਰੂ ਅਮਰਦਾਸ ਜੀ

ਪ੍ਰਕਾਸ਼ : ਬਾਸਰਕੇ, ਤਹਿਸੀਲ ਤੇ ਜ਼ਿਲ੍ਹਾ ਅੰਮ੍ਰਿਤਸਰ ਵੈਸਾਖ ਸੁਦੀ 14, (ਸੰਮਤ 1536 ਸੰਨ 1479)।

ਮਾਤਾ ਪਿਤਾ : ਪਿਤਾ ਸ੍ਰੀ ਤੇਜ ਭਾਨ ਜੀ, ਮਾਤਾ ਸ੍ਰੀ ਲਛਮੀ (ਲੱਖਮੀ) ਜੀ।

ਵਿਆਹ : ਸੰਮਤ 1559 ਨੂੰ ਸਣਖਤਰੇ ਪਿੰਡ ਸ੍ਰੀ ਦੇਵੀ ਚੰਦ ਖੱਤਰੀ ਦੀ ਸਪੁੱਤਰੀ ਸ੍ਰੀ ਰਾਮ ਕੌਰ ਜੀ ਨਾਲ ਹੋਇਆ। ਸੰਤਾਨ : ਦੋ ਸਾਹਿਬਜ਼ਾਦੇ—ਬਾਬਾ ਮੋਹਨ ਜੀ ਤੇ ਬਾਬਾ ਮੋਹਰੀ ਜੀ।

ਦੋ ਸਪੁੱਤਰੀਆਂ— ਬੀਬੀ ਦਾਨੀ ਜੀ ਤੇ ਬੀਬੀ ਭਾਨੀ ਜੀ।

ਗੁਰੂ ਮਿਲਾਪ—ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ ਜੀ ਪਾਸੋਂ ਬਾਣੀ ਸੁਣ ਕੇ ਉਸ ਬੀਬੀ ਦੇ ਨਾਲ ਚੱਲ ਕੇ ਸੰਮਤ 1597 ਵਿਚ, ਖਡੂਰ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਪਾਸ ਆਏ ਸਨ।

ਨਗਰ ਗੋਇੰਦਵਾਲ ਵਸਾਇਆ - ਸੰਮਤ 1606 ਦੇ ਕਰੀਬ। ਆਪ ਜੀ "ਰਹੇ ਪਹਰ ਰਾਤ ਜਲ ਭਰ ਲਿਆਵੈ। ਸਤਿਗੁਰੁ ਕੋ ਇਸਨਾਨ ਕਰਾਵੈ। ਇਸਨਾਨ ਕਰਾਇ ਇਕੰਤ ਬਹ ਰਹੇ। ਕਾਹੂ ਸੋ ਕਿਛ ਸੁਣੇ ਨ ਕਹੇ। ਸਤਿਗੁਰ ਮੂਰਤ ਹਿਰਦੇ ਧਾਰੇ।"

ਗੁਰਿਆਈ-ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ (ਤਹਿਸੀਲ ਤਰਨ ਤਾਰਨ,

ਜ਼ਿਲ੍ਹਾ ਅੰਮ੍ਰਿਤਸਰ) ਚੇਤ ਸੁਦੀ 4 ਸੰਮਤ 1609 ਸੰਨ 1552 ਵਿਚ ਆਪ ਜੀ ਨੂੰ ਦਿੱਤੀ, "ਗੁਰੁ ਬੈਠਾ ਅਮਰੁ ਸਰੂਪ ਹੋਇ ਗੁਰਮੁਖਿ ਪਾਈ ਦਾਤਿ ਇਲਾਹੀ।"

ਬਾਉਲੀ ਸਾਹਿਬ ਤਿਆਰ ਕਰਵਾਈ ਸੰਮਤ 1616 ਤੋਂ ਸੰਮਤ 1621 ਤੀਕ "ਬਾਰ ਚੁਰਾਸੀ ਕਰੇ ਇਸਨਾਨੁ। ਇਤਨੇ ਜਪੁ ਜੀ ਪਾਠ ਬਖਾਨ।"

ਪ੍ਰਚਾਰ ਅਸਥਾਨ- ਗੋਇੰਦਵਾਲ, (ਪੰਜਾਬ) ਮੁੱਖ ਕਾਰਜ : ਗੋਇੰਦਵਾਲ ਵਸਾਇਆ, ਬਾਉਲੀ ਸਾਹਿਬ ਦਾ ਨਿਰਮਾਣ ਪਹਿਲੇ ਪੰਗਤ ਪਾਛੈ ਸੰਗਤ, ਸਿੱਖਾਂ ਨੂੰ ਮੰਜੀਆਂ ਪ੍ਰਚਾਰ ਵਾਸਤੇ ਪੀੜੇ ਮਾਈਆਂ ਨੂੰ ਸਿੱਖੀ ਪ੍ਰਚਾਰ ਵਾਸਤੇ। ਸਤੀ ਅਤੇ ਪਰਦੇ ਦੀ ਰਸਮ ਦਾ ਵਿਰੋਧ ਅਤੇ ਗੁਰਬਾਣੀ ਦੀ ਸੰਭਾਲ ਕਰਨੀ।

ਜੋਤੀ-ਜੋਤਿ ਸਮਾਏ : ਗੋਂਦਵਾਲ (ਗੋਇੰਦਵਾਲ), ਤਹਿਸੀਲ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਚ, ਭਾਦੋਂ ਸੁਦੀ 14 ਸੰਮਤ 1631, ਸੰਨ 1574। ਆਪ ਜੀ ਦੀ ਗੁਰਬਾਣੀ ਦੇ 891 ਸ਼ਬਦ, 17 ਰਾਗਾਂ ਵਿਚ ਹਨ।

## ਸ੍ਰੀ ਗੁਰੂ ਰਾਮਦਾਸ ਜੀ

ਪ੍ਰਕਾਸ਼ ਚੂਨਾ ਮੰਡੀ, ਲਾਹੌਰ (ਪਾਕਿਸਤਾਨ)। ਕੱਤਕ ਵਦੀ 2 ਸੰਮਤ 1591, ਸੰਨ 1534।

ਮਾਤਾ-ਪਿਤਾ : ਪਿਤਾ ਬਾਬਾ ਹਰਿਦਾਸ (ਹਰਦਾਸ) ਜੀ, ਮਾਤਾ ਸ੍ਰੀ ਦਇਆ ਕੌਰ ਜੀ। ਛੋਟੀ ਉਮਰੇ ਮਾਤਾ ਦਾ ਵਿਛੋੜਾ ਤੇ 7 ਸਾਲ ਦੀ ਉਮਰ ਵਿਚ ਹੀ ਪਿਤਾ ਜੀ ਚੜ੍ਹਾਈ ਕਰ ਗਏ ਸਨ।

***ਇਸੀ ਭਾਂਤ ਬਹੁ ਕਾਲੁ ਬਿਤਾਯੋ॥ ਮਾਤ ਪਿਤਾ ਸੁਰਪੁਰ ਮਗ ਲਾਯੋ॥***
***ਹੁਤੇ ਨਾਨਕੇ ਬਾਸਰ ਗ੍ਰਾਮੂ॥ ਨਾਨੀ ਲੈ ਗਈ ਇਨ ਧਾਮੂ॥***

ਗੁਰੂ ਅਮਰਦਾਸ ਜੀ ਬਾਉਲੀ ਸਾਹਿਬ ਤਿਆਰ ਕਰਾਉਂਦੇ ਸਨ, ਤਾਂ ਉਸ ਸਮੇਂ ਆਪ ਜੀ ਗੋਇੰਦਵਾਲ ਸੇਵਾ ਕਰਦੇ ਸਨ। ਇਸ ਸੇਵਾ ਦਾ ਜ਼ਿਕਰ ਇਤਿਹਾਸ ਨੇ ਇਸ ਤਰ੍ਹਾਂ ਕੀਤਾ ਹੈ :-

***ਰਾਮਦਾਸੁ ਗੁਰ ਅਮਰ ਕੌ ਲਖ ਜਗਦੀਸ ਸਖਯਾਤ॥***
***ਰਾਤ ਦਿਵਸ ਸੇਵਾ ਕਰੈ ਜਾਤੇ ਭਏ ਬਖਯਾਤ॥***

ਵਿਆਹ : ਸੰਨ 1553 ਨੂੰ ਗੋਇੰਦਵਾਲ (ਅੰਮ੍ਰਿਤਸਰ) ਸ੍ਰੀ ਗੁਰੂ ਅਮਰਦਾਸ ਜੀ ਦੀ ਸਪੁੱਤ੍ਰੀ ਬੀਬੀ ਭਾਨੀ ਜੀ ਨਾਲ। ਸੰਤਾਨ : ਤਿੰਨ ਪੁੱਤਰ ਸ੍ਰੀ ਪ੍ਰਿਥੀ ਚੰਦ (ਪ੍ਰਿਥੀਆ) ਸੰਨ 1557 ਵਿਚ) ਸ੍ਰੀ ਮਹਾਂਦੇਵ ਸੰਨ 1560 ਵਿਚ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਨ 1563 ਵਿਚ ਗੋਇੰਦਵਾਲ ਅਵਤਾਰ ਧਾਰਿਆ। ਗੁਰਿਆਈ ਗੁਰੂ ਰਾਮਦਾਸ ਜੀ ਨੂੰ ਭਾਦਰੋਂ ਸੁਦੀ 15 (ਸੰਮਤ

1631, ਸੰਨ 1574 ਨੂੰ ਗੋਇੰਦਵਾਲ। ਅਸਥਾਨ ਰਚੇ : ਸੰਤੋਖਸਰ ਦੀ ਖੁਦਵਾਈ ਆਰੰਭੀ। ਗੁਰੂ ਕੇ ਚੱਕ ਅੰਮ੍ਰਿਤਸਰ ਦੀ ਨੀਂਵ ਰੱਖ ਕੇ ਸ਼ਹਿਰ ਵਸਾਇਆ ਤੇ ਅੰਮ੍ਰਿਤਸਰ ਸਰੋਵਰ ਦੀ ਤਿਆਰੀ ਆਰੰਭੀ।



ਸੱਚਖੰਡ : ਭਾਦੋਂ ਸੁਦੀ 3 ਸੰਮਤ 1638, ਸੰਨ 1581 ਗੋਇੰਦਵਾਲ।

ਗੁਰਬਾਣੀ : 638 ਸ਼ਬਦ।

## ਸ੍ਰੀ ਗੁਰੂ ਅਰਜਨ ਦੇਵ ਜੀ

ਪ੍ਰਕਾਸ਼ : ਵੈਸਾਖ ਵਦੀ 7 ਸੰਮਤ 1620, ਸੰਨ 1563 ਵਿਚ ਗੋਇੰਦਵਾਲ, ਤਹਿ: ਤਰਨਤਾਰਨ (ਅੰਮ੍ਰਿਤਸਰ)

ਮਾਤਾ-ਪਿਤਾ : ਪਿਤਾ ਸ੍ਰੀ ਗੁਰੂ ਰਾਮਦਾਸ ਜੀ, ਮਾਤਾ ਸ੍ਰੀ ਭਾਨੀ ਜੀ।

ਵਿਆਹ : 23 ਹਾੜ ਸੰਮਤ 1636 ਨੂੰ ਮਉ (ਮੌ) ਪਿੰਡ (ਤਹਿਸੀਲ ਫ਼ਿਲੌਰ) ਦੇ ਵਸਨੀਕ ਸ੍ਰੀ ਕਿਸ਼ਨ ਚੰਦ ਜੀ ਦੀ ਸਪੁੱਤਰੀ ਮਾਤਾ ਗੰਗਾ ਦੇਵੀ ਜੀ ਨਾਲ।

ਸੰਤਾਨ : ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸੰਮਤ 1652 ਸੰਨ 1595 ਈ: ਨੂੰ ਅਵਤਾਰ ਧਾਰਿਆ।

ਗੁਰਿਆਈ : ਭਾਦੋਂ ਸੁਦੀ 3 ਸੰਮਤ 1638, ਸੰਨ 1581, ਅਸਥਾਨ ਰਚੇ : ਇਨ੍ਹਾਂ ਵੱਖ-ਵੱਖ ਤਰੀਕਾਂ ਵਿਚ ਅੰਮ੍ਰਿਤਸਰ ਸਰੋਵਰ ਪੱਕਾ ਬਣਵਾਇਆ ਸੰਮਤ 1643, ਸੰਤੋਖਸਰ ਮੁਕੰਮਲ ਸੰਮਤ 1645, ਹਰਿਮੰਦਰ ਸਾਹਿਬ ਦੀ ਨੀਂਹ ਰੱਖੀ ਸੰਮਤ 1645, ਤਰਨ ਤਾਰਨ ਤਾਲ ਸੰਮਤ 1647, ਕਰਤਾਰਪੁਰ (ਜਲੰਧਰ) ਸੰਮਤ 1650, ਤਰਨ ਤਾਰਨ ਸ਼ਹਿਰ ਸੰਮਤ 1653 ਵਿਚ ਅਤੇ ਛੇਹਰਟਾ ਸਾਹਿਬ ਸੰਮਤ 1654 ਵਿਚ ਤੇ ਸ੍ਰੀ ਹਰਿਗੋਬਿੰਦਪੁਰ ਵਸਾਇਆ ਸੰਮਤ 1654 ਅੰਦਰ। ਇਸੇ ਤਰ੍ਹਾਂ ਬਾਉਲੀ ਸਾਹਿਬ ਲਗਾਈ ਲਾਹੌਰ ਸੰਮਤ 1656 ਵਿਚ। ਇਸ ਉਪਰੰਤ ਰਾਮਸਰ, ਅੰਮ੍ਰਿਤਸਰ ਸੰਮਤ 1659-60 ਵਿਚ, ਗੁਰੂ ਕਾ ਬਾਗ਼ (ਅੰਮ੍ਰਿਤਸਰ)। ਸ੍ਰੀ ਗੁਰੂ ਗ੍ਰੰਥ ਸਾਹਿਬ ਸ੍ਰੀ ਰਾਮਸਰ ਦੇ ਕੰਢੇ ਸੰਮਤ 1660 ਵਿਚ ਲਿਖਾਈ ਆਰੰਭੀ ਤੇ ਭਾਦੋਂ ਸੁਦੀ 1 ਸੰਮਤ 1661 ਨੂੰ ਸ੍ਰੀ ਹਰਿਮੰਦਰ ਸਾਹਿਬ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ।

ਸ਼ਹੀਦੀ ਸਮਾਂ : ਜੇਠ ਸੁਦੀ 4 ਸੰਮਤ 1663, ਸੰਨ 1606 ਨੂੰ ਲਾਹੌਰ ਅੰਦਰ ਸ਼ਹੀਦੀ ਪਾਈ। "ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ॥" ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਗੁਰਬਾਣੀ 2312 ਸ਼ਬਦ 30 ਰਾਗਾਂ ਵਿਚ ਆਪ ਜੀ ਦੇ ਹਨ।

## ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

ਅਵਤਾਰ ਹਾੜ ਵਦੀ 7 ਸੰਮਤ 1652, ਸੰਨ 1595 ਵਿਚ ਗੁਰੂ ਕੀ ਵਡਾਲੀ,

ਤਹਿਸੀਲ ਤੇ ਜ਼ਿਲ੍ਹਾ ਅੰਮ੍ਰਿਤਸਰ ਹੋਇਆ।

ਪਿਤਾ : ਸ੍ਰੀ ਗੁਰੂ ਅਰਜਨ ਦੇਵ ਜੀ।

ਮਾਤਾ : ਸ੍ਰੀ ਗੰਗਾ ਜੀ।

ਵਿਆਹ : ਪਹਿਲਾ ਡੱਲਾ ਨਿਵਾਸੀ ਸ੍ਰੀ ਨਰਾਇਣ ਦਾਸ ਦੀ ਸਪੁੱਤਰੀ, ਸ੍ਰੀ (ਮਾਤਾ) ਦਮੋਦਰੀ ਜੀ ਨਾਲ ਸੰਮਤ 1661 ਵਿਚ ਤੇ ਦੂਜਾ ਬਾਬੇ ਬਕਾਲੇ ਹਰੀ ਚੰਦ ਦੀ ਸਪੁੱਤਰੀ ਸ੍ਰੀ (ਮਾਤਾ) ਨਾਨਕੀ ਜੀ ਨਾਲ ਸੰਮਤ 1670 ਵਿਚ ਹੋਇਆ ਅਤੇ ਤੀਜਾ ਵਿਆਹ ਮੰਡਿਆਲੀ ਦੇ ਸ੍ਰੀ ਦਇਆ ਰਾਮ ਦੀ ਸਪੁੱਤਰੀ ਸ੍ਰੀ ਮਾਤਾ ਮਹਾਂਦੇਵੀ (ਮਰਵਾਹੀ) ਜੀ ਨਾਲ ਸੰਮਤ 1672 ਵਿਚ ਹੋਇਆ।

ਗੁਰਿਆਈ : ਸ੍ਰੀ ਅੰਮ੍ਰਿਤਸਰ ਜੇਠ ਵਦੀ 14 ਸੰਮਤ 1663, ਮੁਤਾਬਿਕ, ਸੰਨ 1606 ਅੰਦਰ ਬਾਬਾ ਬੁੱਢਾ ਜੀ ਨੇ ਗੁਰਿਆਈ ਦਾ ਤਿਲਕ ਲਗਾਇਆ ਸੀ ਅਤੇ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾ ਪਹਿਨਾਈਆਂ ਸਨ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਗੁਰੂ ਜੀ ਨੇ ਆਪ ਨੀਂਵ ਰੱਖੀ ਤੇ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਨੂੰ ਨਾਲ ਲੈ ਕੇ ਉਸਾਰੀ ਕੀਤੀ।

***ਗੁਰਦਾਸ ਬੁਢੇ ਕੌ ਲੈ ਨਿਜ ਸਾਥ।***
***ਤਖ਼ਤ ਅਰੰਭ ਕਰ ਦੀਨਾ ਨਾਥ।***
***ਕਿਸੀ ਰਾਜ ਨਹਿ ਹਾਥ ਲਗਾਯੋ।***
***ਬੁਢਾ ੳ ਗੁਰਦਾਸ ਬਣਾਯੋ।***

ਸੰਤਾਨ : ਪੰਜ ਸਾਹਿਬਜ਼ਾਦੇ- 1. ਬਾਬਾ ਗੁਰਦਿੱਤਾ ਜੀ, 2. ਸ੍ਰੀ ਸੂਰਜ ਮੱਲ ਜੀ, 3. ਸ੍ਰੀ ਅਣੀ ਰਾਇ ਜੀ, 4. ਬਾਬਾ ਅਟੱਲ ਰਾਇ ਜੀ ਤੇ 5. ਸ੍ਰੀ ਗੁਰੂ ਤੇਗ਼ ਬਹਾਦਰ ਜੀ। ਇਕ ਸਪੁੱਤਰੀ ਬੀਬੀ ਵੀਰੋ ਜੀ।

ਨਵੇਂ ਵਸਾਏ ਨਗਰ : 1. ਲੋਹਗੜ੍ਹ, 2. ਸ੍ਰੀ ਅਕਾਲ ਤਖ਼ਤ ਸਾਹਿਬ, 3. ਡੇਰਾ ਸਾਹਿਬ ਲਾਹੌਰ, 4. ਕੀਰਤਪੁਰ, 5. ਮਹਿਰਾਜ (ਮਰਾਝ), 6. ਕੌਲਸਰ, 7. ਬਿਬੇਕਸਰ, 8. ਸ੍ਰੀ ਹਰਿਗੋਬਿੰਦਪੁਰ।

ਵੱਡੇ ਜੰਗ : ਚਾਰ ਲੜੇ। ਪਹਿਲਾ ਜੰਗ ਸ਼ਾਹੀ ਫ਼ੌਜ ਸੱਤ ਹਜ਼ਾਰ ਨਾਲ ਅੰਮ੍ਰਿਤਸਰ ਲੜਿਆ। ਦੂਜਾ ਸ਼ਾਹੀ ਫ਼ੌਜ ਪੰਦਰਾਂ ਹਜ਼ਾਰ ਨਾਲ ਸ੍ਰੀ ਹਰਿਗੋਬਿੰਦਪੁਰ ਵਿਖੇ ਲੜਿਆ। ਤੀਜਾ ਸ਼ਾਹੀ ਫ਼ੌਜ ਪੈਂਤੀ ਹਜ਼ਾਰ ਨਾਲ ਗੁਰੂਸਰ ਮਹਿਰਾਜ (ਮਰਾਝ) ਲੜਿਆ ਸੀ। ਚੌਥਾ ਜੰਗ ਸ਼ਾਹੀ ਫ਼ੌਜ ਪੰਝੱਤਰ ਹਜ਼ਾਰ ਨਾਲ ਕਰਤਾਰਪੁਰ ਲੜਿਆ ਸੀ।

ਜੋਤੀ-ਜੋਤਿ ਸਮਾਏ : ਚੇਤ ਸੁਦੀ 5 ਸੰਮਤ 1701, ਸੰਨ 1644, ਕੀਰਤਪੁਰ, ਜ਼ਿਲ੍ਹਾ ਹੁਸ਼ਿਆਰਪੁਰ।

## ਸ੍ਰੀ ਗੁਰੂ ਹਰਿਰਾਇ ਸਾਹਿਬ ਜੀ

ਪ੍ਰਕਾਸ਼ : ਮਾਘ ਸੁਦੀ 13 ਸੰਮਤ 1686, ਸੰਨ 1630 ਨੂੰ ਸ਼ੀਸ਼ ਮਹਿਲ, ਕੀਰਤਪੁਰ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਹੋਇਆ। GN_

ਮਾਤਾ-ਪਿਤਾ : ਪਿਤਾ ਬਾਬਾ ਗੁਰਦਿੱਤਾ ਜੀ, ਮਾਤਾ ਸ੍ਰੀ ਨਿਹਾਲ ਕੌਰ ਜੀ, ਜਿਨ੍ਹਾਂ ਨੂੰ ਅਨੰਤੀ ਤੇ ਨੱਤੀ ਵੀ ਕਹਿੰਦੇ ਸਨ। (16

ਗੁਰਿਆਈ : ਕੀਰਤਪੁਰ (ਜ਼ਿਲ੍ਹਾ ਹੁਸ਼ਿਆਰਪੁਰ) ਚੇਤ ਸੁਦੀ 10, ਸੰਮਤ 1701, ਸ਼ੁੱਕਰਵਾਰ, ਸੰਨ 1644 ਅੰਦਰ।

***ਜਗ ਬੰਦਨ ਬੰਦਨ ਕਰ ਦੀਨੀ ਨੰਦਨ ਨੰਦਨ ਤਾਂਈ।***
***ਕਲਗੀ ਜਿਗਾ ਅਮੋਲ ਸਿਰੋਪਾ ਦੀਨੇ ਸਹਿ ਗੁਰਯਾਈ।***

(ਸ੍ਰੀ ਗੁਰੂ ਪੰਥ ਪ੍ਰਕਾਸ਼)

ਵਿਆਹ : ਅਨੂਪ ਸ਼ਹਿਰ (ਉਤਰ ਪ੍ਰਦੇਸ਼) ਨਿਵਾਸੀ ਸ੍ਰੀ ਦਇਆ ਰਾਮ ਦੀ ਸਪੁੱਤਰੀ, ਸ੍ਰੀ (ਮਾਤਾ) ਕਿਸ਼ਨ ਕੌਰ (ਸੁਲੱਖਣੀ) ਜੀ ਨਾਲ ਹਾੜ ਸੁਦੀ 3, ਸੰਮਤ 1697 ਨੂੰ ਹੋਇਆ।

ਸੰਤਾਨ : ਸ੍ਰੀ ਰਾਮਰਾਇ ਸੰਮਤ 1703 ਵਿਚ ਤੇ ਸ੍ਰੀ (ਗੁਰੂ) ਹਰਿਕ੍ਰਿਸ਼ਨ ਸਾਹਿਬ ਸੰਮਤ 1713 ਵਿਚ ਪ੍ਰਗਟੇ। ਗੁਰੂ ਹਰਿਰਾਇ ਜੀ 2200 ਘੋੜ ਸਵਾਰ ਸਿੱਖ ਸੂਰਮੇ ਹਮੇਸ਼ਾਂ ਨਾਲ ਰੱਖਦੇ ਸਨ, ਪਰ ਗੁਰੂ ਹਰਿਰਾਏ ਜੀ ਨੇ ਕੋਈ ਜੰਗ ਨਹੀਂ ਲੜਿਆ।

ਸੱਚਖੰਡ : ਕੱਤਕ ਵਦੀ 9 ਸੰਮਤ 1718, ਸੰਨ 1661, ਕੀਰਤਪੁਰ ਵਿਖੇ।

## ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ

ਪ੍ਰਕਾਸ਼ : ਸਾਵਣ ਵਦੀ 10 ਸੰਮਤ 1713, ਸੰਨ 1656 ਨੂੰ ਸ਼ੀਸ਼ ਮਹਿਲ, ਕੀਰਤਪੁਰ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਹੋਇਆ।

ਮਾਤਾ ਪਿਤਾ : ਪਿਤਾ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ, ਮਾਤਾ ਸ੍ਰੀ ਕਿਸ਼ਨ ਕੌਰ (ਕ੍ਰਿਸ਼ਨ ਕੌਰ) ਜੀ।

***ਬਾਲ ਬੈਸ ਬ੍ਰਿਧ ਗਿਯਾਨ ਮਹਿ ਸਮਰਥ ਸ੍ਰੀ ਗੁਰਦੇਵ॥***

ਗੁਰਿਆਈ : ਕੱਤਕ ਵਦੀ 10 ਸੰਮਤ 1718, ਸੰਨ 1661, ਕੀਰਤਪੁਰ ਵਿਚ ਦਿੱਤੀ :-

***ਦੂਸਰ ਦਿਵਸ ਗੁਰੂ ਹਰਿ ਰਾਇ। ਦੇਹ ਤਿਯਾਗਨ ਸਮੋ ਨਿਰਾਇ।***
***ਤਬ ਸਤਿਗੁਰ ਸ੍ਰੀ ਫਲ ਮੰਗਵਾਯੋ। ਸ੍ਰੀ ਹਰਿ ਕ੍ਰਿਸਨ ਪਾਸ ਬਿਠਾਯੋ।***
***ਤਬ ਗੁਰ ਕਰੀ ਪ੍ਰਕਰਮਾ ਤੀਨ। ਪੈਸੇ ਪਾਂਚ ਨਾਰੀਅਲ ਫਲ ਦੀਨ।***

*ਹਾਥ ਜੋੜ ਕੈ ਮਸਤਕ ਟੇਕਯੋ। ਸ੍ਰੀ ਗੁਰ ਨਾਨਕ ਬਪੁ ਸੁਤ ਕੌ ਭੇਟਿਯੋ॥*

ਛੱਜੂ ਝੀਊਰ ਤੋਂ ਗੀਤਾ ਦੇ ਅਰਥ ਕਰਾਏ ਤੇ ਹੰਕਾਰੀ ਪੰਡਿਤ ਦਾ ਹੰਕਾਰ ਦੂਰ ਕੀਤਾ।

ਜੋਤੀ-ਜੋਤਿ ਸਮਾਏ : ਚੇਤ ਸੁਦੀ 14 ਸੰਮਤ 1721 ਸੰਨ 1664, ਦਿੱਲੀ ਵਿਚ।

## ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ

ਪ੍ਰਕਾਸ਼ : ਵੈਸਾਖ ਵਦੀ 5 ਸੰਮਤ 1678, ਸੰਨ 1621 ।

ਪ੍ਰਕਾਸ਼ ਅਸਥਾਨ : ਗੁਰੂ ਕੇ ਮਹਿਲ, ਸ੍ਰੀ ਅੰਮ੍ਰਿਤਸਰ।

ਮਾਤਾ-ਪਿਤਾ : ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ।

ਮਾਤਾ : ਸ੍ਰੀ ਨਾਨਕੀ ਜੀ। ਵਿਆਹ : ਕਰਤਾਰਪੁਰ ਨਿਵਾਸੀ ਸ੍ਰੀ ਲਾਲ ਚੰਦ ਜੀ ਖੱਤਰੀ ਦੀ ਸਪੁੱਤਰੀ ਸ੍ਰੀ ਗੁਜਰੀ ਜੀ ਨਾਲ, ਸੰਮਤ 1689 ਨੂੰ।

ਗੁਰਿਆਈ ਮਿਲੀ : ਚੇਤ ਸੁਦੀ 14 ਸੰਮਤ 1721, ਸੰਨ 1664, ਦਿੱਲੀ ਵਿਚ। ਇਨ੍ਹਾਂ ਬਚਨਾਂ ਨਾਲ "ਬਾਬਾ ਬਸਹਿ ਜੇ ਗ੍ਰਾਮ ਬਕਾਲੇ। ਬਨ ਗੁਰ ਸੰਗਤ ਆਪ ਸੰਭਾਲੇ।" ਗੁਰਿਆਈ ਦੇ ਚਿੰਨ੍ਹ ਗੁਰਦਿੱਤਾ ਜੀ ਰਾਹੀਂ ਬਕਾਲੇ ਭੇਜੇ ਸਨ।

ਗੁਰਗੱਦੀ 'ਤੇ ਬਿਰਾਜੇ : ਚੇਤ ਸੁਦੀ 14 ਸੰਮਤ 1722 ਮੁਤਾਬਿਕ ਸੰਨ 1665 ਸੋਮਵਾਰ ਬਾਬੇ ਬਕਾਲੇ, ਜ਼ਿਲ੍ਹਾ ਅੰਮ੍ਰਿਤਸਰ। ਆਪ ਜੀ ਨੇ ਅਨੰਦਪੁਰ ਤੋਂ ਚੱਲ ਕੇ ਆਸਾਮ ਤੇ ਪਟਨੇ ਆਦਿ ਥਾਵਾਂ 'ਤੇ ਬੇਅੰਤ ਜੀਆਂ ਨੂੰ ਉਪਦੇਸ਼ ਦੇ ਕੇ ਤਾਰਿਆ।

ਸੰਤਾਨ : ਸ੍ਰੀ ਗੁਰੂ ਗੋਬਿੰਦ ਸਿੰਘ ਜੀ (23 ਪੋਹ ਸੰਮਤ 1723) ਸੰਨ 1666।

ਨਗਰ ਵਸਾਇਆ : ਸ੍ਰੀ ਆਨੰਦਪੁਰ। ਸੱਚ-ਖੰਡ : ਮੱਘਰ ਸੁਦੀ 5, ਸੰਮਤ 1732, ਸੰਨ 1675 ਵਿਚ ਤਿੰਨ ਸਿੱਖਾਂ ਸਮੇਤ ਗੁਰੂ ਜੀ ਨੇ ਸ਼ਹੀਦੀ ਸੀਸ ਗੰਜ ਚਾਂਦਨੀ ਚੌਂਕ ਦਿੱਲੀ ਵਿਖੇ ਦਿੱਤੀ। ਸੀਸ ਦਾ ਸਸਕਾਰ ਅਨੰਦਪੁਰ ਤੇ ਧੜ ਦਾ ਰਕਾਬ ਗੰਜ, ਨਵੀਂ ਦਿੱਲੀ ਕੀਤਾ ਗਿਆ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰਬਾਣੀ 115 ਸ਼ਬਦ 15 ਰਾਗਾਂ ਵਿਚ ਹੈ।

## ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਪ੍ਰਕਾਸ਼ : ਪੋਹ ਸੁਦੀ 7 (23 ਪੋਹ) ਸੰਮਤ 1723, ਸੰਨ 1666 ਵਿਚ

ਹਰਿਮੰਦਰ ਸਾਹਿਬ ਪਟਨਾ ਸਾਹਿਬ ਬਿਹਾਰ ਵਿਖੇ ਹੋਇਆ।

ਪਿਤਾ : ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਮਾਤਾ ਸ੍ਰੀ ਗੁਜਰੀ ਜੀ ਬਾਲਾ ਪ੍ਰੀਤਮ

ਨੇ ਪਟਨੇ ਅੰਦਰ ਰਹਿੰਦਿਆਂ ਬਾਲ ਲੀਲਾ ਦੇ ਕੌਤਕ ਕੀਤੇ।

ਗੁਰਿਆਈ : ਮੱਘਰ ਸੁਦੀ 5 ਸੰਮਤ 1732 ਸੰਨ 1675, ਅਨੰਦਪੁਰ ਸਾਹਿਬ ਵਿਚ।

ਵਿਆਹ : ਪਹਿਲਾ ਲਾਹੌਰ ਨਿਵਾਸੀ ਸ੍ਰੀ ਹਰਿਜਸ ਦੀ ਸਪੁੱਤਰੀ ਸ੍ਰੀ ਮਾਤਾ ਜੀਤੋ ਜੀ ਨਾਲ ਸੰਮਤ 1734 ਨੂੰ।

ਦੂਜਾ ਵਿਆਹ ਲਾਹੌਰ ਨਿਵਾਸੀ ਸ੍ਰੀ ਰਾਮਸਰਨ ਦੀ ਸਪੁੱਤਰੀ, ਸ੍ਰੀ ਮਾਤਾ ਸੁੰਦਰੀ ਜੀ ਨਾਲ ਸੰਮਤ 1741 ਨੂੰ।

ਤੀਜਾ ਵਿਆਹ ਰੋਹਤਾਸ ਨਿਵਾਸੀ ਭਾਈ ਰਾਮੂ ਦੀ ਸਪੁੱਤਰੀ ਸ੍ਰੀ ਮਾਤਾ ਸਾਹਿਬ ਕੌਰ ਜੀ ਨਾਲ ਸੰਮਤ 1757 ਨੂੰ ਹੋਇਆ।

ਗੁਰੂ ਜੀ ਦੇ ਚਾਰ ਸਾਹਿਬਜ਼ਾਦੇ ਹੋਏ, ਜਿਨ੍ਹਾਂ ਦੇ ਜਨਮ ਵੱਖ-ਵੱਖ ਸਮੇਂ ਇਸ ਤਰ੍ਹਾਂ ਹੋਏ ਹਨ :-

1. ਬਾਬਾ ਅਜੀਤ ਸਿੰਘ ਜੀ, (ਸੰਨ 1687)
2. ਬਾਬਾ ਜੁਝਾਰ ਸਿੰਘ ਜੀ, (ਸੰਨ 1690)
3. ਬਾਬਾ ਜੋਰਾਵਰ ਸਿੰਘ ਜੀ, (ਸੰਨ 1696)
4. ਬਾਬਾ ਫ਼ਤਹਿ ਸਿੰਘ ਜੀ, (ਸੰਨ 1699)

ਦਸਮੇਸ਼ ਗੁਰੂ ਨੇ ਅਨੰਦਪੁਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਅਸਥਾਨ 'ਤੇ ਪੰਜਾਂ ਦੇ ਸੀਸ ਲੈ ਕੇ ਉਨ੍ਹਾਂ ਨੂੰ ਅੰਮ੍ਰਿਤ ਛਕਾ ਕੇ ਪੰਜ ਪਿਆਰੇ ਨਾਮ ਦੇ ਕੇ ਉਹਨਾਂ ਨੂੰ ਖ਼ਾਲਸਾ ਸਾਜਿਆ। ਵੈਸਾਖ 1 ਸੰਮਤ 1756, ਸੰਨ 1699 ਈ: ਸੀ।

ਅਸਥਾਨ : ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਫਤਹਿਗੜ੍ਹ, ਹੋਲਗੜ੍ਹ, ਅਨੰਦਗੜ੍ਹ, ਲੋਹਗੜ੍ਹ, ਪਾਉਂਟਾ ਸਾਹਿਬ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਚੌਦਾਂ ਜੰਗ ਲੜੇ, ਚਮਕੌਰ ਦੇ ਜੰਗ ਅੰਦਰ ਵੱਡੇ ਸਾਹਿਬਜ਼ਾਦੇ ਤੇ ਤਿੰਨ ਪਿਆਰੇ ਅਤੇ ਹੋਰ ਸਿੰਘ ਸ਼ਹੀਦ ਹੋਏ, ਛੋਟੇ ਸਾਹਿਬਜ਼ਾਦੇ ਤੇ ਮਾਤਾ ਗੁਜਰ ਕੌਰ ਸਰਹੰਦ ਸ਼ਹੀਦ ਹੋਏ ਹਨ। ਮੁਕਤਸਰ ਦਾ ਜੰਗ ਜਿੱਤ ਕੇ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਲਿਖਾਇਆ ਤੇ ਸ਼ੁੱਧ ਪਾਠ ਅਤੇ ਅਰਥ ਪੜ੍ਹਾਏ ਸਨ। ਦਸਮੇਸ਼ ਗੁਰੂ ਨੇ ਪਟਨੇ ਸਾਹਿਬ ਅਵਤਾਰ ਧਾਰਿਆ ਤੇ ਅਨੰਦਪੁਰ ਸਾਹਿਬ ਬੇਅੰਤ ਕੌਤਕ ਕੀਤੇ ਅਤੇ ਨਾਂਦੇੜ ਦੀ ਧਰਤੀ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਦੇ ਕੇ ਅਤੇ ਸਮੁੱਚੇ ਖ਼ਾਲਸਾ ਪੰਥ ਨੂੰ ਸ਼ਬਦ-ਗੁਰੂ ਦੇ ਲੜ ਲਾ ਕੇ ਆਪ ਜੀ ਜੋਤੀ-ਜੋਤਿ ਸਮਾਏ : ਕੱਤਕ ਸੁਦੀ 5 ਸੰਮਤ 1756, ਸੰਨ 1708, ਸੱਚਖੰਡ ਸ੍ਰੀ ਹਜ਼ੂਰ ਸਾਹਿਬ, ਅਬਚਲ ਨਗਰ, ਨੰਦੇੜ ਹੈਦਰਾਬਾਦ (ਦੱਖਣ) ਵਿਖੇ।

ਮ_S
7)

# ਆਦਿ ਬੀੜ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਨ ਸਮੇਂ ਅੰਮ੍ਰਿਤਸਰ ਸ਼ਹਿਰ ਦੀ ਵਸੋਂ ਤੋਂ ਕੁਛ ਦੂਰ ਚਾਟੀਵਿੰਡ ਵਾਲੇ ਪਾਸੇ ਇਕਾਂਤ ਥਾਂ ਚੁਣੀ। ਸਭ ਤੋਂ ਪਹਿਲਾਂ ਉਥੇ ਇਕ ਛੋਟਾ ਜਿਹਾ ਸਰੋਵਰ ਬਣਾਇਆ, ਜਿਸ ਦਾ ਨਾਮ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਮ ਉੱਤੇ 'ਰਾਮਸਰ' ਰੱਖਿਆ। ਇਸੇ ਸਰੋਵਰ ਦੇ ਕਿਨਾਰੇ ਬੈਠ ਕੇ ਗੁਰਦੇਵ ਨੇ ਪਾਵਨ ਬਾਣੀ 'ਸੁਖਮਨੀ' ਸਾਹਿਬ ਉਚਾਰੀ ਅਤੇ ਭਾਈ ਗੁਰਦਾਸ ਜੀ ਨੂੰ ਲਿਖਾਰੀ ਲਗਾ ਕੇ ੧ਓ ਜਪੁ ਜੀ ਸਾਹਿਬ ਤੋਂ ਲੈ ਕੇ ਸਾਰੀ ਬਾਣੀ ਤਰਤੀਬਵਾਰ ਇਥੇ ਹੀ ਰਾਮਸਰ ਪਵਿੱਤਰ ਅਸਥਾਨ 'ਤੇ ਲਿਖਾਈ ਅਤੇ ਗੁਰਬਾਣੀ ਦੀ ਨਿਰੋਲਤਾ ਨੂੰ ਕਾਇਮ ਰੱਖਣ ਵਾਸਤੇ, ਕਿਉਂਕਿ ਕਈ ਕੱਚੀ ਬਾਣੀ ਉਚਾਰਨ ਕਰ ਰਹੇ ਸਨ। ਸਤਿਗੁਰੂ ਜੀ ਦੇ ਭਰਾ ਪ੍ਰਿਥੀ ਚੰਦ ਨੇ ਆਪਣੇ ਪੁੱਤਰ ਮੇਹਰਬਾਨ ਨੂੰ ਪਿੰਗਲ ਪੜ੍ਹਾਇਆ, ਜਿਸ ਦਾ ਸਦਕਾ ਮੇਹਰਵਾਨ ਕਵਿਤਾ ਰਚਨ ਲੱਗ ਪਿਆ। ਬੰਸਾਵਲੀਨਾਮਾ ਅੰਦਰ ਭਾਈ ਕੇਸਰ ਸਿੰਘ ਛਿੱਬਰ ਨੇ ਇਹ ਗੱਲ ਸਪੱਸ਼ਟ ਕੀਤੀ ਹੈ। ਉਹ ਲਿਖਦੇ ਹਨ :-

*ਮਿਹਰਬਾਨ ਪੁਤ ਪ੍ਰਿਥੀਏ ਦਾ ਕਬੀਸਰੀ ਕਰੇ।*
*ਪਾਰਸੀ, ਹਿੰਦਵੀ, ਸੰਸਕ੍ਰਿਤ ਨਾਲੇ ਗੁਰਮੁਖੀ ਪੜੇ।*
*ਤਿਨ ਭੀ ਬਾਣੀ ਬਹੁਤ ਬਣਾਈ।*
*ਭੋਗ ਗੁਰੂ ਨਾਨਕ ਜੀ ਦਾ ਹੀ ਪਾਈ॥ ੯੦॥*
*ਡੂਮ ਲਗੇ ਸ਼ਬਦ ਮੀਣਿਆਂ ਦਾ ਗਾਵਨਿ॥*
*ਦੂਜਾ ਦਰਬਾਰ ਵਡਾ ਗੁਰਿਆਈ ਦਾ ਲਗੇ ਬਣਾਵਨਿ॥*
*ਮੀਣਿਆਂ ਭੀ ਪੁਸਤਿਕ ਇਕ ਗ੍ਰੰਥ ਬਣਾਇਆ॥*
*ਚਹੁ ਪਾਤਸਾਹੀਆਂ ਦਾ ਸ਼ਬਦ ਬਾਣੀ ਲਿਖ ਵਿਚ ਪਾਇਆ॥*
*ਯਥਾ:-ਇਥੇ ਸ਼ਬਦ ਕੀਰਤਨ ਕਰਨ ਸਿਖ॥*
*ਡੂਮ ਰਬਾਬੀ ਅਤੇ ਕੱਢੇ ਹੋਏ ਉਹਨਾਂ ਨੇ ਲਏ ਰੱਖ॥*
*ਇਥੇ ਕਿਸੇ ਸਿਖ ਸ਼ਬਦ ਕੀਰਤਨ ਵਿਚ ਮੇਹਰਬਾਨ ਦਾ ਪੜਿਆ॥*
*ਸੋ ਸ੍ਰਵਣੀ ਗੁਰੂ ਅਰਜਨ ਦੇਵ ਜੀ ਦੀ ਪਰਿਆ॥*

ਇਹਨਾਂ ਮੀਣਿਆਂ ਦੀ ਕੱਚੀ ਬਾਣੀ ਦਾ ਸ਼ਬਦ ਕਿਸੇ ਸਿੱਖ ਨੇ ਭੁੱਲ ਭੁਲੇਖੇ ਗੁਰੂ ਜੀ ਦੀ ਹਜ਼ੂਰੀ ਵਿਚ ਪੜ੍ਹ ਦਿੱਤਾ, ਜਿਸ ਨੂੰ ਸੁਣ ਕੇ ਸਤਿਗੁਰੂ ਜੀ ਹੈਰਾਨ ਹੋ ਗਏ। ਉਸ ਵੇਲੇ ਭਾਈ ਗੁਰਦਾਸ ਜੀ ਨੂੰ ਬੁਲਾ ਕੇ ਬਚਨ ਕੀਤਾ :-

GN_

(1

***ਭਾਈ ਗੁਰਦਾਸ ਗੁਰੂ ਕੀ ਬਾਣੀ ਜੁਦਾ ਕਰੀਏ॥***
***ਮੀਣੇ ਪਾਵੈਨੀ ਰਲਾ ਸੇ ਵਿਚਿ ਰਲਾ ਨ ਧਰੀਏ॥***
***ਸੋ ਸਾਹਿਬ ਬਾਣੀ ਉਚਾਰਨ ਅੱਗੇ ਹੀ ਕਰਤ ਸੇ ਭਏ॥***
***ਸੋ ਭਾਈ ਗੁਰਦਾਸ ਸਭ ਇਕੱਤਰ ਕਰਾ ਲਏ॥***

(ਗੁਰ ਬਿਲਾਸ ਪਾ: ੬, ਕਰਤਾ ਭਾਈ ਭਗਤ ਸਿੰਘ ਅਨੁਸਾਰ)

***ਗੁਰ ਅਰਜਨ ਮਨ ਐਸੋ ਧਰਿਯੋ॥ ਕਰ ਯਤਨ ਜਿ ਜਗ ਨਿਸਤਰਿਯੋ॥***
***ਦਸ ਮਹਿਲਾ ਤੱਕ ਰੂਪ ਹਮਾਰੇ॥ ਆਗੇ ਪੂਜਾ ਗ੍ਰਿਹ ਨਿਸਤਾਰੇ॥***
***ਤਾਂ ਬਾਣੀ ਸਭ ਇਕ ਰਚੀਯੇ॥ ਪੂਜਨੀਕ ਗੁਰੂ ਗ੍ਰੰਥ ਬਦਲੀਏ॥॥***

ਮਹਿਮਾ ਪ੍ਰਕਾਸ਼ ਵਿਚ ਭਾਈ ਸਰੂਪ ਦਾਸ ਭੱਲਾ ਜੀ ਨੇ ਭੀ ਜ਼ਿਕਰ ਕੀਤਾ ਹੈ :-

***ਏਕ ਦਿਵਸ ਪ੍ਰਭ ਪ੍ਰਾਤਹ ਕਾਲ॥ ਦਯਾ ਕਰੇ ਪ੍ਰਭ ਦੀਨ ਦਯਾਲ॥***
***ਯੇ ਮਨ ਉਪਜੀ ਪ੍ਰਗਟਿਓ ਜਗ ਪੰਥ॥ ਤਿਹ ਕਾਰਨ ਕੀਜੈ ਅਬ ਗ੍ਰੰਥ॥***

ਸਿੱਖਾਂ ਦੀ ਭਗਤ ਮਾਲਾ ਵਿਚ ਭਾਈ ਮਨੀ ਸਿੰਘ ਜੀ ਲਿਖਦੇ ਹਨ :-

***ਭਾਈ ਗੁਰਦਾਸ ਹੁਣ ਤਾਂ ਬਾਣੀ ਨੂੰ ਸਿਖ ਜਾਣਦੇ ਹੈਨ॥***
***ਅੱਗੇ ਜੋ ਹੋਵਣਗੇ ਸੋ ਪੜ੍ਹਨਗੇ ਨਹੀ ਸੋ ਗੁਰੂ ਦੀ ਬਾਣੀ ਕੌਣ॥***
***ਤਾ ਤੇ ਸਭ ਬਾਣੀਆਂ ਇਕੱਠੀਆਂ ਕਰਕੇ ਗ੍ਰੰਥ ਜੀ ਦੀ ਬੀੜ ਕੀਚੈ॥***
***ਤੇ ਅੱਖਰ ਭੀ ਗੁਰਮੁਖੀ ਸੁਗਮ ਕੀਜੈ॥***

ਇਉਂ ਭਾਈ ਗੁਰਦਾਸ ਜੀ ਨੂੰ ਲਿਖਾਰੀ ਲਗਾ ਕੇ ਇਹ ਬੀੜ ਤਿਆਰ ਕਰਵਾਈ। ਧੰਨ ਕ੍ਰਿਪਾਲੂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਕਲਿਜੁਗੀ ਜੀਆਂ 'ਤੇ ਤਰਸ ਕਰਕੇ ਕੱਚੀ ਬਾਣੀ ਦੀ ਰਲੌਟ ਤੋਂ, ਸੱਚੀ ਬਾਣੀ ਨੂੰ ਬਚਾਵਣ ਵਾਸਤੇ, ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸ ੩, ਅਨੁਸਾਰ ਉਸ ਵੇਲੇ ਗੁਰਬਾਣੀ ਦੀਆਂ ਪੋਥੀਆਂ ਬਾਬਾ ਮੋਹਣ ਜੀ ਪਾਸ ਸਨ। ਇਸ ਕਾਰਜ ਵਾਸਤੇ ਪਹਿਲਾਂ ਭਾਈ ਗੁਰਦਾਸ ਜੀ ਨੂੰ ਭੇਜਿਆ ਫਿਰ ਬਾਬਾ ਬੁੱਢਾ ਜੀ ਨੂੰ ਭੇਜਿਆ। ਦੋਵੇਂ ਖ਼ਾਲੀ ਵਾਪਿਸ ਆ ਗਏ ਸਨ। ਫਿਰ ਗੁਰੂ ਸਾਹਿਬ ਜੀ ਆਪ ਗਏ ਸਨ। ਬਾਬਾ ਮੋਹਣ ਜੀ ਪਾਸੋਂ ਗੁਰਬਾਣੀ ਦੀਆਂ ਪੋਥੀਆਂ ਪ੍ਰਾਪਤ ਕਰਕੇ, ਪਾਲਕੀ ਸਾਹਿਬ ਵਿਚ ਰੱਖ ਕੇ ਨੰਗੇ ਚਰਨੀਂ ਚੌਰ ਕਰਦਿਆਂ ਲੈ ਕੇ ਆਏ ਸਨ। ਇਸ ਪ੍ਰਸੰਗ ਨੂੰ ਗਿਆਨੀ ਗਿਆਨ ਸਿੰਘ ਜੀ ਨੇ ਵੀ ਤਵਾਰੀਖ਼ ਗੁਰੂ ਖ਼ਾਲਸਾ ਭਾਗ ਪਹਿਲਾ ਦੇ ਪੰਨਾ ੪੧੮ 'ਤੇ ਅੰਕਿਤ ਕੀਤਾ ਹੈ ਅਤੇ

ਸ੍ਰੀ ਗੁਰੂ ਪੰਥ ਪ੍ਰਕਾਸ਼ ਵਿੱਚ ਵੀ ਦਿੱਤਾ ਹੈ ਅਤੇ ਹੋਰ ਵੱਖ-ਵੱਖ ਥਾਵਾਂ ਤੋਂ ਬਾਣੀ ਨੂੰ ਇਕੱਤਰ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਕੇ, ਆਪਣੇ ਨਾਨਾ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਬਚਨ (ਦੋਹਿਤਾ ਬਾਣੀ ਦਾ ਬੋਹਿਥਾ) ਸਫਲ ਕਰਨ ਵਾਸਤੇ ਆਪ ਜੀ ਨੇ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਰਾਮਸਰ ਦੀ ਪਾਵਨ ਧਰਤੀ 'ਤੇ ਆਦਿ ਤੋਂ ਤਰਤੀਬਵਾਰ ਗੁਰੂ ਸਾਹਿਬ ਦੀ ਸਾਰੀ ਬਾਣੀ ਅਤੇ ਭਗਤਾਂ ਦੀ ਬਾਣੀ, ਭੱਟਾਂ ਦੇ ਸਵੱਈਏ ਅਤੇ ਹੋਰ ਗੁਰਸਿੱਖਾਂ ਦੀ ਬਾਣੀ ਜੋ ਧੁਰ ਕੀ ਬਾਣੀ ਦੇ ਨਾਲ ਮੇਲ ਖਾਂਦੀ ਸੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਲਿਖਵਾਈ। ਰਾਗਮਾਲਾ ਲਿਖ ਕੇ ਲਿਖਣ ਦੇ ਕੰਮ ਨੂੰ ਸੰਪੂਰਨ ਕੀਤਾ। ਰਾਗਮਾਲਾ ਤਬ ਹੀ ਲਿਖੀ, ਭੋਗ ਤਾਹਿ ਪਰਿ ਠਾਨ॥ ੬੫੪॥

ਭਾਈ ਬੰਨੋ ਜੀ ਰਾਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜਿਲਦ ਬੰਧਵਾਈ ਅਤੇ ਹੋਰ ਸਾਰੇ ਪ੍ਰਬੰਧ ਮੁਕੰਮਲ ਕਰਕੇ ਸੰਮਤ 1661 ਬਿ. ਭਾਦਰੋਂ ਸੁਦੀ ਏਕਮ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਦਾ ਪ੍ਰੋਗਰਾਮ ਪੱਕਾ ਕੀਤਾ। ਗਿਆਨੀ ਗਿਆਨ ਸਿੰਘ ਜੀ ਨੇ ਇਸ ਪ੍ਰਕਾਰ ਕਥਨ ਕੀਤਾ ਹੈ :

***ਸੋਲਾ ਸੌ ਇਕਾਹਟ ਮੈ, ਗੁਰੂ ਗ੍ਰੰਥ ਕਰਿ ਤਯਾਰ,***
***ਜਿਲਦ ਬੰਧਾਂਵਨੇ ਲਹੌਰ ਮੈ ਪਠਾਯੋ ਹੈ।***
***ਭਾਈ ਬੰਨੋ ਜੀ ਕੇ ਹਾਥ ਤਾਂਹਿ ਐਸੀ ਕੀਨ ਬਾਤ,***
***ਦੂਸਰੋ ਗ੍ਰੰਥ ਸਾਥ ਤਯਾਰ ਕਰਿ ਲਯਾਯੋ ਹੈ।***
***ਪੇਖ ਗੁਰੂ ਕਹਯੋ ਬਿਨ ਆਗਯਾ ਤੇ ਲਿਖਵਾਯੋ,***
***ਖਾਰੀ ਬੀੜ ਯਾਂਤੇ ਨਾਮ ਯਾਹਿ ਕੋ ਰਹਾਯੋ ਹੈ।***

(ਸ੍ਰੀ ਗੁਰੂ ਪੰਥ ਪ੍ਰਕਾਸ਼)

ਸੋ ਭਾਈ ਬੰਨੋ ਜੀ ਜੋ ਦੂਸਰੀ ਬੀੜ ਤਿਆਰ ਕਰਕੇ ਲਿਆਏ ਸਨ, ਉਸ ਦਾ ਨਾਮ ਖਾਰੀ ਬੀੜ ਗੁਰੂ ਜੀ ਨੇ ਰਖਿਆ। ਸੋ ਇਸ ਉਪਰੰਤ ਹਜ਼ੂਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ-ਸੰਭਾਲ ਹਿਤ ਗ੍ਰੰਥੀ ਨੀਯਤ ਕਰਨ ਸਬੰਧੀ ਸ੍ਰੀ ਗੁਰੂ ਅਰਜਨ ਦੇਵ ਜੀ ਵਿਚਾਰਾਂ ਕਰਨ ਲੱਗੇ। ਉਨ੍ਹਾਂ ਵਿਚਾਰਾਂ ਬਾਰੇ ਮਹਾਂਕਵੀ ਭਾਈ ਸੰਤੋਖ ਸਿੰਘ ਜੀ ਨੇ ਆਪਣੇ ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਇਸ ਪ੍ਰਕਾਰ ਜ਼ਿਕਰ ਕੀਤਾ ਹੈ :-

***ਰਿਦੈ ਬਿਚਾਰਨਿ ਸ੍ਰੀ ਗੁਰ ਕਰੈ। ਟਹਿਲ ਗ੍ਰੰਥ ਕੀ ਕੌਣ ਸੁ ਧਰੈ॥***
***ਬੇਦੀ ਤੇਹਣ ਭੱਲੇ ਬੰਸ॥ ਸੋਢੀ ਜੇ ਕੁਲ ਕੇ ਅਵਤੰਸ॥ ੨੪॥***
***ਨਿਜ ਕੁਲ ਕੋ ਇਨ ਕੋ ਹੰਕਾਰਾ॥ ਕਰ ਨ ਸਕਹਿ ਸੇਵ ਉਦਾਰਾ॥***
***ਇਹ ਸੇਵਕ ਕੀ ਵਸਤੁ ਸਦੀਵਾ। ਨਿਰ ਹੰਕਾਰ ਜਿਨਹੁ ਮਨ ਨੀਵਾ॥੨੫॥***

ਇਹਨਾਂ ਵਿਚਾਰਾਂ ਦੇ ਕਰਨ ਤੋਂ ਉਪਰੰਤ ਆਪ ਜੀ ਦੀ ਨਿਗ੍ਹਾ ਬ੍ਰਹਮ-ਗਿਆਨੀ ਬਾਬਾ ਬੁੱਢਾ ਜੀ ਉਪਰ ਜਾ ਟਿਕੀ ਤੇ ਆਪ ਜੀ ਨੇ ਫ਼ੁਰਮਾਇਆ :-

***ਸੇਵਾ ਵਿਖੈ ਨਿਪੁੰਨ ਜੋ ਹੋਇ॥ ਕਰੀਅਹਿ ਇਹਾਂ ਸੰਥਾਪਨਿ ਸੋਇ॥***
***ਸ੍ਰੀ ਨਾਨਕਿ ਕੋ ਦਰਸਨ ਕੀਨ॥ ਅਸ ਬੁਢਾ ਵਿੱਚ ਸੇਵਾ ਪ੍ਰਬੀਨ॥੨੯॥***

(ਰਾਸਿ ੩, ਅੰਸੂ ੫੦)

ਇਸ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਬਾਬਾ ਬੁੱਢਾ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਪਹਿਲਾ ਮੁੱਖ ਗ੍ਰੰਥੀ ਥਾਪਿਆ ਅਤੇ ਬਾਬਾ ਜੀ ਨੂੰ ਹੁਕਮ ਕੀਤਾ-

***ਬੁਢਾ ਨਿਜ ਸਿਰ ਪਰ ਧਰ ਗ੍ਰਿੰਥ॥ ਆਗੇ ਚਲਹੁ ਸੁਧਾਸਰ ਪੰਥ॥***
***ਮਾਨਿ ਬਾਕ ਲੇ ਭਯੋ ਅਗਾਰੇ॥ ਚਮਰ ਗੁਰੂ ਅਰਜਨ ਕਰ ਧਾਰੇ॥ ੨੯॥***
***ਸੰਖ ਅਨਿਕ ਲਘੁ ਦੁੰਦਭਿ ਬਾਜੇ॥ ਜੈ ਜੈ ਕਾਰ ਊਚ ਸੁਰ ਗਾਜੇ॥***
***ਸੁੰਦਰ ਸ੍ਰੀ ਹਰਿਗੋਬਿੰਦ ਚੰਦ॥ ਸੰਗ ਚਲਿਤ ਹੋਇ ਸੋਭਿ ਬਿਲੰਦ॥ ੩੦॥***

ਅਤੇ ਪਹਿਲਾ ਪ੍ਰਕਾਸ਼ ਜਦ ਸ੍ਰੀ ਹਰਿਮੰਦਰ ਸਾਹਿਬ ਅੰਦਰ ਕੀਤਾ :-

***ਹਰਿ ਮੰਦਰ ਮਹਿ ਜਾਇ ਪਹੁੰਚੇ॥ ਰਾਗੀ ਕਰਤਿ ਰਾਗ ਸੁਰ ਊਚੇ॥***
***ਮੰਜੀ ਸਹਿਤ ਗ੍ਰੰਥ ਤਹਿ ਥਾਪਿ॥ ਬੈਠੇ ਨਿਕਟ ਗੁਰੂ ਤਬਿ ਆਪਿ॥***
***ਵਾਰ ਭੋਗ ਕੋ ਸੁਣਿ ਮਨ ਲਾਈ॥ ਸ੍ਰੀ ਅਰਜਨ ਪੁਨ ਗਿਰਾ ਅਲਾਈ॥***
***ਬੁਢਾ ਸਾਹਿਬ ਖੋਲਹੁ ਗ੍ਰੰਥ॥ ਲੇਹੁ ਅਵਾਜ਼ ਸੁਨਹਿ ਸਭ ਪੰਥ॥***
***ਸੁਨਿ ਗੁਰ ਬਚਨ ਰੁਚਿਰ ਮਨ ਲਾਇਕ॥ ਸੱਤ ਵਾਕ ਮੁਖ ਜਲਧ ਅਲਾਇਕ॥***
***ਅਦਬ ਸੰਗ ਤਬਿ ਗ੍ਰੰਥ ਸੋ ਖੋਲਾ॥ ਲੈ ਅਵਾਜ ਬੁਢਾ ਮੁਖਿ ਬੋਲਾ॥***

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੩, ਅੰਸੂ ੫੦)

ਪਹਿਲਾ ਹੁਕਮ ਆਇਆ ਸੀ।

ਸੂਹੀ ਮਹਲਾ ੫ ॥

***ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥***

(ਅੰਗ ੭੮੩)

☆☆☆

M_S

9)

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਦਮਦਮੀ ਬੀੜ)

ਤਖ਼ਤ ਸ੍ਰੀ ਕੇਸਗੜ੍ਹ ਦੀ ਪਾਵਨ ਧਰਤੀ 'ਤੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਵਾਰ ਸੁਭਾਇਮਾਨ ਸਨ। ਇਕ ਸਿੰਘ ਪੰਜ ਗ੍ਰੰਥੀ ਦਾ ਪਾਠ ਕਰ ਰਿਹਾ ਸੀ। ਦੱਖਣੀ ਓਅੰਕਾਰ ਬਾਣੀ ਪੜ੍ਹਦਿਆਂ ਬਾਣੀ ਗ਼ਲਤ ਪੜ੍ਹੀ। ਦੁਲਾਵਾਂ ਦੇ ਥਾਂ ਇਕ ਲਾਂਵ ਦਾ ਉਚਾਰਨ ਕੀਤਾ। ਕੈ ਦੇ ਥਾਂ ਕੇ ਪੜ੍ਹਿਆ। ਲਾਗੇ ਸੁਣ ਰਹੇ ਸਿੰਘ ਨੇ ਦੱਸਿਆ ਕਿ ਗ਼ਲਤ ਪੜ੍ਹ ਰਿਹਾ ਹੈਂ, ਕੈ ਪੜ੍ਹਨਾ ਕਰ, ਪਰ ਨਾ ਸ਼ੁੱਧ ਪੜ੍ਹਨ ਤੋਂ ਸਿਆਣੇ ਸਿੰਘ ਨੇ ਤਾੜਨਾ ਕੀਤੀ। ਉਸ ਗ਼ਲਤ ਪੜ੍ਹਨ ਵਾਲੇ ਸਿੰਘ ਨੇ ਦਸਮੇਸ਼ ਜੀ ਪਾਸ ਬੇਨਤੀ ਕੀਤੀ ਕਿ ਮੈਂ ਬਾਣੀ ਪੜ੍ਹਦਾ ਸੀ, ਇਸ ਸਿੰਘ ਨੇ ਮੈਨੂੰ ਤਾੜਿਆ ਹੈ। ਤਾਂ ਹਜ਼ੂਰ ਨੇ ਅਰਥ ਕਰਕੇ ਦੱਸਿਆ ਕਿ ਤੈਂ ਸਾਡਾ ਅੰਗ ਭੰਗ ਕੀਤਾ ਹੈ। ਗੁਰਬਾਣੀ ਗੁਰੂ ਸਰੂਪ ਹੈ, ਲਗਾਂ ਮਾਤ੍ਰਾਂ ਸਾਡੇ ਅੰਗ ਹਨ, ਸ਼ੁੱਧ ਪਾਠ ਹੈ। "ਕਰਤੇ ਕੀ ਮਿਤ ਕਰਤਾ ਜਾਣੈ॥ ਕੈ ਜਾਣੈ ਗੁਰ ਸੂਰਾ॥ ਸਿੰਘਾ ਤੈਂ ਕੈ ਦੇ ਥਾਂ ਕੇ ਪੜ੍ਹਿਆ ਹੈ, ਤਾਂ ਸਿੰਘਾਂ ਨੇ ਬੇਨਤੀ ਕੀਤੀ ਕਿ ਹਜ਼ੂਰ ਸਾਨੂੰ ਸ਼ੁੱਧ ਬਾਣੀ ਪੜ੍ਹਨੀ ਸਿਖਾਉ, ਨਾਲ ਅਰਥ ਵੀ ਪੜ੍ਹਾਉ ਤਾਂ ਗੁਰਦੇਵ ਨੇ ਬਚਨ ਕੀਤਾ ਸੀ ਕਿ ਜੰਗਾਂ ਯੁੱਧਾਂ ਤੋਂ ਵਿਹਲੇ ਹੋ ਕੇ ਪੜ੍ਹਾਵਾਂਗੇ। ਤਖ਼ਤ ਸ੍ਰੀ ਦਮਦਮਾ ਸਾਹਿਬ ਹਜ਼ੂਰ ਦੇ ਪਾਸ ਸਿੰਘਾਂ ਨੇ ਫੇਰ ਬੇਨਤੀ ਕੀਤੀ, ਜੀ ਹੁਣ ਕਮਰਕਸਾ ਖੋਲ੍ਹ ਦਿੱਤਾ ਹੈ। ਆਪ ਜੀ ਵੇਹਲੇ ਹੋ, ਕਿਰਪਾ ਕਰਕੇ ਸਾਨੂੰ ਬਾਣੀ ਸ਼ੁੱਧ ਪੜ੍ਹਨੀ ਸਿਖਾਉ ਨਾਲ ਅਰਥ ਪੜ੍ਹਾਉ। ਤਾਂ ਕਲਗੀਧਰ ਜੀ ਨੇ ਕਰਤਾਰਪੁਰ ਸਿੰਘ ਭੇਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲਿਆਵਣ ਵਾਸਤੇ। ਅੱਗੋਂ ਧੀਰ ਮੱਲੀਆਂ ਸਰੂਪ ਦੇਣ ਤੋਂ ਇਨਕਾਰ ਕਰ ਦਿੱਤਾ। ਕਿਹਾ ਜੇ ਗੁਰੂ ਨਾਨਕ ਦਾ ਦਸਵਾਂ ਸਰੂਪ ਆਪ ਹਨ ਤਾਂ ਪੰਚਮ ਸਰੂਪ ਵਿਚ ਸਾਨੂੰ ਦਿੱਤਾ ਹੋਇਆ ਸ੍ਰੀ ਗੁਰੂ ਗ੍ਰੰਥ ਸਾਹਿਬ ਕਿਉਂ ਵਾਪਿਸ ਮੰਗ ਰਹੇ ਹਨ। ਆਪ ਸਮਰੱਥ ਗੁਰੂ ਹਨ ਤਾਂ ਨਵਾਂ ਸਰੂਪ ਲਿਖਾ ਲੈਣ, ਨਾਲੇ ਆਪ ਜੀ ਦੀ ਸਮਰੱਥਾ ਦਾ ਪਤਾ ਲੱਗ ਜਾਵੇਗਾ। ਸਿੰਘਾਂ ਨੇ ਵਾਪਿਸ ਆ ਕੇ ਹਜ਼ੂਰ ਨੂੰ ਤਲਵੰਡੀ ਸਾਬੋਕੇ ਸਾਰੀ ਗੱਲ ਦੱਸੀ। ਤਾਂ ਪਰਉਪਕਾਰੀ ਸਮਰੱਥ ਗੁਰੂ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਲਿਖਾਰੀ ਲਗਾ ਕੇ ਜਪੁ ਜੀ ਸਾਹਿਬ ਤੋਂ ਸ਼ੁਰੂ ਕਰਕੇ ਸਾਰੀ ਬਾਣੀ, ਸਮੇਤ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦੇ ਲਿਖਾਈ। ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ :-

***ਮਨੀ ਸਿੰਘ ਜੌ ਲਿਖਣ ਬਠਾਯੌ॥ ਨਿਤ ਦੌ ਪਹਰ ਸੰਕੇਤ ਠਹਰਾਯੌ॥***
***ਸਤਿਗੁਰ ਭਏ ਉਚਾਰਤ ਜੈਸੇ॥ ਭਾਈ ਲਿਖੀ ਸਿਖ ਤਹਿ ਤੈਸੇ॥***

*ਪੂਰਨ ਤੂਰਨ ਕਈ ਮਾਸ ਹੈ ਆਦਿ ਗ੍ਰੰਥ ਕੀਜੈ ਤਿਆਰ॥*
*ਬੀੜ ਆਦਿ ਗ੍ਰੰਥ ਕੀ ਨਈ ਕਰੀ ਯੌ ਤਿਆਰ॥*
*ਯਾਹੀ ਤੇ ਕਹਿਲਾਤ ਵੈ ਬੀੜ ਦਮਦਮੀ ਵਾਲ॥*

ਪਹਿਲਾਂ ਪੰਚਮ ਪਾਤਿਸ਼ਾਹ ਵਾਲਾ ਸਰੂਪ ੩੦ ਰਾਗਾਂ ਵਿਚ ਬਾਣੀ ਦਰਜ ਹੈ। ਦਸਮ ਪਾਤਿਸ਼ਾਹ ਜੀ ਨੇ ੩੧ ਰਾਗ ਜੈਜਾਵੰਤੀ ਰਾਗੁ ਜਿਸ ਵਿਚ ਨਿਰੋਲ ਬਾਣੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਹੈ, ਲਿਖਾ ਕੇ, ਭੋਗ ਰਾਗੁ ਮਾਲਾ 'ਤੇ ਪਾਇਆ ਹੈ। ਜਿਥੇ ਸਵੇਰ ਸਮੇਂ ਗੁਰਬਾਣੀ ਲਿਖਵਾਉਂਦੇ ਸਨ, ਉਥੇ ਸ਼ਾਮਾਂ ਨੂੰ ਗੁਰਬਾਣੀ ਦੇ ਅਰਥ ਪੜ੍ਹਾਇਆ ਕਰਦੇ ਸਨ। ਸ਼ੁੱਧ ਪਾਠ ਕਰਨ ਅਤੇ ਅਰਥ ਪੜ੍ਹਨ ਵਾਲਿਆਂ ਦੀ ਗਿਣਤੀ ਉਸ ਸਮੇਂ ੪੮ ਮੰਨੀ ਹੈ।

ਸ੍ਰੀ ਦਮਦਮਾ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਗੁਰਬਾਣੀ ਦੇ ਅਰਥ ਪੜ੍ਹਨ ਵਾਲੇ ਸਿੰਘਾਂ ਦੇ ਨਾਮ :-

੧. ਗਿਆਨੀ ਭਾਈ ਮਨੀ ਸਿੰਘ ਜੀ ਸ਼ਹੀਦ (ਹੈੱਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਜੀ)

੨. ਗਿਆਨੀ ਕਾਨ੍ਹ ਸਿੰਘ ਜੀ

੩. ਗਿਆਨੀ ਬਿਨੋਦ ਸਿੰਘ ਜੀ

੪. ਗਿਆਨੀ ਬਾਬਾ ਦੀਪ ਸਿੰਘ ਜੀ ਸ਼ਹੀਦ (ਸ੍ਰੀ ਦਮਦਮਾ ਸਾਹਿਬ ਦੀ ਟਕਸਾਲ ਦੇ ਮੋਢੀ)

੫. ਗਿਆਨੀ ਗੁਰਬਖਸ਼ ਸਿੰਘ ਜੀ ਸ਼ਹੀਦ (ਬਾਬਾ ਦੀਪ ਸਿੰਘ ਜੀ ਸ਼ਹੀਦ ਤੋਂ ਟਕਸਾਲ ਦੇ ਦੂਸਰੇ ਮੁਖੀ)

੬. ਸਾਹਿਬ ਰਾਮ ਕੁਇਰ ਜੀ ਅੰਮ੍ਰਿਤ ਛੱਕ ਕੇ ਜਿਨ੍ਹਾਂ ਦਾ ਨਾਮ (ਭਾਈ ਗੁਰਬਖਸ਼ ਸਿੰਘ ਜੀ)

੭. ਗਿਆਨੀ ਦਾਨ ਸਿੰਘ ਜੀ (ਮਹਿਮਾ ਸਰਜਾ ਦੇ ਬਰਾੜ)

੮. ਭਾਈ ਧਰਮ ਸਿੰਘ ਜੀ (ਰੂਪ ਚੰਦ ਜੀ ਦੇ ਪੁੱਤਰ ਭਾਈ ਰੂਪੇ ਤੋਂ)

੯. ਭਾਈ ਪਰਮ ਸਿੰਘ ਜੀ

੧੦. ਭਾਈ ਸ਼ਮੀਰ ਸਿੰਘ ਜੀ (ਦੀਨੇ ਵਾਲੇ)

੧੧. ਭਾਈ ਦਇਆ ਸਿੰਘ ਜੀ (ਜੀਂਦ)

੧੨. ਭਾਈ ਭੀਵਾ ਸਿੰਘ ਜੀ (ਬਠਿੰਡਾ)

੧੩. ਭਾਈ ਪਿਆਰਾ ਸਿੰਘ ਜੀ (ਅੰਮ੍ਰਿਤਸਰੀ)

੧੪. ਭਾਈ ਬੀਰ ਸਿੰਘ ਜੀ (ਰੰਗਰੇਟੇ)

M_S
0)

| | |
|---|---|
| ੧੫. ਭਾਈ ਧੀਰ ਸਿੰਘ ਜੀ | (ਰੰਗਰੇਟੇ) |
| ੧੬. ਭਾਈ ਸੁੰਦਰ ਸਿੰਘ ਜੀ | (ਧਰਮ ਕੋਟ) |
| ੧੭. ਭਾਈ ਅਮਰ ਸਿੰਘ ਜੀ | (ਮੀਰਾਂ ਕੋਟ) |
| ੧੮. ਭਾਈ ਤਾਰਾ ਸਿੰਘ ਜੀ | (ਦਿੱਲੀ) |
| ੧੯. ਭਾਈ ਜਗਜੀਵਨ ਸਿੰਘ ਜੀ | (ਅੰਬਾਲਾ) |
| ੨੦. ਭਾਈ ਗੋਪਾਲ ਸਿੰਘ ਜੀ | (ਮਨੀ ਮਾਜਰਾ) |
| ੨੧. ਭਾਈ ਧਿਆਨ ਸਿੰਘ ਜੀ | |
| ੨੨. ਭਾਈ ਬਿਸ਼ੰਬਰ ਸਿੰਘ ਜੀ | (ਉਜੈਨ ਪੁਰੀ) |
| ੨੩. ਭਾਈ ਹਰਿ ਗੋਪਾਲ ਸਿੰਘ ਜੀ | (ਉਜੈਨ) |
| ੨੪. ਭਾਈ ਧੰਨਾ ਸਿੰਘ ਜੀ 'ਕਵਿਰਾਜ' ਗੁਰੂ ਕੇ ਘਾਹੀ ਨੁਸ਼ਹਿਰਾ ਪੰਨੂੰਆਂ | |
| ੨੫. ਭਾਈ ਨੰਦ ਸਿੰਘ ਜੀ | (ਭਾਈ ਨੰਦ ਲਾਲ ਜੀ ਗ਼ਜ਼ਲਾਂ ਵਾਲੇ) |
| ੨੬. ਭਾਈ ਮਾਨ ਸਿੰਘ ਜੀ | (ਚੌਰਬਰਦਾਰ) |
| ੨੭. ਭਾਈ ਰਾਏ ਸਿੰਘ ਜੀ | (ਰਾਮਪੁਰ) |
| ੨੮. ਭਾਈ ਮੱਖਣ ਸਿੰਘ ਜੀ | (ਨਾਭਾ) |
| ੨੯. ਭਾਈ ਮਦਨ ਸਿੰਘ ਜੀ | (ਐਤੀਆਣਾ) |
| ੩੦. ਭਾਈ ਧਰਮ ਸਿੰਘ ਜੀ | (ਭਿੰਡਰ ਕਲਾਂ) |
| ੩੧. ਭਾਈ ਸੁਜਾਨ ਸਿੰਘ ਜੀ | (ਰੋਪੜ) |
| ੩੨. ਭਾਈ ਜੀਵਨ ਸਿੰਘ ਜੀ | (ਬੋਪਾਰਾਏ ਕੋਟ) |
| ੩੩. ਭਾਈ ਅਕਾਲ ਸਿੰਘ ਜੀ | (ਅਖਾੜਾ) |
| ੩੪. ਭਾਈ ਪ੍ਰਿਤਪਾਲ ਸਿੰਘ ਜੀ | (ਰਾਵਲਪਿੰਡੀ) |
| ੩੫. ਭਾਈ ਦਇਆਲ ਸਿੰਘ ਜੀ | (ਗੋਇੰਦਵਾਲ) |
| ੩੬. ਭਾਈ ਬਖਤਾਵਰ ਸਿੰਘ ਜੀ 'ਸੋਢੀ' | (ਅਨੰਦਪੁਰ ਸਾਹਿਬ) |
| ੩੭. ਭਾਈ ਦੇਵਾ ਸਿੰਘ ਜੀ | (ਤਰਨਤਾਰਨ) |
| ੩੮. ਭਾਈ ਮੇਵਾ ਸਿੰਘ ਜੀ | (ਖਡੂਰ ਸਾਹਿਬ) |
| ੩੯. ਭਾਈ ਧਿਆਨ ਸਿੰਘ ਜੀ | (ਨਨਕਾਣਾ ਸਾਹਿਬ) |

੪੦. ਭਾਈ ਅਚੱਲ ਸਿੰਘ ਜੀ (ਤਲਵੰਡੀ ਸਾਬੋ)

੪੧. ਭਾਈ ਜੈ ਸਿੰਘ ਜੀ (ਸਵਾਈ ਜੈ ਪੁਰ ਦਾ ਰਾਜਾ)

੪੨. ਭਾਈ ਬਿਸ਼ਨ ਸਿੰਘ ਜੀ (ਮਹਾਰਾਜਾ ਜੋਧਪੁਰ)

੪੩. ਭਾਈ ਭਾਗ ਸਿੰਘ ਜੀ (ਅਨੰਦਪੁਰ ਸਾਹਿਬ)

੪੪. ਭਾਈ ਵਸਾਵਾ ਸਿੰਘ ਜੀ (ਚੋਹਲਾ ਸਾਹਿਬ)

੪੫. ਭਾਈ ਕਨੱਈਆ ਸਿੰਘ ਜੀ (ਤਖਤੂਪੁਰਾ)

੪੬. ਭਾਈ ਰਾਮਾ ਸਿੰਘ ਜੀ ਮਹਾਰਾਜਾ ਨਾਭਾ, ਪਟਿਆਲਾ, ਜੀਂਦ

੪੭. ਭਾਈ ਤ੍ਰਿਲੋਕ ਸਿੰਘ ਜੀ (ਫੂਲ ਵੰਸ)

੪੮. ਭਾਈ ਮਲਿਆਗਰ ਸਿੰਘ ਜੀ 'ਸੰਤੋਖੀ'

ਇਸ ਪ੍ਰਕਾਰ ੯ ਮਹੀਨੇ ੯ ਦਿਨ ਵਿਚ ਸੰਮਤ ੧੭੬੩ ਕੱਤਕ ਸੁਦੀ ਪੂਰਨਮਾਸ਼ੀ ਤੋਂ ਆਰੰਭ ਕਰ ਕੇ ੧੭੬੩ ਬਿਕਰਮੀ ੨੩ ਸਾਵਣ ਤਕ ਅਰਥ ਪੜ੍ਹਾਏ ਅਤੇ ਸਾਰੀ ਗੁਰਬਾਣੀ ਨੌਵੇਂ ਪਾਤਸ਼ਾਹ ਜੀ ਦੀ ਬਾਣੀ ਸਮੇਤ, "੧ੴ ਤੋਂ ਲੈ ਕੇ ਅਠਾਰਹ ਦਸ ਬੀਸ' ਤੱਕ, ਸੰਪੂਰਨ ਕੀਤਾ। ਲਗ-ਮਾਤਰ ਤਕ ਦਾ ਭੀ ਫ਼ਰਕ ਸਤਿਗੁਰਾਂ ਨੇ ਨਹੀਂ ਪੈਣ ਦਿੱਤਾ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਰਚੇ, ਕਰਤਾਰਪੁਰ ਸਾਹਿਬ ਵਾਲੇ ਸਰੂਪ ਵਿਚ ਰਹਰਾਸਿ ਸਾਹਿਬ ਦੇ ਕੇਵਲ ਪੰਜ ਹੀ ਸ਼ਬਦ ਹਨ। ਨੌਵੇਂ ਪਾਤਸ਼ਾਹ ਜੀ ਦੀ ਬਾਣੀ ਵੀ ਨਹੀਂ ਹੈ। ਦਸਮੇਸ਼ ਪਿਤਾ ਜੀ ਨੇ, ਜੋ ਸੰਪੂਰਨ ਕੀਤਾ ਉਸ ਵਿਚ 'ਰਹਰਾਸਿ ਸਾਹਿਬ' ਦੇ ਨੌਂ ਸ਼ਬਦ ਹਨ, ਜਿਨ੍ਹਾਂ ਦਾ ਪਾਠ ਹਰ ਰੋਜ਼ ਸੰਗਤਾਂ ਕਰਦੀਆਂ ਹਨ। ਭੋਗ ਦੋਹਾਂ ਸਰੂਪਾਂ ਦਾ ਅਠਾਰਹ ਦਸ ਬੀਸ 'ਤੇ ਹੈ। ਪਹਿਲੇ ਸਰੂਪ ਦੇ ਲਿਖਾਰੀ ਭਾਈ ਗੁਰਦਾਸ ਜੀ ਸਨ। '੧ੴ ਤੋਂ ਲੈ ਕੇ ਅਠਾਰਹ ਦਸ ਬੀਸ" ਤੱਕ ਇਕੋ ਲਿਖਾਰੀ ਇਕੋ ਲਿਖਣ ਸ਼ੈਲੀ, ਅੱਖਰਾਂ ਦੀ ਬਣਤਰ, ਸਿਆਹੀ ਤੇ ਕਾਗ਼ਜ਼ ਇਕੋ ਤਰ੍ਹਾਂ ਦੇ ਹੀ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਤੇ ਅਰਥਾਂ ਦੀ ਟਕਸਾਲ ਪ੍ਰਾਰੰਭਤਾ ਦਾ ਕਾਰਜ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਇਸ ਸਾਬੋ ਕੀ ਤਲਵੰਡੀ ਦਾ ਨਾਮ, 'ਤਖ਼ਤ ਸ੍ਰੀ ਦਮਦਮਾ ਸਾਹਿਬ' ਗੁਰੂ ਕੀ ਕਾਸ਼ੀ ਰੱਖ ਕੇ ਵਰ ਦਿੱਤਾ ਕਿ ਜੋ ਏਥੇ ਬੈਲ-ਬੁਧੀ ਵਾਲਾ ਵੀ ਪੜ੍ਹੇਗਾ, ਉਸ ਨੂੰ ਛੇਤੀ ਵਿੱਦਿਆ ਪ੍ਰਾਪਤ ਹੋਇਆ ਕਰੇਗੀ। ਗੁਰਬਾਣੀ ਦੇ ਸੰਪੂਰਨ ਹੋਣ ਤੋਂ ਜੋ ਸਿਆਹੀ ਤੇ ਕਲਮਾਂ ਬਚੀਆਂ, ਹਜ਼ੂਰ ਨੇ ਜਿਸ ਸਰੋਵਰ ਵਿਚ ਸੁੱਟੀਆਂ, ਉਸ ਦਾ ਨਾਮ ਲਿਖਣਸਰ ਰੱਖਿਆ।

***ਯਥਾ— ਇਹ ਹੈ ਪ੍ਰਗਟ ਹਮਾਰੀ ਕਾਸ਼ੀ॥***
***ਪੜ ਹੈ ਇਹਾਂ ਢੋਰ ਮਤਰਾਸੀ॥***

ਲੇਖਕ ਗੁਨੀ ਕੁਵਿਦ ਗਿਆਨੀ॥
ਬੁਧਿ ਸਿੰਧੁ ਹ੍ਵੈ ਹੈਂ ਇਤ ਆਨੀ॥
M_S ਦੋਹਿਰਾ॥ ਤਿਨ ਕੇ ਕਾਰਨ ਕਲਮ ਗਢ
71) ਦੇਤ ਪ੍ਰਗਟ ਹਮ ਡਾਰ॥
ਸਿਖ ਸਖਾ ਇਤ ਪੜੈਂਗੇ॥
ਹਮਰੇ ਕਈ ਹਜ਼ਾਰ॥

(ਗੁਰਬਿਲਾਸ ਪਾ: ੧੦, ਕ੍ਰਿਤ ਭਾਈ ਸੁੱਖਾ)

ਤਥਾ–

ਸਤਿਗੁਰ ਬੈਠ ਸੁ ਦਮਦਮੀ
ਲਿਖਨ ਘੜ ਸੁਟ ਦੇ॥
ਹਮਾਰੀ ਕਾਸ਼ੀ ਜਹ ਭਈ,
ਆਇ ਮੂਰਖ ਇਹਾਂ ਪੜ੍ਹੈ॥

(ਗੁਰ ਬਿਲਾਸ ਪਾ: ੧੦, ਕ੍ਰਿਤ ਕਵੀ ਭਾਈ ਸੁੱਖਾ ਸਿੰਘ ਜੀ, ਅੰਗ ੪੮੮)

ਸੁਨ ਕੇ ਤੁਮ ਤਾਂਹੀ ਕੇ ਬੈਨਣ ਕੌ,
ਦਮਦਮਾ ਸੋ ਮਾਲਵੇ ਬੀਚ ਸਵਾਰੌ॥
ਫਿਰ ਤਾਹੀ ਤਲਵੰਡੀ ਕੌ ਕਾਸ਼ੀ ਰਚੌਂ,
ਜਾ ਬੈਲ ਪੜ੍ਹੈ ਹੋਇ ਬੁਧਿ ਉਧਾਰੌ॥
ਇਹ ਗ੍ਰੰਥ ਉਚਾਰਨ ਕਰੌਂ ਤਹਾਂ ਬੈਠ ਕੇ,
ਬੀੜ ਸੋਊ ਜਗ ਮਾਹਿ ਬਿਥਾਰੌ॥
ਅਖਰ ਏਕ ਕੌ ਭੇਦ ਧਰੌਂ ਨਹਿ,
ਮਮ ਦਾਸ ਗੁਰੂ ਸੰਮ੍ਰਥ ਬਿਚਾਰੌਂ॥

(ਗੁਰ ਬਿਲਾਸ ਪਾਤਸ਼ਾਹੀ ੬)

ਯਥਾ॥

ਨੌ ਮਹੀਨੇ ਤੇ ਨੌ ਦਿਨੈ ਤਲਵੰਡੀ ਰਖੇ ਮੁਕਾਮ॥
ਡੇਰਾ ਤੌਰਾ ਰੁਖ ਦਖਣ ਛਡ ਤੁਰਕਨ ਥਡ ਥਾਨ॥

(ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ ੭੨)



# ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰ-ਗੱਦੀ

ਨੰਦੇੜ ਦੀ ਧਰਤੀ ਜਿਸ ਨੂੰ ਅੱਜ ਅਸੀਂ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਦੇ ਨਾਮ ਨਾਲ ਯਾਦ ਕਰਦੇ ਹਾਂ, ਇਥੇ ਇਕ ਦਿਨ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਪਰ ਸਰਹੰਦ ਦੇ ਸੂਬੇ ਵਜੀਦ ਖ਼ਾਂ ਦੇ ਭੇਜੇ ਹੋਏ ਪਠਾਨ ਗੁਲ ਖ਼ਾਂ ਤੇ ਅਤਾਉੱਲ ਖ਼ਾਂ ਨੇ ਵਾਰ ਕੀਤਾ। ਖ਼ੰਜਰ ਨਾਲ ਕੀਤੇ ਵਾਰ ਨਾਲ ਗੁਰਦੇਵ ਦੀ ਛਾਤੀ ਵਿਚ ਡੂੰਘਾ ਜ਼ਖ਼ਮ ਹੋ ਗਿਆ। ਜ਼ਖ਼ਮ ਦਾ ਇਲਾਜ ਕੀਤਾ ਗਿਆ, ਪਰ ਇਕ ਦਿਨ ਹਜ਼ੂਰ ਨੇ ਭਾਰੀ ਧਨੁੱਸ਼ ਉਠਾ ਕੇ ਖਿਚ ਕੇ ਤੀਰ ਦਾ ਨਿਸ਼ਾਨਾ ਲਗਾਇਆ ਜਿਸ ਨਾਲ ਜ਼ਖ਼ਮ ਦੇ ਟਾਂਕੇ ਟੁੱਟ ਗਏ ਸਨ। ਮੁੜ ਗੁਰਦੇਵ ਨੇ ਟਾਂਕੇ ਲਗਾਉਣ ਤੋਂ ਇਨਕਾਰ ਕਰ ਦਿੱਤਾ, ਨਾਲ ਸਿੰਘਾਂ ਨੂੰ ਦੱਸਿਆ ਕਿ ਸਿੰਘੋ! ਉਦਾਸ ਨਹੀਂ ਹੋਣਾ, ਮਾਲਕ ਦਾ ਭਾਣਾ ਹੀ ਇਸ ਤਰ੍ਹਾਂ ਹੈ। ਜ਼ਖ਼ਮ ਵਿਚੋਂ ਖ਼ੂਨ ਵਗਣ ਲੱਗ ਪਿਆ। ਸਵੇਰ ਹੁੰਦਿਆਂ ਤੱਕ ਖ਼ੂਨ ਬਹੁਤਾ ਨਿਕਲਣ ਕਰਕੇ ਚੋਜੀ ਪ੍ਰੀਤਮ ਸਤਿਗੁਰੂ ਮਹਾਰਾਜ ਜੀ ਦੀ ਹਾਲਤ ਖ਼ਰਾਬ ਹੋ ਗਈ। ਗੁਰੂ ਕੇ ਸਿੰਘ ਦੇਖ ਕੇ ਬਹੁਤ ਚਿੰਤਾਤੁਰ ਹੋ ਗਏ। ਸਤਿਗੁਰੂ ਸਾਹਿਬ ਜੀ ਨੇ ਸਾਰੇ ਸਿੰਘਾਂ ਨੂੰ ਕਿਹਾ, "ਖਾਲਸਾ ਜੀ! ਚਿੰਤਾ ਕਰਨ ਦੀ ਲੋੜ ਨਹੀਂ। ਭਾਣਾ ਮੰਨਣ ਵਿਚ ਹੀ ਭਲਾ ਹੈ। ਸਾਡਾ ਅੰਤ ਸਮਾਂ ਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰੋ। ਅਸੀਂ ਅੰਤਮ ਰਸਮ ਅਦਾ ਕਰਨਾ ਚਾਹੁੰਦੇ ਹਾਂ।" ਇਹ ਸੁਣ ਕੇ ਸਾਰੇ ਸਿੱਖ ਉਦਾਸੀ ਵਿਚ ਡੁੱਬ ਗਏ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ਹਜ਼ੂਰ ਨੇ ਘੁੱਟ ਕੇ ਫੱਟ ਬੰਨ੍ਹ ਲਿਆ। ਮਹਾਰਾਜ ਦੀਵਾਨ ਵਿਚ ਅੰਤਮ ਵਾਰ ਗਏ। ਗੁਰੂ ਗ੍ਰੰਥ ਸਾਹਿਬ ਦੀਆਂ ਪਰਕਰਮਾਂ ਕਰਕੇ 'ਆਦਿ ਗੁਰੂ ਗ੍ਰੰਥ ਸਾਹਿਬ' ਅੱਗੇ ਮੱਥਾ ਟੇਕਿਆ। ਇਹ ਜ਼ਿਕਰ ਗਿਆਨੀ ਗਿਆਨ ਸਿੰਘ ਜੀ ਨੇ ਇਸ ਤਰ੍ਹਾਂ ਕੀਤਾ ਹੈ :-

*ਸੰਗਤ ਕੌ ਲੜ ਕੌਣ ਕੇ ਲਾ ਚਲੇ ਗੁਸਾਈ।*
*ਖਿਨੈ ਦੀਨਸਾ ਸੁਨ ਗੁਰੂ ਇਸ ਗਿਰਾ ਅਲਾਈ।*
*ਅਬ ਹਮ ਸੌ ਗੁਰ ਬਾਪ ਹੈ ਜੋ ਸੁਧ ਉਦਾਰੀ।*
*ਅਜਰ ਅਮਰ ਅਖੰਡ ਰਹਿ ਸਦ ਪਰਉਪਕਾਰੀ।*
*ਭੇਦ ਪੱਖ ਬਿਨ ਸਰਬ ਕੌ ਬਾਂਛਤ ਫਲ ਦੈ ਹੈ।*
*ਇਮ ਕਹਿ ਗੁਰੂ ਗ੍ਰੰਥ ਕਾ ਪ੍ਰਕਾਸ਼ ਕਰੈ ਹੈ।*

*ਪੈਸੇ ਪੰਚ ਨਲੇਰ ਲੈ ਤਿਸ ਅੱਗ੍ਰ ਟਿਕਾਯੋ।*
*ਕਰ ਪ੍ਰਕਰਮਾ ਗੁਰੂ ਜੀ ਅਭਿ ਬੰਦਨ ਕੀਉ।*
*ਗੁਰੂ ਰੂਪ ਥਪ ਪੂਜ ਕੈ ਸਭ ਤੇ ਪੁਜਵਈਉ।*

## ਤਥਾ ਹੀ ਸ੍ਰੀ ਮੁਖਵਾਕ-ਦੋਹਰਾ

*ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ।*
*ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਯੋ ਗ੍ਰੰਥ।*
*ਗੁਰੂ ਗ੍ਰੰਥ ਜੀ ਮਾਨਿਯੋ ਪ੍ਰਗਟ ਗੁਰਾਂ ਕੀ ਦੇਹ।*
*ਜੋ ਪ੍ਰਭਿ ਕੋ ਮਿਲਬੋ ਚਹੈ ਖੋਜ ਸਬਦ ਮੇ ਲੇਹ।*
*ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ।*
*ਖੁਆਰ ਹੋਇ ਸਭ ਮਿਲਹਿਗੇ ਬਚੇ ਸਰਨ ਜੋ ਹੋਇ।*

(ਸ੍ਰੀ ਗੁਰੂ ਪੰਥ ਪ੍ਰਕਾਸ਼)

ਸਾਡੇ ਪਿਛੋਂ ਦੇਹਧਾਰੀ ਗੁਰੂ ਨਹੀਂ ਹੋਵੇਗਾ। ਦਸਾਂ ਗੁਰੂਆਂ ਦਾ ਸਰੂਪ 'ਗੁਰੂ ਗ੍ਰੰਥ ਸਾਹਿਬ' ਹੀ ਪੰਥ ਦਾ ਸਦੀਵੀ ਗੁਰੂ ਹੋਵੇਗਾ। ਗੁਰੂ ਗ੍ਰੰਥ ਦੀ ਹਜ਼ੂਰੀ ਵਿੱਚ ਪੰਥ ਦੇ ਚੁਣੇ ਹੋਏ 'ਪੰਜ ਪਿਆਰੇ' ਜੋ ਗੁਰਮਤਾ ਕਰਿਆ ਕਰਨਗੇ, ਉਹ ਗੁਰੂ ਕਾ 'ਹੁਕਮ' ਹੋਵੇਗਾ।

*ਗੁਰੂ ਗ੍ਰੰਥ ਕਲਿਜੁਗ ਭਯੋ ਸ੍ਰੀ ਗੁਰੂ ਰੂਪ ਸਮਾਨ।*
*ਦਸ ਪਾਤਸ਼ਾਹੀਆਂ ਰੂਪ ਇਹ ਗੁਰੂ ਗ੍ਰੰਥ ਜੀ ਜਾਨ ।੪੧੨।*
*ਗੁਰੂ ਦਰਸ ਜਿਹ ਦੇਖਣਾ, ਸ੍ਰੀ ਗ੍ਰੰਥ ਦਰਸਾਇ।*
*ਬਾਤ ਕਰਨ ਗੁਰ ਸੋ ਚਾਹੇ ਪੜੇ ਗ੍ਰੰਥ ਮਨ ਲਾਏ।੪੧੩।*

(ਗੁਰ ਬਿਲਾਸ ਪਾਤਸ਼ਾਹੀ ੧੦)

*ਗ੍ਰੰਥ ਗੁਰੂ ਮਹਿ ਨਿਹਚਾ ਧਾਰੇ। ਤਾਂ ਬਿਨ ਚਾਹ ਨਾ ਧਰੌ ਪਿਆਰੇ।*
*ਤਾਕੀ ਵਾਛਾ ਸਭ ਗੁਰ ਪੂਰੇ। ਯਾ ਪਰ ਨਿਹਚਾ ਭ੍ਰਮ ਸਭ ਦੂਰੇ।*

(ਬੰਸਾਵਲੀ ਨਾਮਾ)

## ਲਿਖਾਰੀ ਭੱਟ ਵਹੀ ਮੁਲਤਾਨੀ ਸਿੰਧੀ ਅਨੁਸਾਰ

"ਗੁਰੂ ਗੋਬਿੰਦ ਸਿੰਘ ਮਹਲ ਦਸਮਾ ਬੇਟਾ ਗੁਰੂ ਤੇਗ ਬਹਾਦਰ ਜੀ ਕਾ ਸੰਮਤ ਸਤ੍ਰਾਂ ਸੈ ਪੈਂਸਠ ਕਾਰਤਿਕ ਮਾਸ ਕੀ ਚਉਥ ਸੁਕਲਾ ਪਖੇ ਬੁਧਵਾਰ ਕੇ ਦਿਹੁੰ ਦੈਆ ਸਿੰਘ ਸੇ ਬਚਨ ਹੋਆ-ਸ੍ਰੀ ਗ੍ਰੰਥ ਸਾਹਿਬ ਲੇ ਆਉ।' ਬਚਨ ਪਾਇ ਦੈਆ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਲੇ ਆਏ।

ਗੁਰੂ ਜੀ ਨੇ ਪਾਂਚ ਪੈਸੇ ਏਕ ਨਲੀਏਰ ਭੇਟ ਰਖ ਕੇ ਮਥਾ ਟੇਕਾ। ਸਰਬਤ ਸੰਗਤ ਸੇ ਕਹਾ ਮੇਰਾ ਹੁਕਮ ਹੈ-'ਮੇਰੀ ਜਗਾ ਸ੍ਰੀ ਗੁਰੂ ਗ੍ਰੰਥ ਸਾਹਿਬ ਕੋ ਜਾਨਨਾ, ਜੋ ਸਿਖ ਜਾਨੈਗਾ ਤਿਸ ਕੀ ਘਾਲ ਥਾਇੰ ਪਏਗੀ। ਗੁਰੂ ਤਿਸਕੀ ਬਾਹੁੜੀ ਕਰੇਗਾ।'

(ਭੱਟ ਵਹੀ ਤਲਾਉਢਾ ਪ੍ਰਗਣਾ ਜੀਂਦ ਤੇ ਭੱਟ ਵਹੀ ਮੁਲਤਾਨੀ ਸਿੰਧੀ)

GN_

(17

ਸ੍ਰੀ ਸਰਬ ਲੋਹ ਪ੍ਰਕਾਸ਼ ਅੰਦਰ ਭੀ ਇਸ ਪ੍ਰਕਾਰ ਬਚਨ ਆਏ ਹਨ :-

*ਆਪਨ ਪੈ ਸ੍ਰੀ ਖਾਲਸਹਿ ਸੌਂਪਾ ਦ੍ਵਤਿਯ ਰੂਪ ਸਤਿਗੁਰੂ ਗ੍ਰੰਥਾ॥*
*ਬੋਲਨ ਸਤਿਗੁਰੁ ਸਬਦ ਸੰਭਾਖਨ ਨਾਮ ਗੋਬਿੰਦ ਕੀਰਤਨਿ ਸੰਥਾ॥*
*ਗੁਨਾਨੁਵਾਦ ਪੁਨਿ ਸਿਫਤਿ ਸਲਾਹਨਿ ਉਠਤੁ ਬੈਠਤੁ ਸੈਨ ਕਰੰਥਾ॥*
*ਪਾਵਨ ਪੰਥ ਖਾਲਸਹਿ ਪ੍ਰਗਟਯੋ ਚਾਰ ਵਰਨ ਆਸ੍ਰਮ ਸੁਭ ਪੰਥਾ॥ ੧॥*
*ਇਸ ਕੇ ਦਰਸ ਸਤਿਗੁਰ ਕੋ ਦਰਸਨ ਬੋਲਨ ਗੁਰੂ ਸਬਦ ਗੁਰੂ ਗ੍ਰੰਥਾ॥*
*ਦ੍ਵਾਦਸਿ ਰੂਪ ਸਤਿਗੁਰ ਏ ਕਹਿਯਤਿ ਦ੍ਵਾਦਸਿ ਭਾਨੁ ਪ੍ਰਗਟ ਹਰਿ ਸੰਤਾ॥*
*ਪ੍ਰਤੱਖ ਕਲਾ ਪਾਰਬ੍ਰਹਮ ਧਣੀਛੈ ਗ੍ਰੰਥ ਪੰਥ ਖਾਲਸਾ ਵਰਤੰਤਾ॥*
*ਦਾਸ ਗੋਬਿੰਦ ਭਤਹਿ ਸਤਿਗੁਰੂ ਕੀ ਖਾਸ ਗ੍ਰੰਥ ਗੁਰੂ ਰੂਪ ਬਦੰਤਾ॥ ੨॥*

(ਅੰਗ ੬੪੫-੪੬)

ਇਹਨਾਂ ਉਪਰੋਕਤ ਬਚਨਾਂ ਤੋਂ ਸਪੱਸ਼ਟ ਰੂਪ ਵਿਚ ਸਾਨੂੰ ਸਿਖਿਆ ਮਿਲਦੀ ਹੈ ਕਿ ਸਰਗੁਣ ਸਰੂਪ ਹਜ਼ੂਰ ਨੇ ਆਪਣਾ ਖਾਲਸੇ ਵਿਚ ਰਖਿਆ ਹੈ ਤੇ ਆਪਣਾ ਆਤਮਿਕ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੌਂਪ ਦਿੱਤਾ ਹੈ। ਇਸੇ ਸਿਧਾਂਤ ਨਾਲ ਮਿਲਦਾ ਜੁਲਦਾ ਸਿਧਾਂਤ ਹੈ ਭਾਈ ਦਯਾ ਸਿੰਘ ਜੀ ਦੇ ਰਹਿਤਨਾਮੇ ਦਾ।

*ਸ੍ਰੀ ਅਕਾਲ ਪੁਰਖ ਕੇ ਬਚਨ ਸਿਉ ਪ੍ਰਗਟਿਉ ਪੰਥ ਮਹਾਨ॥*
*ਗ੍ਰੰਥ ਪੰਥ ਗੁਰੂ ਮਾਨੀਏ ਤਾਰੇ ਸਕਲ ਕੁਲਾਨ॥*

(ਰਹਿਤਨਾਮਾ ਭਾਈ ਦਯਾ ਸਿੰਘ ਜੀ)

ਪਰ ਪੰਥ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਅੰਦਰ ਅੰਮ੍ਰਿਤ ਛਕਾਉਣ ਸਮੇਂ ਪੰਜ ਪਿਆਰਿਆਂ ਦੇ ਰੂਪ ਵਿਚ ਮੰਨਿਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਤੋਂ ਲਾਂਭੇ ਕੱਲ੍ਹਾ ਕੈਰਾ ਕੋਈ ਵਿਅਕਤੀ ਪੰਥ ਨਹੀਂ ਬਣ ਸਕਦਾ ਜਾਂ ਸਮੁੱਚਾ ਖਾਲਸਾ ਪੰਥ ਗੁਰੂ ਕੀ ਹਜ਼ੂਰੀ ਵਿਚ ਜੁੜਿਆ ਹੋਵੇ, ਉਸ ਨੂੰ ਗੁਰੂ ਰੂਪ ਖਾਲਸਾ ਕਹਿ ਸਕਦੇ ਹਾਂ।

*ਅਜ ਤੇ ਖਾਲਸ ਪੰਥ ਮਹੁ ਸ੍ਰੀ ਸਤਿਗੁਰ ਗੁਰ ਗ੍ਰੰਥ॥*
*ਤਾਬਿਆ ਇਨਹੀ ਕੀ ਰਹੈ ਸਦਾ ਹਮਾਰੋ ਪੰਥ॥*

(ਸ੍ਰੀ ਗੁਰ ਪੁਰ ਪ੍ਰਕਾਸ਼)

ਅਤੇ ਘਨੱਈਆ ਲਾਲ ਦੀ ਲਿਖੀ ਤਾਰੀਖ਼-ਏ-ਪੰਜਾਬ ਵਿਚ ਇਸ ਸਬੰਧ ਵਿਚ ਇਸ ਤਰ੍ਹਾਂ ਜ਼ਿਕਰ ਆਇਆ ਹੈ :-

"ਗੁਰੂ ਗੋਬਿੰਦ ਸਿੰਘ ਜੀ ਆਖ਼ਰੀ ਵਕਤ ਗ੍ਰੰਥ ਸਾਹਿਬ ਕੇ ਆਗੇ ਪਾਂਚ ਪੈਸੇ ਅਉ ਸ੍ਰੀ ਫਲ ਗੁਰਿਆਈ ਕਾ ਰੱਖਾ।"

M_S

3)

## ਭਾਈ ਪ੍ਰਹਿਲਾਦ ਸਿੰਘ ਜੀ ਅਨੁਸਾਰ

*ਅਕਾਲ ਪੁਰਖ ਕੇ ਬਚਨ ਸਿਉ ਪ੍ਰਗਟ ਚਲਾਯੋ ਪੰਥ।*
*ਸਭ ਸਿਖਨ ਕੋ ਬਚਨ ਹੈ ਗੁਰੂ ਮਾਨੀਅਹੁ ਗ੍ਰੰਥ। ੩੦।*
*ਗੁਰੂ ਖਾਲਸਾ ਮਾਨੀਅਹਿ ਪ੍ਰਗਟ ਗੁਰੂ ਕੀ ਦੇਹਿ।*
*ਜੋ ਸਿਖ ਮੋ ਮਿਲਬੋ ਚਹਿਹ ਖੋਜ ਇਨਹੁ ਮੈਂ ਲੇਹਿ। ੩੧।*
*ਬਾਪ ਚਲਯੋ ਜੁ ਜਗਤ ਮੈਂ ਤਿਨਹਿ ਨਿਵਾਵਉ ਮਾਥ।*
*ਵਾਹਿਗੁਰੂ ਕੇ ਮੰਤਰ ਬਿਨ ਮਿਥਿਆ ਸਾਰੀ ਗਾਥ। ੩੨।*

(ਅਥਵਾ)

*ਬਚਨ ਪ੍ਰਤੀਤ ਰਖਹਿ ਸਿਖ ਜੋਈ। ਤੈਸੋ ਹੀ ਫਲ ਪ੍ਰਾਪਤ ਹੋਈ।*
*ਗੁਰ ਕਾ ਬਚਨ ਗੁਰੂ ਕੀ ਮੂਰਤਿ। ਭੁਗਤਿ ਮੁਕਤਿ ਵਰ ਸਾਚੋ ਪੂਰਤਿ। ੩੫।*
*ਰਹਿਣੀ ਰਹੈ ਸੋਈ ਸਿਖ ਮੇਰਾ। ਉਹ ਠਾਕੁਰ ਮੈਂ ਉਸ ਕਾ ਚੇਰਾ।*
*ਕਰਹਿ ਅਕਾਲ ਪੁਰਖ ਕੀ ਆਸ। ਜਨਮ ਮਰਨ ਕਟਿ ਡਾਰੈ ਫਾਸ। ੩੬।*

(ਰਹਿਤਨਾਮਾ ਪ੍ਰਹਿਲਾਦਿ ਸਿੰਘ ਜੀ)

## ਭਾਈ ਦੇਸਾ ਸਿੰਘ ਜੀ ਅਨੁਸਾਰ

*ਗੁਰੂ ਗ੍ਰੰਥ ਮੋ ਭੇਦ ਨ ਕਾਈ।*
*ਗ੍ਰੰਥ ਹੋਇ ਤੌ ਨਿਕਟਿ ਧਰਾਈ।੧੧੦।*

(ਰਹਿਤਨਾਮਾ ਭਾਈ ਦੇਸਾ ਸਿੰਘ ਜੀ)

## ਭਾਈ ਨੰਦ ਲਾਲ ਜੀ ਅਨੁਸਾਰ

*ਤੀਨ ਰੂਪ ਹੈ ਮੋਹਿ ਕੇ ਸੁਨਹੁ ਨੰਦ ਚਿਤ ਲਾਇ।*
*ਨਿਰਗੁਣ, ਸਰਗੁਣ, ਗੁਰ ਸ਼ਬਦ ਕਹਹੁ ਤੋਹਿ ਸਮਝਾਇ। ੬।*
*ਏਕ ਰੂਪ ਤਿਹੁ ਗੁਨ ਤੇ ਪਰੇ। ਨੇਤਿ ਨੇਤਿ ਜਿਹ ਨਿਗਮ ਉਚਰੇ।*

ਘਟਿ ਘਟਿ ਵਿਆਪਕ ਅੰਤਰਜਾਮੀ। ਪੂਰ ਰਹਯੋ ਜਿਉਂ ਜਲ ਘਟ ਭਾਨੀ। ੭।
ਦੂਸਰ ਰੂਪ ਗ੍ਰੰਥ ਜੀ ਜਾਨਹੁ। ਆਪਨ ਅੰਗ ਮੇਰੇ ਕਹਿ ਮਾਨਹੁ।
ਰੋਮ ਰੋਮ ਅਛਰ ਸੋ ਲਹਹੁ। ਬਾਤ ਜਥਾਰਥ ਤੁਮ ਸੋ ਕਹਹੁ। ੮।
ਜੋ ਸਿਖ ਗੁਰ ਦਰਸਨ ਕੀ ਚਾਹਿ। ਦਰਸਨ ਕਰੈ ਗ੍ਰੰਥ ਜੀ ਆਹਿ।
ਪ੍ਰਭਾਤ ਸਮੇ ਕਰਕੈ ਇਸਨਾਨ। ਤੀਨ ਪ੍ਰਦੱਛਣਾ ਕਰੈ ਸੁਜਾਨ। ੯।
ਸਬਦ ਸੁਨੈ ਗੁਰ ਹਿਤ ਚਿਤ ਲਾਇ। ਗਿਆਨ ਸਬਦ ਗੁਰ ਸੁਨੈ ਸੁਨਾਇ।
ਜੋ ਮਮ ਸਾਥ ਚਹੈ ਕਰਿ ਬਾਤ। ਗ੍ਰੰਥ ਜੀ ਪੜ੍ਹਹਿ ਬਿਚਾਰਹਿ ਸਾਥ। ੧੦।
ਜੁ ਮੁਝ ਬਚਨ ਸੁਨਨ ਕੀ ਚਾਹਿ। ਗ੍ਰੰਥ ਵਿਚਾਰ ਸੁਨਹੁ ਚਿਤ ਲਾਇ।
ਮੇਰਾ ਰੂਪ ਗ੍ਰੰਥ ਜੀ ਜਾਨ। ਇਸ ਮਹਿ ਭੇਦ ਨ ਰੰਚਕ ਮਾਨ। ੧੧।
ਤੀਸਰ ਰੂਪ ਸਿਖ ਹੈ ਮੋਰ। ਗੁਰਬਾਣੀ ਰਤਿ ਜਿਹ ਨਿਸ ਭੋਰ।
ਵਿਸਾਹੁ ਪ੍ਰੀਤ ਗੁਰ ਸਬਦ ਜੁ ਧਰੈ। ਗੁਰ ਕਾ ਦਰਸਨ ਨਿਤ ਉਠ ਕਰੈ। ੧੨।
ਗੁਰਸਿਖ ਸੇਵ ਕਰੇ ਮਨ ਲਾਇ। ਆਪਾ ਮਨ ਕਾ ਸਗਲਿ ਮਿਟਾਇ।
ਇਨ ਕਰਮਨ ਮਹਿ ਜੋ ਪਰਧਾਨ। ਸੋ ਸਿਖ ਮੇਰਾ ਰੂਪ ਪਹਿਚਾਨ। ੧੪।

(ਰਹਿਤਨਾਮਾ ਭਾਈ ਨੰਦ ਲਾਲ ਜੀ)

ਦਰਸਯੋ ਚਹੈ ਗੁਰੂ ਜੀ ਸੋ ਦਰਸੈ ਗੁਰ ਗ੍ਰੰਥ॥
ਪੜੈ ਸੁਨੈ ਸੁਆਰਥ ਲੌ ਪਰਮਾਰਥਰੋ॥
ਵਾਹਿਗੁਰੂ ਗੁਰੂ ਗ੍ਰੰਥ ਜੀ ਉਭੈ ਜਹਾਜ ਉਦਾਰ॥
ਸਰਧਾ ਧਰ ਜੋ ਸੇਵਹੈ ਸੋ ਉਤਰੈ ਭਵ ਪਾਰ॥

## ਭਾਈ ਕੇਸਰ ਸਿੰਘ ਜੀ ਛਿੱਬਰ ਅਨੁਸਾਰ

ਦਸਵਾ ਪਾਤਸ਼ਾਹ ਗੱਦੀ ਗੁਰਿਆਈ ਦੀ ਗ੍ਰੰਥ ਸਾਹਿਬ ਨੂੰ ਦੇ ਹੈ ਗਇਆ।
ਅੱਜ ਪ੍ਰਤੱਖ ਗੁਰੂ ਅਸਾਡਾ ਗ੍ਰੰਥ ਸਾਹਿਬ ਹੈ ਸੋਈ ਗਇਆ ਜੋ ਗ੍ਰੰਥੋਂ ਗਇਆ।

(ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, ੩੯੪)

## ਕਰਤਾ ਸੌ ਸਾਖੀ ਅਨੁਸਾਰ

ਦਸ ਅਵਤਾਰ ਗੁਰ ਏਕ ਸਮ ਜੋ ਜਾਨਹੁ ਸੋ ਮੇਰੁ।
ਏਕਾਦਸ ਗੁਰੂ ਗ੍ਰੰਥ ਜੀ ਬਾਣੀ ਸਤਿਗੁਰ ਹੇਰ।

(ਸੌ ਸਾਖੀ, ਸਾਖੀ ੭੮ ਹੱਥ ਲਿਖਤ ਖਰੜਾ)

M_S

'4)

## ਗੁਰ ਬਿਲਾਸ ਪਾਤਸ਼ਾਹੀ ਛੇਵੀਂ ਅਨੁਸਾਰ

*ਮਮ ਆਗਯਾ ਸਭਹੀ ਸੁਨਹੁ ਸਤ ਬਾਤ ਨਿਰਧਾਰ।*
*ਗ੍ਰੰਥ ਗੁਰੂ ਸਮ ਮਾਨਿਓ ਭੇਦ ਨ ਕੋਊ ਬਿਚਾਰ।*
*ਗੁਰੂ ਗ੍ਰੰਥ ਕਲਿਜੁਗ ਭਯੋ ਸ੍ਰੀ ਗੁਰੂ ਰੂਪ ਮਹਾਨ।*
*ਦਸਾ ਪਾਤਸ਼ਾਹੀਆ ਰੂਪ ਯਹ ਗੁਰੂ ਗ੍ਰੰਥ ਜੀ ਜਾਨ।੪੧੨।*
*ਗੁਰ ਦਰਸ ਜਿਹ ਦੇਖਨਾ ਸ੍ਰੀ ਗ੍ਰੰਥ ਦਰਸਾਇ।*
*ਬਾਤ ਕਰਨ ਗੁਰ ਸਿਉ ਚਹੈ ਪਢਹਿ ਗ੍ਰੰਥ ਮਨ ਲਾਇ।੪੧੩।*

(ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਅਧਿਆਇ ੪)

ਕਲਗੀਧਰ ਪਾਤਸ਼ਾਹ ਜੀ ਨੇ ਆਖ਼ਰੀ ਸਮੇਂ ਕਿਹਾ, ਅਕਾਲ ਪੁਰਖ ਦਾ ਭਾਣਾ ਮੰਨਣਾ। ਪੰਥ ਦੀ ਚੜ੍ਹਦੀ ਕਲਾ ਵਾਸਤੇ ਉੱਦਮ ਕਰਦੇ ਰਹਿਣਾ। ਨਾਮ ਜਪਣਾ ਤੇ ਸਿੱਖੀ ਰਹਿਤ ਮਰਯਾਦਾ ਵਿਚ ਪੱਕੇ ਰਹਿਣਾ। ਸਾਡੇ ਵੱਲੋਂ ਸਰਬੱਤ ਸਾਧ ਸੰਗਤ ਨੂੰ ਫ਼ਤਹਿ ਪਰਵਾਨ ਹੋਵੇ। ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ। ਗੁਰਦੇਵ ਨੇ ਇਕ ਵਾਰ ਫੇਰ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਿਆ ਤੇ ਆਪਣੇ ਤੰਬੂ ਵਿਚ ਚਲੇ ਗਏ। ਸ਼ਸਤਰ ਉਸ ਵੇਲੇ ਵੀ ਮਹਾਰਾਜ ਨੇ ਸਜਾਏ ਹੋਏ ਸਨ।

*ਗਰੀਬ ਨਿਵਾਜ ਸਿਖ ਸੰਗਤ ਤੇਰੀ, ਇਸ ਦਾ ਕੀ ਹਵਾਲ।*
*ਬਚਨ ਕੀਤਾ ਗ੍ਰੰਥ ਹੈ ਗੁਰੂ, ਲੜ ਪਕੜੋ ਅਕਾਲ।*

## ਜੋਤੀ ਜੋਤ ਸਮਾਉਣਾ

ਫਿਰ ਜ਼ਖ਼ਮ ਵਿਚੋਂ ਖ਼ੂਨ ਬੰਦ ਨਹੀਂ ਹੋਇਆ। ਸਿੰਘ ਬੇਨਤੀ ਕਰਦੇ ਸਨ ਇਲਾਜ ਵਾਸਤੇ ਪਰ ਆਪ ਜੀ ਜਾਣੀ-ਜਾਣ ਸਨ ਅਤੇ ਆਤਮਾ ਓਵੇਂ ਬਲਵਾਨ ਸੀ। ਚਿਹਰੇ ਦਾ ਤਪ ਤੇਜ ਕਾਇਮ ਸੀ। ਅਗਲੇ ਦਿਨ ਅੰਮ੍ਰਿਤ ਵੇਲੇ ਗੁਰਦੇਵ ਨੇ ਅੰਤਮ ਫ਼ਤਹਿ ਬੁਲਾਈ ਤੇ ਜੋਤੀ-ਜੋਤ ਸਮਾ ਗਏ।

☆☆☆

# ਗੁਰਬਾਣੀ ਬਿਉਰਾ

ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਬੀੜ ਨੂੰ ਸਮਝਣ ਵਾਸਤੇ ਅਤੇ ਦਮਦਮੀ ਬੀੜ ਨੂੰ ਜਾਨਣ ਵਾਸਤੇ ਗਿਣਤੀ ਤੇ ਤਰਤੀਬਤਾ ਇਸ ਤਰ੍ਹਾਂ ਹੈ : ਅੰਗ ੧ ਤੋਂ ੧੩ ਤੱਕ ਜਪੁ ਜੀ ਸਾਹਿਬ, ਸੋ ਦਰੁ ਦੇ ਸ਼ਬਦ ਤੇ ਸੋਹਿਲਾ ਨਾਮੇ ਬਾਣੀ ਦਰਜ ਕੀਤੀ। ਅੰਗ ੧੪ ਤੋਂ ੧੩੩੨ ਤੱਕ ਗੁਰੂ ਅਰਜਨ ਦੇਵ ਜੀ ਨੇ ੩੦ ਰਾਗਾਂ ਵਿੱਚ ਲਿਖਵਾਈ ਹੈ। ਅੰਗ ੧੩੩੩ ਤੋਂ ੧੪੩੦ ਤੱਕ ਸਹਸਕ੍ਰਿਤੀ, ਸਲੋਕ ਭਗਤ ਕਬੀਰ ਤੇ ਫਰੀਦ ਜੀ, ਸਵੱਈਏ, ਵਾਰਾਂ ਤੇ ਵਧੀਕ, ਮੁੰਦਾਵਣੀ ਤੇ ਰਾਗਮਾਲਾ ਲਿਖਾ ਕੇ ਸੰਪੂਰਨ ਕੀਤਾ।

ਨੋਟ : ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਲਿਖਾ ਕੇ ਤੇ ਜੈਜਾਵੰਤੀ ਰਾਗ ਲਿਖਾ ਕੇ ਰਾਗਾਂ ਦੀ ਗਿਣਤੀ ੩੧ ਕਰ ਦਿੱਤੀ। ਭੋਗ ਦੇ ਸਲੋਕ ਮਹਲਾ ੯ ਦੇ ਵੀ ਲਿਖਵਾਏ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰਾਂ ਦੀ ਤਰਤੀਬਤਾ ਗੁਰੂ ਸਾਹਿਬਾਨਾਂ ਦੀ ਬਾਣੀ, ਭਗਤਾਂ ਦੀ ਬਾਣੀ ਤੇ ਭੱਟਾਂ ਦੇ ਸਵੱਈਏ ਅਤੇ ਗੁਰਸਿੱਖਾਂ ਦੀ ਬਾਣੀ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ੯੭੩ ਸ਼ਬਦ ਹਨ। ਦੂਸਰੇ ਗੁਰੂ ਜੀ ਦੀ ਬਾਣੀ ੬੩ ਸਲੋਕ ਹਨ। ਤੀਸਰੇ ਗੁਰੂ ਜੀ ਦੀ ਬਾਣੀ ੮੯੧ ਸ਼ਬਦ ਹਨ। ਚੌਥੇ ਗੁਰੂ ਜੀ ਦੀ ਬਾਣੀ ੬੩੮ ਸ਼ਬਦ ਹਨ। ਪੰਜਵੇਂ ਗੁਰੂ ਜੀ ਦੀ ਬਾਣੀ ੨੩੧੨ ਸ਼ਬਦ ਹਨ। ਨੌਵੇਂ ਗੁਰੂ ਜੀ ਦੀ ਬਾਣੀ ੧੧੬ ਸ਼ਬਦ ਹਨ ਅਤੇ ੬ ਗੁਰੂ ਸਾਹਿਬਾਨ ਦੀ ਬਾਣੀ ਦਾ ਕੁੱਲ ਜੋੜ ੪੯੯੩ ਸ਼ਬਦ ਬਣਦੇ ਹਨ। ੧੫ ਭਗਤਾਂ ਦੀ ਬਾਣੀ ੭੭੪ ਸ਼ਬਦ ਹਨ ਅਤੇ ਭੱਟਾਂ ਦੀ ਬਾਣੀ ੧੨੩ ਸਵੱਈਏ ਹਨ। ਤਿੰਨ ਗੁਰਸਿੱਖਾਂ ਦੀ ਬਾਣੀ ਦੇ ੧੪ ਸ਼ਬਦ ਹਨ। ਦਮਦਮੀ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਕੁੱਲ ਜੋੜ ੫੯੧੬ ਸ਼ਬਦ ਬਣਦਾ ਹੈ। ਪੰਜਵੇਂ ਪਾਤਿਸ਼ਾਹ ਵਾਲੇ ਸਰੂਪ ਦੇ ਕੁਲ ਸ਼ਬਦ ੫੮੦੦ ਜੋੜ ਬਣਦਾ ਹੈ। ਭਾਵ ਪੰਜ ਹਜ਼ਾਰ ੮ ਸੌ ਸ਼ਬਦ ਬਣਦਾ ਹੈ। ਆਦਿ ਬੀੜ ਜੋ ਭਾਈ ਗੁਰਦਾਸ ਜੀ ਪਾਸੋਂ ਲਿਖਵਾਈ ਸੀ।

ਵਿਸ਼ਵ ਦੇ ਧਰਮਾਂ ਦੇ ਇਤਿਹਾਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਕਿਸੇ ਇਕ ਕੌਮ ਤੀਕ ਸੀਮਤ ਨਾ ਹੋ ਕੇ ਪੂਰੀ ਮਾਨਵ ਜਾਤੀ ਦੇ ਭਲੇ ਲਈ ਹੈ। ਗੁਰੂ ਗ੍ਰੰਥ ਸਾਹਿਬ ਜੀ ਦਾ ਉਪਦੇਸ਼ ਪੂਰੀ ਮਨੁੱਖਤਾ ਦੇ ਨੈਤਿਕ ਤੇ ਅਧਿਆਤਿਮਕ ਕਲਿਆਣ ਲਈ

M_S
5)

ਹੈ। ਇਸ ਦੇ ਸਰੂਪ ਦੀ ਸਿਰਜਨਾ ਸਮੂਹ ਮਾਨਵਤਾ ਨੂੰ ਸਾਂਝੀਵਾਲਤਾ ਦਾ ਸੁਨੇਹਾ ਦੇਣ ਹਿੱਤ ਕੀਤੀ ਗਈ ਹੈ। ਇਸ ਵਿਚ ਗੁਰੂ ਪਾਤਸ਼ਾਹਾਂ ਤੋਂ ਇਲਾਵਾ ਵਿਭਿੰਨ ਪ੍ਰਾਂਤਾਂ, ਵੱਖ-ਵੱਖ ਸੰਪ੍ਰਦਾਵਾਂ, ਅੱਡ-ਅੱਡ ਸੰਸਕ੍ਰਿਤੀਆਂ ਨਾਲ ਸੰਬੰਧਿਤ ਸੰਤਾਂ, ਭਗਤਾਂ ਅਤੇ ਮੁਸਲਮਾਨ ਫ਼ਕੀਰਾਂ ਦੀ ਅਧਿਆਤਮਕ ਤਦਰੂਪਤਾ ਤੋਂ ਉਤਪੰਨ ਅਧਿਆਤਮਕ ਅਨੁਭਵ ਦੀ ਰਚਨਾ ਨੂੰ ਗੁਰਬਾਣੀ ਦਾ ਤੁਲ ਸਵੀਕਾਰ ਕੀਤਾ ਗਿਆ ਹੈ, ਪਰ ਜੋ ਧੁਰ ਕੀ ਬਾਣੀ ਦੇ ਆਸ਼ੇ ਅਨੁਸਾਰ ਸੀ, ਉਸ ਨੂੰ ਗੁਰਬਾਣੀ ਦਰਜਾ ਦਿੱਤਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਮਹਾਂਪੁਰਸ਼ਾਂ ਦੀ ਪਵਿੱਤਰ ਬਾਣੀ ਸੰਮਿਲਤ ਹੈ, ਉਹਨਾਂ ਨੂੰ ਤਿੰਨ ਸ਼੍ਰੇਣੀਆਂ ਵਿਚ ਜਾਣਿਆ ਜਾ ਸਕਦਾ ਹੈ:-

(ੳ) ਬਾਣੀ ਗੁਰੂ ਪਾਤਸ਼ਾਹ।

(ਅ) ਭਗਤ

(ੲ) ਗੁਰੂ ਪਾਤਸ਼ਾਹ ਦੇ ਨਿਕਟਵਰਤੀ ਸਿੱਖ ਕੀਰਤਨਕਾਰ ਤੇ ਭੱਟ।

ਪਰ ਬਹੁ ਤਾਦਾਦ ਗਿਣਤੀ ਦੇ ਵਿਦਵਾਨਾਂ ਨੂੰ ਚਾਰ ਸ਼੍ਰੇਣੀਆਂ ਵਿਚ ਵੰਡਿਆ ਹੈ: (ੳ) ਗੁਰੂ ਪਾਤਸ਼ਾਹ ਜੀ। (ਅ) ਭਗਤਾਂ ਦੀ ਬਾਣੀ। (ੲ) ਭੱਟਾਂ ਦੇ ਸਵਈਏ। (ਸ) ਗੁਰਸਿੱਖਾਂ ਦੀ ਬਾਣੀ। ਪਰ ਇਸ ਪ੍ਰਕਾਰ ਵੀ ਵੰਡ ਕਰ ਸਕਦੇ ਹਾਂ, ਜੋ ਪੰਜ ਸ਼੍ਰੇਣੀਆਂ ਵਿਚ ਵੰਡਿਆ ਜਾਵੇਗਾ: (ੳ) ਗੁਰੂ ਸਾਹਿਬਾਨ ਜਿਨ੍ਹਾਂ ੬ ਸਰੂਪਾਂ ਵਿੱਚ ਬਾਣੀ ਉਚਾਰੀ (ਅ) ੧੫ ਭਗਤਾਂ ਦੀ ਬਾਣੀ (ੲ) ਭੱਟਾਂ ਦੇ ਸਵੱਈਏ।(ਸ) ਗੁਰੂ ਕੇ ਕੀਰਤਨੀਏ ਰਾਇ ਬਲਵੰਡ ਤੇ ਸੱਤਾ ਦੀ ਬਾਣੀ ਜੋ ਰਾਗੁ ਰਾਮਕਲੀ ਤੀਜੀ ਦੀ ਵਾਰ ਹੈ। (ਹ) ਗੁਰੂ ਕੀ ਅੰਸੁ ਵੰਸੁ ਬਾਬਾ ਸੁੰਦਰ ਜੀ ਦੀ ਬਾਣੀ ਜੋ ਰਾਮਕਲੀ ਸੱਦ ਕਰਕੇ ਜਾਣੀ ਜਾਂਦੀ ਹੈ। ਕਈ ਵਿਦਵਾਨ ਚੌਥੇ ਸਿੱਖ ਭਾਈ ਮਰਦਾਨਾ ਜੀ ਦੀ ਬਾਣੀ ਮੰਨਦੇ ਹਨ, ਪਰ ਇਹ ਗੁਰੂ ਨਾਨਕ ਦੇਵ ਜੀ ਦੀ ਹੀ ਬਾਣੀ ਹੈ, ਮਰਦਾਨੇ ਨੂੰ ਸੰਬੋਧਨ ਕਰਕੇ ਉਪਦੇਸ਼ ਦਿੱਤਾ ਹੈ ਅਤੇ ਸਤਿਕਾਰ ਦਿੱਤਾ ਹੈ।



# ਪੰਦਰਾਂ ਭਗਤਾਂ ਦੇ ਜੀਵਨ

ਇਹ ਪੰਦਰਾਂ ਭਗਤ ਉਹ ਹਨ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਪਾਸੋਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਵਾਈ ਸੀ। ਇਹ ਸਾਰੇ ਭਗਤ ਭਗਤੀ ਕਰਕੇ ਪ੍ਰਭੂ ਵਿਚ ਅਭੇਦ ਹੋਏ ਸਨ। ਇਨ੍ਹਾਂ ਦੀ ਸੰਖੇਪ ਜਾਣਕਾਰੀ ਇਸ ਪ੍ਰਕਾਰ ਹੈ :-

## ਭਗਤ ਕਬੀਰ ਜੀ

ਭਗਤ ਕਬੀਰ ਜੀ ਭਗਤੀ ਲਹਿਰ ਵਿਚ ਸਭ ਤੋਂ ਕ੍ਰਾਂਤੀਕਾਰੀ ਸੰਤ ਪੁਰਸ਼ ਹੋਏ ਹਨ। ਉਹਨਾਂ ਨੇ ਊਚ ਨੀਚ ਦੇ ਵਿਤਕਰੇ ਅਤੇ ਧਾਰਮਿਕ ਅੰਧ ਵਿਸ਼ਵਾਸਾਂ ਅਥਵਾ ਵਹਿਮਾਂ ਭਰਮਾਂ ਦੀ ਸਖ਼ਤ ਨਿਖੇਧੀ ਕਰਕੇ ਮਾਨਵੀ-ਏਕਤਾ ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ। 1398 ਈ: (ਜੇਠ ਸੁਦੀ 15 ਸੰਮਤ 1455) ਵਿਚ ਬਨਾਰਸ ਵਿਖੇ ਪਿਤਾ ਅਲੀ (ਨੀਰੂ) ਜੁਲਾਹੇ ਅਤੇ ਮਾਤਾ ਨੀਮਾ ਦੇ ਘਰ ਵਿਚ ਕਬੀਰ ਜੀ ਦਾ ਜਨਮ ਹੋਇਆ। ਯੁਵਾ ਅਵਸਥਾ ਵਿਚ ਉਹਨਾਂ ਦੀ ਸ਼ਾਦੀ ਲੋਈ ਨਾਲ ਹੋਈ, ਜਿਸ ਦੇ ਉਦਰ ਤੋਂ ਉਹਨਾਂ ਦੇ ਪੁੱਤਰ ਕਮਾਲਾ ਤੇ ਪੁੱਤਰੀ ਕਮਾਲੀ ਦਾ ਜਨਮ ਹੋਇਆ।

ਰਾਮਾਨੰਦ ਜੀ ਤੋਂ '' ਪੈਰੀ ਟੁੰਬ ਉਠਾਲਿਆ ਬੋਲਹੁ ਰਾਮ ਸਿਖ ਸਮਝਾਈ॥' ਅਨੁਸਾਰ ਨਾਮ ਗੁਰਮੰਤ੍ਰ ਲੈ ਕੇ ਉਹ ਵੈਸ਼ਨਵ ਮੱਤ ਦੇ ਧਾਰਨੀ ਹੋਏ।

***ਕਾਂਸ਼ੀ ਮੇ ਪ੍ਰਗਟੇ ਦਾਸ ਕਹਾਏ। ਨੀਰੂ ਕੇ ਗ੍ਰਿਹ ਆਏ।***
***ਰਾਮਾ ਨੰਦ ਕੇ ਸ਼ਿਸ਼ ਭਏ। ਭਵ ਸਾਗਰ ਪੰਥ ਚਲਾਏ।***

(ਕਬੀਰ ਕਸੋਟੀ, ਅੰਗ ੩੩)

ਪਰ ਸਾਧਨਾ ਮਾਰਗ 'ਤੇ ਨਿਰੰਤਰ ਅਧਿਆਤਮਿਕ ਵਿਕਾਸ ਰਾਹੀਂ ਉਹ ਸਰਗੁਣ ਪੂਜਾ ਤੋਂ ਗੁਰੂ ਨਾਨਕ ਦੇਵ ਜੀ ਦੀ ਸੰਗਤ ਕਰਕੇ ਨਿਰਗੁਣ ਭਗਤੀ ਦੀ ਸਿਖਰ ਤੀਕ ਪੁੱਜੇ। ਕਾਂਸ਼ੀ ਵਿਦਵਾਨਾਂ ਦੀ ਨਗਰੀ ਹੋਣ ਕਰਕੇ ਉਹਨਾਂ ਨੂੰ ਮਤਾਂ-ਮਤਾਂਤਰਾਂ ਦੇ ਨਿਯਮਾਂ ਦੀ ਜਾਣਕਾਰੀ ਅਤੇ ਧਾਰਮਿਕ ਚਰਚਾਵਾਂ ਦਾ ਅਵਸਰ ਮਿਲਿਆ। ਤੀਖਣ ਬੁੱਧੀ ਹੋਣ ਕਰਕੇ ਉਹ ਖੰਡਣ-ਮੰਡਣ ਵਿਚ ਨਿਪੁੰਨ ਸਨ। ਉਹਨਾਂ ਨੇ ਬ੍ਰਾਹਮਣੀ ਪੁਰੋਹਿਤ ਜਮਾਤ ਦੇ ਆਪਹੁਦਰੇਪਨ ਅਤੇ ਕਾਜ਼ੀ ਮੁੱਲ੍ਹਾਂ ਦੀ ਧਰਮ-ਅੰਧਤਾ ਦਾ ਸਖ਼ਤ ਸ਼ਬਦਾਂ ਵਿਚ ਨਿਖੇਧ ਕੀਤਾ। ਮੁਸਲਮਾਨ

ਮੌਲਾਣਿਆਂ ਵਲੋਂ ਕਬੀਰ ਜੀ ਨੂੰ ਸ਼ਰ੍ਹਾ ਵਿਰੋਧੀ ਪ੍ਰਚਾਰਨ ਕਰਕੇ 1490 ਈ: ਵਿਚ ਸਿਕੰਦਰ ਲੋਧੀ ਦੇ ਹੁਕਮ ਨਾਲ ਕਈ ਕਸ਼ਟ ਦਿੱਤੇ ਗਏ, ਪਰ ਕਬੀਰ ਜੀ ਦੀ ਕਰਨੀ ਨੂੰ ਦੇਖ ਕੇ ਅਤੇ ਉਹਨਾਂ ਦੇ ਰੂਹਾਨੀਅਤਿ ਜੀਵਨ ਤੋਂ ਪ੍ਰਭਾਵਿਤ ਹੋ ਕੇ ਬਾਦਸ਼ਾਹ ਨੇ ਉਹਨਾਂ ਵਿਰੁੱਧ ਹੋਰ ਕਾਰਵਾਈ ਨਾ ਕੀਤੀ। ਗੋਰਖਪੁਰ ਤੋਂ 15 ਮੀਲ ਦੂਰ ਮਗਹਰ ਵਿਚ ਮਰਨ ਤੋਂ ਧਾਰਮਿਕ ਅਧੋਗਤੀ ਹੋਣ ਦਾ ਭ੍ਰਮ ਨਿਵਾਰਣ ਲਈ ਕਬੀਰ ਜੀ ਅੰਤ ਸਮੇਂ ਮਗਹਰ ਵਿਚ ਆ ਟਿੱਕੇ ਸਨ, ਭਗਤ ਕਬੀਰ ਜੀ ਦੀ ਯਾਦ ਵਿਚ ਮਗਹਰ ਵਿਖੇ ਸ਼੍ਰੋਮਣੀ ਕਮੇਟੀ ਵਲੋਂ ਤਿੰਨ ਏਕੜ ਜ਼ਮੀਨ ਖਰੀਦ ਕੇ ਮਿਤੀ 2-10-2009 ਨੂੰ ਗੁਰਦੁਆਰਾ ਸਾਹਿਬ ਬਣਾਉਣਾ ਸ਼ੁਰੂ ਕੀਤਾ ਹੈ। ਇਥੇ ਹੀ ਸੰਮਤ 1575 ਬਿ: ਸੁ: 1518 ਈ: ਵਿਚ ਉਹਨਾਂ ਦਾ ਦੇਹਾਂਤ ਹੋਇਆ।

ਗੁਰੂ ਗ੍ਰੰਥ ਸਾਹਿਬ ਵਿਚ ਉਹਨਾਂ ਦੀ ਸਾਰੇ ਭਗਤਾਂ ਨਾਲੋਂ ਵਧੀਕ ਬਾਣੀ ਹੈ। ਭਗਤ ਜੀ ਦੀ ਉਚਾਰੀ ਬਾਣੀ 17 ਰਾਗਾਂ ਵਿਚ ਹੈ। ਕੁਲ ਸ਼ਬਦ, ਸਲੋਕ ਇਤਆਦਿਕ 541 ਹਨ।

## ਭਗਤ ਨਾਮਦੇਵ ਜੀ

ਸ੍ਰੀ ਨਾਮਦੇਵ ਜੀ ਮਹਾਰਾਸ਼ਟਰ ਦੇ ਸਰਵ-ਸਨਮਾਨਿਤ ਮਹਾਂਪੁਰਸ਼ ਸਨ, ਜਿਨ੍ਹਾਂ ਦੀ ਬਾਣੀ ਅੱਜ ਵੀ ਸ਼ਰਧਾ ਨਾਲ ਘਰ ਘਰ ਗਾਈ ਜਾਂਦੀ ਹੈ। ਪ੍ਰਮਾਣਿਤ ਤੱਥ ਇਹ ਹੈ ਕਿ ਉਹਨਾਂ ਦਾ ਜਨਮ ਜ਼ਿਲ੍ਹਾ ਸਤਾਰਾ (ਮਹਾਰਾਸ਼ਟਰ) ਦੇ ਪਿੰਡ ਨਰਸੀ ਬਾਮਨੀ ਵਿਚ ਦਾਮਸ਼ੇਟੀ ਛੀਂਬੇ ਦੇ ਘਰ ਗੋਨਾਬਾਈ ਦੀ ਕੁੱਖੋਂ ਸੰਮਤ 1327 ਈ: ਵਿਚ ਹੋਇਆ, ਪਰ ਕੁਝ ਵਿਦਵਾਨਾਂ ਨੇ ਨਾਮਦੇਵ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਮਕਾਲੀ ਦੱਸਿਆ ਹੈ। ਉਹਨਾਂ ਦੀ ਸ਼ਾਦੀ ਗੋਬਿੰਦ ਸੇਠ ਦੀ ਪੁੱਤਰੀ ਰਾਜਾ ਬਾਈ ਨਾਲ ਹੋਈ ਅਤੇ ਰਾਜਾ ਬਾਈ ਨੇ ਚਾਰ ਪੁੱਤਰ ਨਾਰਾਇਣ, ਮਹਾਂਦੇਵ, ਗੋਬਿੰਦ, ਵਿੱਠਲ ਅਤੇ ਸਪੁੱਤਰੀ ਲਿੰਬਾਬਾਈ ਨੂੰ ਜਨਮ ਦਿੱਤਾ।

ਕਿਹਾ ਜਾਂਦਾ ਹੈ ਕਿ ਛੋਟੀ ਆਯੂ ਵਿਚ ਹੀ ਉਹਨਾਂ ਨੇ ਆਪਣੇ ਨਾਨਾ ਜੀ ਦੀ ਆਗਿਆ ਦਾ ਪਾਲਣ ਕਰਕੇ ਠਾਕੁਰਾਂ (ਪੱਥਰ ਦੀਆਂ ਮੂਰਤੀਆਂ) ਨੂੰ ਦੁੱਧ ਭੇਂਟ ਕੀਤਾ। ਉਹਨਾਂ ਦੀ ਅਥਾਹ ਸ਼ਰਧਾ ਅਤੇ ਭਗਤੀ-ਭਾਵ ਨੂੰ ਵੇਖ ਕੇ ਗੋਬਿੰਦ ਨੇ ਉਹਨਾਂ ਦੀ ਭੇਟਾ ਸਵੀਕਾਰ ਕਰ ਲਈ। ਇਕ ਹੋਰ ਪ੍ਰਚਲਿਤ ਕਥਾ ਹੈ ਕਿ ਉਹਨਾਂ ਨੂੰ ਜਾਤ ਅਭਿਮਾਨੀ ਬ੍ਰਾਹਮਣਾਂ ਨੇ ਸ਼ੂਦਰ ਹੋਣ ਕਰਕੇ ਮੰਦਿਰ ਵਿਚੋਂ ਬਾਹਰ ਕੱਢ ਦਿੱਤਾ ਅਤੇ ਉਹ ਮੰਦਿਰ ਦੇ ਪਿਛਵਾੜੇ ਬੈਠ ਕੇ ਪ੍ਰਭੂ ਚਰਨਾਂ ਵਿਚ ਅਜਿਹੇ ਜੁੜੇ ਹੋਏ ਕਿ ਪਰਮਾਤਮਾ ਨੇ ਸੇਵਕ ਦੀ ਲਾਜ ਰੱਖਣ ਹਿੱਤ ਮੰਦਿਰ ਦਾ ਦਰ ਉਨ੍ਹਾਂ ਵੱਲ ਫੇਰ ਦਿੱਤਾ। ਨਾਮਦੇਵ ਜੀ ਨੇ ਬਾਣੀ ਵਿਚ ਵੀ ਇਸ ਘਟਨਾ ਦਾ ਜ਼ਿਕਰ ਕਰਦਿਆਂ ਕਿਹਾ ਹੈ :-

***ਜਿਉ ਜਿਉ ਨਾਮਾ ਹਰਿ ਗੁਣ ਉਚਰੈ॥***
***ਭਗਤ ਜਨਾਂ ਕਉ ਦੇਹੁਰਾ ਫਿਰੈ॥***

(ਅੰਗ ੧੧੬੪)

ਭੈਰਉ ਰਾਗ ਦੇ ਇਕ ਸ਼ਬਦ ਵਿਚ ਆਪ ਜੀ ਕਹਿੰਦੇ ਹਨ ਕਿ ਉਸ ਸਮੇਂ ਦੇ ਸੁਲਤਾਨ (ਮੁਹੰਮਦ ਤੁਗ਼ਲਕ ਜਾਂ ਫ਼ੀਰੋਜ਼ਸ਼ਾਹ ਤੁਗ਼ਲਕ) ਨੇ ਨਾਮਦੇਵ ਜੀ ਨੂੰ ਇਸਲਾਮ ਧਾਰਨ ਕਰਨ ਜਾਂ ਮ੍ਰਿਤੂ ਗਊ ਜ਼ਿੰਦਾ ਕਰਨ ਜਾਂ ਫਿਰ ਮ੍ਰਿਤੂ ਦੰਡ ਵਿਚੋਂ ਇਕ ਨੂੰ ਚੁਣਨ ਲਈ ਕਿਹਾ ਅਤੇ ਭਗਤ-ਵਛਲ ਪਰਮਾਤਮਾ ਨੇ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਕੇ ਮੋਈ ਗਊ ਨੂੰ ਜੀਵਨ ਪ੍ਰਦਾਨ ਕਰ ਦਿੱਤਾ।

GN_

(17

ਭਾਈ ਕਾਨ੍ਹ ਸਿੰਘ ਨਾਭਾ ਮਹਾਨ ਕੋਸ਼ ਵਿਚ ਲਿਖਦੇ ਹਨ ਕਿ ਨਾਮਦੇਵ ਜੀ ਪਹਿਲੀ ਉਮਰ ਵਿਚ ਸ਼ਿਵ ਅਤੇ ਵਿਸ਼ਣੂ ਦੇ ਉਪਾਸ਼ਕ ਰਹੇ, ਪਰ ਮਗਰੋਂ ਗਿਆਨ ਦੇਵ ਜਿਹੇ ਬ੍ਰਹਮ ਵੇਤਿਆਂ ਦੀ ਸੰਗਤ ਕਰਕੇ ਆਤਮ ਗਿਆਨ ਨੂੰ ਪ੍ਰਾਪਤ ਹੋਏ। ਜੀਵਨ ਦਾ ਬਹੁਤ ਹਿੱਸਾ ਉਹਨਾਂ ਜ਼ਿਲ੍ਹਾ ਸ਼ੋਲ੍ਹਾਪੁਰ ਦੇ ਪਿੰਡ ਪੁੰਡਰਪੁਰ ਵਿਚ ਹੀ ਬਿਤਾਇਆ। ਇਕ ਰਿਵਾਇਤ ਅਨੁਸਾਰ ਉਹ ਪਿਛਲੀ ਉਮਰੇ ਗਿਆਨ ਦੇਵ ਨਾਲ ਤੀਰਥ ਯਾਤਰਾ ਕਰਦੇ ਹੋਏ ਪੰਜਾਬ ਪੁੱਜੇ ਅਤੇ ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡ ਘੁਮਾਣ ਵਿਚ ਸੰਮਤ 1407 ਬਿਕ੍ਰਮੀ ਨੂੰ ਉਨ੍ਹਾਂ ਦਾ ਦੇਹਾਂਤ ਹੋਇਆ। ਇਸ ਨਗਰ ਵਿਚ ਹੁਣ ਭੀ 2 ਮਾਘ ਨੂੰ ਨਾਮਦੇਵ ਜੀ ਦੀ ਯਾਦ ਵਿਚ ਸਾਲਾਨਾ ਸਮਾਗਮ ਕੀਤਾ ਜਾਂਦਾ ਹੈ, ਪਰ ਕਈ ਵਿਦਵਾਨਾਂ ਦੇ ਕਥਨ ਅਨੁਸਾਰ ਉਹਨਾਂ ਦਾ ਦੇਹਾਂਤ ਪੰਡਰਪੁਰ ਵਿਚ ਹੀ ਹੋਇਆ।

ਉਨ੍ਹਾਂ ਦੀ ਰਚਨਾ ਗੁਰਬਾਣੀ ਸੰਤ-ਭਾਸ਼ਾ ਵਿਚ ਉਪਲਬਧ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 18 ਰਾਗਾਂ ਅੰਦਰ ਨਾਮਦੇਵ ਜੀ ਦੇ ਉਚਾਰਣ ਕੀਤੇ 61 ਸ਼ਬਦ ਹਨ।

## ਭਗਤ ਰਵਿਦਾਸ ਜੀ

ਭਗਤ ਰਵਿਦਾਸ ਜੀ ਪਿਤਾ ਰਘੂ ਤੇ ਮਾਤਾ ਧੁਰਬਿਨੀਆ ਦੇ ਘਰ ਜਨਮੇ, ਇਨ੍ਹਾਂ ਦੀ ਗਿਣਤੀ ਭੀ ਰਾਮਾਨੰਦ ਜੀ ਦੇ ਸੇਵਕਾਂ ਵਿਚ ਕੀਤੀ ਜਾਂਦੀ ਹੈ, ਪਰ ਇਸ ਦੇ ਕੋਈ ਇਤਿਹਾਸਕ ਪ੍ਰਮਾਣ ਨਹੀਂ ਮਿਲਦੇ। ਭਗਤ ਕਬੀਰ ਵਾਂਗ ਉਹ ਭੀ ਬਨਾਰਸ ਨਿਵਾਸੀ ਅਤੇ ਜਾਤੀ ਦੇ ਚਮਾਰ ਸਨ। ਭਗਤ ਜੀ ਦੀਆਂ ਜੀਵਨ ਸਾਖੀਆਂ ਹੀ ਉਪਲੱਬਧ ਹਨ। ਬਚਪਨ ਤੋਂ ਹੀ ਉਹ ਮਹਾਂਪੁਰਖਾਂ ਦੀ ਸੇਵਾ ਅਤੇ ਪਰਮਾਤਮਾ ਦੀ ਭਗਤੀ ਵਿਚ ਰਹਿੰਦੇ ਸਨ। ਉਹਨਾਂ ਦੇ ਜੀਵਨ ਨਾਲ ਸੰਬੰਧਿਤ ਕਥਾਵਾਂ ਤੋਂ ਉਹਨਾਂ ਦੀ ਧਨ-ਪਦਾਰਥਾਂ ਤੋਂ ਨਿਰਲੇਪਤਾ ਦਾ ਪਤਾ ਚਲਦਾ ਹੈ। ਆਪਣੀਆਂ ਅਧਿਆਤਮਿਕ ਪ੍ਰਾਪਤੀਆਂ ਕਰਕੇ ਛੋਟੀ ਜਾਤੀ ਦੇ ਹੁੰਦਿਆਂ ਹੋਇਆਂ ਭੀ ਉਹਨਾਂ ਨੇ ਅਦੁੱਤੀ ਵਡਿਆਈ ਪ੍ਰਾਪਤ ਕੀਤੀ। "ਭਗਤੁ ਭਗਤੁ ਜਗਿ ਵਜਿਆ ਚਹੁ ਚਕਾਂ ਦੇ ਵਿਚਿ ਚਮਿਰੇਟਾ" ਭਾਵੇਂ ਵਰਣ-ਵੰਡ ਦੇ ਸਮਰਥਕ ਬ੍ਰਾਹਮਣੀ ਸਮਾਜ ਨੇ ਉਹਨਾਂ ਦਾ ਸਖ਼ਤ ਵਿਰੋਧ ਕੀਤਾ ਫਿਰ ਵੀ ਸਿਆਣੇ ਬ੍ਰਾਹਮਣ ਉਹਨਾਂ ਨੂੰ ਸਨਮਾਨ ਦੀ ਦ੍ਰਿਸ਼ਟੀ ਨਾਲ ਦੇਖਦੇ ਸਨ। ਇਕ ਗਾਥਾ ਹੈ ਕਿ ਹਰਿਦੁਆਰ ਜਾਣ ਵਾਲੇ ਸਾਧੂਆਂ ਨੂੰ ਉਨ੍ਹਾਂ

ਨੇ ਗੰਗਾ ਦੀ ਭੇਟ ਕਰਨ ਲਈ ਇਕ ਦਮੜੀ ਦਿੱਤੀ, ਜੋ ਗੰਗਾ ਮਾਈ ਨੇ ਹੱਥ ਕੱਢ ਕੇ ਸਵੀਕਾਰ ਕੀਤੀ। " ਕੱਢ ਕਸੀਰਾ ਸਉਪਆ ਰਵਿਦਾਸੈ ਗੰਗਾ ਦੀ ਭੇਟਾ......" "ਲਇਆ ਕਸੀਰਾ ਹਥ ਕਢਿ.....ਚਿਤੌੜ ਦੀ ਰਾਣੀ ਝਾਲੀ ਉਹਨਾਂ ਦੀ ਸ਼ਰਧਾਲੂ ਸੀ। ਭਗਤ ਜੀ ਦਾ ਨਾਮ 'ਰੈਦਾਸ' ਭੀ ਲਿਖਿਆ ਜਾਂਦਾ ਹੈ, ਪਰ ਖੋਜ ਕੀਤਿਆਂ ਇਹ ਪਤਾ ਚਲਦਾ ਹੈ ਕਿ ਇਹ ਜਾਤਿ-ਅਭਿਮਾਨੀਆਂ ਦੁਆਰਾ ਵਿਗਾੜ ਕੇ ਰੱਖਿਆ ਨਾਮ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ 40 ਸ਼ਬਦ ਹਨ।

## ਭਗਤ ਰਾਮਾਨੰਦ ਜੀ

ਭਗਤ ਰਾਮਾਨੰਦ ਜੀ ਦਾ ਜਨਮ ਪ੍ਰਯਾਗ ਇਲਾਕੇ ਦੇ ਬ੍ਰਾਹਮਣ ਘਰਾਣੇ ਵਿਚ ਪਿਤਾ ਭੂਰਿ ਕਰਮਾ ਅਤੇ ਮਾਤਾ ਸੁਸ਼ੀਲਾ ਦੇ ਗ੍ਰਹਿ ਵਿਖੇ ਹੋਇਆ। ਵਿਦਵਾਨਾਂ ਦੀ ਰਾਏ ਹੈ ਕਿ ਸੁਆਮੀ ਜੀ ਦਾ ਜਨਮ ਸੰਮਤ 1423 ਬਿ: ਵਿਚ ਹੋਇਆ, ਪਰ ਕਈ ਵਿਦਵਾਨਾਂ ਨੇ 1299 ਈ: ਦਾ ਲਿਖਿਆ ਹੈ। ਪਿਤਾ ਨੇ ਉਹਨਾਂ ਦਾ ਨਾਮ ਰਾਮਦੱਤ ਰੱਖਿਆ। ਬਚਪਨ ਤੋਂ ਹੀ ਉਨ੍ਹਾਂ ਨੂੰ ਧਾਰਮਿਕ ਲਗਨ ਲੱਗ ਗਈ ਸੀ। ਪਹਿਲਾਂ ਭਗਤ ਜੀ ਨੇ ਇਕ ਸੰਨਿਆਸੀ ਸਾਧੂ ਤੋਂ ਦੀਖਿਆ ਲਈ ਅਤੇ ਫਿਰ ਆਚਾਰਯ ਰਾਘਵਾਨੰਦ ਦਾ ਉਪਦੇਸ਼ ਗ੍ਰਹਿਣ ਕੀਤਾ। ਰਾਘਵਾਚਾਰਯ ਤੋਂ ਉਹਨਾਂ ਯੋਗ ਦੇ ਭੇਦ ਸਮਝ ਕੇ ਕਾਫ਼ੀ ਸਮਾਂ ਯੋਗ ਸਾਧਨਾ ਕੀਤੀ ਅਤੇ ਕਈ ਤੀਰਥਾਂ ਦੀਆਂ ਯਾਤਰਾਵਾਂ ਭੀ ਕੀਤੀਆਂ। ਤੀਰਥ ਯਾਤਰਾ ਕਰਦੇ ਉਹ ਕਾਂਸ਼ੀ ਉਸ ਸਥਾਨ 'ਤੇ ਆ ਟਿਕੇ ਜਿੱਥੇ ਹੁਣ ਗੰਗਾ ਦੇ ਪੰਚਾਂਗ ਘਾਟ 'ਤੇ ਉਹਨਾਂ ਦਾ ਯਾਦਗਾਰੀ ਸਥਾਨ ਹੈ। ਇਥੇ ਰਹਿੰਦਿਆਂ ਉਹਨਾਂ ਦੇ ਵੈਸ਼ਨਵ ਵਿਚਾਰਾਂ ਵਿਚ ਤਬਦੀਲੀ ਆਈ ਅਤੇ ਪਰੰਪਰਾ ਦੇ ਉਲਟ ਉਹਨਾਂ ਨੇ ਵੈਸ਼ਨਵ ਧਰਮ ਦੀਆਂ ਵਰਣਾਸ਼ਰਮ ਸਬੰਧੀ ਪਾਬੰਦੀਆਂ ਨੂੰ ਅਨੁਚਿਤ ਸਮਝ ਕੇ ਸਭ ਵਰਣਾਂ ਦੇ ਸ਼ਿਸ਼ਾਂ ਨੂੰ ਦੀਖਿਅਤ ਕੀਤਾ।

ਭਾਵੇਂ ਹਜ਼ਾਰਾਂ ਲੋਕ ਰਾਮਾਨੰਦ ਜੀ ਦੇ ਸ਼ਰਧਾਲੂ ਸਨ, ਫਿਰ ਭੀ ਉਹਨਾਂ ਦੇ ਨਾਮਵਰ ਚੇਲੇ ਪੀਪਾ, ਕਬੀਰ, ਸੈਨ, ਆਦਿ ਭਗਤ ਸਨ।

ਸੁਆਮੀ ਰਾਮਾਨੰਦ ਜੀ ਇਕ ਵਿਦਵਾਨ ਪੁਰਖ ਸਨ। ਭਗਤ ਜੀ ਨੇ ਕਈ ਪੁਸਤਕਾਂ ਰਚੀਆਂ, ਜਿਨ੍ਹਾਂ ਵਿਚੋਂ ਵੈਸ਼ਨਵ ਮੁਤਾਂਬੁਜ, ਸ੍ਰੀ ਰਾਮਚਰਨ ਪੱਧਤੀ ਪ੍ਰਸਿੱਧੀ ਪ੍ਰਾਪਤ ਹਨ। ਉਂਞ 17 ਪੁਸਤਕਾਂ ਉਹਨਾਂ ਦੇ ਨਾਮ ਨਾਲ ਸਬੰਧਿਤ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਹਨਾਂ ਦਾ ਕੇਵਲ ਰਾਗ ਬਸੰਤ ਵਿਚ ਇਕ ਸ਼ਬਦ ਹੈ।

## ਭਗਤ ਜੈ ਦੇਵ ਜੀ

ਸ੍ਰੀ ਜੈ ਦੇਵ ਬੰਗਾਲ ਦੇ ਪ੍ਰਮੁੱਖ ਭਗਤ ਸਨ, ਜਿਨ੍ਹਾਂ ਦੀ ਰਚਨਾ ਕਾਵਿ ਤੇ ਸੰਗੀਤ ਕਾਲ

ਦੇ ਪੱਖੋਂ ਕਾਫ਼ੀ ਪ੍ਰਸਿੱਧੀ ਰੱਖਦੀ ਹੈ ਅਤੇ ਇਹ ਵੈਸ਼ਨਵ ਮੰਦਰਾਂ ਵਿਚ ਆਮ ਗਾਈ ਜਾਂਦੀ ਹੈ। ਇਹ ਮਨੋਰਥ ਕਾਵਯ ਕ੍ਰਿਸ਼ਨ ਭਗਤੀ ਦੀ ਸਰਵੋਤਮ ਰਚਨਾ ਮੰਨੀ ਗਈ ਹੈ।

ਜੈਦੇਵ ਕਨੌਜ ਨਿਵਾਸੀ ਭੋਜ ਦੇਵ ਬ੍ਰਾਹਮਣ ਦਾ ਪੁੱਤਰ ਸੀ, ਜੋ ਬਾਮਦੇਵੀ (ਰਾਮਦੇਵੀ) ਦੀ ਕੁੱਖ ਤੋਂ ਬੰਗਾਲ ਦੇ ਬੀਰ ਭੂਮਿ ਜ਼ਿਲ੍ਹੇ ਦੇ ਪਿੰਡ ਕੇਂਦੁਲੀ ਵਿਚ 1201 ਈ: ਵਿਚ ਜਨਮਿਆ। ਇਸ ਨਗਰ ਵਿਚ ਉਹਨਾਂ ਦੀ ਯਾਦ ਅੰਦਰ ਹਰ ਵਰਸ਼ ਮਾਘ ਦੀ ਸੰਗਰਾਂਦ ਦਾ ਮੇਲਾ ਲਗਦਾ ਹੈ। ਬਚਪਨ ਤੋਂ ਹੀ ਸੰਸਕ੍ਰਿਤ ਦੀ ਵਿੱਦਿਆ ਵਾਲੇ ਪਾਸੇ ਵਿਸ਼ੇਸ਼ ਧਿਆਨ ਦਿੱਤਾ ਅਤੇ ਫਿਰ ਕ੍ਰਿਸ਼ਨਾ ਭਗਤੀ ਨੇ ਕਾਵਿਕ ਪ੍ਰਤਿਭਾ ਨੂੰ ਜਾਗ੍ਰਿਤ ਕਰ ਦਿੱਤਾ। ਭਾਈ ਕਾਨ੍ਹ ਸਿੰਘ ਨਾਭਾ ਦਾ ਕਥਨ ਹੈ, "ਜੈਦੇਵ ਵੈਸ਼ਨਵ ਮੱਤਧਾਰੀ, ਕ੍ਰਿਸ਼ਨ ਉਪਾਸ਼ਕ ਸੀ, ਪਰ ਤੱਤਵ ਵੇਤਾ ਸਾਧੂਆਂ ਦੀ ਸੰਗਤਿ ਕਰਕੇ ਪ੍ਰਮੇਸ਼ਰ ਦਾ ਅਨਿੰਨ ਸੇਵਕ ਹੋਇਆ" ਜੈਦੇਵ ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦਾ ਪੂਰਨ ਪੰਡਿਤ ਸੀ। ਉਹ ਇਕ ਚੰਗੇ ਕਵੀ ਦੇ ਨਾਲ-ਨਾਲ ਉੱਚ-ਕੋਟੀ ਦਾ ਸੰਗੀਤਕਾਰ ਵੀ ਸੀ, ਇਸ ਕਰਕੇ ਉਹ ਆਪਣੇ ਰਚੇ ਪਦੇ ਆਪਣੀ ਪਤਨੀ ਕਦਮਾਵਤੀ ਨਾਲ ਮਿਲ ਕੇ ਮਨਮੋਹਕ ਸੁਰ ਵਿਚ ਗਾਉਂਦਾ ਸੀ। ਉਸ ਨੇ ਆਪਣੇ ਜੀਵਨ ਦਾ ਬਹੁਤਾ ਹਿੱਸਾ ਬੰਗਾਲ ਦੇ ਰਾਜਾ ਬਲਾਲ ਸੈਨ ਦੇ ਪੁੱਤਰ ਲਕਸ਼ਮਣ ਸੈਨ ਦੇ ਪਾਸ ਰਹਿ ਕੇ ਬਿਤਾਇਆ ਸੀ। 'ਗੀਤ ਗੋਵਿੰਦ' ਇਸ ਮਹਾਂਪੁਰਖ ਦੀ ਅਤਿ ਉੱਤਮ ਕ੍ਰਿਤੀ ਹੈ। ਕ੍ਰਿਸ਼ਨ-ਭਗਤੀ ਦੀ ਸ਼ਾਇਦ ਹੀ ਕੋਈ ਹੋਰ ਰਚਨਾ 'ਗੀਤ ਗੋਵਿੰਦ' ਦੀ ਬਰਾਬਰੀ ਕਰ ਸਕੇ।

ਗੁਰੂ ਗ੍ਰੰਥ ਸਾਹਿਬ ਵਿਚ ਜੈਦੇਵ ਦੇ ਨਾਮ ਹੇਠ ਰਾਗ ਗੂਜਰੀ ਅਤੇ ਮਾਰੂ ਵਿਚ ਇਕ ਇਕ ਸ਼ਬਦ ਹੈ। ਰਾਗ ਗੂਜਰੀ ਵਿਚ ਭਗਤ ਜੀ ਨੇ ਪਰਮਾਤਮਾ ਦੀ ਮਨ ਚਿਤ ਅਤੇ ਬਾਣੀ ਕਰਕੇ ਭਗਤੀ ਕਰਨ ਦਾ ਸੰਦੇਸ਼ ਦਿੱਤਾ ਹੈ। ਹੋਰ ਬਾਹਰੀ ਤੱਪ ਯੋਗ ਕਿਰਿਆ ਦਾ ਖੰਡਨ ਕੀਤਾ ਹੈ।

***ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ॥***
***ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ॥***

(ਅੰਗ ੫੨੬)

## ਭਗਤ ਤ੍ਰਿਲੋਚਨ ਜੀ

ਭਗਤ ਤ੍ਰਿਲੋਚਨ ਜੀ ਦੇ ਜੀਵਨ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ। ਵਿਦਵਾਨਾਂ ਨੇ ਇਹ ਸਥਾਪਿਤ ਕੀਤਾ ਹੈ ਕਿ ਉਹਨਾਂ ਦਾ ਜਨਮ 1268 ਈ: ਨੂੰ ਵੈਸ਼ ਕੁਲ ਵਿਚ ਹੋਇਆ ਸੀ। ਕਈ ਵਿਦਵਾਨ ਉਹਨਾਂ ਨੂੰ ਬ੍ਰਾਹਮਣ ਕੁਲ ਨਾਲ ਸਬੰਧਿਤ ਕਰਦੇ ਹਨ। ਬਹੁਤੇ ਵਿਦਵਾਨਾਂ ਦਾ ਮੱਤ ਹੈ ਕਿ ਤ੍ਰਿਲੋਚਨ ਜੀ ਦਾ ਜਨਮ ਮਹਾਰਾਸ਼ਟਰ ਵਿਚ ਸ਼ੋਲਾਪੁਰ ਜ਼ਿਲ੍ਹੇ ਦੇ ਪਿੰਡ ਵਾਰਸੀ ਵਿਚ ਹੋਇਆ, ਪਰ ਕੁਝ ਵਿਦਵਾਨ ਕਹਿੰਦੇ ਹਨ ਕਿ ਉਹ ਉਤਰ ਪ੍ਰਦੇਸ਼ ਦੇ ਜੰਮਪਲ ਸਨ, ਪ੍ਰੰਤੂ ਮਗਰੋਂ ਉਹ ਮਹਾਰਾਸ਼ਟਰ ਦੇ ਵਾਸੀ ਹੋਏ।

M_S

'8)

ਭਗਤ ਤ੍ਰਿਲੋਚਨ ਜੀ ਦੇ ਸ਼ਬਦਾਂ ਦੀ ਬੋਲੀ ਮਰਾਠੀ ਬੋਲੀ ਹੈ। ਉਹਨਾਂ ਦੀਆਂ ਰਚਨਾਵਾਂ ਵਿਚ, 'ਨਦੀ ਨਾਥੰ, 'ਤਾ ਚੇ', 'ਰਾਮ ਚੇ' ਇਤਯਾਦਿਕ ਸ਼ਬਦ ਉਹਨਾਂ ਦੇ ਮਹਾਂਰਾਸ਼ਟਰ ਇਲਾਕੇ ਨਾਲ ਸੰਬੰਧਿਤ ਹੋਣ ਨੂੰ ਪ੍ਰਮਾਣਿਤ ਕਰਦੇ ਹਨ। ਦਾਦੂ ਪੰਥੀਆਂ ਦੇ 'ਸਰਵਾਂਗੀ ਗ੍ਰੰਥ' ਵਿਚ ਥੋੜੀ ਤ੍ਰਿਲੋਚਨ ਜੀ ਦੀ ਬਾਣੀ ਭੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਤ੍ਰਿਲੋਚਨ ਜੀ ਅਤੇ ਨਾਮਦੇਵ ਜੀ ਦੇ ਸਮਕਾਲੀ ਅਥਵਾ ਮਿੱਤਰ ਹੋਣ ਦਾ ਪਤਾ ਲੱਗਦਾ ਹੈ।

ਤ੍ਰਿਲੋਚਨ ਜੀ ਦਾ ਦਿਹਾਂਤ 1335 ਈ: ਵਿਚ ਹੋਇਆ ਮੰਨਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ ਸਿਰੀ ਰਾਗੁ ਅਤੇ ਧਨਾਸਰੀ ਰਾਗ ਵਿਚ ਇਕ-ਇਕ ਅਤੇ ਗੂਜਰੀ ਰਾਗ ਵਿਚ ਦੋ ਸ਼ਬਦ ਚੜ੍ਹਾਏ ਗਏ ਹਨ। ਉਨ੍ਹਾਂ ਧਨਾਸਰੀ ਰਾਗ ਵਿਚ ਮਨੁੱਖ ਨੂੰ ਸਿੱਖਿਆ ਦਿੱਤੀ ਹੈ ਕਿ ਮਨੁੱਖ ਦੇ ਮੰਦੇ ਚੰਗੇ ਕਰਮ ਉਸ ਦੇ ਕੀਤੇ ਕਰਮਾਂ ਦਾ ਪਰਿਣਾਮ ਹੈ। ਇਸ ਲਈ ਮੰਦੇ ਕਰਮਾਂ ਲਈ ਨਾਰਾਇਣ ਨੂੰ ਨਿੰਦਣਾ ਭੁੱਲ ਹੈ, ਯਥਾ-

***ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥***
***ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥***

(ਅੰਗ ੬੯੫)

## ਭਗਤ ਧੰਨਾ ਜੀ

ਧੰਨਾ ਜੀ ਰਾਜਸਥਾਨ ਦੇ ਟਾਂਕ ਇਲਾਕੇ ਵਿਚ ਧੁਆਨ ਨਗਰ ਦੇ ਜੱਟ ਪਰਿਵਾਰ ਵਿਚ 1416 ਈ: ਨੂੰ ਜਨਮੇ। ਬਚਪਨ ਤੋਂ ਹੀ ਧੰਨਾ ਜੀ ਸਿੱਧੇ ਸਾਦੇ ਅਤੇ ਸਿਦਕੀ ਸੁਭਾਅ ਦੇ ਸਨ। ਇਕ ਰਿਵਾਇਤ ਅਨੁਸਾਰ ਉਹ ਜਿਥੋਂ ਦੀ ਹਰ ਰੋਜ਼ ਲੰਘਦੇ ਸਨ, ਰਾਹ ਵਿਚ ਇਕ ਬ੍ਰਾਹਮਣ ਨਿੱਤ ਠਾਕਰਾਂ ਦੀ ਪੂਜਾ ਕਰਦਾ ਸੀ, ਤਾਂ ਉਹਨਾਂ ਦੇ ਮਨ ਵਿਚ ਭੀ ਚਾਅ ਉਤਪੰਨ ਹੋਇਆ ਕਿ ਉਹ ਭੀ ਠਾਕੁਰ ਦੀ ਪੂਜਾ ਕਰਨ, ਪ੍ਰੰਤੂ ਬ੍ਰਾਹਮਣ ਨੇ ਕਿਹਾ ਕਿ ਕਿਸੇ ਜੱਟ ਦੇ ਸੁਭਾਅ ਵਾਲੇ ਸਿੱਧੇ ਸਾਦੇ ਅਨਪੜ੍ਹ ਅਤੇ ਕਿਰਸਾਨੀ ਦਾ ਕਿੱਤਾ ਕਰਨ ਵਾਲੇ ਲਈ ਠਾਕੁਰ ਦੀ ਪੂਜਾ ਕਰਨੀ ਮਨ੍ਹਾ ਹੈ ਤੇ ਇਕ ਪੱਥਰ ਚੁੱਕ ਕੇ ਦੇ ਦਿੱਤਾ ਸੀ। ਪਰ ਧੰਨੇ ਦਾ ਅਟੁੱਟ ਵਿਸ਼ਵਾਸ ਅਤੇ ਅਥਾਹ ਸ਼ਰਧਾ ਦੇਖ ਕੇ ਪਰਮਾਤਮਾ ਨੇ ਉਸ ਨੂੰ ਪ੍ਰਤੱਖ ਦਰਸ਼ਨ ਦਿੱਤੇ। ਗੁਰੂ ਅਰਜਨ ਦੇਵ ਜੀ ਨੇ ਦੱਸਿਆ ਕਿ ਛੋਟੀਆਂ ਜਾਤਾਂ ਵਿਚੋਂ ਉਠਣ ਵਾਲੇ ਭਗਤਾਂ ਦੇ ਉਤਸ਼ਾਹੀ ਜੀਵਨ ਦੀ ਜਾਣਕਾਰੀ ਪ੍ਰਾਪਤ ਕਰਕੇ ਧੰਨਾ ਨਿਰਗੁਣ ਪ੍ਰਭੂ ਦੀ ਉਸਤਤਿ ਕਰਦਿਆਂ ਪਰਮਪਦ ਨੂੰ ਪ੍ਰਾਪਤ ਹੋਇਆ।

***ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥***
***ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥***

*ਬੁਨਨਾ ਤਨਨਾ ਤਿਆਗ ਕੈ ਪ੍ਰੀਤ ਚਰਨ ਕਬੀਰਾ॥*
*ਨੀਚ ਕੁਲਾ ਜੁਲਾਹਰਾ ਭਇਉ ਗੁਨੀ ਗਹੀਰਾ॥*
*ਰਵਿਦਾਸ ਢੁਵੰਤਾ ਢੋਰ ਨੀਤ ਤਿਨ ਤਿਆਗੀ ਮਾਇਆ॥*
*ਪ੍ਰਗਟ ਹੋਆ ਸਾਧ ਸੰਗ ਹਰਿ ਦਰਸਨ ਪਾਇਆ॥*
*ਇਹ ਬਿਧ ਸੁਣਕੈ ਜਾਟਰੋ ਉਠ ਭਗਤੀ ਲਾਗਾ॥*
*ਮਿਲੇ ਪ੍ਰਤਖ ਗੁਸਾਈਆ ਧੰਨਾ ਵਡਭਾਗਾ॥*

ਇਹਨਾਂ ਨੂੰ ਰਾਮਾਨੰਦ ਜੀ ਦਾ ਸ਼ਿਸ਼ ਮੰਨਿਆ ਗਿਆ ਹੈ।

ਗੁਰੂ ਗ੍ਰੰਥ ਸਾਹਿਬ ਅੰਦਰ ਭਗਤ ਧੰਨਾ ਜੀ ਦੇ ਤਿੰਨ ਸ਼ਬਦ ਹਨ।

## ਭਗਤ ਸੈਣ ਜੀ

ਭਗਤ ਸੈਣ ਜੀ ਦਾ ਜੀਵਨ ਕਾਲ 1390 ਤੋਂ 1440 ਈ: ਵਿਚਕਾਰ ਨਿਸਚਿਤ ਕੀਤਾ ਜਾਂਦਾ ਹੈ। ਸੈਣ ਜੀ ਬਾਧਵਗੜ੍ਹ (ਰੀਵਾ) ਦੇ ਰਾਜਾ, ਰਾਜਾ ਰਾਮ ਦੀ ਮੁੱਠੀ-ਚਾਪੀ ਕਰਦੇ ਸਨ। ਭਾਈ ਗੁਰਦਾਸ ਜੀ ਆਪ ਨੂੰ ਗੋਸਾਈ ਰਾਮਾਨੰਦ ਦਾ ਸ਼ਿਸ਼ ਕਹਿੰਦੇ ਹਨ। ਗੁਰੂ ਅਰਜਨ ਦੇਵ ਜੀ ਨੇ ਇਹਨਾਂ ਦੀ ਗਿਣਤੀ ਪ੍ਰਸਿੱਧ ਭਗਤਾਂ ਵਿਚ ਕੀਤੀ ਹੈ। ਇਕ ਰਿਵਾਇਤ ਹੈ ਕਿ ਸੈਣ ਜੀ ਇਕ ਦਿਨ ਕੀਰਤਨ ਵਿਚ ਇਤਨੇ ਮਗਨ ਰਹੇ ਕਿ ਰਾਜੇ ਦੀ ਸੇਵਾ ਵਿਚ ਹਾਜ਼ਰ ਨਾ ਹੋ ਸਕੇ। ਦੂਸਰੇ ਦਿਨ ਉਹ ਰਾਜਾ ਤੋਂ ਖਿਮਾ ਯਾਚਨਾ ਕਰਨ ਲਈ ਗਏ ਤਾਂ ਰਾਜਾ ਨੇ ਕਿਹਾ ਕਿ ਉਹ ਤਾਂ ਪੂਰੀ ਰਾਤ ਰੋਜ਼ ਵਾਂਗ ਸੇਵਾ ਕਰਦੇ ਰਹੇ।

ਭਗਤ ਜੀ ਦੀ ਸ਼ਰਧਾ-ਭਗਤੀ ਵੇਖ ਕੇ ਰਾਜੇ ਦਾ ਪੂਰਾ ਪਰਿਵਾਰ ਸੈਣ ਜੀ ਦਾ ਸ਼ਰਧਾਲੂ ਹੋਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਧਨਾਸਰੀ ਰਾਗ ਵਿਚ ਆਪ ਦਾ ਇਕ ਸ਼ਬਦ ਪ੍ਰਭੂ ਦੀ ਸੱਚੀ ਆਰਤੀ ਦੇ ਸਬੰਧ ਵਿਚ ਆਇਆ ਹੈ।

## ਭਗਤ ਪੀਪਾ ਜੀ

ਪੀਪਾ ਭਗਤ ਨੂੰ ਵੀ ਸੁਆਮੀ ਰਾਮਾਨੰਦ ਦੇ ਪ੍ਰਮੁੱਖ ਚੇਲਿਆਂ ਵਿਚ ਗਿਣਿਆ ਜਾਂਦਾ ਹੈ। ਇਹਨਾਂ ਦਾ ਜਨਮ ਸੰਮਤ 1483 (1426 ਈ:) ਦੱਸਿਆ ਜਾਂਦਾ ਹੈ। ਮੇਵਾੜ ਦੇ ਇਤਿਹਾਸ ਤੋਂ ਇਹ ਜਾਣਕਾਰੀ ਮਿਲਦੀ ਹੈ ਕਿ ਪੀਪਾ ਜੀ ਰਾਣਾ ਕੁੰਭਾ ਦੇ ਸਮਕਾਲੀ ਗਗਰੌਨ ਗੜ੍ਹ ਦੇ ਚੌਹਾਨ ਰਾਜਾ ਸਨ। ਕੰਨਿਘਮ ਇਹਨਾਂ ਨੂੰ ਜੈਤਪਾਲ ਦੀ ਚੌਥੀ ਪੀੜ੍ਹੀ ਨਾਲ ਸੰਬੰਧਿਤ ਕਰਦਾ ਹੈ। ਆਪ ਜੀ ਪਹਿਲਾਂ ਦੁਰਗਾ ਭਗਤ ਸਨ, ਫਿਰ ਇਕ ਵੈਸ਼ਨਵ ਸਾਧੂ ਦੀ

ਸੰਗਤ ਸਦਕਾ ਵੈਸ਼ਨਵ ਮੱਤ ਵਿਚ ਆ ਗਏ। ਇਹਨਾਂ ਨੇ ਰਾਜ ਭਾਗ ਦਾ ਮੋਹ ਤਿਆਗ ਕੇ ਆਪਣੀ ਇਸਤ੍ਰੀ ਸੀਤਾ ਸਮੇਤ ਵਿਚਰ ਕੇ ਜੀਵਨ ਬਿਤਾਇਆ। ਦੁਆਰਕਾ ਵਿਚ ਉਹਨਾਂ ਦੀ ਯਾਦਗਾਰ 'ਪੀਪਾ ਵਟ' ਕਰਕੇ ਪ੍ਰਸਿੱਧ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕੇਵਲ ਧਨਾਸਰੀ ਰਾਗ ਵਿਚ ਉਹਨਾਂ ਦਾ ਇਕ ਸ਼ਬਦ ਮਿਲਦਾ ਹੈ।

## ਭਗਤ ਭੀਖਨ ਜੀ

ਭਗਤ ਭੀਖਨ ਲਖਨਊ ਦੇ ਕਾਕੋਰੀ ਨਗਰ ਦਾ ਰਹਿਣ ਵਾਲਾ ਇਕ ਗਯਾਨਵਾਨ ਸੂਫ਼ੀ ਭਗਤ ਸੀ। ਵਿਦਵਾਨਾਂ ਨੇ ਉਹਨਾਂ ਦਾ ਜੀਵਨ ਕਾਲ 1480 ਤੋਂ 1574 ਈ: ਤੱਕ ਮੰਨਿਆ ਹੈ। ਭੀਖਨ ਜੀ ਇਕ ਗ੍ਰਹਿਸਥੀ ਫ਼ਕੀਰ ਸਨ ਅਤੇ ਬਹੁਤ ਹੀ ਪਵਿੱਤ੍ਰ ਜੀਵਨ ਦੇ ਧਾਰਨੀ ਸਨ। ਪਰਮਾਤਮਾ ਦੇ ਸੱਚੇ ਉਪਾਸ਼ਕ ਹੋਣ ਦੇ ਨਾਲ-ਨਾਲ ਉਹ ਵਿਦਵਤਾ ਵਿਚ ਭੀ ਪ੍ਰਬੀਨ ਸਨ।

ਭੀਖਨ ਜੀ ਨੇ ਸ਼ਰੀਅਤ, ਤਰੀਕਤ ਦੇ ਸੂਫ਼ੀ ਮਸਲਿਆਂ ਦਾ ਸਿਧਾਂਤ ਜਾਣਨ ਲਈ ਸੱਯਦ ਮੀਰ ਇਬਰਾਹੀਮ ਤੋਂ ਧਾਰਮਿਕ ਰਹਿਨੁਮਾਈ ਪ੍ਰਾਪਤ ਕੀਤੀ। ਸਾਰੇ ਉੱਤਰੀ ਭਾਰਤ ਵਿਚ ਉਸ ਸਮੇਂ ਭਗਤੀ ਲਹਿਰ ਦਾ ਗਹਿਰਾ ਪ੍ਰਭਾਵ ਹੋਣ ਕਰਕੇ ਭੀਖਨ ਜੀ ਉੱਤੇ ਭੀ ਇਸ ਦਾ ਅਸਰ ਹੋਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਸੋਰਠਿ ਅਧੀਨ ਉਹਨਾਂ ਦੇ ਦੋ ਸ਼ਬਦ ਸੰਕਲਿਤ ਹਨ। ਇਹਨਾਂ ਸ਼ਬਦਾਂ ਵਿਚ ਪਰਮਾਤਮਾ ਦੇ ਨਾਮ ਸਿਮਰਨ ਨੂੰ ਹੀ ਸਾਰੇ ਰੋਗਾਂ ਦਾ ਦਾਰੂ ਅਤੇ ਜੀਵਨ ਦਾ ਅਸਲ ਆਸਰਾ ਕਿਹਾ ਹੈ। ਇਹਨਾਂ ਸ਼ਬਦਾਂ ਵਿਚੋਂ ਸੂਫ਼ੀ ਰੰਗਤ ਨਹੀਂ ਬਲਕਿ ਭਗਤੀ ਮੱਤ ਦੀ ਝਲਕ ਪੈਂਦੀ ਹੈ।

## ਭਗਤ ਸਧਨਾ ਜੀ

ਭਗਤ ਸਧਨਾ ਬਾਰੇ ਕਿਹਾ ਜਾਂਦਾ ਹੈ ਕਿ ਉਹ ਸਿੰਧ ਦੇ ਇਲਾਕੇ ਵਿਚ ਸੇਹਵਾਨ ਦੇ ਵਸਨੀਕ ਸਨ। ਖ਼ਿਆਲ ਕੀਤਾ ਜਾਂਦਾ ਹੈ ਕਿ ਉਹ ਭਗਤ ਨਾਮਦੇਵ ਜੀ ਦੇ ਸਮਕਾਲੀ ਸਨ, ਪ੍ਰੰਤੂ ਕਿਸੇ ਇਤਿਹਾਸਕ ਲਿਖਤ ਤੋਂ ਇਸ ਤੱਥ ਦੀ ਪੁਸ਼ਟੀ ਨਹੀਂ ਹੁੰਦੀ। ਸਧਨਾ ਜੀ ਕਿੱਤੇ ਤੋਂ ਕਸਾਈ ਸਨ ਪਰ ਭਗਤੀ ਭਾਵਨਾ ਕਰਕੇ ਜਦੋਂ ਪੂਰਬਲੇ ਭਲੇ ਸੰਸਕਾਰਾਂ ਦਾ ਉਦੇਮਾਨ ਹੋਇਆ ਤਾਂ ਮਨ ਪਲਟ ਕੇ ਪ੍ਰੇਮਾ-ਭਗਤੀ ਵੱਲ ਰੁਚਿਤ ਹੋਇਆ ਅਤੇ ਸਧਨਾ ਜੀ ਰੱਬ ਦੇ ਪ੍ਰਸਿੱਧ ਭਗਤ ਸਿੱਧ ਹੋਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਬਿਲਾਵਲ ਵਿਚ ਉਨ੍ਹਾਂ ਦਾ ਇਕੋ ਇਕ ਸ਼ਬਦ ਹੈ। ਸਿੱਖ ਵਿਦਵਾਨ ਟੀਕਾਕਾਰਾਂ ਦਾ ਕਥਨ ਹੈ ਕਿ ਕਾਜ਼ੀਆਂ ਦੇ ਪ੍ਰਭਾਵ ਥੱਲੇ ਬਾਦਸ਼ਾਹ ਨੇ ਸਧਨਾ ਜੀ ਨੂੰ ਬੁਰਜ ਵਿਚ ਚਿਣਨ ਦਾ ਹੁਕਮ ਦਿੱਤਾ ਤਾਂ ਸਧਨਾ ਜੀ ਨੇ ਗੁਰ-ਸ਼ਬਦ ਰਾਹੀਂ ਪਰਮੇਸ਼ਰ ਨੂੰ ਅਰਾਧਿਆ।

GN_]

(18

## ਭਗਤ ਪਰਮਾਨੰਦ ਜੀ

ਭਗਤ ਪਰਮਾਨੰਦ ਜੀ ਬਾਰੇ ਕੁਝ ਵਿਦਵਾਨਾਂ ਦਾ ਮੱਤ ਹੈ ਕਿ ਪਰਮਾਨੰਦ ਦਾ ਜਨਮ (1483 ਈ:) ਵਿਚ ਹੋਇਆ। ਕਾਨਕੁਰਜ ਬਾਰਸੀ ਬ੍ਰਾਹਮਣ ਸਨ ਅਤੇ ਕਨੌਜ ਦੇ ਰਹਿਣ ਵਾਲੇ ਸਨ, ਪਰ ਕਈ ਵਿਦਵਾਨ ਪਰਮਾਨੰਦ ਨੂੰ ਜ਼ਿਲ੍ਹਾ ਸ਼ੋਲ੍ਹਾਪੁਰ (ਮਹਾਂਰਾਸ਼ਟਰ) ਦਾ ਨਿਵਾਸੀ ਦੱਸਦੇ ਹਨ। ਪਰਮਾਨੰਦ ਨੇ ਸੁਆਮੀ ਵੱਲਭਾਚਾਰਯ ਤੋਂ ਸਿੱਖਿਆ ਪ੍ਰਾਪਤ ਕੀਤੀ ਅਤੇ ਪੁੱਜੇ ਹੋਏ ਵੈਸ਼ਨਵ ਭਗਤ ਹੋਣ ਦੇ ਨਾਲ ਹੀ ਉਹ ਬ੍ਰਿਜਭਾਸ਼ਾ ਦੇ ਪ੍ਰਸਿੱਧ ਕਵੀ ਭੀ ਹੋਏ। ਉਹਨਾਂ ਦੇ ਪਦੇ 'ਪਰਮਾਨੰਦ ਸਾਗਰ' ਨਾਮੀ ਗ੍ਰੰਥ ਵਿਚ ਸੰਕਲਿਤ ਹਨ। ਹੋ ਸਕਦਾ ਹੈ ਕਿ ਕ੍ਰਿਸ਼ਨ ਉਪਾਸ਼ਕ ਪਰਮਾਨੰਦ ਹੋਰ ਕਈ ਸਰਗੁਣ ਉਪਾਸ਼ਕ ਭਗਤਾਂ ਵਾਂਗ ਇਹ ਭੀ ਲੰਬੀ ਸਾਧਨਾ ਅਤੇ ਆਤਮਿਕ ਵਿਕਾਸ ਵਿਚੋਂ ਨਿਰਗੁਣ ਭਗਤੀ ਦੇ ਮਾਧਿਆਮ ਨਾਲ ਪਰਮ ਸੱਤਾ ਵਿਚ ਅਭੇਦ ਹੋਇਆ ਹੋਵੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਰਮਾਨੰਦ ਜੀ ਦਾ ਰਾਗ ਸਾਰੰਗ ਵਿਚ ਇਕ ਸ਼ਬਦ ਹੈ।

## ਭਗਤ ਸੂਰਦਾਸ ਜੀ

ਭਗਤ ਸੂਰਦਾਸ ਜੀ ਦਾ ਜਨਮ 1529 ਈ: ਵਿਚ ਬ੍ਰਾਹਮਣ ਪਰਿਵਾਰ ਵਿਚ ਹੋਇਆ ਅਤੇ ਪਹਿਲਾਂ ਇਨ੍ਹਾਂ ਦਾ ਨਾਮ ਮਦਨ ਮੋਹਨ ਸੀ, ਪਰ ਮਗਰੋਂ ਸੂਰਦਾਸ ਨਾਮ ਨਾਲ ਪ੍ਰਸਿੱਧ ਹੋਏ। ਅਕਬਰ ਨੇ ਇਹਨਾਂ ਨੂੰ ਅਵਧ ਦੇ ਇਲਾਕੇ ਵਿਚ ਸੰਦੀਲਾ ਦਾ ਹਾਕਮ ਥਾਪਿਆ ਅਤੇ ਉਹ ਮਾਮਲਾ ਉਗਰਾਹ ਕੇ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾਂ ਕਰਾਉਂਦੇ ਸਨ। ਸੰਤ-ਸੁਭਾਅ ਅਤੇ ਦਾਨੀ ਬਿਰਤੀ ਹੋਣ ਕਰਕੇ ਉਹ ਲੇਖੇ-ਜੋਖੇ ਦੀ ਬਹੁਤ ਪ੍ਰਵਾਹ ਨਹੀਂ ਸੀ ਕਰਦੇ। ਬਾਦਸ਼ਾਹ ਕੋਲ ਇਸ ਲਾਪਰਵਾਹੀ ਦੀ ਸ਼ਿਕਾਇਤ ਹੋਈ ਤਾਂ ਕੰਮਕਾਰ ਛੱਡ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੀ ਇਕ ਪੰਗਤੀ ਹੈ :-

***ਛਾਡਿ ਮਨ ਹਰਿ ਬਿਮੁਖਨ ਕੋ ਸੰਗੁ॥***

(ਅੰਗ ੧੨੫੩)

## ਭਗਤ ਬੇਣੀ ਜੀ

ਭਗਤ ਬੇਣੀ ਜੀ ਦੇ ਜੀਵਨ ਹਾਲਾਤ ਉਪਲਬਧ ਨਹੀਂ ਹੁੰਦੇ, ਇਸ ਕਰਕੇ ਉਨ੍ਹਾਂ ਦੇ

ਸਮੇਂ ਅਤੇ ਸਥਾਨ ਬਾਰੇ ਨਿਸ਼ਚਿਤ ਤੌਰ 'ਤੇ ਕੁਝ ਕਹਿਣਾ ਕਠਿਨ ਹੈ। ਆਮ ਖ਼ਿਆਲ ਹੈ ਕਿ ਉਹ 15ਵੀਂ ਸਦੀ ਵਿਚ ਹੋਏ ਹੋਣਗੇ। ਕਿਹਾ ਜਾਂਦਾ ਹੈ ਕਿ ਜੀਵਨ ਨਿਰਵਾਹ ਲਈ ਲੋੜੀਂਦੇ ਸਾਧਨਾਂ ਦਾ ਆਭਾਵ ਹੁੰਦਿਆਂ ਭੀ ਉਹ ਇਕ ਪਰਮੇਸ਼ਰ 'ਤੇ ਟੇਕ ਰੱਖ ਕੇ ਸਬਰ ਅਤੇ ਸੰਤੋਖ ਵਿਚ ਦਿਨ ਗੁਜ਼ਾਰਦੇ ਸਨ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਭਗਤ ਬੇਣੀ ਜੀ ਇਕਾਂਤ ਵਾਸ ਲੈ ਕੇ ਪ੍ਰਭੂ-ਭਗਤੀ ਵਿਚ ਮਗਨ ਰਹਿੰਦੇ ਸਨ ਅਤੇ ਜਦੋਂ ਘਰ ਆਇਆਂ ਨੂੰ ਕੋਈ ਪੁੱਛਦਾ ਤਾਂ ਕਹਿ ਦਿੰਦੇ ਕਿ ਰਾਜ ਦਰਬਾਰ ਵਿਚ ਨੌਕਰੀ ਕਰਕੇ ਆਇਆ ਹਾਂ। ਬੇਣੀ ਜੀ ਦੇ ਭਗਤੀ ਭਾਵ ਤੋਂ ਪ੍ਰਸੰਨ ਹੋ ਕੇ, ਭਗਵਾਨ ਰਾਜੇ ਦੇ ਰੂਪ ਵਿਚ ਧਨ-ਪਦਾਰਥ ਬਖ਼ਸ਼ਦੇ ਰਹਿੰਦੇ ਸਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਰੀ ਰਾਗੁ ਅਤੇ ਰਾਮਕਲੀ ਤੇ ਪ੍ਰਭਾਤੀ ਰਾਗਾਂ ਵਿਚ ਉਹਨਾਂ ਦਾ ਇਕ-ਇਕ ਸ਼ਬਦ ਹੈ। ਇਨ੍ਹਾਂ ਸ਼ਬਦਾਂ ਵਿਚ ਬੇਣੀ ਨੇ ਬ੍ਰਾਹਮਣੀ ਧਰਮ ਦੇ ਕਰਮ ਕਾਂਡਾਂ ਅਤੇ ਯੋਗ-ਮੱਤ ਦੀ ਸਖ਼ਤ ਨਿਖੇਧੀ ਕੀਤੀ ਹੈ।

## ਭਗਤ ਸ਼ੇਖ਼ ਫ਼ਰੀਦ ਜੀ

ਬਾਬਾ ਫ਼ਰੀਦ ਜੀ ਉਹਨਾਂ ਸੂਫ਼ੀ ਸੰਤਾਂ ਵਿਚੋਂ ਸਨ, ਜਿਨ੍ਹਾਂ ਨੇ ਆਪਣੇ ਆਤਮਕ ਪ੍ਰਭਾਵ ਨਾਲ ਅਨੇਕਾਂ ਨੂੰ ਰੱਬ ਦੀ ਬੰਦਗੀ ਵੱਲ ਲਾਇਆ। ਉਹਨਾਂ ਦੇ ਨਿਮਰ ਸੁਭਾਅ ਅਤੇ ਰਸ ਭਰਪੂਰ ਵਿਅਕਤਿਤਵ ਦੀ ਮਧੁਰਤਾ ਨੇ ਮਨੁੱਖੀ ਉੱਚਤਾ ਦੇ ਨੈਤਿਕ ਮਾਨਦੰਡ ਥਾਪੇ।

ਸ਼ੇਖ਼ ਫ਼ਰੀਦ ਦੀਨ ਮਸਊਦ ਸ਼ੱਕਰਗੰਜ ਦਾ ਜਨਮ ਇਸਲਾਮ ਦੇ ਦੂਜੇ ਖ਼ਲੀਫ਼ੇ ਹਜ਼ਰਤ ਉਮਰ ਦੇ ਵੰਸ਼ ਵਿਚ ਸ਼ੇਖ਼ ਜਲਾਲੁਦੀਨ ਸੁਲੇਮਾਨ ਦੇ ਘਰ 1173 ਈ: ਨੂੰ ਪਿੰਡ ਖੋਤਵਾਲ (ਚਾਵਲੀ ਮਸ਼ਾਯਖ) ਵਿਖੇ ਮਰਿਯਮ (ਕੁਰਸਮ) ਦੇ ਉਦਰ ਤੋਂ ਹੋਇਆ। ਆਪ ਜੀ ਦੀ ਮਾਤਾ ਦੇ ਧਾਰਮਿਕ ਜੀਵਨ ਦੀ ਨਿਰਮਲਤਾ ਨੇ ਫ਼ਰੀਦ ਜੀ ਦੇ ਭਗਤੀ ਭਾਵ ਦਾ ਨਿਰਮਾਣ ਕਰਨ ਵਿਚ ਵੱਡਾ ਯੋਗਦਾਨ ਪਾਇਆ। ਫ਼ਰੀਦ ਜੀ ਨੂੰ ਛੋਟੀ ਉਮਰ ਵਿਚ ਉਹਨਾਂ ਦੀ ਮਾਤਾ ਸ਼ੱਕਰ ਦਾ ਲਾਲਚ ਦੇ ਕੇ ਨਮਾਜ਼ ਲਈ ਉਤਸ਼ਾਹਿਤ ਕਰਦੀ ਸੀ। ਘਰ ਦੇ ਧਾਰਮਿਕ ਵਾਤਾਵਰਣ ਕਾਰਨ ਫ਼ਰੀਦ ਜੀ ਨੇ ਛੋਟੀ ਉਮਰੇ ਕੁਰਾਨ ਮਜੀਦ ਜ਼ੁਬਾਨੀ ਯਾਦ ਕਰ ਲਈ। ਉਹ ਆਪਣੇ ਮਾਤਾ-ਪਿਤਾ ਨਾਲ ਛੋਟੀ ਆਯੂ ਵਿਚ ਮੱਕੇ ਦੇ ਹੱਜ ਲਈ ਗਏ।

ਫ਼ਰੀਦ ਜੀ ਖ਼ੁਆਜਾ ਬਖ਼ਤਯਾਰ ਕਾਕੀ ਦੇ ਮੁਰੀਦ ਸਨ ਅਤੇ ਇਸ ਨੇਕ ਮੁਰਸ਼ਿਦ ਦੀ ਆਗਿਆ ਅਨੁਸਾਰ ਉਹਨਾਂ ਨੇ ਕਰੜੀ ਸਾਧਨਾ ਕੀਤੀ। ਭੁੱਲੀ ਭਟਕੀ ਲੋਕਾਈ ਨੂੰ ਖ਼ੁਦਾ ਦੇ ਰਾਹ ਤੋਰਨ ਲਈ ਉਹਨਾਂ ਪ੍ਰਚਾਰ ਹਿੱਤ ਭ੍ਰਮਣ ਵੀ ਕੀਤਾ ਅਤੇ ਕੁਝ ਸਮਾਂ ਵਾਰਧਾ ਟਿਕੇ ਰਹੇ। ਜੀਵਨ ਦਾ ਬਹੁਤ ਹਿੱਸਾ ਉਹਨਾਂ ਅਜੋਧਨ ਵਿਚ ਬਿਤਾਇਆ, ਜੋ ਬਾਅਦ ਵਿਚ ਪਾਕਪਟਨ ਦੇ ਨਾਮ ਨਾਲ ਪ੍ਰਸਿੱਧ ਹੋਇਆ। ਆਪ ਜੀ ਦੀ ਜਗ੍ਹਾ ਅਜਮੇਰ ਵਿਚ ਵੀ ਹੈ ਜਿੱਥੇ ਆਪ ਨੇ

ਬਹੁਤ ਭਗਤੀ ਕੀਤੀ ਦੱਸੀ ਹੈ।

ਫ਼ਰੀਦ ਜੀ ਦੀ ਇਕ ਸ਼ਾਦੀ ਨਾਸਿਰੁੱਦੀਨ ਮਹਿਮੂਦ ਬਾਦਸ਼ਾਹ ਦੀ ਪੁੱਤਰੀ ਹਿਜੀਰਾ (ਹਜ਼ਬਰਾ) ਨਾਲ ਹੋਈ, ਜਿਸ ਨੂੰ ਉਹਨਾਂ ਨੇ ਦਰਵੇਸ਼ੀ ਲਿਬਾਸ ਪਹਿਨਾ ਕੇ ਆਪਣੇ ਨਾਲ ਰੱਖਿਆ। ਉਹਨਾਂ ਦੀਆਂ ਤਿੰਨ ਹੋਰ ਪਤਨੀਆਂ ਸਨ। ਉਹਨਾਂ ਦੇ ਪੰਜ ਪੁੱਤਰ ਅਤੇ ਤਿੰਨ ਪੁੱਤਰੀਆਂ ਸਨ। 1266 ਈ: ਵਿਚ ਫ਼ਰੀਦ ਜੀ ਦਾ ਦਿਹਾਂਤ ਹੋਇਆ, ਪਰ ਕਈ ਵਿਦਵਾਨਾਂ ਨੇ ਉਹਨਾਂ ਦੀ ਕੁਲ ਆਯੂ 120 ਸਾਲ ਸਵੀਕਾਰ ਕੀਤੀ ਹੈ। ਇੰਝ ਦਿਹਾਂਤ 1293 ਈ: ਵਿਚ ਹੋਇਆ ਮੰਨਿਆ ਗਿਆ ਹੈ। ਉਹਨਾਂ ਦੀ ਗੱਦੀ ਉੱਤੇ ਦੀਵਾਨ ਬਦਰੁਦੀਨ ਸੁਲੈਮਾਨ ਬੈਠਾ, ਪਰ ਇਹ ਵੀ ਸਵੀਕਾਰ ਕੀਤਾ ਗਿਆ ਹੈ ਕਿ ਅੰਤ ਸਮੇਂ ਉਹਨਾਂ ਆਪਣਾ ਮੁਸੱਲਾ ਅਤੇ ਤਸਬੀ ਸੱਯਦ ਮੁਹੰਮਦ ਕਿਰਮਾਨੀ ਦੇ ਹੱਥ ਹਜ਼ਰਤ ਨਿਜ਼ਾਮੁੱਦੀਨ ਔਲੀਆ ਨੂੰ ਸੌਂਪੇ ਸਨ।

ਫ਼ਰੀਦ ਜੀ ਮਹਾਨ ਵਿਦਵਾਨ, ਉੱਚੇ ਤਿਆਗੀ, ਪਰਮ ਤਪੱਸਵੀ ਅਤੇ ਕਰਤਾਰ ਦੇ ਅਨਿੰਨ ਉਪਾਸ਼ਕ ਸਨ। ਉਹਨਾਂ ਦੇ ਜੀਵਨ ਵਿਚੋਂ ਡੁੱਲ੍ਹ ਡੁੱਲ੍ਹ ਪੈਂਦੀ ਨਿਮਰਤਾ ਅਤੇ ਮਿਠਾਸ ਕਰਕੇ ਉਹਨਾਂ ਨੂੰ ਸ਼ੱਕਰਗੰਜ ਕਹਿ ਕੇ ਯਾਦ ਕੀਤਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ 116 ਸਲੋਕ ਅਤੇ ਆਸਾ ਅਤੇ ਸੂਹੀ ਰਾਗਾਂ ਵਿਚ ਦੋ-ਦੋ ਸ਼ਬਦ ਦਰਜ ਕੀਤੇ ਮਿਲਦੇ ਹਨ। ਉਨ੍ਹਾਂ ਆਪਣੀ ਰਚਨਾ ਵਿਚ ਕਿਹਾ ਹੈ ਕਿ ਜਿਸ ਦੇ ਹਿਰਦੇ ਵਿਚ ਰੱਬੀ ਮੁਹੱਬਤ ਪੈਦਾ ਹੋਈ ਹੈ, ਉਹੋ ਹੀ ਸੱਚਾ ਇਨਸਾਨ ਹੈ :-

***ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥***

(ਅੰਗ ੪੮੮)

☆☆☆

M_S

11)

# ਭੱਟਾਂ ਬਾਰੇ ਵਿਚਾਰ

ਭੱਟ ਕੌਣ ਸਨ ? ਭੱਟ ਕਿੰਨੇ ਸਨ ਗਿਣਤੀ ਵਿਚ ? ਕਿਨ੍ਹਾਂ-ਕਿਨ੍ਹਾਂ ਭੱਟਾਂ ਦੀ ਬਾਣੀ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ। ਆਓ ਇਸ ਸਬੰਧ ਵਿਚ ਵੱਖ-ਵੱਖ ਵਿਦਵਾਨਾਂ ਦਾ ਕਥਨ ਇਸ ਤਰ੍ਹਾਂ ਹੈ :-

ਭੱਟਾਂ ਦੇ ਸਵੱਈਆਂ ਬਾਰੇ ਭਾਈ ਕਾਨ੍ਹ ਸਿੰਘ ਨਾਭਾ 'ਭੱਟ' ਸ਼ਬਦ ਸੰਸਕ੍ਰਿਤ ਦਾ ਮੰਨਦੇ ਹੋਏ ਇਸ ਦੀ ਪਰਿਭਾਸ਼ਾ "ਉਸਤਤਿ ਪੜ੍ਹਨ ਵਾਲਾ ਕਵੀ, ਰਾਜ ਦਰਬਾਰ ਵਿਚ ਰਾਜਾ ਅਤੇ ਯੋਧਿਆਂ ਦਾ ਯਸ਼ ਕਹਿਣ ਵਾਲਾ, ਦੇਵਗਯਾਤਾ ਪੰਡਿਤ, ਪੰਜਾਂ ਸਤਿਗੁਰਾਂ ਦੀ ਮਹਿਮਾ ਕਰਨ ਵਾਲੇ ਭੱਟ ਜਿਨ੍ਹਾਂ ਦੀ ਬਾਣੀ ਭੱਟਾਂ ਦੇ ਸਵੱਈਏ ਨਾਮ ਤੋਂ ਪ੍ਰਸਿੱਧ ਹੈ" ਦੇ ਨਾਵਾਂ ਨਾਲ ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਹੁੰਦੀ ਭੱਟ-ਬਾਣੀ ਵੀ ਪਹਿਲੇ ਪੰਜ ਗੁਰੂਆਂ ਦੀ ਉਪਮਾ ਹੈ। ਇਹ ਭੱਟ ਕੌਣ ਸਨ, ਕਿੰਨੇ ਸਨ, ਕਿੱਥੋਂ ਆਏ ਸਨ, ਇਹ ਅਜਿਹੇ ਪ੍ਰਸ਼ਨ ਹਨ ਜਿਨ੍ਹਾਂ ਬਾਰੇ ਵਿਦਵਾਨਾਂ ਵਿਚ ਮਤਭੇਦ ਚਲਿਆ ਆ ਰਿਹਾ ਹੈ। ਚੂੜਾਮਣੀ ਕਵਿ ਸੰਤੋਖ ਸਿੰਘ ਨੇ ਤਾਂ ਇਨ੍ਹਾਂ ਭੱਟਾਂ ਨੂੰ ਚਾਰੇ ਵੇਦਾਂ ਅਤੇ ਬ੍ਰਹਮਾ ਦਾ ਅਵਤਾਰ ਮੰਨਿਆ ਹੈ। ਗਿਆਨੀ ਨਰੈਣ ਸਿੰਘ ਮਾਰਤੰਡ ਅਤੇ ਫਰੀਦਕੋਟੀ ਟੀਕਾ ਕਰਤਾ ਨੇ ਤੇ ਸੰਪ੍ਰਦਾਈ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਮੀਰ ਭੰਡਾਰ ਦੀ ਦਸਮੀ ਪੋਥੀ ਅੰਦਰ ਸੰਤ ਗਿਆਨੀ ਕ੍ਰਿਪਾਲ ਸਿੰਘ ਜੀ ਨੇ ਤੇ ਸੰਪ੍ਰਦਾਈ ਗੁਰਬਾਣੀ ਪਾਠ ਦਰਸ਼ਨ ਤੇ ਦਰਪਨ ਵਲੋਂ ਦਮਦਮੀ ਟਕਸਾਲ ਆਦਿ ਉਪਰੋਕਤ ਇਨ੍ਹਾਂ ਸਾਰਿਆਂ ਨੇ ਇਹ ਦੱਸਿਆ ਹੈ ਕਿ ਬ੍ਰਹਮਾ ਤੇ ਵੇਦਾਂ ਭਾਵ ਵੇਦ ਰਚਿਤ ਰਿਖੀਆਂ, ਕਿਉਂਕਿ ਇਨ੍ਹਾਂ ਦੀ ਸੰਗਿਆ ਵੇਦ ਪੈ ਗਈ ਸੀ, ਇਨ੍ਹਾਂ ਸਾਰਿਆਂ ਨੂੰ ਮਾਨ ਹੋ ਗਿਆ ਕਿ ਸਾਥੋਂ ਬਿਨਾਂ ਸੰਸਾਰ ਵਿਚ ਕੋਈ ਮਰਯਾਦਾ ਨਹੀਂ ਚਲਾ ਸਕਦਾ ਤਾਂ ਕਰਤਾ ਪੁਰਖ ਨੇ ਹੰਕਾਰ ਮੇਟਣ ਵਾਸਤੇ ਕਿਹਾ ਕਿ ਮਾਤ ਲੋਕ ਵਿਚ ਜਾ ਕੇ ਜਨਮ ਧਾਰੋ ਤਾਂ ਜਨਮ ਧਾਰੇ ਸਨ। ਕਈਆਂ ਇਸ ਪ੍ਰਕਾਰ ਭੀ ਲਿਖਿਆ ਹੈ ਕਿ ਇਕ ਵਾਰ ਵਿਸ਼ਨੂੰ ਜੀ ਬ੍ਰਹਮਾ ਜੀ ਦੀ ਸਭਾ ਵਿਚ ਗਏ ਤਾਂ ਬ੍ਰਹਮਾ ਜੀ ਨੇ ਤੇ ਵੇਦਾਂ ਨੇ ਖੜੇ ਹੋ ਕੇ ਉਨ੍ਹਾਂ ਦਾ ਆਦਰ-ਮਾਣ ਨਾ ਕੀਤਾ। ਵਿਸ਼ਨੂੰ ਜੀ ਨੇ ਇਸ ਘਟਨਾ ਨੂੰ ਮਰਯਾਦਾ ਦੀ ਉਲੰਘਣਾ ਅਤੇ ਬ੍ਰਹਮਾ ਤੇ ਵੇਦਾਂ ਨੂੰ ਹੰਕਾਰੀ ਮੰਨਦਿਆਂ ਸਰਾਪ ਦੇ ਦਿੱਤਾ ਕਿ ਤੁਸੀਂ ਏਥੋਂ ਡਿੱਗ ਕੇ ਮਾਤ ਲੋਕ ਵਿਚ ਜਨਮ ਧਾਰੋ। ਸਰਾਪੇ ਜਾਣ 'ਤੇ ਬ੍ਰਹਮਾ ਜੀ ਅਤੇ ਚਾਰੇ ਵੇਦਾਂ ਨੇ ਆਪਣੇ ਉਧਾਰ ਦੀ ਬੇਨਤੀ ਕੀਤੀ ਤਾਂ ਵਿਸ਼ਨੂੰ ਜੀ ਨੇ ਦੱਸਿਆ ਕਿ ਕਲਜੁਗ ਵਿਚ ਗੁਰੂ ਨਾਨਕ ਦੇ ਪੰਜਵੇਂ ਸਰੂਪ ਵਿਚ ਤੁਹਾਡਾ ਕਲਿਆਣ

ਹੋਵੇਗਾ। ਇਸ ਤਰ੍ਹਾਂ ਚਾਰੇ ਵੇਦਾਂ ਸਮੇਤ ਬ੍ਰਹਮਾ ਜੀ ਦੇ 17 ਭੱਟਾਂ ਨੇ ਅਵਤਾਰ ਧਾਰਿਆ। ਸੂਰਜ ਪ੍ਰਕਾਸ਼ ਵਿਚ ਇਸ ਦਾ ਜ਼ਿਕਰ ਇਸ ਪ੍ਰਕਾਰ ਕੀਤਾ ਗਿਆ ਹੈ :-

*ਇਕ ਇਕ ਵੇਦ ਚਤੁਰ ਵਪੁ ਧਾਰੇ*
*ਪ੍ਰਗਟ ਨਾਮ ਤਿਨ ਕਹੌਂ ਅਸੀਸ।*
*ਪੂਰਵ ਸਾਮਵੇਦ ਕੇ ਇਹ ਭੇ*
*ਮਥੁਰਾ, ਜਾਲਪ, ਬਲ, ਹਰਿਬੰਸ।*
*ਪੁਨਿ ਰਿਗਵੇਦ ਕਲਯ, ਜਲ, ਨਲ ਤ੍ਰੈ*
*ਕਲਸਹਾਰ ਚੌਥੇ ਗਿਨਿ ਅੰਸ।*
*ਭਏ ਯਜੁਰ ਕੇ ਟਲਯ, ਸਲਯ ਪੁਨਿ*
*ਜਲਯ, ਭਲਯ, ਉਪਜੈ ਦਿਜਬੰਸ।*
*ਬਹੁਰ, ਅਥਰਬਣ, ਦਾਸਰੁ ਕੀਰਤਿ,*
*ਗਨਿ ਗਯੰਦ, ਸਦਰੰਗ ਸੁਚਾਰ।*
*ਕਮਲਾਸਨ ਕੌ ਭਿਖਾ ਨਾਮ ਸੁ*
*ਇਹ ਸਭ ਤੇ ਭਾ ਅਧਿਕ ਉਦਾਰ।*

(ਗੁਰ ਪ੍ਰ: ਸੂ:, ਰਾਸਿ ੩, ਅੰਸੂ ੪੮)

1. ਸਾਮਵੇਦ : ਮਥੁਰਾ, ਜਾਲਪ, ਬਲ, ਹਰਬੰਸ।
2. ਰਿਗਵੇਦ : ਜਲ, ਨਲ, ਕਲ, ਕਲਸਹਾਰ।
3. ਯਜੁਰਵੇਦ : ਟਲਯ, ਸਲਯ, ਜਲਯ ਅਤੇ ਭਲਯ।
4. ਅਥਰਬਣ ਵੇਦ : ਦਾਸ, ਕੀਰਤ, ਗਯੰਦ ਤੇ ਸਦਰੰਗ।
5. ਅਤੇ ਬ੍ਰਹਮਾ ਤੋਂ : ਭਿਖਾ

ਏਥੇ ਹੀ ਬਸ ਨਹੀਂ, ਪੰਡਤ ਕਰਤਾਰ ਸਿੰਘ ਦਾਖਾ ਇਨ੍ਹਾਂ ਭੱਟਾਂ ਦੀ ਗਿਣਤੀ 19, ਡਾ. ਟਰੰਪ 20, ਭਾ. ਕਾਹਨ ਸਿੰਘ ਤੇ ਭਾਈ ਵੀਰ ਸਿੰਘ ਤੇ ਉਪਰੋਕਤ ਸਾਰੇ ਸੰਪ੍ਰਦਾਈ ਵਿਦਵਾਨ 17 ਦੱਸਦੇ ਹਨ, ਗੁਰਬਾਣੀ ਗਿਆਨ ਸਾਗਰ ਗ੍ਰੰਥ ਅੰਦਰ 17 ਅਤੇ ਗਿਆਨੀ ਗੁਰਦਿੱਤ ਸਿੰਘ ਜੀ ਨੇ 17 ਲਿਖੀ ਹੈ, ਪਰ ਪ੍ਰੋਫ਼ੈਸਰ ਸਾਹਿਬ ਸਿੰਘ ਅਤੇ ਪ੍ਰਿੰਸੀਪਲ ਨਿਰੰਜਨ ਸਿੰਘ ਨੇ ਇਨ੍ਹਾਂ ਭੱਟਾਂ ਦੀ ਗਿਣਤੀ ਗਿਆਰ੍ਹਾਂ, ਪ੍ਰੋ: ਤੇਜਾ ਸਿੰਘ ਤੇ ਡਾ: ਮਨਮੋਹਨ ਸਹਿਗਲ ਨੇ ਵੀ ਏਹੋ ਗਿਣਤੀ ਦੱਸੀ ਹੈ।

M_S

12)

ਗਿਆਨੀ ਹਰਬੰਸ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਪੋਥੀ 14 ਦੇ ਪੰਨਾ 121 'ਤੇ ਲਿਖਦੇ ਹਨ। ਗਿਆਨੀ ਗੁਰਦਿਤ ਸਿੰਘ ਜੀ ਅਨੁਸਾਰ ਉਨ੍ਹਾਂ ਦੀ ਰਚਿਤ ਪੁਸਤਕ "ਭੱਟ ਅਤੇ ਉਨ੍ਹਾਂ ਦੀ ਰਚਨਾ" ਦੇ ਅੰਗ 68 ਉੱਤੇ ਉਹ ਲਿਖਦੇ ਹਨ ਕਿ ਜਿਨ੍ਹਾਂ ਭੱਟਾਂ ਦੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਨ੍ਹਾਂ ਭੱਟਾਂ ਦਾ ਜੱਥੇਦਾਰ ਭਿੱਖਾ ਭੱਟ ਸੀ ਜੋ ਭਗੀਰਥ ਤੋਂ ਨੌਵੀਂ ਪੀੜੀ ਵਿਚ ਸੀ। ਇਸ ਦੀ ਬਾਣੀ ਸਵੱਈਆਂ ਵਿਚ ਦਰਜ ਹੈ, ਪਰ ਇਨ੍ਹਾਂ ਭੱਟਾਂ ਦੀ ਬੰਸਾਵਲੀ ਤੋਂ ਇਨ੍ਹਾਂ ਦਾ ਪਿਛੋਕੜ ਗਿਆਨੀ ਜੀ ਨੇ ਇਸ ਤਰ੍ਹਾਂ ਦਿੱਤਾ ਹੈ। ਭਾਈ ਸੰਤ ਸਿੰਘ ਭੱਟ, ਪਿੰਡ ਕਰ ਸਿੰਧੂ, ਤਹਿਸੀਲ ਜੀਂਦ (ਹਰਿਆਣਾ) ਦੀ ਵਹੀ ਮੁਤਾਬਿਕ ਇਹ ਭੱਟ, ਜਾਤੀ ਦੇ ਸਾਰਸੁਤ ਬ੍ਰਾਹਮਣ ਸਨ। ਅੱਜ ਵੀ ਸੁਲਤਾਨਪੁਰ ਭਾਦਸੋ, ਪਰਗਣਾ ਲਾਡਵਾਂ, ਜ਼ਿਲ੍ਹਾ ਕਰਨਾਲ ਤੇ ਤਲੌਡਾ, ਪਰਗਣਾ ਜੀਂਦ ਵਿਚ ਸਰਸਵਤੀ ਨਦੀ ਦੇ ਕੰਢੇ ਕਈਆਂ ਪਿੰਡਾਂ ਵਿਚ ਇਨ੍ਹਾਂ ਦੀ ਵਸੋਂ ਹੈ। ਇਨ੍ਹਾਂ ਭੱਟਾਂ ਵਿਚੋਂ ਹੀ ਇਹ ਅੱਗੇ ਉੱਤਰ ਤੇ ਮੱਧ ਪ੍ਰਦੇਸਾਂ ਵਿਚ ਖਿਲਰ ਗਏ ਹਨ। ਇਨ੍ਹਾਂ ਭੱਟਾਂ ਦਾ ਵੇਰਵਾ ਇਸ ਤਰ੍ਹਾਂ ਹੈ :-

ਭੱਟ ਕਲ੍ਹ ਮਥੁਰਾ, ਜਾਲਪ, ਕੀਰਤ ਇਹ 4 ਭਿਖੇ ਦੇ ਪੁੱਤਰ ਸਨ।

ਸਲ੍ਹ, ਭਲ੍ਹ, ਟਲ੍ਹ, ਇਹ 3 ਸੋਖੇ ਦੇ ਪੁੱਤਰ ਸਨ।

ਦਾਸ, ਗੰਗ, ਬਲ੍ਹ, ਇਹ 3 ਤੋਖੇ ਦੇ ਪੁੱਤਰ ਸਨ।

ਹਰਬੰਸ, ਸੇਵਕ, ਜਲ੍ਹ, ਇਹ 3 ਗੋਖੇ ਦੇ ਪੁੱਤਰ ਸਨ।

ਕਲਸਹਾਰ, ਜਲ੍ਹ, ਗਯੰਦ, ਇਹ 3 ਚੋਖੇ ਦੇ ਪੁੱਤਰ ਸਨ।

ਇਨ੍ਹਾਂ ਭੱਟਾਂ ਨੇ ਹੇਠ ਲਿਖੇ ਅਨੁਸਾਰ ਵੱਖ-ਵੱਖ ਗੁਰੂ ਸਾਹਿਬਾਨ ਦੀ ਸਿਫਤ ਵਿਚ ਸਵੱਈਏ ਉਚਾਰਨ ਕੀਤੇ ਹਨ।

(1) ਗੁਰੂ ਨਾਨਕ ਦੇਵ ਜੀ-ਕਲ੍ਹ

(2) ਗੁਰੂ ਅੰਗਦ ਦੇਵ ਜੀ-ਕਲ੍ਹ, ਕਲ੍ਹਸਹਾਰ, ਟਲ੍ਹ

(3) ਗੁਰੂ ਅਮਰਦਾਸ ਜੀ-ਕਲ੍ਹ, ਜਾਲਪ, ਜਲ੍ਹ, ਕੀਰਤ, ਭਿਖਾ, ਸਲ੍ਹ,

(4) ਗੁਰੂ ਰਾਮਦਾਸ ਜੀ-ਕਲ੍ਹ, ਨਲ੍ਹ, ਦਾਸ, ਗਯੰਦ, ਸੇਵਕ, ਬਲ੍ਹ, ਕੀਰਤ, ਸਲ੍ਹ

(5) ਗੁਰੂ ਅਰਜਨ ਦੇਵ ਜੀ-ਕਲ੍ਹ, ਮਥੁਰਾ, ਹਰਬੰਸ

(ਵੇਖੋ ਉਪਰੋਕਤ ਪੁਸਤਕ ਦਾ ਪੰਨਾ ਨੰਬਰ ੭੦)

ਇਨ੍ਹਾਂ ਭੱਟਾਂ ਦੀ ਸ੍ਵੈ-ਰਚਨਾ ਤੋਂ ਇਹ ਸਿੱਧ ਹੋ ਜਾਂਦਾ ਹੈ ਕਿ ਇਹ ਸਾਰੇ ਭੱਟ ਪੂਰਨ ਤੇ ਕਾਮਲ ਗੁਰੂ ਦੀ ਭਾਲ ਵਿਚ ਭਟਕਦੇ ਹੋਏ ਗੁਰੂ ਨਾਨਕ ਦੀ ਗੱਦੀ 'ਤੇ ਪੰਜਵੇਂ ਰੂਪ ਵਿਚ ਬਿਰਾਜਮਾਨ ਹੋਏ ਗੁਰੂ ਅਰਜਨ ਦੇਵ ਜੀ ਕੋਲ ਪੁੱਜੇ। ਇਨ੍ਹਾਂ ਭੱਟਾਂ ਵੱਲੋਂ ਗੁਰੂ ਜੀ ਦੇ ਦਰਸ਼ਨ-ਦੀਦਾਰ ਅਤੇ ਵਿਚਾਰ-ਵਟਾਂਦਰਾ ਕਰਨ ਨਾਲ ਕਪਾਟ ਖੁੱਲ੍ਹ ਗਏ ਅਤੇ ਇਨ੍ਹਾਂ ਨੇ ਗੁਰੂ ਜੀ

ਦੀ ਮਹਾਨ ਸ਼ਖ਼ਸੀਅਤ ਅੱਗੇ ਆਪਾ ਸਮਰਪਨ ਕਰ ਦਿੱਤਾ। ਭੱਟ ਭਿਖਾ ਜੀ ਦੀ ਸ੍ਵੈ-ਰਚਨਾ ਅਨੁਸਾਰ ਉਹ ਸੱਚ ਦੀ ਤਲਾਸ਼ ਵਿਚ ਆਤਮਿਕ ਸ਼ਾਂਤੀ ਲਈ ਅਤੇ ਮਨ ਦੇ ਟਿਕਾਓ ਲਈ ਬਹੁਤ ਥਾਵਾਂ 'ਤੇ ਗਏ। ਭੇਖੀ ਸਾਧਾਂ ਸੰਤਾਂ ਅਤੇ ਪਾਖੰਡ ਕਰਨ ਵਾਲੇ ਲੋਕਾਂ ਨਾਲ ਉਨ੍ਹਾਂ ਦਾ ਵਾਹ ਪੈਂਦਾ ਰਿਹਾ, ਜਿਸ ਕਰਕੇ ਉਨ੍ਹਾਂ ਨੂੰ ਮਾਨਸਿਕ ਤਸੱਲੀ ਨਾ ਮਿਲ ਸਕੀ। ਆਖ਼ਰ ਸਾਲ ਭਰ ਦੀ ਭਟਕਣਾ ਤੋਂ ਬਾਅਦ ਚੰਗੇ ਕਰਮਾਂ ਨਾਲ ਉਨ੍ਹਾਂ ਦੀ ਪੰਜਵੇਂ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਤਸੱਲੀ ਹੋਈ, ਜਿੱਥੇ ਉਨ੍ਹਾਂ ਦੇ ਮਨ ਦੀ ਇੱਛਾ ਪੂਰੀ ਹੋਈ ਅਤੇ ਪੂਰੇ ਗੁਰੂ ਨੂੰ ਪ੍ਰਾਪਤ ਕਰਕੇ ਉਨ੍ਹਾਂ ਨੇ ਆਪਣਾ ਜਨਮ ਸਫਲ ਕਰ ਲਿਆ। ਭੱਟ ਭਿਖਾ ਜੀ ਦਾ ਇਸ ਪ੍ਰਸੰਗ ਵਿਚ ਰਚਿਆ ਸਵੱਈਆ ਇਸ ਪ੍ਰਕਾਰ ਹੈ :-

***ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥***
***ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥***
***ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥***
***ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥***
***ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ॥***
***ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ॥***

(ਅੰਗ ੧੩੯੫)

ਜਦੋਂ ਇਨ੍ਹਾਂ ਭੱਟਾਂ ਨੂੰ ਗੁਰੂ ਦਰਬਾਰ ਵਿਚ ਮਨ ਨੂੰ ਸ਼ਾਂਤੀ ਮਿਲੀ, ਗੁਰੂ ਸੰਗਤ ਮਿਲੀ, ਗੁਰੂ ਪਿਆਰ ਮਿਲਿਆ ਤਾਂ ਗੁਰੂ-ਜੋਤਿ ਬਾਰੇ ਇਨ੍ਹਾਂ ਦਾ ਨਿਸ਼ਚਾ ਦਿਨ-ਬ-ਦਿਨ ਪ੍ਰਬਲ ਹੁੰਦਾ ਗਿਆ। ਗੁਰੂ-ਸ਼ਰਧਾ ਵਿਚ ਇਨ੍ਹਾਂ ਭੱਟਾਂ ਨੇ ਗੁਰੂ-ਉਸਤਤਿ ਵਿਚ ਸਵੱਈਏ ਉਚਾਰੇ।

ਧਾਰਮਿਕ, ਸਮਾਜਿਕ ਖੇਤਰ ਵਿਚ ਭੱਟ-ਬਾਣੀ ਆਪਣੀ ਭਾਸ਼ਾਈ ਪਰਪੱਕਤਾ, ਸੁੰਦਰ ਸ਼ਬਦਾਵਲੀ, ਢੁਕਵੀਆਂ ਉਪਮਾਵਾਂ ਅਤੇ ਵਿਚਾਰ ਦਰਸ਼ਨ ਦੀ ਉੱਚਾਈ ਕਾਰਨ ਬਹੁਤ ਪ੍ਰਸਿੱਧ ਬਾਣੀ ਸਵੀਕਾਰ ਕੀਤੀ ਜਾਂਦੀ ਹੈ। ਗੁਰੂ ਘਰ ਦੇ ਪ੍ਰੇਮੀ ਜਨ ਬੜੇ ਹੀ ਪਿਆਰ ਤੇ ਅਥਾਹ ਸ਼ਰਧਾ ਨਾਲ ਇਸ ਨੂੰ ਨਿਤ ਸਵੇਰੇ ਅੰਮ੍ਰਿਤ ਵੇਲੇ ਗਾ-ਗਾ ਕੇ ਅਨੂਠਾ ਅਨੰਦ ਮਾਣਦੇ ਹਨ ਅਤੇ ਆਪਣੇ ਮਨ ਨੂੰ ਸ਼ਾਂਤ ਤੇ ਆਤਮਾ ਨੂੰ ਪ੍ਰਸੰਨ ਕਰਦੇ ਹਨ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਰੋਜ਼ਾਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਹੋਣ ਸਮੇਂ ਪ੍ਰੇਮੀ-ਜਨ ਵਾਰੀ-ਵਾਰੀ ਇਕ-ਇਕ ਸਵੱਈਆ ਉਚਾਰਨ ਕਰਦਿਆਂ ਇਕ ਅਨੋਖਾ ਅਨੰਦ ਬੰਨ੍ਹਦੇ ਹਨ। ਇਹ ਅਲੌਕਿਕ ਨਜ਼ਾਰਾ ਵਿਸਮਾਦ-ਅਵਸਥਾ ਪੈਦਾ ਕਰ ਦਿੰਦਾ ਹੈ। ਲੋਕ-ਪਰੰਪਰਾ ਅਨੁਸਾਰ ਸ੍ਰੀ ਹਰਿਮੰਦਰ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਸਮੇਂ ਸਵੈਯਾਂ ਦਾ ਇਸ ਪ੍ਰਕਾਰ ਉਚਾਰਣ-ਵਿਧਾਨ, ਗੁਰੂ ਅਰਜਨ ਦੇਵ ਜੀ ਦੇ ਸਮੇਂ ਤੋਂ ਹੀ ਚਲਿਆ ਆ ਰਿਹਾ ਹੈ।

ਸੰਪ੍ਰਦਾਈ ਵਿਦਵਾਨਾਂ ਅਨੁਸਾਰ ਇਹ ਸਤਾਰਾਂ ਭੱਟ ਹਨ।

M_S

33)

## ੧. ਭੱਟ ਕਲ੍ਹ ਜੀ

ਇਸ ਕਲ੍ਹ ਨਾਮੇ ਭੱਟ ਨੇ ਸੰਪ੍ਰਦਾਈ ਵਿਦਵਾਨਾਂ ਅਨੁਸਾਰ ਸਾਰੇ 48 ਸਵੱਈਏ ਉਚਾਰਨ ਕੀਤੇ ਹਨ, ਜਿਨ੍ਹਾਂ ਵਿਚੋਂ 10 ਸਵੱਈਏ ਗੁਰੂ ਨਾਨਕ ਦੇਵ ਜੀ ਦੀ ਉਸਤਤੀ ਵਿਚ ਉਚਾਰਨ ਕੀਤੇ ਹਨ ਅਤੇ ਪੰਜ ਸਵੱਈਏ ਗੁਰੂ ਅੰਗਦ ਦੇਵ ਜੀ ਦੀ ਸਿਫਤ ਕਰਦਿਆਂ ਉਚਾਰੇ ਹਨ। ਸ੍ਰੀ ਗੁਰੂ ਅਮਰਦਾਸ ਜੀ ਦੀ ਉਪਮਾ ਵਿਚ 9 ਸਵੱਈਏ ਉਚਾਰਨ ਕੀਤੇ। ਸੋਢੀ ਪਾਤਸ਼ਾਹ ਗੁਰੂ ਰਾਮਦਾਸ ਜੀ ਦੀ ਮਹਿਮਾ ਕਰਦਿਆਂ 13 ਸਵੱਈਏ ਉਚਾਰਨ ਕੀਤੇ ਹਨ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਹਿਮਾ ਉਚਾਰਨ ਕਰਦਿਆਂ 11 ਸਵੱਈਏ ਉਚਾਰੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿਫਤ ਕਰਦਿਆਂ ਕਲ੍ਹ ਭੱਟ ਜੀ ਕਹਿੰਦੇ ਹਨ :-

***ਇਕ ਮਨਿ ਪੁਰਖੁ ਧਿਆਇ ਬਰਦਾਤਾ॥***
***ਸੰਤ ਸਹਾਰੁ ਸਦਾ ਬਿਖਿਆਤਾ॥***
***ਤਾਸੁ ਚਰਨ ਲੇ ਰਿਦੈ ਬਸਾਵਉ॥***
***ਤਉ ਪਰਮ ਗੁਰੂ ਨਾਨਕ ਗੁਨ ਗਾਵਉ॥੧॥***

(ਅੰਗ ੧੩੮੯)

## ੨. ਭੱਟ ਟਲ੍ਹ ਜੀ

ਭੱਟ ਟਲ੍ਹ ਜੀ ਨੇ ਦੂਸਰੇ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਿਫ਼ਤ ਕਰਦਿਆਂ ਇਕ ਸਵੱਈਆ ਉਚਾਰਨ ਕੀਤਾ ਹੈ।

ਟਲ੍ਹ ਭੱਟ ਜੀ ਕਹਿੰਦੇ ਹਨ ਕਿ ਹੇ ਸਤਿਸੰਗੀ ਜਨੋਂ ! ਗੁਰੂ ਅੰਗਦ ਦੇਵ ਜੀ ਜਿਸ ਮਨੁੱਖ ਪਰ ਆਪਣੀ ਅੰਮ੍ਰਿਤ ਭਰੀ ਦ੍ਰਿਸ਼ਟੀ ਪਾ ਦਿੰਦੇ ਹਨ, ਉਸ ਮਨੁੱਖ ਦੇ ਸਾਰੇ ਪਾਪ ਅਤੇ ਜਨਮ ਜਨਮਾਂਤਰਾਂ ਦੀ ਲੱਗੀ ਮਨ ਨੂੰ ਮੈਲ ਜੋ ਹੈ ਗੁਰੂ ਦ੍ਰਿਸ਼ਟੀ ਨਾਲ ਦੂਰ ਹੋ ਜਾਂਦੀ ਹੈ। ਸਾਰੇ ਵਿਕਾਰ ਕਾਮ, ਕ੍ਰੋਧ ਆਦਿ ਉਸ ਦੇ ਵੱਸ ਵਿਚ ਹੋ ਜਾਂਦੇ ਹਨ। ਗੁਰੂਦੇਵ ਦੇ ਮਨ ਵਿਚ ਸਦਾ ਸੁੱਖ ਵੱਸਦਾ ਹੈ ਜੋ ਸਾਰੇ ਸੰਸਾਰੀ ਦੁੱਖਾਂ ਨੂੰ ਨਾਸ਼ ਕਰ ਦਿੰਦਾ ਹੈ। ਗੁਰੂ ਅੰਗਦ ਦੇਵ ਜੀ ਨੌਂ ਨਿੱਧਾਂ ਦੇਣ ਵਾਲਾ ਦਰਿਆ (ਸੋਮਾ) ਹਨ ਜੋ ਸਾਡੇ ਸਾਰੇ ਜਨਮਾਂ ਦੀ ਕਾਲਖ ਧੋ ਦਿੰਦਾ ਹੈ। ਟਲ੍ਹ ਭੱਟ ਆਖਦਾ ਹੈ ਕਿ ਗੁਰੂ ਅੰਗਦ ਦੇਵ ਜੀ ਨੂੰ ਸੁਤੇ ਸਿਧ ਦਿਨ ਰਾਤ ਸਿਮਰਨਾ ਕਰੀਏ। ਗੁਰੂ ਦੇ ਦਰਸ਼ਨ ਪਰਸਨ ਨਾਲ ਸਾਰੇ ਜਨਮ ਮਰਨ ਕੱਟੇ ਜਾਂਦੇ ਹਨ।

***ਅਮਿਅ ਦ੍ਰਿਸਟਿ ਸੁਭ ਕਰੈ, ਹਰੈ ਅਘ ਪਾਪ ਸਕਲ ਮਲ॥***
***ਕਾਮ ਕ੍ਰੋਧ ਅਰੁ ਲੋਭ ਮੋਹ, ਵਸਿ ਕਰੈ ਸਭੈ ਬਲ॥***
***ਸਦਾ ਸੁਖੁ ਮਨਿ ਵਸੈ, ਦੁਖੁ ਸੰਸਾਰਹ ਖੋਵੈ॥***

***ਗੁਰੁ ਨਵ ਨਿਧਿ ਦਰੀਆਉ, ਜਨਮ ਹਮ ਕਾਲਖ ਧੋਵੈ॥***
***ਸੁ ਕਹੁ ਟਲ ਗੁਰੁ ਸੇਵੀਐ, ਅਹਿਨਿਸਿ ਸਹਜਿ ਸੁਭਾਇ॥***
***ਦਰਸਨਿ ਪਰਸਿਐ ਗੁਰੂ ਕੈ, ਜਨਮ ਮਰਣ ਦੁਖੁ ਜਾਇ॥ ੧੦॥***

(ਅੰਗ ੧੩੯੨)



## ੩. ਭੱਟ ਜੱਲ੍ਹ ਜੀ

ਭੱਟ ਜੱਲ੍ਹ ਜੀ ਨੇ ਪਰਮ ਕਿਰਪਾਲੂ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੀ ਉਪਮਾ ਕਰਦਿਆਂ ਇਕ ਸਵੱਈਆ ਉਚਾਰਨ ਕੀਤਾ ਹੈ। ਭੱਟ ਜੱਲ੍ਹ ਜੀ ਕਹਿੰਦੇ ਹਨ ਕਿ :- ਹੇ ਭਾਈ ! ਜੋ ਉੱਤਮ ਮਤ ਭਗਤ ਜੈ ਦੇਵ ਜੀ ਨੇ ਲਈ ਅਤੇ ਉਹ ਮਤ ਭਗਤ ਨਾਮ ਦੇਵ ਜੀ ਨੇ ਧਾਰਨ ਕੀਤੀ, ਫਿਰ ਭਗਤ ਤ੍ਰਿਲੋਚਨ ਜੀ ਦੇ ਚਿੱਤ ਵਿਚ ਸੀ ਤੇ ਭਗਤ ਕਬੀਰ ਜੀ ਨੇ ਜੋ (ਸ੍ਰੇਸ਼ਟ) ਮਤਿ ਸਮਝੀ। ਰੁਕਮਾਗਦ ਰਾਜਾ ਜੀ ਦੀ ਨਿੱਤ ਦੀ ਕਾਰ ਸੀ ਨਾਮ ਜਪਣਾ ਤੇ ਜਪਾਉਣਾ। ਅੰਬਰੀਕ ਤੇ ਪ੍ਰਹਿਲਾਦ ਭਗਤ ਜੀ ਨੇ ਭੀ ਗੋਵਿੰਦ ਪ੍ਰਭੂ ਦੀ ਸ਼ਰਨ ਵਿਚ ਉੱਚੀ ਆਤਮਿਕ ਅਵਸਥਾ ਪ੍ਰਾਪਤ ਕੀਤੀ। ਜੱਲ੍ਹ ਭੱਟ ਜੀ ਆਖਦੇ ਹਨ ਕਿ ਗੁਰੂ ਅਮਰਦਾਸ ਜੀ ਨੇ ਲੋਭ, ਕ੍ਰੋਧ ਤੇ ਤ੍ਰਿਸ਼ਨਾ ਤਿਆਗ ਦਿੱਤੀ ਹੈ ਅਤੇ ਸਭ ਤੋਂ ਸ੍ਰੇਸ਼ਟ ਗੁਰਮਤਿ ਜੁਗਤੀ ਜਾਣੀ ਹੈ। ਗੁਰੂ ਅਮਰਦਾਸ ਜੀ ਪ੍ਰਭੂ ਦੇ ਆਪਣੇ (ਵਿਸ਼ੇਸ਼) ਭਗਤ ਹਨ। ਇਸ ਲਈ ਗੁਰੂ ਜੀ ਦਾ ਦਰਸ਼ਨ ਕਰਕੇ ਮੁਕਤੀ ਪ੍ਰਾਪਤ ਕਰੀਏ।

***ਜਿ ਮਤਿ ਗਹੀ ਜੈਦੇਵਿ, ਜਿ ਮਤਿ ਨਾਮੈ ਸੰਮਾਣੀ॥***
***ਜਿ ਮਤਿ ਤ੍ਰਿਲੋਚਨ ਚਿਤਿ, ਭਗਤ ਕੰਬੀਰਹਿ ਜਾਣੀ॥***
***ਰੁਕਮਾਂਗਦ ਕਰਤੂਤਿ, ਰਾਮੁ ਜੰਪਹੁ ਨਿਤ ਭਾਈ॥***
***ਅੰਮਰੀਕਿ ਪ੍ਰਹਲਾਦਿ, ਸਰਣਿ ਗੋਬਿੰਦ ਗਤਿ ਪਾਈ॥***
***ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ, ਸੁ ਮਤਿ ਜਲ੍ਹ ਜਾਣੀ ਜੁਗਤਿ॥***
***ਗੁਰੁ ਅਮਰਦਾਸੁ ਨਿਜ ਭਗਤੁ ਹੈ, ਦੇਖਿ ਦਰਸੁ ਪਾਵਉ ਮੁਕਤਿ॥ ੪॥***

(ਅੰਗ ੧੩੯੪)

## ੪. ਭੱਟ ਜੱਲ੍ਹਣ ਜੀ

ਭੱਟ ਜੱਲ੍ਹਣ ਜੀ ਨੇ ਇਕ ਸਵੱਈਏ ਵਿਚ ਗੁਰੂ ਰਾਮਦਾਸ ਜੀ ਦੇ ਪਵਿੱਤ੍ਰ ਮੁਖਾਰਬਿੰਦ ਦੇ ਦਰਸ਼ਨ ਕਰਨ ਨਾਲ ਸੁੱਖ ਦੀ ਪ੍ਰਾਪਤੀ ਹੋਈ ਦੱਸੀ ਹੈ। ਜੋ ਅੰਮ੍ਰਿਤ ਪੀਵਨ ਦੀ ਪਿਆਸ ਲੱਗੀ ਸੀ, ਉਹ ਸਭ ਤੇ ਮਨ ਇੱਛਤ ਸਿਧੀ (ਸਫਲਤਾ) ਪ੍ਰਾਪਤ ਹੋਈ ਦੱਸੀ ਹੈ। ਜੋ ਮਨ ਵਿਸ਼ੇ ਵਿਕਾਰਾਂ ਵਿਚ ਲਿਪਟਿਆ ਦਸੋਂ ਦਿਸ਼ਾਂ ਵਿਚ ਦੌੜਦਾ ਸੀ, ਉਹ ਹੁਣ ਪੂਰੀ ਤਰ੍ਹਾਂ ਟਿੱਕ ਗਿਆ ਹੈ। ਜਲਾਂ ਦੀ ਨਿਧੀ ਬਿਆਸ ਦਰਿਆ ਦੇ ਕਿਨਾਰੇ ਜੋ ਗੋਇੰਦਵਾਲ ਸਤਿਗੁਰਾਂ ਨੇ

ਬਣਾਇਆ ਹੈ, ਇਹ ਮਾਨੋ ਬੈਕੁੰਠ ਧਾਮ ਹੈ। ਸੋ ਗੁਰੂ ਸਾਹਿਬ ਜੀ ਦੇ ਪਵਿੱਤ੍ਰ ਮੁੱਖ ਨੂੰ ਵੇਖ ਕੇ ਵੱਡਾ ਭਾਰੀ ਸੁੱਖ ਪਾਇਆ ਹੈ।

M_S 4)

*ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ॥*
*ਹੁਤੀ ਜੁ ਪਿਆਸ ਪਿਊਸ ਪਿਵੰਨ ਕੀ, ਬੰਛਤ ਸਿਧਿ ਕਉ ਬਿਧਿ ਮਿਲਾਯਊ॥*
*ਪੂਰਨ ਭੋ ਮਨ ਠਉਰ ਬਸੋ, ਰਸ ਬਾਸਨ ਸਿਉ ਜੁ ਦਹੰ ਦਿਸਿ ਧਾਯਉ॥*
*ਗੋਬਿੰਦ ਵਾਲੁ ਗੋਬਿੰਦ ਪੁਰੀ ਸਮ, ਜਲ੍ਹਨ ਤੀਰਿ ਬਿਪਾਸ ਬਨਾਯਉ॥*
*ਗਯਉ ਦੁਖੁ ਦੂਰਿ ਬਰਖਨ ਕੋ, ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ॥੬॥੧੦॥*

(ਅੰਗ ੧੪੦੦)

## ੫. ਭੱਟ ਦਾਸ ਜੀ

ਇਸ ਭੱਟ ਨੇ ਸੋਢੀ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੀ ਸਿਫ਼ਤ ਕਰਦਿਆਂ ਇਕ ਸਵੱਈਆ ਉਚਾਰਨ ਕੀਤਾ ਹੈ। ਪਰ ਨਵੀਨ ਖੋਜਕਾਰ ਜੋ ਭੱਟਾਂ ਦੀ ਗਿਣਤੀ 11 ਮੰਨਦੇ ਹਨ, ਉਹਨਾਂ ਨੇ ਇਹ ਸਵੱਈਆ ਨਲ੍ਹ ਭੱਟ ਜੀ ਦਾ ਮੰਨਿਆ ਹੈ, ਪਰ ਸੰਪਰਦਾਈ ਵਿਦਵਾਨ ਸਾਰੇ ਇਹ ਸਵੱਈਆ ਦਾਸ ਭੱਟ ਦਾ ਕਥਨ ਕਰਦੇ ਹਨ। ਗੁਰਬਾਣੀ ਗਿਆਨ ਸਾਗਰ ਅਨੁਸਾਰ ਇਸ ਭੱਟ ਦੇ 14 ਸਵੱਈਏ ਹਨ (ਪੰਨਾ 516) ਸੋ 'ਦਾਸ ਭਟੁ ਬੇਨਤਿ ਕਹੈ॥' ਬੇਨਤੀ ਕਰਦਾ ਹੈ ਕਿ ਗੁਰੂ ਜਿਸ ਦੇ ਵਲ ਹੋ ਜਾਵੇ, ਉਸ ਨੂੰ ਧਨ ਦਾ ਕੀ ਅਹੰਕਾਰ ਹੋ ਸਕਦਾ ਹੈ ? ਭਾਵ ਉਸ ਨੂੰ ਹੰਕਾਰ ਨਹੀਂ ਹੋ ਸਕਦਾ। ਗੁਰੂ ਜਿਸ ਦੇ ਪੱਖ ਵਿਚ ਹੈ, ਲੱਖਾਂ ਫ਼ੌਜਾਂ ਭੀ ਉਸ ਦਾ ਕੁਛ ਨਹੀਂ ਕਰ ਸਕਦੀਆਂ। ਗੁਰੂ ਉਸ ਵੱਲ ਹੋਵੇ ਤਾਂ ਗਿਆਨ ਧਿਆਨ ਉਸ ਨੂੰ ਸਾਰੇ ਪ੍ਰਾਪਤ ਹੋ ਜਾਂਦੇ ਹਨ। ਗੁਰੂ ਜੇ ਵੱਲ ਹੈ ਤਾਂ ਗੁਰੂ ਸ਼ਬਦ ਉਸ ਮਾਨੁੱਖ ਦੇ ਹਿਰਦੇ ਵਿਚ ਪ੍ਰਗਟ ਹੋ ਜਾਂਦਾ ਹੈ ਅਤੇ ਉਸ ਦਾ ਸਰੂਪ ਰੂਪੀ ਘਰ ਅੰਦਰ ਟਿਕਾਣਾ ਹੋ ਜਾਂਦਾ ਹੈ। ਭੱਟ ਜੀ ਕਹਿੰਦੇ ਹਨ ਕਿ ਜੋ ਗੁਰੂ ਗੁਰੂ ਦਿਨ ਰਾਤ ਜੱਪਦਾ ਹੈ ਤੇ ਗੁਰੂ ਨਾਮ ਨੂੰ ਹਿਰਦੇ ਵਿਚ ਵਸਾ ਲੈਂਦਾ ਹੈ, ਉਸ ਮਾਨੁੱਖ ਦਾ ਜਨਮ ਮਰਨ ਦੋਵਾਂ ਤੋਂ ਛੁਟਕਾਰਾ ਹੋ ਜਾਂਦਾ ਹੈ।

*ਜਾਮਿ ਗੁਰੂ ਹੋਇ ਵਲਿ, ਧਨਹਿ ਕਿਆ ਗਾਰਵੁ ਦਿਜਇ॥*
*ਜਾਮਿ ਗੁਰੂ ਹੋਇ ਵਲਿ, ਲਖ ਬਾਹੇ ਕਿਆ ਕਿਜਇ॥*
*ਜਾਮਿ ਗੁਰੂ ਹੋਇ ਵਲਿ, ਗਿਆਨ ਅਰੁ ਧਿਆਨ ਅਨਨ ਪਰਿ॥*
*ਜਾਮਿ ਗੁਰੂ ਹੋਇ ਵਲਿ, ਸਬਦੁ ਸਾਖੀ ਸੁ ਸਚਹ ਘਰਿ॥*
*ਜੋ ਗੁਰੂ ਗੁਰੂ ਅਹਿਨਿਸਿ ਜਪੈ, ਦਾਸੁ ਭਟੁ ਬੇਨਤਿ ਕਹੈ॥*
*ਜੋ ਗੁਰੂ ਨਾਮੁ ਰਿਦ ਮਹਿ ਧਰੈ, ਸੋ ਜਨਮ ਮਰਣ ਦੁਹ ਥੇ ਰਹੈ॥੩॥੭॥*

(ਅੰਗ ੧੩੯੯)

ਇਸ ਤੋਂ ਬਿਨਾਂ 13 ਸਵੱਈਏ ਹੋਰ ਇਸ ਭੱਟ ਦੇ ਮੰਨੇ ਹਨ। ਸਾਰੇ 14 ਸਵੱਈਏ ਇਸ ਭੱਟ ਦੇ ਸੰਪ੍ਰਦਾਈ ਮੰਨਦੇ ਹਨ।

## ੬. ਭੱਟ ਗੰਗਾ ਜੀ

GN_

(18

ਇਸ ਭੱਟ ਦੇ ਸੱਤ ਸਵੱਈਏ ਉਚਾਰਨ ਕੀਤੇ ਸੰਪ੍ਰਦਾਈ ਵਿਦਵਾਨਾਂ ਨੇ ਕਥਨ ਕੀਤੇ ਹਨ। ਇਕ ਸਵੱਈਏ ਦਾ ਭਾਵ ਅਰਥ ਅਤੇ ਮੂਲ ਪਾਠ ਇਥੇ ਦਰਸ਼ਨ ਮਾਤਰ ਦੇ ਰਹੇ ਹਾਂ :-

(ਭੱਟ ਗੰਗਾ ਜੀ ਕਹਿੰਦੇ ਹਨ ਕਿ ਹੇ ਭਾਈ !) ਗੁਰੂ ਦਾ ਪ੍ਰਤਾਪ ਸਦਾ ਹੀ ਹਰ ਇਕ ਹਿਰਦੇ ਅੰਦਰ ਪ੍ਰਗਟ ਹੋ ਰਿਹਾ ਹੈ। ਇਕ ਮਨੁੱਖ ਗੁਰਬਾਣੀ ਪੜ੍ਹਦੇ ਹਨ ਤੇ ਕੀਰਤਨ ਸੁਣਦੇ ਤੇ ਗਾਉਂਦੇ ਹਨ। ਕਈ ਪ੍ਰੇਮੀ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਸ਼ੁੱਧ ਮਨ ਹੋ ਕਰਕੇ ਵਿਧੀ ਸਹਿਤ ਸਤਿਗੁਰੂ ਜੀ ਦਾ ਪੂਜਨ ਕਰਦੇ ਹਨ। ਸੰਤ ਸਰੂਪੀ ਸਤਿਗੁਰੂ ਜੀ ਦਾ ਧਿਆਨ ਧਰਦੇ ਹਨ। ਪਾਰਸ ਗੁਰੂ ਦੀ ਛੋਹ ਨਾਲ ਉਨ੍ਹਾਂ ਦਾ ਸਰੀਰ ਸੋਨੇ ਦੀ ਤਰ੍ਹਾਂ ਸ਼ੁੱਧ ਹੋ ਜਾਂਦਾ ਹੈ। ਉਹ ਪ੍ਰਭੂ ਸਾਰੇ ਪਰੀਪੂਰਨ ਹੋ ਰਿਹਾ ਹੈ। ਐਸੇ ਸਰੂਪ ਗੁਰੂ ਰਾਮਦਸ ਜੀ ਜੀਆਂ ਨੂੰ ਤਾਰਨ ਲਈ ਜਹਾਜ਼ ਰੂਪ ਹਨ। ਉਸ ਗੁਰੂ ਨੂੰ ਸੇਵਨ ਨਾਲ ਐ ਮਨੁੱਖ ਤੇਰਾ ਉਧਾਰ ਹੋ ਜਾਵੇਗਾ।

***ਪਰਤਾਪੁ ਸਦਾ ਗੁਰ ਕਾ ਘਟਿ ਘਟਿ, ਪਰਗਾਸੁ ਭਯਾ ਜਸੁ ਜਨ ਕੈ॥***
***ਇਕਿ ਪੜਹਿ ਸੁਣਹਿ ਗਾਵਹਿ, ਪਰਭਾਤਿਹਿ ਕਰਹਿ ਇਸ੍ਨਾਨੁ॥***
***ਇਸ੍ਨਾਨੁ ਕਰਹਿ ਪਰਭਾਤਿ, ਸੁਧ ਮਨਿ ਗੁਰ ਪੂਜਾ ਬਿਧਿ ਸਹਿਤ ਕਰੰ॥***
***ਕੰਚਨੁ ਤਨੁ ਹੋਇ ਪਰਸਿ ਪਾਰਸ ਕਉ, ਜੋਤਿ ਸਰੂਪੀ ਧ੍ਯ੍ਯਾਨੁ ਧਰੰ॥***
***ਜਗਜੀਵਨੁ ਜਗੰਨਾਥੁ ਜਲ ਥਲ ਮਹਿ, ਰਹਿਆ ਪੂਰਿ ਬਹੁ ਬਿਧਿ ਬਰਨੰ॥***
***ਸਤਿਗੁਰੁ ਗੁਰੁ ਸੇਵਿ, ਅਲਖ ਗਤਿ ਜਾ ਕੀ, ਸ੍ਰੀ ਰਾਮਦਾਸੁ ਤਾਰਣ ਤਰਣੰ॥ ੪॥***

(ਅੰਗ ੧੪੦੨)

ਇਸ ਅੱਗੇ ਬਾਕੀ ਗਿਆਰ੍ਹਾਂ ਭੱਟਾਂ ਨੂੰ ਨਵੀਨ ਖੋਜਕਾਰ ਮੰਨਦੇ ਹਨ। ਸੰਪ੍ਰਦਾਈ ਇਨ੍ਹਾਂ ਸਾਰਿਆਂ ਸਤਾਰਾਂ ਭੱਟਾਂ ਨੂੰ ਹੀ ਮੰਨਦੇ ਹਨ।

## ੭. ਭੱਟ ਕਲ੍ਹਸਹਾਰ ਜੀ

ਭੱਟ ਕਲ੍ਹ ਤੇ ਭੱਟ ਟਲ੍ਹ ਜੀ ਅਤੇ ਕਲ੍ਹਸਹਾਰ ਤਿੰਨਾਂ ਨੂੰ ਸੰਪ੍ਰਦਾਈ ਵਿਦਵਾਨ ਵੱਖ-ਵੱਖ ਮੰਨਦੇ ਹਨ, ਪਰ ਪ੍ਰੋ: ਸਾਹਿਬ ਸਿੰਘ ਜੀ ਨੇ ਕਲ੍ਹਸਹਾਰ ਦੇ ਹੀ ਉਪਨਾਮ ਮੰਨੇ ਹਨ। ਸੋ ਭੱਟ ਕਲ੍ਹਸਹਾਰ ਨੂੰ ਭੱਟਾਂ ਦੇ ਉਸ ਜੱਥੇ ਦਾ ਮੁੱਖੀ ਕਿਹਾ ਜਾਂਦਾ ਹੈ, ਜਿਸ ਨੇ ਨਵੀਨ ਖੋਜਕਾਰਾਂ ਅਨੁਸਾਰ ਪੰਜ ਗੁਰੂ ਪਾਤਸ਼ਾਹਾਂ ਦੀ ਉਸਤਤਿ ਵਿਚ ਸਵੱਈਏ ਉਚਾਰਨ ਕੀਤੇ।

ਕਲ੍ਹਸਹਾਰ ਨੇ ਪਹਿਲੇ ਪੰਜ ਗੁਰੂ ਪਾਤਸ਼ਾਹਾਂ ਦੀ ਉਸਤਤਿ ਵਿਚ ਸਵੱਈਏ ਰਚਦਿਆਂ ਉਨ੍ਹਾਂ ਨੂੰ ਅਜਿਹੇ ਰਾਜ ਜੋਗ ਮਾਨਣ ਵਾਲੇ ਧਰਮ ਗੁਰੂ ਦਰਸਾਇਆ ਹੈ, ਜਿਨ੍ਹਾਂ ਦੀ ਅਰਾਧਨਾ ਆਦਿ ਕਾਲ ਤੋਂ ਦੇਵਤੇ, ਸਿਧ ਤੇ ਮੁਨੀ ਕਰਦੇ ਰਹੇ। ਇਹੋ ਜੋਤਿ ਮਗਰੋਂ ਅਗਲੇ ਗੁਰੂ ਸਾਹਿਬਾਨ ਵਿਚ ਸੰਚਿਤ ਹੁੰਦੀ ਰਹੀ।

ਆਪ ਜੀ ਗੁਰੂ ਅੰਗਦ ਦੇਵ ਜੀ ਦੇ ਗੁਣ-ਗਾਇਨ ਕਰਦਿਆਂ ਆਖਦੇ ਹਨ ਕਿ ਗੁਰੂ ਅੰਗਦ ਦੇਵ ਜੀ ਦੇ ਸਿਰ 'ਤੇ ਗੁਰੂ ਨਾਨਕ ਦੇਵ ਜੀ ਦਾ ਹੱਥ ਸੀ, ਜਿਸ ਕਰਕੇ ਉਹ ਜਗਤ-ਗੁਰੂ ਦੀ ਪਦਵੀ ਨੂੰ ਪ੍ਰਾਪਤ ਹੋਏ। ਆਪ ਜੀ ਦੱਸਦੇ ਹਨ ਕਿ ਗੁਰੂ ਅੰਗਦ ਦੇਵ ਪਾਤਸ਼ਾਹ ਵਿਚ ਰੱਬੀ ਸ਼ਕਤੀ ਦਾ ਪ੍ਰਵਾਹ ਚੱਲ ਰਿਹਾ ਸੀ, ਜਿਸ ਕਰਕੇ ਉਨ੍ਹਾਂ ਨੇ ਅਗਿਆਨਤਾ ਦੇ ਪਸਰੇ ਅੰਧੇਰੇ ਨੂੰ ਦੂਰ ਕੀਤਾ। ਗੁਰੂ ਜੀ ਦੇ ਨੇਤਰਾਂ ਦੀ ਆਬੇਹਯਾਤ ਦੀ ਨਦੀ ਪਾਪਾਂ ਦੀ ਕਾਲਖ ਧੋਣ ਦੇ ਸਮਰੱਥ ਹੈ :-

***ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ***
***ਤਿਮਰ ਅਗ੍ਹਾਨ ਜਾਹਿ ਦਰਸ ਦੁਆਰ॥***

(ਅੰਗ ੧੩੯੧)

ਤੀਸਰੇ ਗੁਰੂ ਅਮਰਦਾਸ ਜੀ ਸਿਮਰਨ ਦੇ ਬਲ ਅਤੇ ਗੁਰੂ ਨਾਨਕ ਦੇਵ ਜੀ ਦੀ ਕ੍ਰਿਪਾ ਨਾਲ ਗੁਰੂ ਬਣੇ, ਜਿਨ੍ਹਾਂ ਦੀ ਕੀਰਤੀ ਜਗ ਅੰਦਰ ਸੂਰਜ ਦੀਆਂ ਕਿਰਨਾਂ ਅਤੇ ਮੌਲਸਰੀ ਰੁੱਖ ਦੀਆਂ ਟਹਿਣੀਆਂ ਤੇ ਫੁੱਲ-ਪੱਤੀਆਂ ਦੀ ਸੁਗੰਧੀ ਵਾਂਗ ਹਰ ਪਾਸੇ ਫੈਲੀ ਹੋਈ ਹੈ।

ਚੌਥਾ ਸਰੂਪ, 'ਅਨੂਪ ਰਾਮਦਾਸਪੁਰਾ' ਨਗਰੀ ਦੇ ਨਿਰਮਾਣ ਕਰਤਾ ਗੁਰੂ ਰਾਮਦਾਸ ਜੀ ਨੂੰ ਭੱਟ ਕਲ੍ਹ, ਅੰਮ੍ਰਿਤ ਦਾ ਅਜਿਹਾ ਚਸ਼ਮਾ ਸਮਝਦਾ ਹੈ, ਜਿਸ ਨਾਲ ਖ਼ਾਲੀ ਸਰੋਵਰ ਭਰ ਗਏ ਹਨ। ਉਹ ਅਜਨਮੇ ਅਤੇ ਪ੍ਰਕਾਸ਼ਮਾਨ ਪਰਮਾਤਮਾ ਦਾ ਸਰੂਪ ਹਨ ਅਤੇ ਆਪਣੀ ਲਾਸਾਨੀ ਬਾਣੀ ਨਾਲ ਸੰਸਾਰ ਦਾ ਪਾਰ ਉਤਾਰਾ ਕਰਦੇ ਹਨ। ਆਪ ਜੀ ਨੇ ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ ਜੋ ਸਵੱਈਏ ਉਚਾਰਨ ਕੀਤੇ ਹਨ, ਉਹ ਅਨੂਠੀ ਸ਼ਰਧਾ, ਸਤਿਕਾਰ ਤੇ ਸਨਮਾਨ ਨਾਲ ਭਰਪੂਰ ਹਨ।

ਪੰਜਵੇਂ ਗੁਰੂ ਅਰਜਨ ਦੇਵ ਜੀ ਦੀ ਉਪਮਾ ਸਵੈਯਾਂ ਵਿਚ ਅਰਜਨ ਦੀ ਸੂਰਮਤਾਈ ਪ੍ਰਗਟ ਕਰਦੇ ਹਨ ਕਿ ਗੁਰੂ ਜੀ ਹਰ ਮੁਸ਼ਕਿਲ ਵਿਚ ਵੀ ਇਸ ਤਰ੍ਹਾਂ ਅਡੋਲ ਅਤੇ ਅਹਿਲ ਸਨ ਜਿਵੇਂ ਯੁੱਧ ਸਮੇਂ ਅਰਜਨ ਸੀ। ਆਪ ਜੀ ਦਾ ਕਥਨ ਹੈ ਕਿ :-

***ਧ੍ਰੰਮ ਧੀਰੁ ਗੁਰਮਤਿ ਗਭੀਰੁ ਪਰ ਦੁਖ ਬਿਸਾਰਣੁ॥***
***ਸਬਦ ਸਾਰੁ ਹਰਿ ਸਮ ਉਦਾਰੁ ਅਹੰਮੇਵ ਨਿਵਾਰਣੁ॥*** (ਅੰਗ ੧੪੦੭)

ਸੰਪ੍ਰਦਾਈ ਟੀਕਾਕਾਰਾਂ ਅਨੁਸਾਰ ਪੰਜ ਸਵੱਈਏ ਕਲ੍ਹਸਹਾਰ ਦੇ, 48 ਭੱਟ ਕਲ੍ਹ ਜੀ ਦੇ, 1 ਟਲ੍ਹ ਜੀ ਦਾ, 1 ਜਲ੍ਹ ਜੀ ਦਾ ਹੈ। ਸੋ ਇਹਨਾਂ ਨੇ ਪੰਜੇ ਗੁਰੂ ਸਾਹਿਬਾਨ ਦਾ ਗੁਣ-

ਗਾਇਨ ਕਰਨ ਸਮੇਂ ਜੋ ਸ਼ਬਦਾਵਲੀ ਵਰਤੀ ਹੈ, ਉਸ ਤੋਂ ਸਹਿਜੇ ਹੀ ਨਤੀਜਾ ਕੱਢਿਆ ਜਾ ਸਕਦਾ ਹੈ ਕਿ ਭੱਟਾਂ ਦੇ ਮਨ ਵਿਚ ਗੁਰੂ ਸਾਹਿਬਾਨ ਪ੍ਰਤੀ ਅਥਾਹ ਸ਼ਰਧਾ ਸੀ।

## ੮. ਭੱਟ ਜਾਲਪ ਜੀ

GN_

(18

ਭੱਟ ਜਾਲਪ ਨੇ ਮਹਲੇ ਤੀਜੇ ਦੀ ਉਸਤਤਿ ਵਿਚ ਚਾਰ ਸਵੱਈਆਂ ਦੀ ਰਚਨਾ ਕੀਤੀ ਹੈ। ਆਪਣੇ ਸਵੱਈਆਂ ਵਿਚ ਉਸ ਨੇ ਇਹ ਉਜਾਗਰ ਕੀਤਾ ਹੈ ਕਿ ਨਾਮ ਸਿਮਰਨ ਦੁਆਰਾ ਗੁਰੂ ਅਮਰਦਾਸ ਜੀ ਨੇ ਗੁਰਤਾ ਗੱਦੀ ਪ੍ਰਾਪਤ ਕੀਤੀ। ਇਹ ਭੱਟ ਜਾਲਪ ਵੀ ਭੱਟ ਭਿਖਾ ਦਾ ਹੀ ਸਪੁੱਤਰ ਸੀ ਅਤੇ ਭੱਟ ਕੀਰਤ ਤੇ ਮਥੁਰਾ ਦਾ ਭਰਾ। ਏਸੇ ਭੱਟ ਜਾਲਪ ਦਾ ਦੂਜਾ ਨਾਮ 'ਜਲ੍ਹ' ਵੀ ਪ੍ਰਸਿੱਧ ਸੀ, ਜਿਸ ਦੀ ਛਾਪ ਇਸ ਦੇ ਸਵੈਯਾਂ ਵਿਚ ਵੇਖਣ ਨੂੰ ਮਿਲਦੀ ਹੈ। ਭੱਟ ਜਾਲਪ ਨੇ 5 ਸਵੱਈਏ ਗੁਰੂ ਅਮਰਦਾਸ ਜੀ ਦੀ ਮਹਿਮਾ ਵਿਚ ਉਚਾਰਨ ਕੀਤੇ ਹਨ। ਇਨ੍ਹਾਂ ਸਵੈਯਾਂ ਵਿਚ ਜੋ ਸਤਿਕਾਰ ਭੱਟ ਜਾਲਪ ਨੇ ਗੁਰੂ ਅਮਰਦਾਸ ਜੀ ਪ੍ਰਤੀ ਪ੍ਰਗਟ ਕੀਤਾ ਹੈ, ਉਹ ਸੀਮਾਬੱਧ ਕਰਨਾ ਅਸੰਭਵ ਲੱਗਦਾ ਹੈ। ਆਪ ਜੀ ਦਾ ਕਥਨ ਹੈ ਕਿ ਉਹ ਪੈਰ ਸਫਲ ਹਨ ਜੋ ਗੁਰੂ ਅਮਰਦਾਸ ਜੀ ਦੇ ਮਾਰਗ 'ਤੇ ਚਲਦੇ ਹਨ, ਉਹ ਹੱਥ ਸਫਲ ਹਨ ਜੋ ਗੁਰੂ ਅਮਰਦਾਸ ਜੀ ਦੇ ਚਰਨ ਪਰਸਦੇ ਹਨ, ਉਹ ਜੀਭ ਸਫਲ ਹੈ ਜਿਹੜੀ ਉਨ੍ਹਾਂ ਦਾ ਜਸ ਉਚਾਰਨ ਕਰਦੀ ਹੈ, ਉਹ ਅੱਖਾਂ ਸਫਲ ਹਨ ਜੋ ਗੁਰੂ ਦੇ ਦਰਸ਼ਨ-ਦੀਦਾਰ ਕਰਦੀਆਂ ਹਨ, ਉਹ ਕੰਨ ਸਫਲ ਹਨ ਜੋ ਗੁਰੂ ਦੀ ਉਪਮਾ ਸ੍ਰਵਣ ਕਰਦੇ ਹਨ, ਉਹ ਹਿਰਦਾ ਸਫਲ ਹੈ ਜਿਸ ਵਿਚ ਸੰਸਾਰ ਦੇ ਪਿਤਾ ਗੁਰੂ ਅਮਰਦਾਸ ਨਿਵਾਸ ਕਰਦੇ ਹਨ ਅਤੇ ਉਹ ਸੀਸ ਧੰਨ ਹੈ ਜੋ ਸੱਚੇ ਪਿਤਾ ਗੁਰੂ ਅਮਰਦਾਸ ਜੀ ਦੀ ਜੋਤਿ ਅੱਗੇ ਨਿੱਤ ਹੀ ਨਿਵਦਾ ਹੈ :-

***ਸਕਯਥੁ ਸੁ ਸਿਰੁ ਜਾਲਪੁ ਭਣੈ ਜੁ ਸਿਰੁ ਨਿਵੈ ਗੁਰ ਅਮਰ ਨਿਤ॥***

(ਅੰਗ ੧੩੯੪)

ਭੱਟ ਜਾਲਪ ਜੀ ਨੇ ਆਪਣੇ ਇਨ੍ਹਾਂ ਸਵੈਯਾਂ ਵਿਚ ਗੁਰੂ ਅਮਰਦਾਸ ਜੀ ਦੀ ਸਿਫ਼ਤ ਸਲਾਹ ਕਰਦਿਆਂ ਹਿੰਦੂ ਧਰਮ ਵਿਚ ਪ੍ਰਚਲਤ ਅਧਿਆਤਮਿਕ ਪੁਰਸ਼ਾਂ ਦੇ ਹਵਾਲੇ ਵੀ ਦਿੱਤੇ ਹਨ। ਪਰ ਇਹ ਹਵਾਲੇ ਇਸ ਤੱਥ ਨੂੰ ਹੀ ਦ੍ਰਿੜ੍ਹ ਕਰਦੇ ਹਨ ਕਿ ਇਸ ਸੰਸਾਰਕ-ਯਾਤਰਾ ਸਮੇਂ ਉਹੋ ਵਿਅਕਤੀ ਸਫਲ ਹੋ ਸਕਦਾ ਹੈ ਜੋ ਸੇਵਾ ਤੇ ਸਿਮਰਨ ਕਰਨ ਹਿੱਤ ਸਦਾ ਤਤਪਰ ਰਹਿੰਦਾ ਹੈ ਅਤੇ ਆਪਣਾ ਜੀਵਨ ਗੁਰੂ ਦੇ ਹੁਕਮ ਅਨੁਸਾਰ ਬਤੀਤ ਕਰਦਾ ਹੈ।

## ੯. ਭੱਟ ਕੀਰਤ ਜੀ

ਭੱਟ 'ਕੀਰਤ' ਨਵੀਨ ਖੋਜਕਾਰਾਂ ਅਨੁਸਾਰ 'ਭਿੱਖੇ' ਦਾ ਪੁੱਤਰ ਸੀ। ਇਹ ਛੇਵੀਂ ਪਾਤਸ਼ਾਹੀ ਗੁਰੂ ਹਰਿਗੋਬਿੰਦ ਸਾਹਿਬ ਦੀ ਸੈਨਾ ਵਿਚ ਸ਼ਾਮਿਲ ਸੀ। ਭੱਟ ਕੀਰਤ ਮੁਗ਼ਲਾਂ ਨਾਲ ਹੋਈ ਗੁਰੂ ਸਾਹਿਬ ਦੀ ਪਹਿਲੀ ਲੜਾਈ ਵਿਚ ਸ਼ਹੀਦ ਹੋਇਆ।

ਭੱਟ ਕੀਰਤ ਨੇ ਮਹਲੇ ਤੀਜੇ ਅਤੇ ਚੌਥੇ ਦੀ ਉਸਤਤਿ ਵਿਚ ਚਾਰ-ਚਾਰ ਸਵੱਈਆਂ ਦੀ ਰਚਨਾ ਕੀਤੀ ਹੈ। ਉਸ ਦੇ ਵਿਚਾਰਾਂ ਅਨੁਸਾਰ ਨਿਰੰਕਾਰ ਜੋਤਿ ਸਰੂਪ ਹੋ ਕੇ ਆਪ ਗੁਰੂ ਨਾਨਕ ਰਾਹੀਂ ਸੰਸਾਰ ਵਿਚ ਪ੍ਰਗਟ ਹੋਇਆ ਹੈ ਅਤੇ ਸਿੱਖ ਸੰਗਤਾਂ ਦੇ ਮਾਰਗ-ਦਰਸ਼ਨ ਲਈ ਉਸ ਨੇ ਸ਼ਬਦ-ਦੀਪਕ ਨੂੰ ਪ੍ਰਕਾਸ਼ਮਾਨ ਕੀਤਾ ਹੈ। ਨਿਰੰਕਾਰ ਦੀ ਉਹੀ ਜੋਤਿ ਜੋ ਗੁਰੂ ਨਾਨਕ ਦੇਵ ਜੀ ਵਿਚ ਪ੍ਰਕਾਸ਼ਮਾਨ ਹੋਈ ਸੀ, ਮਗਰੋਂ ਗੁਰੂ ਅੰਗਦ ਦੇਵ ਜੀ ਵਿਚ ਅਤੇ ਗੁਰੂ ਅਮਰਦਾਸ ਜੀ ਵਿਚ ਜੋਤੀਮਾਨ ਰਹੀ, ਪਰ ਜਦੋਂ ਇਸ ਨੇ ਗੁਰੂ ਅਰਜਨ ਦੇਵ ਜੀ ਦੇ ਨਿਮਰਤਾ ਭਰੇ ਰੱਬੀ ਬੋਲ ਸ੍ਰਵਣ ਕੀਤੇ ਅਤੇ ਉਸ ਨੇ ਪਿਆਰ, ਹਲੀਮੀ ਅਤੇ ਗੁਰੂ ਦਰਬਾਰ ਵਿਚ ਜੁੜੀਆਂ ਸੰਗਤਾਂ ਦੀ ਅਥਾਹ ਸ਼ਰਧਾ ਵੇਖੀ ਤਾਂ ਉਸ ਦਾ ਸਾਰਾ ਅਭਿਮਾਨ ਚਕਨਾਚੂਰ ਹੋ ਗਿਆ। ਇਸ ਸਮੇਂ ਭੱਟ ਕੀਰਤ ਦੇ ਮੁਖਾਰਬਿੰਦ ਤੋਂ ਇਹ ਰੱਬੀ ਬੋਲ ਆਪ ਮੁਹਾਰੇ ਨਿਕਲ ਪਏ, ਜੋ ਅੰਮ੍ਰਿਤ ਵੇਲੇ ਪ੍ਰਕਾਸ਼ ਕਰਨ ਸਮੇਂ ਸਮਾਪਤੀ ਸਮੇਂ ਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਸਾਰੀ ਸੰਗਤ ਮਿਲ ਕੇ ਤੇ ਸਿੰਘ ਸਾਹਿਬਾਨ ਹੁਕਮਨਾਮੇ ਤੋਂ ਪਹਿਲਾਂ ਦੋਵੇਂ ਟਾਇਮ ਹਰ ਰੋਜ਼ ਪੜ੍ਹਦੇ ਹਨ :-

***ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ***
***ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥***
***ਮਾਯਾ ਮੋਹ ਭਰਮ ਪੈ ਭੂਲੇ***
***ਸੁਤ ਦਾਰਾ ਸਿਉ ਪ੍ਰੀਤਿ ਲਗਾਈ॥***
***ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ***
***ਤਿਹ ਮਿਲੰਤ ਜਮ ਤ੍ਰਾਸ ਮਿਟਾਈ॥***
***ਇਕ ਅਰਦਾਸਿ ਭਾਟ ਕੀਰਤਿ ਕੀ***
***ਗੁਰ ਰਾਮਦਾਸ ਰਾਖਹੁ ਸਰਣਾਈ॥***

(ਅੰਗ ੧੪੦੬)

ਭੱਟ ਕੀਰਤ ਨੇ ਇਨ੍ਹਾਂ ਸਵੈਯਾਂ ਵਿਚ ਗੁਰੂ ਰਾਮਦਾਸ ਜੀ ਪ੍ਰਤੀ ਸਤਿਕਾਰ ਪ੍ਰਗਟ ਕਰਨ ਸਮੇਂ ਭਾਵਪੂਰਤ ਸ਼ਬਦਾਵਲੀ, ਭਾਸ਼ਾ ਤੇ ਜਜ਼ਬਾਤਾਂ ਦਾ ਸਹਾਰਾ ਲਿਆ ਹੈ ਅਤੇ ਗੁਰੂ ਅਮਰਦਾਸ ਜੀ ਦੇ ਗੁਣ-ਗਾਇਨ ਕਰਨ ਸਮੇਂ ਭੱਟ ਕੀਰਤ ਦੀਆਂ ਨਜ਼ਰਾਂ ਵਿਚ ਗੁਰੂ ਅਮਰਦਾਸ ਜੀ ਨਾਰਾਇਣ ਪ੍ਰਮੇਸ਼ਰ ਦਾ ਅਵਤਾਰ ਹਨ :-

***ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥***

(ਅੰਗ ੧੩੯੫)

ਕਈ ਵਿਦਵਾਨਾਂ ਦਾ ਕਥਨ ਹੈ ਜਿਸ ਤਰ੍ਹਾਂ ਪਿਛੇ ਜ਼ਿਕਰ ਕੀਤਾ ਗਿਆ ਹੈ ਕਿ ਭੱਟ ਕੀਰਤ ਜੀ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਫ਼ੌਜ ਵਿਚ ਵੀ ਸੇਵਾ ਕਰਦੇ ਰਹੇ

ਅਤੇ ਗੁਰੂ ਜੀ ਦੀ ਮੁਗ਼ਲਾਂ ਨਾਲ ਹੋਈ ਜੰਗ ਵਿਚ ਆਪ ਨੇ ਸਰਗਰਮ ਹਿੱਸਾ ਲਿਆ। ਮਗਰੋਂ ਇਨ੍ਹਾਂ ਦਾ ਇਕ ਪੋਤਰਾ ਦਸਮ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਅੰਮ੍ਰਿਤ ਛੱਕ ਕੇ ਸਿੰਘ ਸਜ ਜਾਂਦਾ ਹੈ। ਇਸ ਪੋਤਰੇ ਦਾ ਨਾਮ ਨਿਰਬੁਧ ਸਿੰਘ ਸੀ।



## ੧੦. ਭੱਟ ਭਿਖਾ ਜੀ

ਭਿਖਾ ਪ੍ਰਾਚੀਨ ਸੰਪ੍ਰਦਾਈ ਵਿਦਵਾਨਾਂ ਅਨੁਸਾਰ ਬ੍ਰਹਮਾ ਦਾ ਅਵਤਾਰ ਮੰਨਿਆ ਜਾਂਦਾ ਹੈ। ਇਸ ਨੇ ਦੋ ਸਵੱਈਏ ਉਚਾਰੇ ਹਨ। ਪਰ ਨਵੀਨ ਖੋਜਕਾਰਾਂ ਅਨੁਸਾਰ ਇਸ ਨੂੰ ਭੱਟਾਂ ਦਾ ਬਜ਼ੁਰਗ ਮੰਨਿਆ ਜਾਂਦਾ ਹੈ। ਵਿਦਵਾਨਾਂ ਦਾ ਇਹ ਵੀ ਕਹਿਣਾ ਹੈ ਕਿ ਇਹ ਭੱਟ ਭਗੀਰਥ ਵੰਸ਼ ਦੀ ਨੌਵੀਂ ਪੀੜ੍ਹੀ ਦੇ ਭੱਟ ਰਈਆ ਦਾ ਸਪੁੱਤਰ ਸੀ ਜੋ ਆਤਮਿਕ ਸ਼ਾਂਤੀ ਲਈ ਕਈ ਥਾਵਾਂ 'ਤੇ ਭਟਕਦਾ ਰਿਹਾ, ਪਰ ਕਾਮਲ ਮੁਰਸ਼ਦ ਕਿਤੇ ਵੀ ਨਾ ਲੱਭਾ। ਇਹ ਜਿਥੇ ਵੀ ਜਾ ਕੇ ਕਿਸੇ ਨੂੰ ਮੁਰਸ਼ਦ ਬਣਾਉਂਦਾ ਅਥਵਾ ਗੁਰੂ ਧਾਰਨ ਕਰਦਾ, ਥੋੜ੍ਹੇ ਹੀ ਸਮੇਂ ਬਾਅਦ ਉਸ ਗੁਰੂ ਦਾ ਅੰਦਰਲਾ ਸਖਣਾਪਣ ਅਤੇ ਪਾਖੰਡ ਬਾਹਰ ਆ ਜਾਂਦਾ, ਜਿਸ ਦੇ ਫਲਸਰੂਪ ਭਿਖਾ ਜੀ ਦਾ ਮਨ ਖੱਟਾ ਹੋ ਜਾਂਦਾ ਅਤੇ ਇਹ ਉਸ ਨੂੰ ਛੱਡ ਦਿੰਦੇ। ਸਾਲ ਭਰ ਦੀ ਭਟਕਣਾ ਤੋਂ ਬਾਅਦ ਕਿਸੇ ਨੇ ਆਪ ਨੂੰ ਗੁਰੂ ਸਾਹਿਬ ਦੀ ਦੱਸ ਪਾ ਦਿੱਤੀ, ਜਿਸ ਦਾ ਸਦਕਾ ਇਹ ਗੁਰੂ ਜੋਤਿ ਨਾਲ ਇਕ-ਮਿਕ ਹੋ ਗਏ। ਆਪ ਜੀ ਨੇ ਗੁਰੂ ਜੀ ਦੀ ਉਸਤਤਿ ਵਿਚ ਰਚੇ ਦੋ ਸਵੈਯਾਂ ਰਾਹੀਂ ਦੱਸਿਆ ਹੈ ਕਿ ਗੁਰੂ ਦੀ ਬ੍ਰਹਮ ਵਿਚਾਰ ਤੇ ਬੰਦਗੀ ਦੇ ਸਹਾਰੇ ਨਾਲ ਮਨੁੱਖ ਦੀ ਹਸਤੀ ਆਪਣੇ ਸੁਆਮੀ ਵਿਚ ਅਭੇਦ ਹੋ ਜਾਂਦੀ ਹੈ। ਸੱਚੇ ਤੇ ਕਾਮਲ ਗੁਰੂ ਦੀ ਅਗਵਾਈ ਨਾਲ ਮਨੁੱਖ ਪਰਮ ਸੱਚ ਨੂੰ ਅਨੁਭਵ ਕਰਕੇ ਉਸ ਦੇ ਪਿਆਰ ਵਿਚ ਗੜੂੰਦ ਹੋ ਜਾਂਦਾ ਹੈ। ਆਪ ਜੀ ਦੱਸਦੇ ਹਨ ਕਿ ਮਿਹਰਾਂ ਤੇ ਅਥਾਹ ਸ਼ਕਤੀਆਂ ਦੇ ਮਾਲਕ ਗੁਰੂ ਜੀ ਮੈਨੂੰ ਮਿਲ ਗਏ ਹਨ ਅਤੇ ਉਨ੍ਹਾਂ ਦੇ ਇਲਾਹੀ ਦਰਸ਼ਨਾਂ ਨਾਲ ਮੇਰੀ ਭਟਕਣਾ ਮੁੱਕ ਗਈ ਹੈ ਤੇ ਸਾਲ ਭਰ ਤੋਂ ਗਿਆਨ-ਵਿਹੂਣੇ ਪਖੰਡੀ ਗੁਰੂਆਂ, ਜੋ ਰੂਹਾਨੀਅਤ ਤੋਂ ਸੱਖਣੇ ਸਨ, ਦੇ ਭਰਮ ਜਾਲ ਤੋਂ ਮੈਂ ਨਿਕਲ ਗਿਆ ਹਾਂ।

*ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥*
*ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥*
*ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥*
*ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥*
*ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ॥*
*ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ॥*

(ਅੰਗ ੧੩੯੫)

ਉਕਤ ਸ਼ਬਦ ਵਿਚ ਭੱਟ ਭਿਖਾ ਜੀ ਆਪਣੇ ਨਿੱਜ ਅਨੁਭਵ ਦੇ ਆਧਾਰ 'ਤੇ ਕਪਟੀ ਸਾਧਾਂ, ਭੇਖ-ਧਾਰੀਆਂ ਅਤੇ ਇਨਸਾਨੀ ਨਸਲ ਦੇ ਪਖੰਡੀ ਗੁਰੂਆਂ ਤੋਂ ਜਨ-ਮਾਨਸ ਨੂੰ ਸੁਚੇਤ ਕਰਦਿਆਂ ਸੱਚੇ, ਸੁੱਚੇ ਅਤੇ ਕਾਮਲ ਮੁਰਸ਼ਦ ਦੇ ਲੜ ਲੱਗਣ ਦੀ ਪ੍ਰੇਰਨਾ ਕਰਦੇ ਹਨ।

## ੧੧. ਭੱਟ ਸੱਲ੍ਹ ਜੀ

ਭੱਟ ਸੱਲ੍ਹ ਨੇ ਤੀਸਰੇ ਪਾਤਸ਼ਾਹ ਦੀ ਵਡਿਆਈ ਕਰਦਿਆਂ ਇਕ ਸਵੱਈਆ ਅਤੇ ਚੌਥੇ ਪਾਤਸ਼ਾਹ ਦੀ ਸਿਫ਼ਤ ਵਿਚ ਦੋ ਸਵੱਈਏ ਉਚਾਰਨ ਕੀਤੇ ਹਨ। ਸੱਲ੍ਹ ਜੀ ਕਹਿੰਦੇ ਹਨ ਕਿ ਸਤਿਗੁਰੂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਨਿਵਾਰਣ ਦੇ ਸਮਰੱਥ ਹੈ, ਕਿਉਂਕਿ ਇਹਨਾਂ ਅੰਧਕਾਰ ਦੇ ਦੂਤਾਂ ਉੱਤੇ ਪੂਰੀ ਜਿੱਤ ਪ੍ਰਾਪਤ ਕੀਤੀ ਹੈ।

ਕਈ ਵਿਦਵਾਨਾਂ ਦਾ ਕਥਨ ਹੈ ਕਿ ਭੱਟ ਸੱਲ੍ਹ ਜੀ ਭੱਟ ਕਲ੍ਹਸਹਾਰ ਦੇ ਭਰਾਤਾ ਸਨ। ਆਪ ਜੀ ਨੇ ਗੁਰੂ ਅਮਰਦਾਸ ਜੀ ਨੂੰ ਇਕ ਅਤੇ ਗੁਰੂ ਰਾਮਦਾਸ ਜੀ ਨੂੰ ਦੋ ਸਵੱਈਏ ਸਮਰਪਿਤ ਕੀਤੇ ਹਨ। ਆਪ ਜੀ ਨੇ ਗੁਰੂ ਅਮਰਦਾਸ ਜੀ ਵੱਲੋਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਰਗੇ ਮਹਾਂਬਲੀ ਦੂਤਾਂ ਨੂੰ ਸੰਘਾਰਨ ਲਈ ਅਧਿਆਤਮਿਕ ਰੂਪ ਵਿਚ ਕੀਤੀ ਜਾ ਰਹੀ ਜੰਗ ਨੂੰ ਬਿਆਨ ਕੀਤਾ ਹੈ। ਆਪ ਜੀ ਦੇ ਬੋਲਾਂ ਅਨੁਸਾਰ ਗੁਰੂ ਅਮਰਦਾਸ ਜੀ ਅਫੁਰ ਤਾੜੀ ਦੀ ਸੰਜੋਆ ਧਾਰਨ ਕਰਕੇ ਬ੍ਰਹਮ-ਵਿਚਾਰ ਵਾਲੀ ਕਾਠੀ ਨਾਲ ਸਜੇ ਘੋੜੇ 'ਤੇ ਸਵਾਰ ਹੋ ਕੇ ਆਪਣੇ ਪਾਵਨ ਹੱਥਾਂ ਵਿਚ ਈਮਾਨ ਦੀ ਕਮਾਨ ਫੜ ਕੇ ਇਨ੍ਹਾਂ ਵਿਸ਼ੇ ਵਿਕਾਰਾਂ ਉੱਤੇ ਸਿਮਰਨ ਅਤੇ ਨਿਮਰਤਾ ਦੇ ਤਿੱਖੇ ਬਾਣ ਚਲਾ ਕੇ ਦੁਸ਼ਮਣਾਂ ਨੂੰ ਸੋਧ ਰਹੇ ਹਨ। ਸ੍ਰੀ ਤੇਜ ਭਾਨ ਦੇ ਸਪੁੱਤਰ ਸ੍ਰੀ ਗੁਰੂ ਅਮਰਦਾਸ ਜੀ ਨੇ ਕਮਾਲ ਦੀ ਜਿੱਤ ਪ੍ਰਾਪਤ ਕੀਤੀ ਹੈ, ਕਿਉਂਕਿ ਉਹ ਗੁਰੂ ਨਾਨਕ ਦੇਵ ਜੀ ਦੇ ਵਰ ਸਦਕਾ ਪਾਤਿਸ਼ਾਹਾਂ ਦੇ ਪਾਤਿਸ਼ਾਹ ਹਨ :-

***ਪਹਿਰਿ ਸਮਾਧਿ ਸਨਾਹੁ ਗਿਆਨਿ ਹੈ ਆਸਣਿ ਚੜਿਅਉ॥***
***ਧ੍ਰੰਮ ਧਨਖੁ ਕਰ ਗਹਿਓ ਭਗਤ ਸੀਲਹ ਸਰ ਲੜਿਅਉ॥...***
***ਭਲਉ ਭੂਹਾਲੁ ਤੇਜੋ ਤਨਾ ਨ੍ਰਿਪਤਿ ਨਾਥੁ ਨਾਨਕ ਬਰਿ॥***
***ਗੁਰ ਅਮਰਦਾਸੁ ਸਚੁ ਸਲ੍ਯ ਭਣਿ ਤੈ ਦਲੁ ਜਿਤਉ ਇਵ ਜੁਧੁ ਕਰਿ॥***

(ਅੰਗ ੧੩੯੬)

ਏਸੇ ਹੀ ਭੱਟ ਸਲ੍ਹ ਨੇ ਗੁਰੂ ਰਾਮਦਾਸ ਜੀ ਬਾਰੇ ਦੱਸਿਆ ਹੈ ਕਿ ਉਹ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਰਗੇ ਦੂਤਾਂ ਦਾ ਨਾਸ਼ ਕਰਨ ਉਪਰੰਤ ਗੁਰ-ਪਦਵੀ ਨੂੰ ਪੁੱਜੇ ਹਨ :-

***ਮੋਹੁ ਮਲਿ ਬਿਵਸਿ ਕੀਅਉ ਕਾਮੁ ਗਹਿ ਕੇਸ ਪਛਾੜ੍ਹਉ॥***
***ਕ੍ਰੋਧੁ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ ਝਾੜ੍ਹਉ॥***

(ਅੰਗ ੧੪੦੬)

## ੧੨. ਭੱਟ ਭਲ੍ਹ ਜੀ

ਭੱਟਾਂ ਦੇ ਸਵੱਈਆਂ ਵਿਚ ਇਹਨਾਂ ਦਾ ਕੇਵਲ ਇਕ ਸਵੱਈਆ ਗੁਰੂ ਅਮਰਦਾਸ ਜੀ ਦੀ ਸਿਫ਼ਤ ਵਿਚ ਉਚਾਰਨ ਕੀਤਾ ਗਿਆ ਹੈ। ਇਹਨਾਂ ਦਾ ਕਥਨ ਹੈ ਕਿ ਗੁਰੂ ਅਮਰਦਾਸ ਜੀ ਦੀ ਗੁਣ-ਭਰਪੂਰ ਸ਼ਖ਼ਸੀਅਤ ਦੀਆਂ ਵਡਿਆਈਆਂ ਅਸਗਾਹ ਹਨ। ਕਿਸੇ ਹੋਰ ਸੁਰ ਨਰ ਆਦਿ ਨੂੰ ਗੁਰੂ ਅਮਰਦਾਸ ਜੀ ਦੀ ਤੁਲਨਾ ਵਿਚ ਨਹੀਂ ਰੱਖਿਆ ਜਾ ਸਕਦਾ। ਵਿਦਵਾਨਾਂ ਦਾ ਇਹ ਵੀ ਇੰਨ੍ਹਾਂ ਬਾਰੇ ਵਿਚਾਰ ਹੈ ਕਿ ਭੱਟ ਭਲ੍ਹ ਜੀ, ਭੱਟ ਕਲ੍ਹਸਹਾਰ ਅਤੇ ਭੱਟ ਸਲ੍ਹ ਦੇ ਭਰਾਤਾ ਸਨ। ਇਨ੍ਹਾਂ ਨੇ ਇਕੋ ਇਕ ਸਵੱਈਆ ਗੁਰੂ ਅਮਰਦਾਸ ਜੀ ਦੀ ਉਸਤਤਿ ਵਿਚ ਉਚਾਰਨ ਕੀਤਾ ਹੈ। ਇਸ ਸਵੱਈਏ ਵਿਚ ਆਪ ਜੀ ਨੇ ਗੁਰੂ ਜੀ ਨੂੰ ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਨਿਮਾਣਿਆਂ ਦੇ ਮਾਣ ਦਰਸਾਉਣ ਉਪਰੰਤ ਦੱਸਿਆ ਹੈ ਕਿ ਬੱਦਲਾਂ ਦੀਆਂ ਕਣੀਆਂ, ਧਰਤੀ 'ਤੇ ਉਪਜੀ ਵੰਨ-ਸੁਵੰਨੀ ਬਨਸਪਤੀ ਅਤੇ ਬਸੰਤ ਰੁੱਤ ਵਿਚ ਫੁੱਲਾਂ ਦੀ ਸੰਖਿਆ ਦਾ ਅਨੁਮਾਨ ਨਹੀਂ ਲਗਾਇਆ ਜਾ ਸਕਦਾ, ਏਸੇ ਤਰ੍ਹਾਂ ਸੂਰਜ ਦੀਆਂ ਕਿਰਨਾਂ, ਸਾਗਰਾਂ ਦੇ ਪੇਟ ਤੇ ਆਕਾਰ, ਗੰਗਾ ਨਦੀ ਤੋਂ ਉਠਦੀਆਂ ਲਹਿਰਾਂ ਅਤੇ ਛੱਲਾਂ ਦਾ ਵੀ ਕੋਈ ਭੇਦ ਨਹੀਂ ਪਾ ਸਕਦਾ। ਪਰ ਸੰਭਵ ਹੈ ਕਿ ਸ਼ਿਵ ਜੀ ਦੀ ਇਕਾਗਰਤਾ ਅਤੇ ਧਿਆਨ ਅਤੇ ਵਿਸ਼ਨੂੰ ਜੀ ਦਾ ਗਿਆਨ ਜੇ ਇਹਨਾਂ ਨੂੰ ਕੋਈ ਵਿਅਕਤੀ ਗਿਣ ਵੀ ਲਵੇ ਮੰਨੇ ਜਾ ਸਕਦੇ ਪਰ ਹੈ ਕਠਨ ਤੇ ਗੁਰੂ-ਜੋਤਿ ਗੁਰੂ ਅਮਰਦਾਸ ਜੋ ਹਲਤ-ਪਲਤ ਦੇ ਰਾਖੇ ਹਨ, ਦੀ ਉਪਮਾ ਕਰਨ ਦਾ ਕੋਈ ਯਤਨ ਕਰੇ ਵੀ ਤਾਂ ਉਸ ਦੀ ਸੰਪੂਰਨਤਾ ਨੂੰ ਬਿਆਨ ਕਰਨਾ ਨਾਮੁਮਕਿਨ ਹੈ ਕਿਉਂਕਿ ਗੁਰੂ ਜੀ ਦੀ ਹਸਤੀ ਦੇ ਗੁਣਾਂ ਤੇ ਮੁੱਲਾਂ ਦੀ ਕੋਈ ਸੀਮਾ ਹੀ ਨਹੀਂ। ਭੱਟ ਭੱਲ੍ਹ ਜੀ ਇਸ ਪ੍ਰਸੰਗ ਵਿਚ ਇਹ ਆਖ ਕੇ ਗੁਰੂ ਅਮਰਦਾਸ ਜੀ ਪ੍ਰਤੀ ਆਪਣੀ ਸ਼ਰਧਾ ਪ੍ਰਗਟਾਉਂਦੇ ਹਨ ਕਿ ਤੁਹਾਡੀ ਉਪਮਾ ਤੁਹਾਨੂੰ ਹੀ ਫਬਦੀ ਹੈ। ਜੇਕਰ ਕੋਈ ਹੋਰ ਅਜਿਹਾ ਯਤਨ ਕਰੇਗਾ ਵੀ ਤਾਂ ਉਸ ਦਾ ਯਤਨ ਅਧੂਰਾ ਤੇ ਅਪੂਰਨ ਹੀ ਰਹੇਗਾ।

***ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ॥***  
***ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ॥***  
***ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਹ ਉਨਹ ਜੋੁ ਗਾਵੈ॥***  
***ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨ ਆਵੈ॥***

(ਅੰਗ ੧੩੯੬)

## ੧੩. ਭੱਟ ਨਲ੍ਹ ਜੀ

ਭੱਟ ਨਲ੍ਹ ਜੀ ਆਪਣੇ ਸ੍ਵਯਾਂ ਵਿਚ ਗੁਰੂ ਦੇ ਨਾਮ ਤੋਂ ਬਲਿਹਾਰ ਜਾਂਦੇ ਹੋਏ ਨਾਮ ਦੀ

ਬੇਅੰਤਤਾ ਕਥਨ ਕਰਦੇ ਹਨ ਤੇ ਕਹਿੰਦੇ ਹਨ ਕਿ ਕਿਹੜੀ ਉਪਮਾ ਦਿਆਂ, ਮੈਂ ਕਿਹੜੀ ਸੇਵਾ ਕਰਾਂ। ਦੋਵੇਂ ਹੱਥ ਜੋੜ ਕੇ ਸਨਮੁੱਖ ਹੋ ਕੇ ਜੀਭ ਨਾਲ ਸਿਮਰਨ ਬੱਸ ਇਹੀ ਸੇਵਾ ਹੈ।

***ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ॥***
***ਕਵਨ ਉਪਮਾ ਦੇਉ ਕਵਨ ਸੇਵਾ ਸਰੇਉ ਏਕ ਮੁਖ ਰਸਨਾ ਰਸਹੁ ਜੁਗ ਜੋਰਿ ਕਰ।***
***ਫੁਨਿ ਮਨ ਬਚ ਕ੍ਰਮ ਜਾਨੁ ਅਨਤ ਦੂਜਾ ਨ ਮਾਨੁ ਨਾਮੁ ਸੋ ਅਪਾਰੁ ਸਾਰੁ ਦੀਨੋ ਗੁਰਿ ਰਿਦ ਧਰ॥***
***ਨਲ੍ਯ ਕਵਿ ਪਾਰਸ ਪਰਸ ਕਚ ਕੰਚਨਾ ਹੁਇ ਚੰਦਨਾ ਸੁਬਾਸੁ ਜਾਸੁ ਸਿਮਰਤ ਅਨ ਤਰ॥***
***ਜਾ ਕੇ ਦੇਖਤ ਦੁਆਰੇ ਕਾਮ ਕ੍ਰੋਧ ਹੀ ਨਿਵਾਰੇ ਜੀ ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ॥੩॥***

(ਅੰਗ ੧੩੯੮)

## ੧੪. ਭੱਟ ਗਯੰਦ ਜੀ

ਭੱਟ ਗਯੰਦ ਜੀ ਨੇ ਗੁਰੂ ਰਾਮਦਾਸ ਜੀ ਦੇ ਗੁਣ-ਗਾਇਨ ਕਰਦਿਆਂ ਪੰਜ ਸਵੱਈਏ ਉਚਾਰਨ ਕੀਤੇ ਹਨ। ਇਹਨਾਂ ਸਵੱਈਆਂ ਵਿਚ ਗੁਰੂ ਜੋਤਿ ਦੀ ਮਹਾਨਤਾ ਅਤੇ ਇਸ ਦੇ ਵੱਖ-ਵੱਖ ਸਰੀਰਾਂ ਵਿਚ ਪ੍ਰਵੇਸ਼ ਦੇ ਇਤਿਹਾਸ ਦਾ ਵਰਣਨ ਪ੍ਰਮੁੱਖ ਰੂਪ ਵਿਚ ਕੀਤਾ ਹੈ।

ਇਹ ਭੱਟ ਗਯੰਦ, ਭੱਟਾਂ ਦੇ ਮੁਖੀਆ ਭੱਟ ਭਿਖਾ ਜੀ ਦੇ ਇਕ ਭਰਾ ਭੱਟ ਚੋਖਾ ਦੇ ਸਪੁੱਤਰ ਅਥਵਾ ਭੱਟ ਕਲ੍ਯਸਹਾਰ ਦੇ ਚਚੇਰੇ ਭਰਾ ਸਨ। ਭੱਟ ਗਯੰਦ ਨੇ ਕੇਵਲ ਚੌਥੇ ਗੁਰੂ ਰਾਮਦਾਸ ਜੀ ਦੀ ਆਪਣੇ ਪੰਜ ਸਵੈਯਾਂ ਵਿਚ ਭਰਵੀਂ ਉਸਤਤਿ ਕੀਤੀ ਹੈ। ਇਨ੍ਹਾਂ ਦਾ ਬਾਕੀ ਗੁਰੂਆਂ ਦੀ ਉਸਤਤਿ ਵਿਚ ਉਚਾਰਨ ਕੀਤਾ ਕੋਈ ਸਵੱਈਆ ਪ੍ਰਾਪਤ ਨਹੀਂ ਹੋਇਆ। ਆਪ ਜੀ ਨੇ ਆਪਣੀ ਬਾਣੀ ਵਿਚ ਜਿੱਥੇ ਗੁਰ-ਜੋਤਿ ਦੀ ਵਡਿਤਣ ਪ੍ਰਗਟਾਈ ਹੈ, ਓਥੇ ਆਪ ਜੀ ਨੇ ਗੁਰ-ਇਤਿਹਾਸ ਨਾਲ ਸੰਬੰਧਿਤ ਕਈ ਪ੍ਰਮਾਣ ਵੀ ਦਿੱਤੇ ਹਨ। ਆਪ ਜੀ ਕਾ ਕਥਨ ਹੈ :-

***ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ॥ ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ॥***
***ਲਹਣੈ ਪੰਥੁ ਧਰਮ ਕਾ ਕੀਆ॥ ਅਮਰਦਾਸ ਭਲੇ ਕਉ ਦੀਆ॥***
***ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪ੍ਯਉ॥ ਹਰਿ ਕਾ ਨਾਮੁ ਅਖੈ ਨਿਧਿ ਅਪ੍ਯਉ॥***
***ਅਪ੍ਯਉ ਹਰਿ ਨਾਮੁ ਅਖੈ ਨਿਧਿ ਚਹੁ ਜੁਗਿ ਗੁਰ ਸੇਵਾ ਕਰਿ ਫਲੁ ਲਹੀਅੰ॥***
***ਬੰਦਹਿ ਜੋ ਚਰਣ ਸਰਣਿ ਸੁਖੁ ਪਾਵਹਿ ਪਰਮਾਨੰਦ ਗੁਰਮੁਖਿ ਕਹੀਅੰ॥***

(ਅੰਗ ੧੪੦੧)

ਆਪ ਜੀ ਗੁਰੂ ਨਾਨਕ ਦੇਵ ਜੀ ਨੂੰ ਅਕਾਲ ਪੁਰਖ ਦੇ ਨਾਲ ਦੱਸਦੇ ਹੋਏ ਉਨ੍ਹਾਂ ਦੀ ਉੱਚੀ-ਸੁੱਚੀ ਬਿਰਤੀ ਦਰਸਾਉਂਦੇ ਹਨ। ਆਪ ਜੀ ਨੇ ਗੁਰੂ ਨਾਨਕ ਦੇਵ ਜੀ ਵੱਲੋਂ ਆਪਣੀ

ਅਖੰਡ-ਜੋਤਿ ਭਾਈ ਲਹਿਣੇ (ਗੁਰੂ ਅੰਗਦ ਦੇਵ) ਨੂੰ ਦੇ ਕੇ ਉਨ੍ਹਾਂ ਨੂੰ ਪ੍ਰਕਾਸ਼ਮਾਨ ਕਰਨ ਅਤੇ ਗੁਰੂ ਅੰਗਦ ਦੇਵ ਜੀ ਵੱਲੋਂ ਏਸੇ ਪਾਵਨ ਮਾਰਗ ਨੂੰ ਅੱਗੇ ਤੋਰਦਿਆਂ ਵਾਹਿਗੁਰੂ ਦੇ ਉੱਤਮ ਨਾਮ ਦੀ ਦਾਤ ਗੁਰੂ ਅਮਰਦਾਸ ਜੀ ਨੂੰ ਦੇਣ ਅਤੇ ਗੁਰੂ ਅਮਰਦਾਸ ਜੀ ਵੱਲੋਂ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਹੀ ਗੁਰੂ ਨਾਨਕ ਤੋਂ ਨਿਰੰਤਰ ਚਲੀ ਆ ਰਹੀ ਉਹ ਰੱਬੀ-ਜੋਤਿ ਗੁਰੂ ਰਾਮਦਾਸ ਜੀ ਨੂੰ ਬਖ਼ਸ਼ਿਸ਼ ਕਰਦਿਆਂ ਇਸ ਪਰੰਪਰਾ ਨੂੰ ਅੱਗੇ ਤੋਰਨ ਦਾ ਕਾਰਜ ਕੀਤਾ। ਭੱਟ ਗਯੰਦ ਨੇ ਗੁਰੂ ਦੀ ਪਦਵੀ ਨੂੰ ਬਹੁਤ ਸ਼ਕਤੀਸ਼ਾਲੀ ਦਰਸਾਇਆ ਹੈ। ਆਪ ਜੀ ਦੇ ਕਥਨ ਅਨੁਸਾਰ ਗੁਰੂ ਦੀ ਪਦਵੀ ਇਤਨੀ ਮਹਾਨ ਹੈ ਕਿ ਜੋ ਵੀ ਇਸ ਦੀ ਸ਼ਰਨ ਆਉਂਦਾ ਹੈ, ਉਸ ਦੇ ਪਾਪ ਨਾਸ਼ ਹੋ ਜਾਂਦੇ ਹਨ ਅਤੇ ਮਨ ਨਿਰਮਲ ਹੋ ਜਾਂਦਾ ਹੈ। ਆਪ ਜੀ ਸੰਸਾਰ ਰੂਪੀ ਭਵ-ਸਾਗਰ ਵਿਚੋਂ ਲੰਘਣ ਹਿੱਤ ਗੁਰੂ ਨੂੰ ਜਹਾਜ਼ ਤੇ ਖੇਵਟ ਦੱਸਦੇ ਹਨ। ਆਪ ਜੀ ਦਾ ਵਿਸ਼ਵਾਸ ਹੈ ਕਿ ਗੁਰੂ ਦੀ ਸੁਯੋਗ ਅਗਵਾਈ ਤੋਂ ਬਿਨਾਂ ਕੋਈ ਵੀ ਜੀਵ ਪਾਰ ਨਹੀਂ ਉਤਰ ਸਕਦਾ। ਗੁਰੂ ਸਭ ਕੁਝ ਕਰਨ ਦੇ ਸਮਰੱਥ ਹੁੰਦਾ ਹੈ ਅਤੇ ਉਸ ਦੀ ਕ੍ਰਿਪਾ ਨਾਲ ਹੀ ਪ੍ਰਭੂ ਨਾਲ ਮੇਲ ਹੁੰਦਾ ਹੈ। ਜੇਕਰ ਕੋਈ ਜੀਵ ਇਹ ਸਮਝ ਲਵੇ ਕਿ ਗੁਰੂ ਦੀ ਆਗਿਆ ਤੋਂ ਬਿਨਾਂ ਉਹ ਮੁਕਤੀ ਪ੍ਰਾਪਤ ਕਰ ਸਕਦਾ ਹੈ ਤਾਂ ਇਹ ਉਸ ਦਾ ਭਰਮ ਹੈ। ਗਯੰਦ ਜੀ ਆਖਦੇ ਹਨ ਕਿ ਜੋ ਨਿਸ਼ਚੇ ਨਾਲ ਗੁਰੂ ਦੀ ਸ਼ਰਨ ਆਉਂਦੇ ਹਨ, ਉਹੋ ਸੁੱਖ ਪਾਉਂਦੇ ਹਨ ਅਤੇ ਪਰਮਾਨੰਦ ਦੀ ਅਵਸਥਾ ਪ੍ਰਾਪਤ ਕਰਕੇ ਗੁਰਮੁਖ ਅਖਵਾਉਂਦੇ ਹਨ।

ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ ਉਚਾਰੇ 13 ਸਵੈਯਾਂ ਦਾ ਸਾਰਅੰਸ਼ ਭੱਟ ਗਯੰਦ ਜੀ ਏਹੋ ਕੱਢਦੇ ਹਨ ਕਿ ਗੁਰੂ ਸਰਬ ਕਲਾ ਸਮਰੱਥ ਹੁੰਦਾ ਹੈ, ਕਾਲ ਦੀ ਕਲਮ ਤੇ ਹੁਕਮ ਉਸ ਦੇ ਹੱਥ ਵਿਚ ਹੁੰਦਾ ਹੈ। ਉਹ ਸਤਿ ਸਰੂਪ, ਅਟੱਲ ਤੇ ਸਦਾ ਥਿਰ ਹੈ। ਇਹ 13 ਸਵੱਈਏ ਭੱਟ ਗਯੰਦ ਜੀ ਦੀ ਗੁਰੂ ਰਾਮਦਾਸ ਜੀ ਪ੍ਰਤੀ ਸੁੱਚੇ ਸਤਿਕਾਰ ਦੀ ਅਨਮੋਲ ਪ੍ਰਦਰਸ਼ਨੀ ਅਤੇ ਇਲਾਹੀ ਉਸਤਤਿ ਦਾ ਇਕ ਪਾਵਨ ਦਸਤਾਵੇਜ਼ ਆਖੇ ਜਾ ਸਕਦੇ ਹਨ।

## ੧੫. ਭੱਟ ਮਥੁਰਾ ਜੀ

ਭੱਟ ਮਥੁਰਾ ਜੀ ਗੁਰ ਉਸਤਤਿ ਵਿਚ ਦਸ ਸਵੱਈਦੇ ਉਚਾਰ ਕੇ ਅਨੂਠਾ ਆਨੰਦ ਮਾਣਦੇ ਹਨ। ਇਨ੍ਹਾਂ ਗੁਰੂ ਰਾਮਦਾਸ ਜੀ ਦੀ ਉਪਮਾ ਅਤੇ ਗੁਰੂ ਅਰਜਨ ਦੇਵ ਜੀ ਦੀ ਮਹਿਮਾ ਕੀਤੀ ਹੈ। ਆਪ ਜੀ ਗੁਰੂ ਰਾਮਦਾਸ ਜੀ ਪ੍ਰਤੀ ਭਾਵਮਈ ਸ਼ਰਧਾ ਪ੍ਰਗਟ ਕਰਦਿਆਂ ਆਖਦੇ ਹਨ ਕਿ ਉਹ ਲੋਕ ਉੱਤਮ ਭਾਗਾਂ ਵਾਲੇ ਹਨ ਜੋ ਗੁਰੂ ਰਾਮਦਾਸ ਜੀ ਦੇ ਚਰਨਾਂ ਨਾਲ ਚਿੱਤ ਜੋੜਦੇ ਹਨ। ਅਜਿਹਾ ਕਰਨ ਨਾਲ ਮੌਤ ਅਤੇ ਯਮਰਾਜ ਦਾ ਭੈਅ ਦੂਰ ਹੋ ਜਾਂਦਾ ਹੈ।

***ਮਥੁਰਾ ਭਨਿ ਭਾਗ ਭਲੇ ਉਨ੍ ਕੇ ਮਨ ਇਛਤ ਹੀ ਫਲ ਪਾਵਤ ਹੈ॥***
***ਰਵਿ ਕੇ ਸੁਤ ਕੌ ਤਿਨ੍ ਤ੍ਰਾਸੁ ਕਹਾ ਜੁ ਚਰੰਨ ਗੁਰੂ ਚਿਤੁ ਲਾਵਤ ਹੈ॥***

(ਅੰਗ ੧੪੦੪)

ਭੱਟ ਮਥੁਰਾ ਜੀ ਦੇ ਬੋਲਾਂ ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਆਪਣੇ ਹਿਰਦੇ ਵਿਚ ਸਤਿ, ਸੰਤੋਖ ਦੇ ਗੁਣ ਧਾਰਨ ਕਰਦਿਆਂ ਅਕਾਲ ਪੁਰਖ ਵਾਹਿਗੁਰੂ ਨੂੰ ਆਪਣੇ ਹਿਰਦੇ ਵਿਚ ਥਿਰ ਕੀਤਾ ਹੋਇਆ ਹੈ ਅਤੇ ਗੁਰੂ ਰਾਮਦਾਸ ਜੀ ਨੇ ਪ੍ਰਭੂ ਦੀ ਨਿਰੰਕਾਰੀ ਜੋਤਿ ਜਗਤ ਜੀਆਂ ਨੂੰ ਤਾਰਨ ਲਈ ਗੁਰੂ ਅਰਜਨ ਦੇਵ ਜੀ ਦੇ ਅੰਦਰ ਟਿਕਾ ਦਿੱਤੀ ਹੈ :-

***ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ॥***

(ਅੰਗ ੧੪੦੯)

ਏਸੇ ਲਈ ਭੱਟ ਮਥੁਰਾ ਜੀ ਲੋਕਾਂ ਨੂੰ ਭਰਮ ਨਾਸ਼ ਕਰਨ ਲਈ ਆਖਦੇ ਹਨ ਕਿ :-

***ਇਹ ਪਧਤਿ ਤੇ ਮਤ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ॥***
***ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ॥***

(ਅੰਗ ੧੪੦੯)

ਭੱਟਾਂ ਦੀਆਂ ਨਜ਼ਰਾਂ ਵਿਚ ਗੁਰੂ ਅਰਜਨ ਦੇਵ ਜੀ 'ਪ੍ਰਤੱਖ ਹਰਿ' ਦਾ ਰੂਪ ਹਨ।

## ੧੬. ਭੱਟ ਬਲ੍ਹ ਜੀ

ਭੱਟ ਬਲ੍ਹ ਜੀ ਨੇ ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ 5 ਸਵੱਈਏ ਉਚਾਰੇ ਹਨ। ਆਪ ਜੀ ਨਿਰਗੁਣ ਨਿਰਾਕਾਰ ਅਕਾਲ ਪੁਰਖ ਦੀ ਉਸਤਤਿ ਕਰਦਿਆਂ ਦੱਸਦੇ ਹਨ ਕਿ ਉਸ ਨੇ ਆਪਣੇ ਤੁਲ ਹੋਰ ਕੋਈ ਨਹੀਂ ਸਾਜਿਆ, ਇਸ ਕਰਕੇ ਸਾਰੇ ਸੰਸਾਰ ਵਿਚ ਉਸ ਦੇ ਡੰਕੇ ਵੱਜ ਰਹੇ ਹਨ, ਪਰ ਗੁਰੂ ਰਾਮਦਾਸ ਜੀ ਦੀ ਸਾਰੇ ਜਗਤ ਵਿਚ ਇਸ ਕਰਕੇ ਜੈ-ਜੈ ਕਾਰ ਹੋ ਰਹੀ ਹੈ, ਕਿਉਂਕਿ ਉਨ੍ਹਾਂ ਨੇ ਹਰੀ-ਸਿਮਰਨ ਦੀ ਜੁਗਤ ਰਾਹੀਂ ਉੱਚ-ਪਦਵੀ ਗ੍ਰਹਿਣ ਕਰ ਲਈ ਹੈ :-

***ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ॥***

(ਅੰਗ ੧੪੦੫)

ਭੱਟ ਬੱਲ੍ਹ ਜੀ ਚਾਰੇ ਹੀ ਗੁਰੂ ਸਾਹਿਬਾਨ ਦੀ ਉਪਮਾ ਕਰਦਿਆਂ ਦੱਸਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਇਕ ਮਨ ਇਕ ਚਿੱਤ ਹੋ ਕੇ ਭਗਤੀ ਕਰਦਿਆਂ ਆਪਣਾ ਤਨ, ਮਨ, ਧਨ ਅਕਾਲ ਪੁਰਖ ਅੱਗੇ ਅਰਪਿਤ ਕਰ ਦਿੱਤਾ। ਗੁਰੂ ਅੰਗਦ ਦੇਵ ਜੀ ਨੇ ਵਾਹਿਗੁਰੂ ਨੂੰ ਆਪਣੇ ਹਿਰਦੇ ਵਿਚ ਟਿਕਾਉਂਦਿਆਂ ਨਿਸ਼ਕਾਮ ਸੇਵਾ ਨਾਲ ਹਿਰਦਾ ਨੱਕੋ-ਨੱਕ ਭਰ ਲਿਆ। ਗੁਰੂ ਅਮਰਦਾਸ ਜੀ ਨੇ ਪੂਰੀ ਲਗਨ ਨਾਲ ਵਾਹਿਗੁਰੂ ਨੂੰ ਧਿਆਇਆ। ਗੁਰੂ ਰਾਮਦਾਸ ਜੀ ਨੇ ਅਕਾਲ ਪੁਰਖ ਦੇ ਇਲਾਹੀ ਵਸਲ ਦਾ ਪ੍ਰਥਮ ਸਥਾਨ ਪ੍ਰਾਪਤ ਕਰ ਲਿਆ ਜਿਸ ਕਰਕੇ ਉਨ੍ਹਾਂ ਦੀ ਹਰ ਥਾਂ ਜੈ-ਜੈ ਕਾਰ ਹੋ ਰਹੀ ਹੈ। ਇਸ ਲਈ ਜੋ ਲੋਕ ਆਪ ਜੀ ਨੂੰ

ਇਕਾਗਰ ਚਿਤ ਹੋ ਅਰਾਧਦੇ ਹਨ, ਉਨ੍ਹਾਂ ਦੇ ਕਾਮ, ਕ੍ਰੋਧ ਆਦਿ ਮਿਟ ਜਾਂਦੇ ਹਨ। ਗੁਰੂ ਰਾਮਦਾਸ ਜੀ ਪ੍ਰਤੀ ਆਪਣੀ ਅਥਾਹ ਸ਼ਰਧਾ ਪ੍ਰਗਟਾਉਂਦਿਆਂ ਭੱਟ ਬਲ੍ਹ ਜੀ ਆਖਦੇ ਹਨ ਕਿ :-

GN_

(19

***ਸੋਈ ਰਾਮਦਾਸੁ ਗੁਰੁ ਬਲ੍ ਭਣਿ ਮਿਲਿ ਸੰਗਤਿ ਧੰਨਿ ਧੰਨਿ ਕਰਹੁ॥***
***ਜਿਹ ਸਤਿਗੁਰ ਲਗਿ ਪ੍ਰਭੁ ਪਾਈਐ ਸੋ ਸਤਿਗੁਰੁ ਸਿਮਰਹੁ ਨਰਹੁ॥***

(ਅੰਗ ੧੪੦੫)

## ੧੭. ਭੱਟ ਹਰਿਬੰਸ ਜੀ

ਭੱਟ ਹਰਿਬੰਸ ਜੀ ਨੇ ਗੁਰੂ ਅਰਜਨ ਦੇਵ ਜੀ ਪ੍ਰਤੀ ਆਪਣੀ ਸ਼ਰਧਾ ਪ੍ਰਗਟਾਉਂਦਿਆਂ ਦੋ ਸਵੱਈਏ ਉਚਾਰਨ ਕੀਤੇ। ਆਪ ਜੀ ਦੱਸਦੇ ਹਨ ਕਿ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਕਦੇ ਨਾ ਸੁੱਕਣ ਵਾਲਾ ਨਾਮ-ਰੂਪੀ ਗੰਗਾ ਜਲ ਨਿਰੰਤਰ ਵੱਗ ਰਿਹਾ ਹੈ, ਜਿਸ ਵਿਚ ਸਾਰੀ ਸੰਗਤ ਤੇ ਗੁਰੂ ਸਾਹਿਬ ਦੇ ਸਿੱਖ ਇਸ਼ਨਾਨ ਕਰ ਰਹੇ ਹਨ। ਗੁਰੂ ਅਰਜਨ ਦੇਵ ਜੀ ਦੇ ਸਿਰ 'ਤੇ ਰੱਬੀ ਚੌਰ ਝੁਲ ਰਿਹਾ ਹੈ ਅਤੇ ਅੰਮ੍ਰਿਤ ਰੂਪੀ ਨਾਮ ਆਪ ਜੀ ਦੇ ਮੁਖਾਰਬਿੰਦ ਤੋਂ ਨਿਕਲ ਰਿਹਾ ਹੈ :-

***ਅਜੈ ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖਿ ਲੀਅਉ॥***
***ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪਰਮੇਸਰਿ ਦੀਅਉ॥***

(ਅੰਗ ੧੪੦੯)

ਭੱਟ ਹਰਿਬੰਸ ਜੀ ਦੇ ਸਵੱਈਆਂ ਵਿਚ ਗੁਰੂ ਉਸਤਤਿ ਤੋਂ ਇਲਾਵਾ ਜਿਹੜੀ ਸੂਚਨਾ ਵਿਸ਼ੇਸ਼ ਰੂਪ ਵਿਚ ਸਾਡੇ ਧਿਆਨ ਦੀ ਮੰਗ ਕਰਦੀ ਹੈ, ਉਹ ਹੈ, ਗੁਰੂ ਰਾਮਦਾਸ ਜੀ ਦੇ ਜੋਤੀ ਜੋਤ ਸਮਾਉਣ ਕਾਰਨ ਸੰਗਤ ਦੀ ਮਾਨਸਿਕ ਦਸ਼ਾ।

***ਮਿਲਿ ਨਾਨਕ ਅੰਗਦ ਅਮਰ ਗੁਰ ਗੁਰੁ ਰਾਮਦਾਸੁ ਹਰਿ ਪਹਿ ਗਯਉ॥***
***ਹਰਿਬੰਸ ਜਗਤਿ ਜਸੁ ਸੰਚਰ੍ਯ੍ਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ॥***

(ਅੰਗ ੧੪੦੯)

ਹਰਿਬੰਸ ਜੀ ਅੱਗੇ ਚੱਲ ਕੇ ਹੋਰ ਦੱਸਦੇ ਹਨ ਕਿ ਜਦ ਸ੍ਰੀ ਗੁਰੂ ਰਾਮਦਾਸ ਜੀ ਇਸ ਸੰਸਾਰ ਨੂੰ ਛੱਡ ਕੇ ਗਏ ਤਾਂ ਦੇਵਪੁਰੀ ਵਿਚ ਪਰਮੇਸ਼ਰ ਨੇ ਉਨ੍ਹਾਂ ਨੂੰ ਤਖ਼ਤ ਉੱਤੇ ਸੁਸ਼ੋਭਿਤ ਕੀਤਾ :-

***ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਰਰ ਭਾਯਉ॥***
***ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ॥***

M _ S

0)

ਰਹਸੁ ਕੀਅਉ ਸੁਰ ਦੇਵ ਤੋਹਿ ਜਸੁ ਜਯ ਜਯ ਜੰਪਹਿ॥
ਅਸੁਰ ਗਏ ਤੇ ਭਾਗਿ ਪਾਪ ਤਿਨ੍ ਭੀਤਰਿ ਕੰਪਹਿ॥
ਕਾਟੇ ਸੁ ਪਾਪ ਤਿਨ੍ ਨਰਹੁ ਕੇ ਗੁਰ ਰਾਮਦਾਸੁ ਜਿਨ੍ ਪਾਇਯਉ॥
ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ॥

(ਅੰਗ ੧੪੦੯)

ਪ੍ਰਾਚੀਨ ਸੰਪ੍ਰਦਾਈ ਟਕਸਾਲਾਂ ਅਨੁਸਾਰ, ਪ੍ਰੋ: ਸਾਹਿਬ ਸਿੰਘ ਨੇ ਜੋ 11 ਭੱਟ ਦੱਸੇ ਹਨ ਉਹਨਾਂ ਤੋਂ ਬਿਨਾਂ ਇਹ 6 ਭੱਟ ਹੋਰ ਹਨ। ਪ੍ਰੋ: ਸਾਹਿਬ ਸਿੰਘ ਜੀ ਨੇ ਜੋ ਭੱਟਾਂ ਦੀ ਗਿਣਤੀ ਗਿਆਰ੍ਹਾਂ ਦਿੱਤੀ ਹੈ, ਉਹ ਤੇ ਇਹ 6 ਭੱਟ ਇਸ ਤਰ੍ਹਾਂ ਗਿਣਤੀ 17 ਭੱਟ ਬਣਦੀ ਹੈ।

| | | |
|---|---|---|
| (1) ਭੱਟ ਕਲ੍ਹ ਜੀ | ਸਵੱਈਏ ਗਿਣਤੀ | 49 |
| (2) ਭੱਟ ਟਲ੍ਹ ਜੀ | ਸਵੱਈਏ ਗਿਣਤੀ | 1 |
| (3) ਭੱਟ ਜਲ੍ਹ ਜੀ | ਸਵੱਈਏ ਗਿਣਤੀ | 1 |
| (4) ਭੱਟ ਜਾਲਪ ਜੀ | ਸਵੱਈਏ ਗਿਣਤੀ | 1 |
| (5) ਭੱਟ ਦਾਸ ਜੀ | ਸਵੱਈਏ ਗਿਣਤੀ | 14 |
| (6) ਭੱਟ ਗੰਗਾ ਜੀ | ਸਵੱਈਏ ਗਿਣਤੀ | 7 |

ਨੋਟ :-

(1) ਪ੍ਰੋ: ਸਾਹਿਬ ਸਿੰਘ ਜੀ ਨੇ ਕਲ੍ਹਸਹਾਰ ਦੇ 54 ਸਵੱਈਏ ਮੰਨੇ ਹਨ। ਕਲ੍ਹ ਤੇ ਕਲ੍ਹਸਹਾਰ ਨੂੰ ਇਕੋ ਮੰਨ ਕੇ ਦਿੱਤੇ ਹਨ, ਭੱਟ ਟਲ੍ਹ ਨੂੰ ਵੀ ਕਲ੍ਹਸਹਾਰ ਦਾ ਉਪਨਾਮ ਦਿੱਤਾ ਹੈ।

(2) ਸੰਪ੍ਰਦਾਈ ਵਿਦਵਾਨ ਭੱਟ ਕਲ੍ਹ ਜੀ ਦੇ 48 ਸਵੱਈਏ ਮੰਨਦੇ ਹਨ। ਭੱਟ ਕਲ੍ਹਸਹਾਰ ਦੇ 4 ਸਵੱਈਏ ਮੰਨਦੇ ਹਨ, ਭੱਟ ਟਲ੍ਹ ਜੀ ਦਾ 1 ਸਵੱਈਆ ਮੰਨਿਆ ਹੈ, ਭੱਟ ਜਲ੍ਹ ਜੀ ਦਾ ਵੀ 1 ਸਵੱਈਆ ਮੰਨਿਆ ਹੈ, ਭੱਟ ਜਾਲਪ ਦਾ 1 ਤੇ ਭੱਟ ਦਾਸ ਦੇ 14 ਸਵੱਈਏ, ਭੱਟ ਗੰਗਾ ਜੀ ਦੇ 7 ਮੰਨੇ ਹਨ।

(3) ਪ੍ਰੋ: ਸਾਹਿਬ ਸਿੰਘ ਜੀ ਨੇ ਭੱਟ ਜਲ੍ਹ ਨੂੰ ਭੱਟ ਜਾਲਪ ਦਾ ਹੀ ਦੂਜਾ ਨਾਮ ਦੱਸਿਆ ਹੈ।

ਗਿਆਰ੍ਹਾਂ ਭੱਟ ਇਸ ਪ੍ਰਕਾਰ ਹਨ :

| ਨਾਮ | ਗੁਰੂ ਨਾਨਕ | ਗੁਰੂ ਅੰਗਦ | ਗੁਰੂ ਅਮਰਦਾਸ | ਗੁਰੂ ਰਾਮਦਾਸ | ਗੁਰੂ ਅਰਜਨ | ਕੁਲ ਜੋੜ |
|---|---|---|---|---|---|---|
| ਕਲ੍ਹਸਹਾਰ | 10 | 10 | 9 | 13 | 12 | 54 |
| ਜਾਲਪ | — | — | 5 | — | — | 5 |
| ਕੀਰਤ | — | — | 4 | 4 | — | 8 |
| ਭਿਖਾ | — | — | 2 | — | — | 2 |
| ਸਲ੍ਹ | — | — | 1 | 2 | — | 3 |
| ਭਲ੍ਹ | — | — | 1 | — | — | 1 |
| ਨਲ੍ਹ | — | — | — | 16 | — | 16 |
| ਗਯੰਦ | — | — | — | 13 | — | 13 |
| ਮਥੁਰਾ | — | — | — | 7 | 7 | 14 |
| ਬਲ੍ਹ | — | — | — | 5 | — | 5 |
| ਹਰਿਬੰਸ | — | — | — | — | 2 | 2 |
| | 10 | 10 | 22 | 60 | 21 | 123 |

ਪ੍ਰੋ: ਸਾਹਿਬ ਸਿੰਘ ਜੀ 'ਕਲ੍ਹ' ਤੇ 'ਟਲ੍ਹ' ਨੂੰ ਕਲ੍ਹਸਹਾਰ ਦਾ ਹੀ ਉਪਨਾਮ ਮੰਨਦੇ ਹਨ। 'ਜਲ੍ਹ' ਜਾਲਪ ਦਾ ਹੀ ਦੂਜਾ ਨਾਮ ਹੈ। ਸਦਰੰਗ, ਜਲਯ ਅਤੇ ਦਾਸ ਨਾਂ ਦਾ ਕੋਈ ਭੱਟ ਇਸ ਜੱਥੇ ਵਿਚ ਸ਼ਾਮਲ ਨਹੀਂ ਸੀ।

# ਬਲਵੰਡ ਤੇ ਸੱਤਾ ਜੀ

ਰਾਇ ਬਲਵੰਡ ਅਤੇ ਸੱਤਾ ਜੀ ਦੋਵੇਂ ਗੁਰੂ ਅਰਜਨ ਦੇਵ ਜੀ ਦੇ ਸਮੇਂ ਗੁਰੂ ਕੇ ਕੀਰਤਨੀਏ ਸਨ। ਭਾਈ ਕਾਨ੍ਹ ਸਿੰਘ ਨਾਭਾ ਦਾ ਭਾਈ ਬਲਵੰਡ ਬਾਰੇ ਮਤ ਇਸ ਪ੍ਰਕਾਰ ਹੈ :- "ਸ੍ਰੀ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਦਾ ਰਬਾਬੀ ਜੋ ਸੱਤੇ ਨਾਲ ਮਿਲ ਕੇ ਕੀਰਤਨ ਕਰਦਾ ਸੀ।" ਸੱਤੇ ਬਾਰੇ ਇਨ੍ਹਾਂ ਦੀ ਸੂਚਨਾ ਇਸ ਪ੍ਰਕਾਰ ਹੈ "ਬਲਵੰਡ ਦਾ ਭਾਈ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਦਾ ਰਬਾਬੀ ਸੀ"। ਆਪ ਜੀ ਅੱਗੇ ਚਲ ਕੇ ਹੋਰ ਦੱਸਦੇ ਹਨ ਕਿ "ਇਕ ਵੇਰ ਇਨ੍ਹਾਂ ਦੋਹਾਂ ਭਾਈਆਂ ਨੂੰ ਲਾਲਚ ਅਤੇ ਅਭਿਮਾਨ ਨੇ ਅਜਿਹਾ ਗ੍ਰਸਿਆ ਕਿ ਗੁਰੂ ਦਰਬਾਰ ਵਿਚ ਕੀਰਤਨ ਕਰਨਾ ਛੱਡ ਦਿੱਤਾ। ਜਦ ਸਿੱਖਾਂ ਦੇ ਬੁਲਾਏ ਇਹ ਨਾ ਆਏ ਤਦ ਸਤਿਗੁਰੂ ਜੀ ਆਪ ਬੁਲਾਉਣ ਗਏ। ਇਸ ਪਰ ਉਨ੍ਹਾਂ ਨੇ ਕੇਵਲ ਪੰਜਵੇਂ ਗੁਰੂ ਜੀ ਦਾ ਨਿਰਾਦਰ ਹੀ ਨਹੀਂ ਕੀਤਾ ਸਗੋਂ ਗੁਰੂ ਨਾਨਕ ਦੇਵ ਜੀ ਦੀ ਭੀ ਨਿੰਦਾ ਕੀਤੀ, ਜਿਸ ਕਰਕੇ ਇਹ ਦਰਬਾਰੋਂ ਖ਼ਾਰਜ ਕੀਤੇ ਗਏ ਅਤੇ ਦੋਹਾਂ ਦੇ ਸਰੀਰ ਕੁਸ਼ਟੀ ਹੋ ਗਏ। ਭਾਈ ਕਾਨ੍ਹ ਸਿੰਘ ਜੀ ਦੱਸਦੇ ਹਨ ਕਿ ਗੁਰੂ ਅਰਜਨ ਦੇਵ ਜੀ ਨੇ ਸੰਗਤ ਨੂੰ ਹੁਕਮ ਕੀਤਾ ਕਿ ਜੋ ਕੋਈ ਵੀ ਇਨ੍ਹਾਂ ਮਨਮੁਖਾਂ ਦੀ ਸਾਡੇ ਪਾਸ ਸਿਫ਼ਾਰਸ਼ ਕਰੇਗਾ, ਉਸ ਦਾ ਕਾਲਾ ਮੂੰਹ ਕਰਕੇ ਗਧੇ 'ਤੇ ਚੜ੍ਹਾਇਆ ਜਾਊ। ਇਸ ਪਰ ਰਬਾਬੀ ਦੁਖੀ ਹੋ ਕੇ ਮੁਆਫ਼ੀ ਲਈ ਅਨੇਕ ਯਤਨ ਕਰਦੇ ਰਹੇ, ਪਰ ਕਿਸੇ ਨੇ ਸਹਾਇਤਾ ਨਾ ਕੀਤੀ। ਅੰਤ ਨੂੰ ਭਾਈ ਲੱਧੇ ਦੀ ਸ਼ਰਨ ਲਈ। ਭਾਈ ਲੱਧਾ ਜੀ ਲਾਹੌਰ ਵਾਸੀ ਆਤਮ ਗਿਆਨੀ ਅਤੇ ਪਰਉਪਕਾਰੀ ਸੁਭਾਅ ਦੇ ਸਨ। ਪਰਉਪਕਾਰੀ ਭਾਈ ਲੱਧਾ ਜੀ ਕਾਲਾ ਮੂੰਹ ਕਰਕੇ ਗਧੇ 'ਤੇ ਸੁਆਰ ਹੋ ਕੇ ਲਾਹੌਰ ਤੋਂ ਅੰਮ੍ਰਿਤਸਰ ਪਹੁੰਚੇ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿੰਘਾਸਨ ਤੋਂ ਉੱਠ ਕੇ ਭਾਈ ਲੱਧੇ ਨੂੰ ਛਾਤੀ ਨਾਲ ਲਾਇਆ ਅਤੇ ਉਸ ਦੀ ਬੇਨਤੀ ਪਰ ਰਬਾਬੀ ਬਖ਼ਸ਼ ਦਿੱਤੇ।"

ਇਕ ਹੋਰ ਵਿਦਵਾਨ ਭਾਈ ਸੱਤਾ ਤੇ ਬਲਵੰਡ ਦੇ ਜੀਵਨ-ਕਾਲ ਬਾਰੇ ਸੂਚਨਾ ਇਸ ਪ੍ਰਕਾਰ ਦਿੰਦੇ ਹਨ "ਇਹ ਦੋਨੋਂ ਰਬਾਬੀ ਕੀਰਤਨੀਏ ਗੁਰਬਾਣੀ ਕੀਰਤਨ ਵਿਚ ਬੜੇ ਨਿਪੁੰਨ ਸਨ, ਕਿਉਂਕਿ ਆਪ ਨੂੰ ਬਹੁਤ ਲੰਮਾ ਸਮਾਂ ਗੁਰੂ ਦੇ ਹਜ਼ੂਰ ਕੀਰਤਨ ਕਰਨ ਦਾ ਅਵਸਰ ਪ੍ਰਾਪਤ ਹੋਇਆ। ਆਪ ਮੋਖੜ ਦੇ ਮਿਰਾਸੀ ਅਤੇ ਰਿਆਸਤ ਜੀਂਦ ਵਿਚ ਪੈਂਦੇ ਪਿੰਡ ਜੱਟਪੁਰਾ ਲੰਮਾ ਦੇ ਰਹਿਣ ਵਾਲੇ ਸਨ। ਭਾਈ ਬਲਵੰਡ ਜੀ ਬ੍ਰਿਜ-ਭਾਸ਼ਾ ਦੇ ਉੱਚ ਕੋਟੀ ਦੇ ਵਿਦਵਾਨ

ਸਨ। ਏਸੇ ਹੀ ਪ੍ਰਤਿਭਾ ਨੂੰ ਦੇਖਦੇ ਹੋਏ ਗੁਰੂ ਅਰਜਨ ਦੇਵ ਜੀ ਨੇ ਆਪ ਜੀ ਨੂੰ 'ਰਾਏ' ਦਾ ਖ਼ਿਤਾਬ ਦਿੱਤਾ ਸੀ। ਆਪ ਜੀ ਨੂੰ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਤੱਕ ਗੁਰੂ ਹਜ਼ੂਰੀ 'ਚ ਸ਼ਬਦ ਕੀਰਤਨ ਦਾ ਸੁਭਾਗ ਪ੍ਰਾਪਤ ਹੈ। ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਤਾਂ ਆਪ ਮੁਖੀ ਰਬਾਬੀ ਸਨ ਅਤੇ ਆਸਾ ਦੀ ਵਾਰ ਦਾ ਕੀਰਤਨ ਕਰਿਆ ਕਰਦੇ ਸਨ। ਇਕ ਵਾਰ ਕਿਸੇ ਕਾਰਨ ਆਪ ਗੁਰੂ ਅਰਜਨ ਦੇਵ ਜੀ ਨਾਲ ਨਰਾਜ਼ ਹੋ ਗਏ ਅਤੇ ਗੁਰੂ ਘਰ ਕੀਰਤਨ ਕਰਨ ਨਾ ਆਏ। ਫਿਰ ਗੁਰੂ ਸਾਹਿਬ ਆਪ ਨੰਗੇ ਪੈਰੀਂ ਸਤਿਕਾਰ ਨਾਲ ਚਲ ਕੇ ਇਨ੍ਹਾਂ ਨੂੰ ਘਰੋਂ ਲੈਣ ਲਈ ਗਏ, ਪਰ ਇਨ੍ਹਾਂ ਨੇ ਅੱਗੋਂ ਗੁਰੂ ਸਾਹਿਬ ਦੀ ਸ਼ਾਨ ਦੇ ਖ਼ਿਲਾਫ਼ ਕੁਝ ਬੋਲ-ਕਬੋਲ ਬੋਲੇ। ਇਨ੍ਹਾਂ ਰਬਾਬੀਆਂ ਦੇ ਇਸ ਸਮੇਂ ਦੇ ਹੰਕਾਰੀ ਵਤੀਰੇ ਨੂੰ ਇਸ ਤਰ੍ਹਾਂ ਪੇਸ਼ ਕੀਤਾ ਹੈ :-

***ਹਮ ਅਬ ਰਹਿ ਅਪਰ ਢਿਗ ਲੇ ਗੁਰੂ ਬਣਾਈ॥***
***ਹਮ ਅਧੀਨ ਕਰਿਬੈ ਗੁਰ ਨਹਿ ਤੁਮ ਨੇ ਜਾਨਾ॥***
***ਜਹਾ ਰਾਗ ਹਮ ਕਰਿਹਗੇ ਗੁਰੂ ਤਿਸੇ ਬਨਾਵਹਿ॥***

ਜਦ ਅਜਿਹੇ ਬੇਅਦਬੀ ਭਰੇ ਸ਼ਬਦ ਗੁਰੂ ਜੀ ਨੇ ਸੁਣੇ ਤਾਂ ਗੁਰੂ ਜੀ ਨੇ ਕਿਹਾ, "ਤੁਸੀਂ ਫਿਟ ਗਏ ਹੋ।"

ਸਿੱਖ ਸੰਗਤਾਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਵੀ ਇਨ੍ਹਾਂ ਨੂੰ ਮੂੰਹ ਨਾ ਲਾਇਆ। ਸਭ ਪਾਸੇ ਇਨ੍ਹਾਂ ਦੀ ਦੁਰ ਦੁਰ ਹੋਣ ਲੱਗੀ। ਕੋਹੜ ਹੋਣਾ ਸ਼ੁਰੂ ਹੋ ਗਿਆ ਤਾਂ ਇਹ ਡਰ ਨਾਲ ਸਹਿਮ ਗਏ। ਅਖ਼ੀਰ ਇਨ੍ਹਾਂ ਰਬਾਬੀਆਂ ਨੇ ਗੁਰੂ ਜੀ ਦੇ ਇਕ ਪਰਉਪਕਾਰੀ ਸਿੱਖ ਭਾਈ ਲੱਧਾ ਜੀ ਰਾਹੀਂ ਆਪਣੀ ਭੁੱਲ ਬਖ਼ਸ਼ਾਈ। ਉਪਰੰਤ ਇਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਦਾ ਥਾਪੜਾ ਲੈ ਕੇ ਗੁਰ-ਉਸਤਤਿ ਵਿਚ ਰਾਗ ਰਾਮਕਲੀ ਵਿਚ ਇਕ ਵਾਰ ਉਚਾਰਨ ਕੀਤੀ ਜੋ ਟਿਕੇ ਕੀ ਵਾਰ ਕਰਕੇ ਵੀ ਪ੍ਰਸਿੱਧ ਹੈ। ਇਨ੍ਹਾਂ ਰਬਾਬੀਆਂ ਦਾ ਅੰਤ ਸਮਾਂ ਕਿਵੇਂ ਤੇ ਕਿੱਥੇ ਤੇ ਕਦੋਂ ਬੀਤਿਆ, ਇਸ ਬਾਰੇ ਵੀ ਕੋਈ ਜਾਣਕਾਰੀ ਨਹੀਂ ਮਿਲਦੀ, ਪਰ ਗੁਰੂ-ਉਸਤਤਿ ਵਿਚ ਰਚੀ ਇਨ੍ਹਾਂ ਦੀ ਵਾਰ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਸ ਨੇ ਇਨ੍ਹਾਂ ਦੇ ਜੀਵਨ-ਵਿਅਕਤਿਤਵ ਨੂੰ ਅਮਰ ਕਰ ਦਿੱਤਾ। ਇਨ੍ਹਾਂ ਦੋਵਾਂ ਰਬਾਬੀਆਂ ਭਾਈ ਬਲਵੰਡ ਤੇ ਸੱਤਾ ਵੱਲੋਂ ਉਚਾਰੀ ਇਸ ਵਾਰ ਵਿਚ ਜਿੱਥੇ ਗੁਰ-ਉਸਤਤਿ ਕੀਤੀ ਵੇਖਣ ਨੂੰ ਮਿਲਦੀ ਹੈ, ਓਥੇ ਇਹ ਵਾਰ ਗੁਰ-ਇਤਿਹਾਸ ਤੇ ਗੁਰ-ਸਿਧਾਂਤਾਂ ਬਾਰੇ ਵੀ ਵਡਮੁੱਲੀ ਜਾਣਕਾਰੀ ਦੇਣ ਵਾਲਾ ਸ੍ਰੋਤ ਸਿੱਧ ਹੁੰਦਾ ਹੈ। ਇਹ ਵਾਰ ਅਰੰਭ ਤੋਂ ਇਸ ਪ੍ਰਕਾਰ ਹੈ :-

## ਰਾਮਕਲੀ ਕੀ ਵਾਰ

***ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ***

ੴ ਸਤਿਗੁਰ ਪ੍ਰਸਾਦਿ ॥

***ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ ॥***
***ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ ॥***
***ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ ॥***
***ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥***
***ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ ॥***

(ਅੰਗ ੯੬੬)

ਗੁਰ ਬਿਲਾਸ ਪਾਤਸ਼ਾਹੀ ਛੇਵੀਂ ਦਾ ਕਰਤਾ ਕਵੀ ਸੋਹਨ ਇਨ੍ਹਾਂ ਨੂੰ ਜਾਤ ਦੇ ਮਿਰਾਸੀ ਦੱਸਦਾ ਆਖਦਾ ਹੈ ਕਿ :-

***ਸਤਾ ਔ ਬਲਵੰਡ ਮਰਾਸੀ ॥***
***ਤਾਕੀ ਕਾਟੀ ਗੁਰੂ ਭਵ ਫਾਸੀ ॥***

ਪਰ ਤਵਾਰੀਖ਼ ਗੁਰੂ ਖ਼ਾਲਸਾ ਦੇ ਲੇਖਕ ਗਿਆਨੀ ਗਿਆਨ ਸਿੰਘ ਜੀ ਤੇ ਸੁਨਹਿਰੀ ਇਤਿਹਾਸ ਦੇ ਲੇਖਕ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ ਅਨੁਸਾਰ ਭਾਈ ਬਾਦੂ ਤੇ ਭਾਈ ਸਾਦੂ ਜੀ ਦੇ ਪੁੱਤਰ ਰਾਇ ਬਲਵੰਡ ਤੇ ਭਾਈ ਸੱਤਾ ਜੀ ਸਨ। ਭਾਈ ਸੰਤੋਖ ਸਿੰਘ ਜੀ ਨੇ ਬਲਵੰਡ ਤੇ ਸੱਤਾ ਨੂੰ ਭਰਾ ਦੱਸਿਆ ਹੈ।

***ਹੁਤੋ ਡੂਮ ਬਲਵੰਡ ਮਹਾਨਾ ॥***
***ਸਤਾ ਤਿਸ ਕੋ ਅਨੁਜ ਸੁਜਾਨਾ ॥***

ਪਰ ਬਾਵਾ ਕ੍ਰਿਪਾਲ ਦਾਸ ਭੱਲਾ 1857 ਸੰਮਤ ਵਿਚ ਲਿਖੇ ਮਹਿਮਾ ਪ੍ਰਕਾਸ਼ ਵਿਚ ਇਨ੍ਹਾਂ ਦੋਹਾਂ ਨੂੰ ਪਿਉ ਪੁੱਤਰ ਆਖਦਿਆਂ ਸੱਤੇ ਨੂੰ ਬਲਵੰਡ ਦਾ ਪੁੱਤਰ ਦੱਸਦਾ ਹੈ :-

***ਬਲਵੰਡ ਪੁਤ੍ਰ ਸਤਾ ਤਹਿ ਆਇ ॥***
***ਆਣ ਹਜ਼ੂਰ ਰਬਾਬ ਵਜਾਇ ॥***

ਮਹਿਮਾ ਪ੍ਰਕਾਸ਼ ਦਾ ਹੋਰ ਕਥਨ ਇਸ ਤਰ੍ਹਾਂ ਹੈ :-

***ਬਲਵੰਡ ਰਬਾਬੀ ਸਤਗੁਰ ਕੇ ਸਨਮੁਖ ਬਹੇ ॥***
***ਚੌਕੀ ਸ਼ਬਦ ਸੁਨਾਇ ਸਦਾ ਸੁਖ ਮੋ ਰਹੇ ॥***

ਏਸੇ ਗ੍ਰੰਥ ਵਿਚ ਭਾਈ ਬਲਵੰਡ ਤੇ ਸੱਤੇ ਦੀ ਗੁਰੂ ਅਰਜਨ ਦੇਵ ਜੀ ਨਾਲ ਨਰਾਜ਼ਗੀ ਅਤੇ ਭਾਈ ਲੱਧੇ ਵੱਲੋਂ ਦਿਵਾਈ ਮੁਆਫ਼ੀ ਉਪਰੰਤ ਇਨ੍ਹਾਂ ਦੋਵਾਂ ਵੱਲੋਂ 'ਟਿਕੇ ਦੀ ਵਾਰ' ਉਚਾਰਨ ਅਤੇ ਗੁਰੂ ਦਰਬਾਰ ਵਿਚ ਪਹਿਰ ਰਾਤ ਤੱਕ ਕੀਰਤਨ ਹੋਣ ਦਾ ਹਵਾਲਾ ਵੀ

ਮਿਲਦਾ ਹੈ।

*ਤਬ ਬਲਵੰਡ ਉਸਤਤਿ ਕਰੀ॥ ਟਿਕੇ ਕੀ ਵਾਰ ਕਰ ਨਾਦ ਉਚਰੀ॥*
*ਬਲਵੰਡ ਰਬਾਬੀ ਸਤਾ ਆਏ॥ ਅਦਭੁਤ ਦਰਸਨ ਸਤਗੁਰ ਪਾਏ॥*
*ਤਿਨ ਧੁਨ ਰਬਾਬ ਕਰ ਉਸਤਤ ਕਰੀ॥ ਟਿਕੇ ਕੀ ਵਾਰ ਕੀ ਪਉੜੀ ਕਰੀ॥*
*ਧੁਨ ਹੋਇ ਭਜਨ ਅਖੰਡ॥ ਸਤਾ ਕਰੇ ਝੂਮ ਬਲਵੰਡ॥*
*ਇਮ ਕਥਾ ਕੀਰਤਨ ਹੋਇ ਨੀਤ॥ ਹੋਇ ਪਹਿਰ ਰਾਤ ਬਨੀਤ॥*

ਭਾਈ ਬਲਵੰਡ ਜੀ ਦੇ ਪਿਤਾ ਦਾ ਨਾਮ ਰਜਾਦਾ ਗੁਰਪੁਰ ਪ੍ਰਕਾਸ਼ ਦੇ ਲੇਖਕ ਨੇ ਦਸਿਆ ਹੈ ਤੇ

ਦੂਜਾ ਸੱਤਾ ਬਲਵੰਡ ਜੀ ਦੀ ਮਾਸੀ ਦਾ ਸਪੁੱਤਰ ਦਰਸਾਇਆ ਹੈ।

*ਬਲਵੰਡ ਸੁ ਪੁਤ੍ਰ ਰਜਾਦੇ ਕੇਰਾ॥ ਗੁਰ ਢਿਗ ਕੀਰਤਨ ਕਰੇ ਚੰਗੇਰਾ॥*
*ਮਾਸੀ ਸੁਤ ਸੱਤਾ ਤਿਸ ਕੇਰਾ॥ ਜੋ ਦਾਰਦ ਤੇ ਦੁਖੀ ਬਡੇਰਾ॥*

(ਗੁਰਪੁਰ ਪ੍ਰਕਾਸ਼)



# ਬਾਬਾ ਸੁੰਦਰ ਜੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰ ਤਿੰਨ ਗੁਰਸਿੱਖਾਂ ਵਿਚੋਂ, ਤੀਸਰੇ ਇਹ ਬਾਬਾ ਸੁੰਦਰ ਜੀ ਹਨ। ਬਾਬਾ ਸੁੰਦਰ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਪੜਪੋਤੇ, ਬਾਬਾ ਮੋਹਰੀ ਜੀ ਦੇ ਪੋਤਰੇ ਤੇ ਬਾਬਾ ਅਨੰਦ ਜੀ ਦੇ ਸਪੁੱਤਰ ਸਨ। ਇਨ੍ਹਾਂ ਦਾ ਜਨਮ ਗੋਇੰਦਵਾਲ ਵਿਖੇ ਸੰਨ 1560 ਨੂੰ ਹੋਇਆ। ਆਪ ਜੀ ਬੜੀ ਤੀਖਣ ਬੁੱਧੀ ਵਾਲੇ ਮਹਾਨ ਵਿਦਵਾਨ ਸਨ। ਬਾਬਾ ਸੁੰਦਰ ਜੀ ਨੇ ਹੀ ਗੁਰੂ ਅਮਰਦਾਸ ਜੀ ਵੱਲੋਂ ਅੰਤਮ ਸਮੇਂ ਦਿੱਤੇ ਉਪਦੇਸ਼ ਨੂੰ ਸੱਦ ਨਾਮੇ ਬਾਣੀ ਰਾਹੀਂ ਕਲਮਬੰਦ ਕਰਕੇ ਸਾਡੇ ਦ੍ਰਿਸ਼ਟੀ ਗੋਚਰਾ ਕੀਤਾ ਹੈ।

ਰਾਮਕਲੀ ਸਦੁ ਦੇ ਮਹਾਨ ਉਪਦੇਸ਼ ਜੋ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਅੰਤਮ ਸਮੇਂ ਪਰਿਵਾਰ ਅਤੇ ਸਿੱਖਾਂ ਸੇਵਕਾਂ ਨੂੰ ਬਖ਼ਸ਼ਿਸ਼ ਕੀਤੇ, ਇਹ ਬਾਬਾ ਸੁੰਦਰ ਜੀ ਦੀ ਬਦੌਲਤ ਹੀ ਸਾਡੇ ਪਾਸ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੌਜੂਦ ਹਨ, ਜੋ ਰਹਿੰਦੀ ਦੁਨੀਆਂ ਤੱਕ ਹਰ ਪ੍ਰਾਣੀ ਨੂੰ ਫੋਕਟ ਦੇ ਭਰਮਾਂ, ਵਹਿਮਾਂ ਅਤੇ ਪ੍ਰਚਲਤ ਕੁਰੀਤੀਆਂ ਤੋਂ ਬਚਣ ਲਈ ਚਾਨਣ ਮੁਨਾਰੇ ਦਾ ਕੰਮ ਕਰਦੇ ਰਹਿਣਗੇ।

ਸਭ ਤੋਂ ਪਹਿਲਾਂ ਗੁਰੂ ਅਮਰਦਾਸ ਜੀ ਦੇ ਸਪੁੱਤਰ ਬਾਬਾ ਮੋਹਰੀ ਜੀ ਨੇ ਆਪਣੇ ਪਿਤਾ ਜੀ ਦਾ ਹੁਕਮ ਮੰਨ ਕੇ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ। ਇਹਨਾਂ ਦੇ ਮੱਥਾ ਟੇਕਣ ਉਪਰੰਤ ਵਾਰੋ-ਵਾਰੀ ਸਾਰੀ ਸੰਗਤ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ 'ਤੇ ਸੀਸ ਨਿਵਾਇਆ ਕਿਉਂਕਿ ਸਤਿਗੁਰੂ ਜੀ ਨੇ ਗੁਰਤਾ ਗੱਦੀ ਦੇਣ ਸਮੇਂ ਬਚਨ ਕੀਤਾ ਸੀ, ਕਿ ਸਾਡੀ ਜੋਤ ਹੁਣ ਗੁਰੂ ਰਾਮਦਾਸ ਜੀ ਦੇ ਹਿਰਦੇ ਵਿਚ ਟਿਕ ਗਈ ਹੈ। ਅੱਜ ਤੋਂ ਪਿਛੋਂ ਗੁਰੂ ਰਾਮਦਾਸ ਜੀ ਹੀ ਗੁਰੂ ਨਾਨਕ ਦੇਵ ਜੀ ਦੀ ਗੁਰਗੱਦੀ ਦੇ ਵਾਰਸ ਹਨ :-

***ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥***
***ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥***

(ਅੰਗ ੯੨੪)

ਰਾਮਕਲੀ ਸਦੁ ਵਿਚੋਂ ਹੀ ਇਹ ਸਿੱਖਿਆ ਪ੍ਰਗਟ ਹੋ ਜਾਂਦੀ ਹੈ ਕਿ ਕਿਵੇਂ ਆਪ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਪਾਵਨ ਸੰਦੇਸ਼, ਜੋ ਉਨ੍ਹਾਂ ਨੇ ਆਪਣੇ ਅੰਤਮ ਸਮੇਂ ਆਪਣੇ ਪਰਿਵਾਰ ਅਤੇ ਸਿੱਖ-ਸੇਵਕਾਂ ਨੂੰ ਸੰਬੋਧਨ ਕਰਕੇ ਕਹੇ, ਆਪ ਜੀ ਨੇ ਸਿੱਖ ਜਗਤ ਦੀ ਰਹਿਨੁਮਾਈ ਲਈ

ਕਲਮਬੰਦ ਕਰਕੇ, ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸੌਂਪੇ। ਇਹ ਪਾਵਨ ਸਦੁ ਨਾਮੇ ਬਾਣੀ ਸਾਰੇ ਸਿੱਖ ਜਗਤ ਨੂੰ ਪ੍ਰਾਣੀ ਦੇ ਆਖ਼ਰੀ ਸਮੇਂ ਕੀ ਕਰਨਾ ਹੈ ਅਤੇ ਕੀ ਨਹੀਂ ਕਰਨਾ ? ਨਸੀਹਤ ਰੂਪ ਵਿਚ ਗੁਰੂ ਵਸੀਅਤ ਦਾ ਦਰਜਾ ਰੱਖਦੀ ਹੈ। ਇਸ ਬਾਣੀ ਵਿਚ ਬਾਬਾ ਸੁੰਦਰ ਜੀ ਨੇ ਮੌਤ ਦੀ ਅਟੱਲ ਸਚਾਈ, ਜਿਸ ਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਪ੍ਰਵਾਰ ਅਤੇ ਸਿੱਖਾਂ-ਸੇਵਕਾਂ ਨੂੰ ਦ੍ਰਿੜ ਕਰਾਇਆ ਹੈ, ਦਾ ਹੇਠ ਲਿਖੇ ਅਨੁਸਾਰ ਵਰਣਨ ਕੀਤਾ ਹੈ :-

***ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥***
***ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥***
***ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ॥***
***ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ॥***

(ਰਾਮਕਲੀ ਸਦੁ, ਅੰਗ ੯੨੩)

ਗੁਰੂ ਅਮਰਦਾਸ ਜੀ ਨੇ ਹੁਕਮ ਕੀਤਾ ਕਿ ਸਾਡੇ ਪ੍ਰਲੋਕ ਗਵਨ ਕਰਨ ਤੋਂ ਪਿੱਛੋਂ ਜੋ ਪੁਰਾਤਨ ਪ੍ਰਚਲਤ ਕੁਰੀਤੀਆਂ ਲੋਕ ਕਰਦੇ ਆ ਰਹੇ ਹਨ ਅਤੇ ਕਰਦੇ ਹਨ, ਤੁਸੀਂ ਉਹ ਨਹੀਂ ਕਰਨੀਆਂ। ਉਹ ਕੁਰੀਤੀਆਂ ਕਿਹੜੀਆਂ ਹਨ ? ਅਰਥੀਆਂ ਸਜਾਉਣੀਆਂ, ਗਰੁੜ ਪੁਰਾਣ ਦੀ ਕਥਾ ਕਰਨੀ, ਦੀਵੇ ਜਗਾਉਣੇ, ਪਿੰਡ ਭਰਾਉਣੇ, ਆਤਮਾ ਦੀ ਗਤੀ ਕਰਾਉਣ ਲਈ ਪੰਡਿਤਾਂ ਪਾਸੋਂ ਕਰਮ-ਕਿਰਿਆ ਕਰਾਉਣੀ, ਫੁੱਲ ਚੁੱਗ ਕੇ ਹਰਿਦੁਆਰ ਪਾਉਣੇ, ਇਤਿਆਦਿ ਕਰਨ ਦੀ ਥਾਂ ਤੁਸੀਂ ਹਰੀ ਪਰਮੇਸ਼ਰ ਜੀ ਦੀ ਕੀਰਤੀ (ਸਿਫਤ-ਸਾਲਾਹ) ਹੀ ਕਰਨੀ ਹੈ। ਪ੍ਰਭੂ ਦੇ ਪਿਆਰ ਵਿਚ ਭਿੱਜੇ ਗਿਆਨਵਾਨ ਗੁਰਸਿੱਖਾਂ ਨੂੰ ਇਕੱਤਰ ਕਰਕੇ ਸੰਗਤੀ ਰੂਪ ਵਿਚ ਪ੍ਰਮੇਸ਼ਰ ਜੀ ਦੀਆਂ ਕਥਾ-ਕਹਾਣੀਆਂ ਹੀ ਪੜ੍ਹਨੀਆਂ ਅਤੇ ਸੁਨਣੀਆਂ ਹਨ। ਇਸ ਤੋਂ ਇਲਾਵਾ ਹੋਰ ਫ਼ਜ਼ੂਲ ਕਰਮ-ਕਾਂਡਾਂ ਵਿਚ ਸਮਾਂ ਅਜਾਈਂ ਨਹੀਂ ਗਵਾਉਣਾ।

ਉੱਪਰ ਲਿਖਿਆ ਉਪਦੇਸ਼ ਜਿਹੜਾ ਸ੍ਰੀ ਗੁਰੂ ਅਮਰਦਾਸ ਜੀ ਨੇ ਆਖ਼ਰੀ ਸਮੇਂ ਪਰਿਵਾਰ ਅਤੇ ਸਿੱਖਾਂ ਸੇਵਕਾਂ ਨੂੰ ਦਿੱਤਾ ਸੀ, ਸਾਰਿਆਂ ਨੇ ਖ਼ੁਸ਼ੀ ਨਾਲ ਮੰਨ ਲਿਆ। ਉਪਰੰਤ ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਤਾ ਗੱਦੀ ਦਾ ਤਿਲਕ ਸ੍ਰੀ ਗੁਰੂ ਰਾਮਦਾਸ ਜੀ ਨੂੰ ਲਾ ਕੇ ਗੁਰੂ ਨਾਨਕ ਦੇਵ ਜੀ ਦੀ ਗੱਦੀ ਦਾ ਵਾਰਸ ਬਣਾ ਦਿੱਤਾ ਅਤੇ ਸਾਰਿਆਂ ਸਿੱਖਾਂ ਸੇਵਕਾਂ ਅਤੇ ਸੰਬੰਧੀਆਂ ਨੂੰ ਗੁਰੂ ਰਾਮਦਾਸ ਜੀ ਅੱਗੇ ਨਮਸਕਾਰ ਕਰਨ ਲਈ ਕਿਹਾ।

***ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ॥***
***ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ॥***
***ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ॥***
***ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ॥੬॥੧॥***

(ਰਾਮਕਲੀ ਸਦੁ, ਅੰਗ ੯੨੪)

# ਭਾਈ ਮਰਦਾਨਾ ਜੀ

ਭਾਈ ਮਰਦਾਨਾ ਖ਼ਿਤਾਬ ਸੀ ਤੇ ਨਾਮ ਦਾਨਾ ਸੀ। ਇਹ ਪਿਤਾ ਭਾਈ ਬਾਦਰੇ ਦੇ ਘਰ ਅਤੇ ਮਾਤਾ ਲੱਖੋ ਜੀ ਦੀ ਕੁੱਖੋਂ ਸੰਨ 1459 ਨੂੰ ਤਲਵੰਡੀ ਵਿਖੇ ਜਨਮੇ। ਗੁਰੂ ਜੀ ਨਾਲ ਪਹਿਲਾ ਮੇਲ ਸੰਨ 1480 ਵਿਚ ਹੋਇਆ। ਇਹ ਮੇਲ ਸਰੀਰਕ ਤੌਰ 'ਤੇ ਮਰਦਾਨਾ ਜੀ ਦੇ ਅੰਤਮ ਸਮੇਂ ਸੰਨ 1534 ਤੱਕ ਬਣਿਆ ਰਿਹਾ। ਮਰਦਾਨਾ ਜੀ 54 ਸਾਲ ਗੁਰੂ ਜੀ ਨਾਲ ਰਹੇ। ਤਲਵੰਡੀ ਵਿਚ, ਸੁਲਤਾਨਪੁਰ, ਉਦਾਸੀਆਂ ਸਮੇਂ ਇਨ੍ਹਾਂ ਸਾਰੇ ਸਮਿਆਂ ਵਿਚ ਗੁਰੂ ਜੀ ਨਾਲ ਰਹੇ ਸਨ। ਪ੍ਰੋ: ਸਾਹਿਬ ਸਿੰਘ ਜੀ ਨੇ ਪੱਕਾ ਮੇਲ ਸੰਮਤ 1544, ਸੰਨ 1487 ਦਿੱਤਾ ਹੈ ਅਤੇ 47 ਸਾਲ ਗੁਰੂ ਜੀ ਨਾਲ ਰਿਹਾ ਦੱਸਿਆ ਹੈ। ਸਲੋਕ ਮਹਲਾ ੧, ਉਚਾਰਨ ਕਰਕੇ ਇਹ ਸਤਿਕਾਰ ਗੁਰਬਾਣੀ ਵਿਚ ਨਾਮ ਦਰਜ ਕਰਕੇ ਹਜ਼ੂਰ ਨੇ ਬਖ਼ਸ਼ਿਆ ਹੈ।

ਮਰਦਾਨਾ ਸਰੀਰੋਂ ਕਾਫ਼ੀ ਕਮਜ਼ੋਰ ਹੋ ਗਿਆ ਸੀ। ਉਹਦੀ ਉਮਰ 75 ਸਾਲ ਦੀ ਹੋ ਗਈ ਸੀ। ਆਪਣਾ ਅੰਤ ਨੇੜੇ ਆਇਆ ਵੇਖ ਕੇ ਉਸ ਨੇ ਗੁਰਦੇਵ ਦੇ ਚਰਨਾਂ ਵਿਚ ਬੇਨਤੀ ਕੀਤੀ, "ਮਹਾਰਾਜ ! ਮੈਂ ਆਪ ਜੀ ਦਾ ਸਿੱਖ ਹਾਂ, ਮੇਰਾ ਸਰੀਰ ਦਫ਼ਨਾਉਣਾ ਨਹੀਂ। ਹਜ਼ੂਰ ਨੇ ਆਪਣੇ ਹੱਥੀਂ ਦਾਹ-ਸੰਸਕਾਰ ਕਰਨਾ, ਨਿਰੰਕਾਰ ਦੀ ਰਜ਼ਾ।" ਤੇਰ੍ਹਾਂ ਮੱਘਰ, 1591 ਬਿ: ਨੂੰ ਭਾਈ ਮਰਦਾਨਾ ਸਰੀਰ ਤਿਆਗ ਗਿਆ। ਉਹਦੀ ਇਛਿਆ ਅਨੁਸਾਰ ਗੁਰੂ ਜੀ ਨੇ ਆਪਣੇ ਹੱਥੀਂ ਉਸ ਦਾ ਸੰਸਕਾਰ ਕੀਤਾ। ਮਹਾਨ ਕੋਸ਼ ਤੇ ਨਾਨਕ ਪ੍ਰਕਾਸ਼ ਵਿਚ ਮਰਦਾਨਾ ਜੀ ਦਾ ਅੰਤਮ ਸਮਾਂ ਕੁਰਮ ਸ਼ਹਿਰ ਵਿਖੇ ਦਸਿਆ ਹੈ, ਪਰ ਪ੍ਰਿੰਸੀਪਲ ਸਤਿਬੀਰ ਸਿੰਘ ਤੇ ਪ੍ਰੋ: ਸਾਹਿਬ ਸਿੰਘ ਨੇ ਕਰਤਾਰਪੁਰ ਹੀ ਲਿਖਿਆ ਹੈ। ਉਸ ਦੀ ਥਾਂ ਉਸ ਦੇ ਪੁੱਤਰ ਰਜਾਦੇ ਨੇ ਰਬਾਬ ਦੀ ਸੇਵਾ ਸੰਭਾਲ ਲਈ। ਜਿਸ ਮਹਾਨ ਕਾਰਜ ਵਾਸਤੇ ਗੁਰੂ ਨਾਨਕ ਦੇਵ ਜੀ ਸੰਸਾਰ ਵਿਚ ਆਏ ਸਨ, ਉਹ ਇਕ ਜੀਵਨ ਵਿਚ ਪੂਰਾ ਹੋਣਾ ਅਸੰਭਵ ਸੀ। ਜਿੰਨਾ ਵੱਡਾ ਕੋਈ ਕਾਰਜ ਹੋਵੇ, ਓਨਾ ਲੰਮਾ ਸਮਾਂ ਵੀ ਉਸ ਵਾਸਤੇ ਲਾਜ਼ਮੀ ਚਾਹੀਦਾ ਹੈ।

1. ਮਰਦਾਨਾ ਜੀ ਦੀ ਬਾਣੀ ਨਾ ਹੋਣ ਬਾਰੇ ਪ੍ਰੋ: ਸਾਹਿਬ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪੋਥੀ ਚੌਥੀ, ਪੰਨਾ 303 'ਤੇ ਲਿਖਿਆ ਹੈ : "ਭਾਈ ਮਰਦਾਨਾ ਆਪਣੀ ਕਿਸੇ ਰਚਨਾ ਵਿਚ ਲਫ਼ਜ਼ 'ਨਾਨਕ' ਨਹੀਂ ਵਰਤ ਸਕਦਾ। ਸਲੋਕ ਮ: ੧ ਦੇ ਹਨ।"

2. ਸੰਪ੍ਰਦਾਵੀ ਟੀਕਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ ਸੰਤ ਕ੍ਰਿਪਾਲ

ਸਿੰਘ ਜੀ ਸੈਂਚੀ ਪੰਜਵੀਂ ਦੇ ਪੰਨਾ 266 'ਤੇ ਲਿਖਦੇ ਹਨ "ਅਗਲਾ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨੇ ਦੇ ਪ੍ਰਤੀ ਉਚਾਰਿਆ ਹੈ, ਇਸ ਲਈ ਸਲੋਕ ਮਰਦਾਨਾ ੧ ਲਿਖਿਆ ਹੈ। ਤਿੰਨੇ ਸਲੋਕ ਗੁਰੂ ਨਾਨਕ ਦੇਵ ਜੀ ਦੇ ਹਨ।"

3. ਗੁਰੂ ਗ੍ਰੰਥ ਸਾਹਿਬ ਸੰਪਾਦਨਾ ਅਤੇ ਬਾਣੀਕਾਰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਪੰਨਾ 38 ਉਪਰ ਗੁਰਸਿੱਖ ਬਾਣੀਕਾਰ, ਹੋਰ ਬਾਣੀ ਦੇ ਸਿਰਲੇਖ ਹੇਠ ਤਿੰਨਾਂ ਦਾ ਜ਼ਿਕਰ ਕੀਤਾ ਹੈ। ਰਾਇ ਬਲਵੰਡ ਜੀ ਤੇ ਭਾਈ ਸੱਤਾ, ਤੀਜੇ ਮਹਾਂਪੁਰਖ ਬਾਬਾ ਸੁੰਦਰ ਜੀ ਤੇ ਭਾਈ ਵੀਰ ਸਿੰਘ ਜੀ ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੋਥੀ ਸੱਤਵੀਂ ਵਿਚ ਮਰਦਾਨਾ ਜੀ ਦੀ ਬਾਣੀ ਬਾਰੇ ਜੋ ਕੁਝ ਲਿਖਿਆ ਹੈ, ਅੱਗੇ ਸਹੀ ਸਾਰਾ ਅੰਕਿਤ ਹੈ। ਨਿਰੁਕ੍ਤ ਸਲੋਕ ਮਰਦਾਨਾ ੧-ਸਲੋਕ ਮਰਦਾਨਾ ਲਿਖਿਆ ਹੋਣ ਕਰਕੇ ਸੰਭਾਵਨਾ ਹੁੰਦੀ ਹੈ ਕਿ ਇਹ ਸਲੋਕ ਉਚਾਰੇ ਹੋਏ ਸ੍ਰੀ ਮਰਦਾਨਾ ਰਬਾਬੀ, ਗੁਰੂ ਕੇ ਪਿਆਰੇ ਇਲਾਹੀ ਸੰਗੀਤਕਾਰ ਜੀ ਦੇ ਹਨ, ਪਰ ਸਲੋਕਾਂ ਦੇ ਅਖ਼ੀਰ ਵਿਚ ਪਦ 'ਨਾਨਕ' ਹੋਣ ਕਰਕੇ ਇਹ ਰਚਨਾ ਗੁਰੂ ਜੀ ਦੀ ਸਿੱਧ ਹੋ ਜਾਂਦੀ ਹੈ। ਫੇਰ ਸਲੋਕ ਮਰਦਾਨਾ ਦੇ ਨਾਲ '੧' ਪਿਆ ਹੈ, ਜੇ ਤਾਂ ਦੂਜਾ ਸਲੋਕ ਨਾਲ 'ਮਰਦਾਨਾ ੨' ਹੁੰਦਾ ਤਾਂ ਇਹ ਪਤਾ ਲੱਗਦਾ ਕਿ '੨' ਏਕਾ ਪਿਆ ਹੈ, ਜਿਸ ਤੋਂ ਪਤਾ ਲੱਗਾ ਕਿ ਇਹ 'ਏਕਾ' ਸ੍ਰੀ ਗੁਰੂ ਨਾਨਕ ਦੇਵ ਜੀ ਦਾ ਲਖਾਯਕ ਹੈ ਅਰਥਾਤ 'ਸਲੋਕ ਮ: ੧' ਦੀ ਥਾਵੇਂ 'ਸਲੋਕ ਮਰਦਾਨਾ ੧' ਲਿਖਿਆ ਹੈ। ਸੰਖਯਾ ਵਾਚਕ '੧' ਤੇ '੨' ਦੋਹਾਂ ਸਲੋਕਾਂ ਦੇ ਅਖ਼ੀਰ 'ਤੇ ਪਦੇ ਹਨ ਜੋ ਨਿਰਸੰਸੇ ਕਰ ਦੇਂਦੇ ਹਨ ਕਿ 'ਸਲੋਕ ਮਰਦਾਨਾ ੧' ਤੇ 'ਮਰਦਾਨਾ ੧' ਦੇ ਅੱਗੇ ਪਿਆ ਏਕਾ ਸੰਖਯਾ ਵਾਚਕ ਗਿਣਤੀ ਦੀ ਸ਼ੈਅ ਨਹੀਂ।

ਹੁਣ ਇਹ ਗੱਲ ਰਹੀ ਕਿ ਸਲੋਕ ਦੇ ਸਿਰਨਾਵੇਂ ਨਾਲ ਪਦ 'ਮਰਦਾਨਾ' ਕਿਉਂ ਹੈ ? ਦਾਨੇ ਦੱਸਦੇ ਹਨ ਕਿ ਏਨ੍ਹਾਂ ਸਲੋਕਾਂ ਵਿਚ ਜੋ ਕੁਛ ਹੈ ਸੋ ਮਰਦਾਨੇ ਨਾਲ ਕੋਈ ਹੋਈ ਗੱਲ ਬਾਤ ਹੈ। ਗੁਰੂ ਦੀ ਗਤਿ ਗੁਰੂ ਜਾਣੇ, ਪਰ ਜਦ ਦੋਹਾਂ ਸਲੋਕਾਂ ਦੇ ਵਿਚ ਸਲੋਕਾਂ ਦੀ ਪੜਚੋਲ ਕਰੋ ਤਾਂ ਸਾਫ਼ ਸਿੱਧ ਹੁੰਦਾ ਹੈ ਕਿ ਸ਼ਰਾਬ ਤਾਂ ਨਖਿੱਧ ਵਸਤੂ ਹੈ, ਇਸ ਗੱਲ ਨੂੰ ਮੰਨੀ ਪ੍ਰਮੰਨੀ ਗੱਲ ਲੈ ਕੇ, ਸ਼ਰਾਬ ਸਬੰਧੀ ਪਦਾਂ ਵਿਚ ਇਕ ਹੋਰ ਸ਼ਰਾਬ ਦਿਖਲਾ ਰਹੇ ਹਨ, ਜੋ ਅਭੋਲ ਪਸਰ ਰਹੀ ਹੈ। ਜੋ ਦਿੱਸਦੀ ਬੋਤਲ ਬਾਸਨੀ ਸ਼ਰਾਬ ਨਹੀਂ, ਪਰ ਅਸਰ ਸ਼ਰਾਬ ਵਰਗਾ ਪਾ ਕੇ ਜੀਵਾਂ ਨੂੰ ਗਾਫ਼ਲੀ ਦੇ ਨਸ਼ੇ ਵਿਚ ਮਸਤ ਰੱਖ ਰਹੀ ਹੈ। ਇਹ ਨਸ਼ਾ ਫਿਰ ਦੋ ਤਰ੍ਹਾਂ ਵਰਤ ਰਿਹਾ ਦੋਹਾਂ ਸਲੋਕਾਂ ਵਿਚ ਦੱਸਿਆ ਹੈ। ਇਕ ਤਾਂ ਇਸ ਦਾ ਵਰਤਾਰਾ ਜ਼ਮਾਨੇ ਵਿਚ ਵਜਾਪ ਰਿਹਾ ਦਿਖਲਾਇਆ ਹੈ, ਜਦੋਂ ਕਿਹਾ ਕਿ ਕਲਿਜੁਗ ਹੀ ਇਕ ਸ਼ਰਾਬ ਦੀ 'ਮੱਟੀ' ਸਮਾਨ ਹੈ। ਦੂਜਾ ਹਰ ਜੀਵ ਵਿਚ ਇਸ ਨੂੰ ਪ੍ਰਵਿਰਤ ਦੱਸਿਆ ਹੈ। ਇਹ ਗੱਲ ਦੂਜੇ ਸਲੋਕ ਵਿਚ ਦਰਸਾਈ ਹੈ ਜਿਥੇ ਫੁਰਮਾਯਾ ਕਿ 'ਕਾਂਯਾਂ ਲਾਹਣਿ' ਬਣ ਰਹੀ ਹੈ, ਭਾਵ ਹਰ ਸਰੀਰ ਮਨੁੱਖ ਦਾ ਨਸ਼ੇ ਦੀ ਮੱਟੀ ਬਣ ਰਿਹਾ ਹੈ। ਇਥੇ ਫੇਰ ਸ਼ਰਾਬ ਸਬੰਧੀ ਪਦਾਂ ਦੁਆਰਾ 'ਗ਼ਾਫ਼ਲੀ ਰੂਪੀ

ਨਸ਼ੇ' ਨੇ ਰੂਪ ਬੱਧਾ। ਦੋਹਾਂ ਸਲੋਕਾਂ ਦੇ ਮਗਰਲੇ ਅੱਧ ਵਿਚ ਤੀਸਰੀ ਸ਼ਰਾਬ ਦਿਖਾਈ ਜੋ ਗ਼ਾਫ਼ਲੀ ਦੇ ਨਸ਼ੇ ਦੇ ਵਿਕਾਰਾਂ ਨੂੰ ਦੂਰ ਕਰਕੇ 'ਨਿਰਵਿਕਾਰ ਅਵਸਥਾ' ਵਿਚ ਲੈ ਜਾਂਦੀ ਹੈ।

ਸੋ ਹੋ ਸਕਦਾ ਹੈ ਕਿ ਮਰਦਾਨਾ ਜੀ ਨੇ ਕਿਸੇ ਸਮੇਂ ਕਿਤੇ ਕੋਈ ਮਜਲਸ ਸ਼ਰਾਬੀਆਂ ਦੀ ਡਿੱਠੀ ਹੋਵੇ ਤੇ ਬਦਮਸਤ ਹੋਇਆਂ ਨੂੰ ਰੁਲਦੇ ਤੱਕਿਆ ਹੋਵੇ ਤੇ ਗੁਰੂ ਜੀ ਨਾਲ ਸ਼ਰਾਬ ਦੀ ਬੁਰਾਈ ਦੀ ਗੱਲ ਬਾਤ ਕੀਤੀ ਹੋਵੇ ਤਦ ਸਤਿਗੁਰਾਂ ਨੇ, ਜੋ ਸਾਰੇ ਜਹਾਨ ਨੂੰ ਮਾਯਕ ਨਸ਼ੇ ਵਿਚ ਬਦਮਸਤ ਹੋਇਆ ਦੇਖ ਰਹੇ ਸਨ, ਇਸ ਨਸ਼ੇ ਦਾ ਰੂਪ ਤੇ ਫਲ, ਜੋ ਦੋਹਾਂ ਸ਼ਲੋਕਾਂ ਵਿਚ ਦਿੱਤੇ ਹਨ, ਦਰਸਾਏ, ਪਰ ਨਾਲ 'ਆਤਮਿਕ ਨਸ਼ੇ' ਯਾ 'ਰੂਹਾਨੀ ਮਦ' ਦਾ ਰੂਪ ਤੇ ਫਲ ਵੀ ਵਰਣਨ ਕੀਤਾ ਤੇ ਸ਼ਲੋਕ ਵਿਚ ਰਚ ਕੇ ਇਕ ਸਰਬਕਾਲੀ ਉਪਦੇਸ਼ ਬਣਾ ਦਿੱਤਾ। ਮਰਦਾਨੇ ਨਾਲ ਵੀਚਾਰ ਹੋਣ ਕਰਕੇ ਉਸ ਦਾ ਨਾਮ ਵੀ ਨਾਲ ਲਿਖ ਦਿੱਤਾ।

☆☆☆

# ਗ੍ਰੰਥੀ ਸਾਹਿਬ

ਜਗਤ ਗੁਰੂ ਸ਼ਹੀਦਾਂ ਦੇ ਸਿਰਤਾਜ, ਸ਼ਾਂਤੀ ਦੇ ਸੋਮੇ, ਸੱਚ ਦੇ ਸੂਰਜ, ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਸਰ ਸਾਹਿਬ ਗੁਰਦਵਾਰਾ ਰਾਮਸਰ ਸਾਹਿਬ ਜੀ ਦੇ ਅਸਥਾਨ 'ਤੇ ਤੰਬੂ ਕਨਾਤਾਂ ਲਗਵਾ ਕੇ ਜਗਤ ਜੀਆਂ ਦੀ ਕਲਿਆਣਕਾਰੀ ਵਾਸਤੇ ਅਤੇ ਗੁਰਬਾਣੀ ਨੂੰ ਰਲੌਟ ਤੋਂ ਬਚਾਉਣ ਵਾਸਤੇ ਦੋਹਿਤਾ ਬਾਣੀ ਕਾ ਬੋਹਿਥਾ, ਨਾਨਾ ਗੁਰੂ ਜੀ ਦੇ ਬਚਨ ਸਫਲੇ ਕਰਨ ਲਈ ਧੰਨ ਕ੍ਰਿਪਾਲੂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਭਾਈ ਗੁਰਦਾਸ ਜੀ ਨੂੰ ਲਿਖਾਰੀ ਲਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਵਾਈ, ਜਿਸ ਦੀ ਸੰਪੂਰਨਤਾ ੧੬੬੧ ਬਿ: ਭਾਦਰੋਂ ਵਦੀ ਏਕਮ ਨੂੰ ਹੋਈ। ਭਾਈ ਬੰਨੋ ਰਾਹੀਂ ਬੀੜ ਦੀ ਜਿਲਦ ਬੰਨ੍ਹਵਾਉਣ ਤੇ ਹੋਰ ਸਾਰੇ ਪ੍ਰਬੰਧ ਮੁਕੰਮਲ ਕਰ ਕੇ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੰਮਤ ੧੬੬੧ ਭਾਦਰੋਂ ਸੁਦੀ ਏਕਮ ਨੂੰ ਕਰਨ ਦਾ ਪ੍ਰੋਗਰਾਮ ਪੱਕਾ ਕੀਤਾ।

## ਹਰਿਮੰਦਰ ਸਾਹਿਬ ਜੀ ਦੇ ਮੁੱਖ ਗ੍ਰੰਥੀ ਬਾਰੇ ਵਿਚਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ-ਸੰਭਾਲ ਹਿਤ ਗ੍ਰੰਥੀ ਨੀਅਤ ਕਰਨ ਸਬੰਧੀ ਗੁਰੂ ਅਰਜਨ ਦੇਵ ਜੀ ਵਿਚਾਰਾਂ ਕਰਦੇ ਰਹੇ। ਉਨ੍ਹਾਂ ਵਿਚਾਰਾਂ ਬਾਰੇ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਆਪਣੇ ਰਚਿਤ ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਵਿਚ ਇਸ ਪ੍ਰਕਾਰ ਲਿਖਦੇ ਹਨ :-

*ਰਿਦੈ ਬਿਚਾਰਨਿ ਸ੍ਰੀ ਗੁਰ ਕਰੈਂ।*
*ਟਹਿਲ ਗ੍ਰਿੰਥ ਕੀ ਕੌਨ ਸੁ ਧਰੈਂ।*
*ਬੇਦੀ ਤੇਹਣ ਭੱਲੇ ਬੰਸ।*
*ਸੋਢੀ ਜੇ ਕੁਲ ਕੇ ਅਵਤੰਸ॥ ੨੪॥*
*ਨਿਜ ਕੁਲ ਕੌ ਇਨ ਕੌ ਹੰਕਾਰਾ।*
*ਕਰਿ ਨ ਸਕਹਿਗੇ ਸੇਵ ਉਦਾਰਾ।*
*ਇਹ ਸੇਵਕ ਕੀ ਵਸਤ ਸਦੀਵਾ॥*
*ਨਿਰਹੰਕਾਰ ਜਿਨਹੁ ਮਨ ਨੀਵਾ॥ ੨੫॥*

(ਰਾਸ ੩, ਅੰਸੂ ੫੦)

ਇਸ ਤਰ੍ਹਾਂ ਵਿਚਾਰ ਉਪਰੰਤ ਆਪ ਜੀ ਦੀ ਨਿਗਾਹ ਬਾਬਾ ਬੁੱਢਾ ਜੀ ਉਪਰ ਜਾ ਟਿਕੀ ਤੇ ਆਪ ਜੀ ਨੇ ਫੁਰਮਾਇਆ :-

I_S

6)

*ਸੇਵਾ ਬਿਧੈ ਨਿਪੁਨ ਜੋ ਹੋਇ।*
*ਕਰੀਅਹਿ ਇਹਾਂ ਸਥਾਪਨਿ ਸੋਇ।*
*ਸ੍ਰੀ ਨਾਨਕ ਕੋ ਦਰਸ਼ਨ ਕੀਨਿ।*
*ਅਸ ਬੁੱਢਾ ਬਿਚ ਸੇਵ ਪ੍ਰਬੀਨ॥ ੨੬॥*

ਇਸ ਪ੍ਰਕਾਰ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਬਾਬਾ ਬੁੱਢਾ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਪਹਿਲਾ ਮੁੱਖ ਗ੍ਰੰਥੀ ਥਾਪ ਦਿੱਤਾ ਤੇ ਬਾਬਾ ਜੀ ਨੂੰ ਹੁਕਮ ਕੀਤਾ :-

*ਬੁੱਢਾ! ਨਿਜ ਸਿਰ ਪਰ ਧਰਿ ਗ੍ਰਿੰਥ।*
*ਆਗੇ ਚਲਹੁ ਸੁਧਾਸਰ ਪੰਥ।*
*ਮਾਨਿ ਬਾਕ ਲੇ ਭਯੋ ਅਗਾਰੇ।*
*ਚਮਰ ਗੁਰੂ ਅਰਜਨ ਕਰ ਧਾਰੇ॥ ੨੯॥*
*ਸੰਖ ਅਨਿਕ ਲਘੁ ਦੁੰਦਭਿ ਬਾਜੇ।*
*ਜੈ ਜੈ ਕਾਰ ਊਚ ਸੁਰ ਗਾਜੇ।*
*ਸੁੰਦਰ ਸ੍ਰੀ ਹਰਿਗੋਵਿੰਦ ਚੰਦ।*
*ਸੰਗ ਚਲਿਤ ਹੁਇ ਸ਼ੋਭ ਬਿਲੰਦ॥ ੩੦॥*
*ਹਰਿਮੰਦਿਰ ਮਹਿੰ ਜਾਇ ਪਹੁੰਚੇ।*
*ਰਾਗੀ ਰਾਗ ਕਰਤਿ ਸੁਰ ਊਚੇ।*
*ਮੰਜੀ ਸਹਤ ਗ੍ਰਿੰਥ ਤਹਿੰ ਥਾਪਿ।*
*ਬੈਠੇ ਨਿਕਟ ਗੁਰੂ ਤਬਿ ਆਪਿ॥ ੩੧॥*
*ਵਾਰ ਭੋਗ ਕੋ ਸੁਨਿ ਮਨ ਲਾਈ।*
*ਸ੍ਰੀ ਅਰਜਨ ਪੁਨ ਗਿਰਾ ਅਲਾਈ:*
*'ਬੁੱਢਾ ਸਾਹਿਬ ਖੋਲਹੁ ਗ੍ਰਿੰਥ।*
*ਲੇਹੁ ਅਵਾਜ਼ ਸੁਨਹਿ ਸਭਿ ਪੰਥ'॥ ੩੨॥*
*ਸੁਨਿ ਗੁਰ ਬਚਨ ਰੁਚਿਰ ਮਨ ਲਾਯਕ।*
*ਸੱਤ ਬਾਕ ਮੁਖ ਜਲਜ ਅਲਾਇਕ।*
*ਅਦਬ ਸੰਗ ਤਬਿ ਗ੍ਰਿੰਥ ਸੁ ਖੋਲ੍ਹਾ।*

***ਲੈ ਅਵਾਜ਼ ਬੁੱਢਾ ਮੁਖ ਬੋਲਾ॥ ੩੩॥***

ਤਾਂ ਉਸ ਸਮੇਂ ਪਵਿੱਤ੍ਰ ਹੁਕਮਨਾਮਾ ਇਹ ਆਇਆ ਸੀ :-

ਸੂਹੀ ਮਹਲਾ ੫॥

***ਸੰਤਾ ਕੇ ਕਾਰਜ ਆਪਿ ਖਲੋਇਆ,***

***ਹਰਿ ਕੰਮੁ ਕਰਾਵਣਿ ਆਇਆ ਰਾਮ॥***

(ਅੰਗ ੭੮੩)

GN_
(19

ਇਸ ਤਰ੍ਹਾਂ ਭਾਦਰੋਂ ਸੁਦੀ ਏਕਮ ੧੬੬੧ ਬਿ: ਦੇ ਦਿਨ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਪਹਿਲੀ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਬਾਬਾ ਬੁੱਢਾ ਜੀ ਨੂੰ ਪ੍ਰਮੁੱਖ ਗ੍ਰੰਥੀ ਦੀ ਪਦਵੀ 'ਤੇ ਸਥਾਪਨ ਕਰ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗ੍ਰੰਥੀ ਦੀ ਪਦਵੀ ਦੀ ਪ੍ਰਥਾ ਸ਼ੁਰੂ ਕੀਤੀ ਸੀ।

## ਜੀਵਨ ਬਾਬਾ ਬੁੱਢਾ ਜੀ (ਮੁੱਖ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ)

'ਬਾਬਾ ਬੁੱਢਾ ਜੀ ਜਿਨ੍ਹਾਂ ਦਾ ਜਨਮ ੧੫੦੬ ਈ: ਨੂੰ ਪਿੰਡ ਕੱਥੂ ਨੰਗਲ, ਜ਼ਿਲ੍ਹਾ ਅੰਮ੍ਰਿਤਸਰ ਵਿੱਚ ਪਿਤਾ ਭਾਈ ਸੁੱਘਾ ਜੀ ਰੰਧਾਵਾ ਤੇ ਮਾਤਾ ਗੌਰਾਂ ਜੀ ਦੇ ਘਰ ਹੋਇਆ।

ਬਾਬਾ ਜੀ ਦਾ ਜਿਸ ਸਮੇਂ ਗੁਰਦੇਵ ਨਾਲ ਮੇਲ ਹੋਇਆ, ਉਸ ਸਮੇਂ ਪਿੰਡ ਕੱਥੂ ਨੰਗਲ ਦੀ ਜੂਹ ਵਿਚ ਇਕ ਬਿਰਛ ਥੱਲੇ ਬੈਠੇ ਗੁਰਦੇਵ ਸ਼ਬਦ ਗਾ ਰਹੇ ਸਨ। ਮਰਦਾਨਾ ਕੋਲ ਬੈਠਾ ਰਬਾਬ ਵੱਜਾ ਰਿਹਾ ਸੀ। ਬਾਬਾ ਬੁੱਢਾ ਜੀ ਬਾਰਾਂ ਕੁ ਸਾਲ ਦੀ ਉਮਰ ਵਿਚ ਖੇਤਾਂ ਵਿਚ ਮਾਲ ਚਾਰ ਰਿਹਾ ਸੀ। ਸ਼ਬਦ ਦੀ ਧੁਨੀ ਸੁਣ ਕੇ ਉਹ ਖਿੱਚਿਆ ਆਇਆ। ਹਜ਼ੂਰ ਨੂੰ ਸ਼ਰਧਾ ਨਾਲ ਮੱਥਾ ਟੇਕ ਕੇ ਸਾਮ੍ਹਣੇ ਬੈਠ ਗਿਆ। ਸ਼ਬਦ ਦਾ ਭੋਗ ਪਿਆ, ਤਾਂ ਬਾਬਾ ਜੀ ਨੇ ਬਾਲਕ ਰੂਪ ਵਿਚ ਹੱਥ ਜੋੜ ਕੇ ਕਿਹਾ, "ਮਹਾਰਾਜ! ਕੋਈ ਸੇਵਾ ਬਖਸ਼ੋ, ਕੋਈ ਰਾਹ ਦੱਸੋ, ਜਿਵੇਂ ਮੇਰਾ ਜਨਮ ਮਰਣ ਕੱਟਿਆ ਜਾਵੇ।"

"ਹੇ ਬਾਲਕ!" ਗੁਰਦੇਵ ਨੇ ਮਿੱਠਾ ਮਿੱਠਾ ਮੁਸਕਰਾਉਂਦਿਆਂ ਕਿਹਾ, "ਏਸ ਉਮਰ ਵਿਚ ਤੂੰ ਅਜੇ ਬਾਲਕ ਹੈਂ, ਤੈਨੂੰ ਇਹ ਬੁੱਧ ਕਿਥੋਂ ਪ੍ਰਾਪਤ ਹੋਈ ਹੈ ? "ਮਹਾਰਾਜ!" ਬਾਲਕ ਨੇ ਬੜੀ ਗੰਭੀਰਤਾ ਨਾਲ ਕਿਹਾ, "ਇਕ ਦਿਨ ਸਾਡੇ ਪਿੰਡ ਮੁਗ਼ਲ ਆਨ ਉਤਰੇ ਸਨ, ਨਾਲੇ ਉਨ੍ਹਾਂ ਕੱਚੀਆਂ ਖੇਤੀਆਂ ਵੱਢ ਲਈਆਂ, ਨਾਲੇ ਪੱਕੀਆਂ ਤੇ ਡੱਡਰੀਆਂ। ਤਾਂ ਮੇਰੇ ਮਨ ਵਿਚ ਆਈ, ਇਨ੍ਹਾਂ ਡਾਢਿਆਂ ਦਾ ਹੱਥ ਕਿਸੇ ਨੇ ਨਹੀਂ ਫੜਿਆ ਤਾਂ ਜਮਾਂ ਦਾ ਹੱਥ ਕਿਸ ਨੇ ਫੜਨਾ ਹੈ।" ਇਹ ਸੁਣ ਹਜ਼ੂਰ ਨੇ ਕਿਹਾ, ਤੂੰ ਤਾਂ ਬੁੱਢਿਆਂ ਜੈਸੀਆਂ ਗੱਲਾਂ ਕਰਦਾ ਹੈਂ। ਸੰਗਤ ਦੀ ਸੇਵਾ ਕਰਿਆ ਕਰ। ਕਲਿਆਣ ਹੋਵੇਗੀ। ਓਸੇ ਦਿਨ ਤੋਂ ਉਹ ਬਾਲਕ ਗੁਰੂ ਜੋਗਾ ਹੋ ਗਿਆ।

ਮਾਪਿਆਂ ਤੋਂ ਆਗਿਆ ਲੈ ਕੇ ਉਹ ਕਰਤਾਰਪੁਰ ਜਾ ਰਿਹਾ। ਸੰਗਤ ਵਿਚ ਉਸ ਦਾ ਨਾਮ 'ਬੂੜੇ' ਦੀ ਥਾਂ 'ਬਾਬਾ ਬੁੱਢਾ' ਪ੍ਰਸਿੱਧ ਹੋ ਗਿਆ।

ਸ਼ਾਦੀ : ਬਾਬਾ ਜੀ ਦੀ ਸ਼ਾਦੀ ੨੦ ਸਾਲ ਦੀ ਉਮਰ ਵਿਚ ੧੫੮੩ ਬਿ: ਨੂੰ ਪਿੰਡ ਅਚਲ (ਬਟਾਲੇ) ਦੇ ਸਮਰਾਹ ਗੌਤ ਦੀ ਸਪੁੱਤਰੀ ਮਾਤਾ ਮਿਰੋਯਾਂ ਜੀ ਨਾਲ ਹੋਈ।

ਸੰਤਾਨ : ਬਾਬਾ ਜੀ ਦੇ ਚਾਰ ਪੁੱਤਰ ਸਨ :

੧. ੧੫੮੫ ਬਿ: ਨੂੰ ਭਾਈ ਸੁਧਾਰੀ ਜੀ ਦਾ ਜਨਮ ਹੋਇਆ।

੨. ੧੫੮੮ ਬਿ: ਨੂੰ ਭਾਈ ਭਿਖਾਰੀ ਜੀ ਦਾ ਜਨਮ ਹੋਇਆ।

੩. ੧੫੯੦ ਬਿ: ਨੂੰ ਭਾਈ ਮਹਿਮੂ ਜੀ ਦਾ ਜਨਮ ਹੋਇਆ।

੪. ੧੫੯੩ ਬਿ: ਨੂੰ ਭਾਈ ਭਾਨਾ ਜੀ ਦਾ ਜਨਮ ਹੋਇਆ।

ਬਾਬਾ ਜੀ ਨੇ ਗੁਰੂ ਘਰ ਵਿਚ ਬੜਾ ਮਾਣ ਪਾਇਆ। ਪਹਿਲੇ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਤਕ ਦਰਸ਼ਨ ਕਰਨ ਦਾ ਸੁਭਾਗ ਬਾਬਾ ਬੁੱਢਾ ਜੀ ਨੂੰ ਪ੍ਰਾਪਤ ਹੋਇਆ। ਭਾਈ ਸਾਹਿਬ ਦੇ ਬਚਨ ਹਨ: ਬੂੜਾ ਬੁੱਢਾ ਇਕ ਮਨ ਧਿਆਵੈ। ਸਤਿਕਾਰ ਯੋਗ ਬਾਬਾ ਬੁੱਢਾ ਜੀ ਨੇ ਆਪਣਾ ਅੰਤਲਾ ਸਮਾਂ ਨੇੜੇ ਆਇਆ ਜਾਣ ਕੇ ਸਤਿਗੁਰੂ ਜੀ ਪਾਸ ਬੇਨਤੀ ਕਰ ਭੇਜੀ। ਸਤਿਗੁਰੂ ਜੀ ਸਾਰੇ ਕੰਮ ਛੱਡ ਕੇ ਉਹਨਾਂ ਕੋਲ ਪਿੰਡ ਰਮਦਾਸ ਜਾ ਪਹੁੰਚੇ। ਬਾਬਾ ਬੁੱਢਾ ਜੀ ਨੇ ਗੁਰਦੇਵ ਦੇ ਚਰਨਾਂ 'ਤੇ ਨਮਸਕਾਰ ਕੀਤੀ ਤੇ ਆਪਣੇ ਪੁੱਤਰ ਭਾਈ ਭਾਨਾ ਜੀ ਦੀ ਬਾਂਹ ਗੁਰੂ ਮਹਾਰਾਜ ਨੂੰ ਫੜਾਈ ਤੇ ਕਿਹਾ, "ਸੱਚੇ ਪਾਤਿਸ਼ਾਹ! ਇਸ ਦੇ ਸਿਰ ਉੱਤੇ ਮੇਹਰ ਭਰਿਆ ਹੱਥ ਰੱਖਣਾ।"

ਇਸ ਤਰ੍ਹਾਂ ਬੇਨਤੀ ਕਰਕੇ ੧੪ ਮੱਘਰ, ਸੰਮਤ ੧੬੮੮ ਬਿ: ਨੂੰ ਬਾਬਾ ਬੁੱਢਾ ਜੀ ਪਿੰਡ ਰਮਦਾਸ ਵਿਚ ਪਰਲੋਕ ਸਿਧਾਰ ਗਏ। ਗੁਰੂ ਮਹਾਰਾਜ ਨੇ ਆਪਣੇ ਹੱਥੀਂ ਬਾਬਾ ਜੀ ਦਾ ਅੰਤਮ ਸੰਸਕਾਰ ਕੀਤਾ। ਬਾਬਾ ਬੁੱਢਾ ਜੀ ਨੂੰ ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਜੀ ਤੱਕ ਛੇ ਗੁਰੂ ਸਾਹਿਬਾਂ ਨੂੰ ਗੁਰਿਆਈ ਗੱਦੀ ਦਾ ਤਿਲਕ ਲਾਵਣ ਦਾ ਸਤਿਕਾਰ ਪ੍ਰਾਪਤ ਹੋਇਆ ਹੈ।

## ਗ੍ਰੰਥੀ ਕਿਸ ਤਰ੍ਹਾਂ ਦਾ ਹੋਵੇ

ਗ੍ਰੰਥੀ ਪਦ ਦਾ ਅਰਥ ਹੈ ਉਹ ਵਿਅਕਤੀ ਜੋ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮੁੱਖੀ ਸੇਵਾਦਾਰ ਹੈ) ਭਾਵ ਉਹ ਗੁਰਸਿੱਖ ਜੋ ਗੁਰੂ ਗ੍ਰੰਥ ਸਾਹਿਬ ਜੀ ਦਾ ਮਰਯਾਦਾ ਅਨੁਸਾਰ ਪ੍ਰਕਾਸ਼ ਕਰਨ, ਮਹਾਂਵਾਕ ਲੈਣ ਅਤੇ ਸੁਖਾਸਣ ਕਰਨ ਆਦਿ ਦੀ ਸੇਵਾ ਵਿਚ ਤਤਪਰ ਰਹਿੰਦਾ ਹੈ।

ਜੋ ਖ਼ੁਦ ਸ਼ਬਦ-ਗੁਰੂ, 'ਬਾਣੀ ਗੁਰੂ ਗੁਰੂ ਹੈ ਬਾਣੀ' ਦੇ ਅਸਲੀ ਸਿਧਾਂਤ ਨੂੰ ਅਮਲੀ

ਜਾਮਾ ਪਹਿਨਾਉਂਦਾ ਹੈ। ਗੁਰਬਾਣੀ ਦੇ ਸਹੀ ਅਰਥਾਂ ਅਤੇ ਭਾਵਾਂ ਨੂੰ ਗੁਰਮਤ ਅਨੁਸਾਰ ਚੰਗੀ ਤਰ੍ਹਾਂ ਸਮਝਦਾ ਹੋਵੇ ਅਤੇ ਦੂਜਿਆਂ ਨੂੰ ਸੋਹਣੀ ਤਰ੍ਹਾਂ ਸਮਝਾਉਣ ਦੀ ਸਮਰੱਥਾ ਰੱਖਦਾ ਹੋਵੇ। ਗੁਰ ਇਤਿਹਾਸ ਅਤੇ ਗੁਰਮਤਿ ਰਹੁ ਰੀਤੀ ਦਾ ਭਲੀ ਪ੍ਰਕਾਰ ਗਿਆਤਾ ਤੇ ਧਾਰਨੀ ਹੋਵੇ ਅਤੇ ਜਿਸ ਨੇ ਆਪ ਗੁਰਬਾਣੀ ਦੇ ਆਸ਼ੇ ਅਨੁਸਾਰ ਆਪਣੇ ਜੀਵਨ ਨੂੰ ਸਿੱਖੀ ਦੇ ਸਹੀ ਸਾਂਚੇ ਵਿੱਚ ਢਾਲਿਆ ਹੋਇਆ ਹੋਵੇ। ਉਸ ਦੀ ਹਰ ਗੱਲ ਅਤੇ ਹਰ ਹਰਕਤ ਵਿਚ ਰੂਹਾਨੀ ਰਸ ਤੇ ਆਪਾ ਗਵਾ ਕੇ ਲੋਕਾਈ ਦੇ ਭਲੇ ਦੀਆਂ ਭਾਵਨਾਵਾਂ ਡੁਲ੍ਹ-ਡੁਲ੍ਹ ਪੈਂਦੀਆਂ ਹੋਣ।

ਗੁਰਬਾਣੀ ਦਾ ਬੋਧ ਤੇ ਗੁਰਮਤਿ ਵਿਚ ਨਿਪੁੰਨਤਾ ਹੋਵੇ, ਭਾਵ ਸਿੱਖ ਧਰਮ ਦੇ ਧਾਰਮਕ ਸਾਹਿਤ ਅਤੇ ਇਤਿਹਾਸਕ ਸਾਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਭਾਈ ਗੁਰਦਾਸ ਜੀ ਤੇ ਭਾਈ ਨੰਦ ਲਾਲ ਜੀ, ਸ੍ਰੀ ਗੁਰ ਬਿਲਾਸ ਪਾ: ੬ ਤੇ ਪਾ: ੧੦, ਜਨਮ ਸਾਖੀਆਂ, ਤਵਾਰੀਖ਼ ਗੁਰੂ ਖਾਲਸਾ ਤੇ ਹੋਰ ਗੁਰਮਤਿ ਸਾਹਿਤ ਤੋਂ ਭਲੀ ਪ੍ਰਕਾਰ ਜਾਣੂ ਹੋਵੇ। ਦੂਸਰੇ ਮੱਤਾਂ ਤੇ ਗੁਰਮਤਿ ਦਾ ਤੁਲਨਾਤਮਕ ਅਧਿਐਨ ਕਰ ਕੇ ਗੁਰਮਤਿ ਦੀਆਂ ਵਿਸ਼ੇਸ਼ਤਾਵਾਂ ਤੋਂ ਮਨਮਤੀਆਂ ਨੂੰ ਜਾਣੂ ਕਰਵਾ ਸਕਦਾ ਹੋਵੇ। ਗੁਰਬਾਣੀ ਦੀ ਕਥਾ ਕਰਨ ਵਿਚ ਪ੍ਰਬੀਨ ਹੋਵੇ ਭਾਵ ਟਕਸਾਲੀ ਕਥਾਕਾਰ ਤੇ ਅਖੰਡ ਪਾਠੀ ਹੋਵੇ, ਦਰਸ਼ਨੀ ਸਿੰਘ ਹੋਵੇ, ਜਿਸ ਦੇ ਦਰਸ਼ਨਾਂ ਤੋਂ ਦੈਵੀ ਪੁਰਸ਼ਾਂ ਵਾਲਾ ਪ੍ਰਭਾਵ ਪਵੇ।

ਸਿੱਖੀ ਧਰਮ ਪ੍ਰਚਾਰ ਤੇ ਪ੍ਰਸਾਰ ਲਈ ਜੀਵਨ ਅਰਪਨ ਦੀ ਭਾਵਨਾ ਰੱਖਦਾ ਹੋਵੇ ਅਤੇ ਮਾਨਵਤਾ ਦੇ ਭਲੇ ਹਿੱਤ ਕੁਰਬਾਨੀ ਕਰਨ ਦਾ ਜਜ਼ਬਾ ਹੋਵੇ। ਗੁਰਦਵਾਰੇ ਸਾਹਿਬ ਦੀ ਸਵੇਰੇ ਤੇ ਸ਼ਾਮ ਦੀ ਮਰਯਾਦਾ ਅਤੇ ਪ੍ਰਬੰਧ ਦੀ ਸੂਝ ਤੇ ਸਮਝ ਵਾਲਾ ਹੋਵੇ।

ਵਰਤਮਾਨ ਸਮੇਂ ਵਿੱਚ ਗ੍ਰੰਥੀ ਲਈ ਅੰਮ੍ਰਿਤਧਾਰੀ ਹੋਣਾ ਲਾਜ਼ਮੀ ਹੈ। ਪੰਜਾਂ ਕਕਾਰਾਂ ਦਾ ਦ੍ਰਿੜ੍ਹ ਧਾਰਨੀ, ਬੱਜਰ ਕੁਰਹਿਤਾਂ ਤੋਂ ਬਚਿਆ ਹੋਇਆ, ਤਿਆਰ-ਬਰ-ਤਿਆਰ ਖਾਲਸਾ ਹੋਣਾ ਚਾਹੀਦਾ ਹੈ। ਘੱਟੋ ਘੱਟ ਪੰਜ ਬਾਣੀਆਂ, ਰਹਰਾਸਿ ਤੇ ਸੋਹਿਲੇ ਦਾ ਨਿਤਨੇਮੀ, ਮੂਲ ਮੰਤ੍ਰ ਦਾ ਜਾਪਕ ਤੇ ਗੁਰਮੰਤ੍ਰ ਦਾ ਸਿਮਰਨ ਅਭਿਆਸੀ ਹੋਵੇ। ਆਚਰਨ ਦੀ ਪਵਿੱਤ੍ਰਤਾ, ਤਿਆਗ ਬ੍ਰਿਤੀ, ਸੇਵਾ ਭਾਵ, ਨਿਮ੍ਰਤਾ ਤੇ ਵੀਰਤਾ ਆਦਿ ਦੈਵੀ ਗੁਣਾਂ ਦਾ ਮਾਲਕ ਹੋਵੇ। ਸੇਵਾ ਸਿਮਰਨ ਵਿਚ ਗੱਤਿਆ ਹੋਵੇ।



M_S

8)

# ਮਹਲਾ ਦਾ ਸ਼ੁੱਧ ਉਚਾਰਨ

ਗੁਰਬਾਣੀ ਦੇ ਪਾਠ ਦੀ ਤੇ ਅਰਥਾਂ ਦੀ ਸੰਥਿਆ ਦੇਣ ਵਾਲੀਆਂ ਸਾਰੀਆਂ ਸੰਪ੍ਰਦਾਈ ਟਕਸਾਲਾਂ ਜਿਸ ਤਰ੍ਹਾਂ ਸ੍ਰੀ ਅੰਮ੍ਰਿਤਸਰ ਵਿਖੇ ਗਲੀ ਸਤੋਂਵਾਲੀ ਟਕਸਾਲ ਅਤੇ ਗੁਰੂ ਕਾਸ਼ੀ ਤਖ਼ਤ ਸ੍ਰੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਦਮਦਮੀ ਟਕਸਾਲ ਜੋ ਭਿੰਡਰਾਂ ਵਾਲਿਆਂ ਗਿਆਨੀਆਂ ਦੀ ਪ੍ਰਸਿੱਧ ਟਕਸਾਲ ਹੈ, ਨਿਰਮਲ ਭੇਖ ਤੇ ਰਾੜਾ ਸਾਹਿਬ ਸੰਪ੍ਰਦਾ ਤੇ ਹੋਰ ਪੁਰਾਤਨ ਗਿਆਨੀ ਟਕਸਾਲਾਂ ਦੇ ਵਿਦਵਾਨ ਵੀ "ਮਹਲਾ" ਸ਼ਬਦ ਦਾ ਉਚਾਰਣ ਮਹੱਲਾ ਹੀ ਪਾਠ ਉਚਾਰਨ ਕਰਦੇ ਤੇ ਵਿਦਿਆਰਥੀਆਂ ਨੂੰ ਪੜ੍ਹਾਂਦੇ ਰਹੇ ਹਨ ਤੇ ਵਰਤਮਾਨ ਸਮੇਂ ਵਿਚ ਮਹੱਲਾ ਉਚਾਰਨ ਹੀ ਸਿਖਾਲ ਰਹੇ ਹਨ, ਇਹ ਪਰੰਪਰਾ ਆਦਿ ਗੁਰੂ, ਪਹਿਲੇ ਸਤਿਗੁਰੂ ਸਾਹਿਬ ਜੀ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮੇਂ ਤੋਂ ਹੁਣ ਤੱਕ ਦੀਆਂ ਸਾਰੀਆਂ ਸਿੱਖ ਸੰਪ੍ਰਦਾਵਾਂ, ਜਿਸ ਤਰ੍ਹਾਂ ਦਮਦਮੀ ਟਕਸਾਲ ਸੰਤ ਗਿਆਨੀ ਹਰਨਾਮ ਸਿੰਘ ਜੀ ਤੇ ਉਦਾਸੀ ਨਿਰਮਲੇ, ਨਿਹੰਗ ਸਿੰਘ, ਸੇਵਾ ਪੰਥੀ, ਆਦਿ ਦੇ ਸਾਰੇ ਵਿਦਵਾਨ ਮਹੱਲਾ ਉਚਾਰਨ ਦੇ ਹੱਕ ਵਿਚ ਹੀ ਹਨ ਤੇ ਐਸਾ ਉਚਾਰਣ ਪਰੰਪਰਾ ਤੋਂ ਹੀ ਚਲਿਆ ਆ ਰਿਹਾ ਹੈ।

ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ, ਸਾਰੇ ਤਖ਼ਤ ਸਾਹਿਬਾਨ, ਇਤਿਹਾਸਕ ਗੁਰਦੁਆਰੇ ਤੇ ਲੋਕਲ ਪਿੰਡਾਂ ਦੇ ਗੁਰਦੁਆਰੇ ਆਦਿ ਸਭ ਥਾਵੇਂ ਮਹੱਲਾ ਸ਼ਬਦ ਦਾ ਉਚਾਰਨ ਮਹੱਲਾ ਹੀ ਹੁੰਦਾ ਰਿਹਾ ਹੈ ਤੇ ਹੁਣ ਹੋ ਰਿਹਾ ਹੈ।

## ਮਹਲਾ ਸ਼ਬਦ ਦਾ ਅਰਥ

ਅਰਬੀ ਦੇ ਵਿਦਵਾਨਾਂ ਦੀ ਰਾਇ ਹੈ ਕਿ ਅਰਬੀ ਭਾਸ਼ਾ ਦੇ ਹਰੇਕ ਪੱਦ ਵਿਚ ਉਸ ਦੀ ਧਾਤੂ ਦਾ ਉਚਾਰਣ ਤੇ ਅਰਥ ਨਹੀਂ ਬਦਲਦੇ, ਇਸ ਕਰਕੇ ਮਹੱਲਾ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ ਹਲੂਲ (ਉਤਰਨ) ਦੀ ਥਾਂ। (ਦੇਖੋ ਮਹਾਨ ਕੋਸ਼ ਪੰਨਾ ੨੭੯੫) ਮਹਲਾ ਸ਼ਬਦ ਦਾ ਸ਼ੁੱਧ ਉਚਾਰਨ, ਉੱਘੇ ਵਿਦਵਾਨਾਂ ਦੇ ਲੇਖ। ਪੁਸਤਕ ਅੰਦਰ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਪੰਨਾ 119 'ਤੇ ਲਿਖਦੇ ਹਨ, ਇਸ ਦੀ ਧਾਤੂ ਹੱਲ ਹੈ ਜਿਸ ਤੋਂ ਅਰਬੀ ਦੇ ਸ਼ਬਦ ਮਹੱਲ, ਮਹੱਲਾ ਤੇ ਮਹੱਲਾ ਆਦਿ ਬਣੇ ਹਨ। ਗੁਰਬਾਣੀ ਵਿਚ ਆਏ ਇਸ ਮਹਲਾ ਸ਼ਬਦ ਦਾ ਉਚਾਰਣ ਚਾਹੇ ਅਖਰ ਉਪਰ ਅਧਿਕ ਸਹਿਤ "ਮਹੱਲਾ" ਹੈ। ਇਹ ਇਸ ਲਈ ਕਿ ਇਸ ਮਹਲਾ ਪਦ ਦੀ ਧਾਤੂ ਹੱਲ ਹੈ ਜੋ ਚਾਹੇ ਅੱਖਰ ਤੇ ਅਧਿਕ ਨਾਲ

ਹੈ। ਦਬਸਤਾਨੇ ਮਜ਼ਾਹਿਬ ਸਫਾ-੨੨੫। ਮਹਲਾ=ਇਹ ਪਦ ਅਰਬੀ ਮੂਲਕ ਹੈ, ਇਕ ਗੁਰੂ ਦੂਜੇ ਵਿਚ ਹਲੂਲ ਕਰਦਾ ਉਤਰਦਾ ਹੈ, ਅਰਬੀ ਵਿਚ 'ਮਹੱਲੇ' ਪਦ ਦਾ ਅਰਥ ਹੈ— ਉਤਰਨੇ ਦੇ ਬਹੁਤ ਥਾਉਂ। ਇਸ ਪਦ ਦਾ ਅਰਬੀ ਧਾਤੂ ਹੈ ਹੱਲ=ਉਤਰਨਾ। ਇਸ ਤੋਂ ਬਣੇ ਪਦ ਮਹਲ ਤੇ ਮਹਲਾ ਦਾ ਉਚਾਰਨ ਹੈ ਅਧਕ ਵਾਲਾ, ਅਰਥਾਤ ਮਹੱਲੇ ਤੇ ਮਹੱਲਾ। ਇਸ ਕਰਕੇ ਗੁਰੂ ਕਾਲ ਤੋਂ ਲੈ ਕੇ ਹੁਣ ਤੱਕ ਮਹਲਾ ਸ਼ਬਦ ਦਾ ਸ਼ੁੱਧ ਉਚਾਰਨ ਚਾਹੇ ਉਪਰ ਅਧਿਕ ਸਹਿਤ ਮਹੱਲਾ ਹੀ ਸਹੀ ਸਮਝਿਆ ਜਾਂਦਾ ਰਿਹਾ ਹੈ ਤੇ ਹੁਣ ਵੀ ਆਮ ਕਰਕੇ ਇਹੋ ਉਚਾਰਣ ਪ੍ਰਚਲਤ ਹੈ ਤੇ ਅਗੋਂ ਨੂੰ ਵੀ ਇਹੋ ਉਚਾਰਣ ਸ਼ੁੱਧ ਸਮਝ ਕੇ ਪ੍ਰਚਾਰਣਾ ਚਾਹੀਦਾ ਹੈ। ਗੁਰਬਾਣੀ ਵਿਚ ਆਏ ਮਹਲਾ ਸ਼ਬਦ ਦਾ ਅਰਥ ਹੈ ਉਸ ਪ੍ਰਾਣੀ ਦੇ ਉਤਰਨ ਦੀ ਥਾਂ ਭਾਵ ਗੁਰੂ ਦਾ ਸਰੀਰ। ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਗੁਰੂ ਸਾਹਿਬਾਨ ਲਈ ਵਰਤਿਆ ਇਹ ਸੰਕੇਤਕ ਸ਼ਬਦ ਮਹਲਾ ਜੋ ਗੁਰਬਾਣੀ ਦੇ ਹਰ ਸ਼ਬਦ ਦੇ ਮੁੱਢ ਵਿਚ ਸਿਰਲੇਖ ਵਜੋਂ ਆਇਆ ਹੈ, ਇਕ ਵਚਨ ਪੁਲਿੰਗ ਨਾਵ ਹੈ, ਜਿਸ ਦੀ ਪੁਸ਼ਟੀ ਲਈ ਗੁਰਬਾਣੀ ਵਿਚ ਕਈ ਥਾਵੇਂ ਇਸ ਦਾ ਸਬੰਧ ਸੰਖਿਅਕ ਵਿਸ਼ੇਸ਼ਣ ਵੀ ਪੁਲਿੰਗ ਰੂਪ ਵਿਚ ਅੰਕਾਂ ਤੋਂ ਛੁੱਟ ਸ਼ਬਦਾਂ ਵਿਚ ਵੀ ਅੰਕਤ ਮਿਲਦਾ ਹੈ, ਜਿਵੇਂ ਸਿਰੀਰਾਗੁ ਮਹਲਾ ਪਹਿਲਾ ਹੈ (ਅੰਗ ੧੪) ਅਤੇ ਇਸ ਸਬੰਧ ਵਿਚ "ਮਹਲਾ ਸ਼ਬਦ ਦਾ ਸ਼ੁੱਧ ਉਚਾਰਨ" ਪੁਸਤਕ ਦੇ ਪੰਨਾ 121 ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੁਝ ਤੁਕਾਂ ਤੇ ਉਨ੍ਹਾਂ ਦੇ ਅਰਥ ਦੇ ਰਹੇ ਹਾਂ ਜਿਨ੍ਹਾਂ ਵਿਚ ਮਹੱਲਾ ਸ਼ਬਦ ਹੀ ਆਇਆ ਹੈ।

***ਗੜ ਮੰਦਰ ਮਹਲਾ ਕਹਾ ਜਿਉ ਬਾਜੀ ਦੀਬਾਣੁ॥***

(ਅੰਗ ੯੩੬)

ਅਰਥ :-ਕਿਲ੍ਹੇ ਪੱਕੇ ਘਰ ਮਹਲ ਮਾੜੀਆਂ (ਤੇ ਹਕੂਮਤ ਸਭ ਸਾਥ ਛੱਡ ਗਏ) ਇਹ ਤਾਂ (ਮਦਾਰੀ ਦੀ) ਖੇਡ ਹੀ ਸਨ।

***ਦਰ ਘਰ ਮਹਲਾ ਸੇਜ ਸੁਖਾਲੀ॥***

(ਅੰਗ ੨੨੫)

ਅਰਥ :-ਜੇ ਮੇਰੇ ਪਾਸ ਵਸਣ ਲਈ ਮਹਲ ਮਾੜੀਆਂ ਹੋਣ, ਸੁਖ ਦੇਣ ਵਾਲਾ ਮੇਰਾ ਪਲੰਘ ਹੋਵੇ।

***ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ॥***

(ਅੰਗ ੩੫੮)

ਅਰਥ :-ਤੇਰੇ ਦਰਸ਼ਨ ਕਰਨ ਵਾਸਤੇ ਹੀ ਰਾਜ ਮਿਲਖ ਦੇ ਮਾਲਕ ਆਪਣੇ ਮਹਲ ਮਾੜੀਆਂ, ਆਪਣੇ ਘਰ ਬੂਹੇ, ਹਾਥੀ ਘੋੜੇ, ਆਪਣੇ ਦੇਸ਼ ਵਤਨ ਛੱਡ ਕੇ ਜੰਗਲੀਂ ਚਲੇ ਗਏ।

***ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ॥***

(ਅੰਗ ੬੩)

M_S

39)

ਅਰਥ :-ਸੋਹਣੇ ਦਰਵਾਜ਼ਿਆਂ ਵਾਲੇ ਸੋਹਣੇ ਘਰ ਤੇ ਮਹੱਲ ਹਜ਼ਾਰਾਂ ਪੱਕੇ ਕਿਲ੍ਹੇ।

***ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ॥***

(ਅੰਗ ੪੧੭)

ਅਰਥ :-ਜਿਹੜੀਆਂ ਪਹਿਲਾਂ ਆਪਣੇ ਮਹੱਲਾਂ ਵਿਚ ਵਸਦੀਆਂ ਸਨ, ਹੁਣ ਉਨ੍ਹਾਂ ਨੂੰ ਉਹਨਾਂ ਮਹੱਲਾਂ ਦੇ ਕਿਤੇ ਨੇੜੇ ਵੀ ਢੁੱਕਣ ਨਹੀਂ ਦਿੱਤਾ ਜਾਂਦਾ।

***ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ॥***

(ਅੰਗ ੪੧੭)

ਅਰਥ :-ਕਿੱਥੇ ਹਨ ਉਹ ਸੋਹਣੇ ਘਰ ਮਹੱਲ ਮਾੜੀਆਂ ਤੇ ਸੋਹਣੀਆਂ ਸਰਾਵਾਂ।

ਗੁਰਬਾਣੀ ਅੰਦਰ ਆਏ 'ਮਹਲਾ' ਸ਼ਬਦ ਦਾ ਸ਼ੁੱਧ ਉਚਾਰਨ ਕਰਨ ਲਗਿਆਂ ਅਧਿਕ ਦੀ ਵਰਤੋਂ ਕਰਨੀ ਪੈਂਦੀ ਹੈ।

ਅਧਿਕ ਚੂੰਕਿ ਦੀਰਘ ਮਾਤ੍ਰਾ ਹੈ। ਇਸ ਲਈ ਇਸ ਦੇ ਉਚਾਰਨ ਲਈ ਉਚੇਚ ਕਰਨੀ ਹੀ ਪਏਗੀ। ਇਹ ਗੱਲ ਤਾਂ ਠੀਕ ਹੈ ਕਿ ਗੁਰਬਾਣੀ ਵਿਚ ਸਤਿਗੁਰਾਂ ਨੇ ਅਧਿਕ ਦੇ ਚਿੰਨ੍ਹ (ˇ) ਨਹੀਂ ਲਾਏ। ਪਰ ਕੁਝ ਪਦਾਂ ਉਪਰ ਅੱਧਕ ਦਾ ਉਚਾਰਨ ਲਾਜ਼ਮੀ ਕਰਨਾ ਪੈਂਦਾ ਹੈ। ਗੁਰਬਾਣੀ ਅੰਦਰ ਸੈਂਕੜੇ ਸ਼ਬਦ ਐਸੇ ਹਨ ਜਿਨ੍ਹਾਂ ਉਪਰ ਅਧਿਕ ਦੀ ਵਰਤੋਂ ਉਚੇਚੇ ਤੌਰ 'ਤੇ ਕੀਤੀ ਜਾਂਦੀ ਹੈ। ਅਧਿਕ ਦਾ ਉਚਾਰਨ ਨ ਕਰਨ ਦੀ ਸੂਰਤ ਵਿਚ ਅਰਥ ਦਾ ਅਨਰਥ ਹੋ ਜਾਂਦਾ ਹੈ। ਉਹ ਕੁਝ ਕੁ ਪਦ ਇਹ ਹਨ :-

| ਪਦ | ਸ਼ੁੱਧ ਉਚਾਰਨ | ਪਦ | ਸ਼ੁੱਧ ਉਚਾਰਨ |
|---|---|---|---|
| ਅਕਥ | ਅਕੱਥ | ਅਥਕ | ਅਥੱਕ |
| ਅਖਰ | ਅੱਖਰ | ਅਧ | ਅੱਧ |
| ਅਖੜੀਆਂ | ਅੱਖੜੀਆਂ | ਅਨਰੂਪ | ਅਨਰੂੱਪ |
| ਅਗਥ | ਅਗੱਥ | ਅਪਰਸ | ਅਪੱਰਸ |
| ਅਠ | ਅੱਠ | ਇਖ | ਇੱਖ |
| ਅਚਲ | ਅਚੱਲ | ਇਛਾ | ਇੱਛਾ |
| ਅਠਤਰੇ | ਅਠੱਤਰੇ | ਇਠੜੇ | ਇੱਠੜੇ |
| ਅਠੇ | ਅੱਠੇ | ਸਚ | ਸੱਚ |
| ਅਤੁਟ | ਅਤੁੱਟ | ਸਮਰਥ | ਸਮਰੱਥ |
| ਅਤੁਲ | ਅਤੁੱਲ | ਸ਼ਵਦ | ਸ਼ਵੱਦ |

ਇਹ ਉਪਰੋਕਤ ਪਦ ਨਮੂਨੇ ਵਜੋਂ ਹੀ ਲਿਖੇ ਹਨ, ਨਹੀਂ ਤਾਂ ਗੁਰਬਾਣੀ ਵਿਚ ਸੈਂਕੜੇ ਅਜਿਹੇ ਸ਼ਬਦ ਇਕੱਠੇ ਕੀਤੇ ਜਾ ਸਕਦੇ ਹਨ। ਵਿਸਥਾਰ ਦੇ ਡਰ ਤੋਂ ਬਹੁਤੇ ਪਦ ਨਹੀਂ ਲਿਖੇ।

ਸ੍ਰ: ਸ਼ਮਸ਼ੇਰ ਸਿੰਘ ਜੀ ਨੇ ਟਰੈਕਟ ਦੇ ਪੰਨਾ 11 'ਤੇ ਵੀ 'ਮਹੱਲਾ' ਅਧਕ ਸਹਿਤ ਉਚਾਰਨ ਕਰਨਾ ਸ਼ੁੱਧ ਦਰਸਾਇਆ ਹੈ। ਉਹ ਜ਼ਿਕਰ ਕਰਦੇ ਹਨ ਕਿ ਸ੍ਰੀ ਆਦਿ ਗ੍ਰੰਥ ਜੀ ਸਭ ਤੋਂ ਪਹਿਲੀ ਕਰਤਾਰਪੁਰੀ ਬੀੜ (੯੩੧/੧) ਪਰ ਫ਼ਾਰਸੀ ਅੱਖਰਾਂ ਵਿਚ ਪ੍ਰਾਣ ਸੰਗਲੀ ਮਹਲਾ ੧ ਲਿਖਿਆ ਹੋਇਆ ਹੈ। ਇਸ ਗੱਲ ਦੀ ਸਾਖ ਭਰਦਾ ਹੈ ਕਿ ਇਹ ਸ਼ਬਦ 'ਮਹੱਲਾ' ਮਹਿਲਾ ਜਾਂ ਮੇਹਲਾ ਨਹੀਂ, ਇਸ ਲਈ ਅਸ਼ੋਕ ਜੀ ਨੇ ਮਹੱਲਾ ਹੀ ਸ਼ੁੱਧ ਉਚਾਰਨ ਦੱਸਿਆ ਹੈ ਅਤੇ ਮਹਲਾ ਪਦ ਦੇ ਉਚਾਰਨ ਸਬੰਧੀ ਇਕ ਹੋਰ ਨੁਕਤਾ ਵੀ ਧਿਆਨ ਗੋਚਰੇ ਕਰਨ ਵਾਲਾ ਹੈ। ਉਹ ਇਸ ਪ੍ਰਕਾਰ ਹੈ ਕਿ ਸ੍ਰੀ ਰਾਗੁ ਦੇ ਪਹਿਲੇ ਸ਼ਬਦ ਦੇ ਮੁੱਖ ਜੋ ਸ੍ਰੀ ਰਾਗ ਮਹਲਾ ਪਹਿਲਾ ੧ ਲਿਖਿਆ ਹੋਇਆ ਹੈ, ਉਥੇ ਪਹਿਲਾ ਪਦ ਨੂੰ ਸਿਹਾਰੀ ਲਗੀ ਹੋਈ ਹੈ ਪਰ ਮਹਲਾ ਪਦ ਦਾ ਹ ਮੁਕਤਾ ਹੈ। ਜੇ ਮਹਲਾ ਪਦ ਦਾ ਉਚਾਰਨ ਮਹਿਲਾ ਹੁੰਦਾ ਤਾਂ ਮਹਲਾ ਪਦ ਦੇ 'ਹ' ਨੂੰ ਵੀ ਸਿਹਾਰੀ ਲੱਗੀ ਹੁੰਦੀ। ਪਰ ਮਹਲਾ ਪਦ ਦਾ 'ਹ' ਮੁਕਤਾ ਹੈ, ਇਸ ਲਈ ਇਸ ਦਾ ਮਹੱਲਾ ਉਚਾਰਨ ਕਰਨਾ ਹੀ ਸਹੀ ਹੈ ਜਿਵੇਂ ਮਹਤ ਤੇ ਬਹਤਰ ਪਦਾਂ ਦੇ ਹਾਹੇ ਮੁਕਤੇ ਹਨ ਤੇ ਉਨ੍ਹਾਂ ਦੇ ਹਾਹੇ ਅਖਰ ਉਪਰ ਅਧਿਕ ਉਚਾਰਨ ਕੀਤਾ ਜਾਂਦਾ ਹੈ।

ਉਪਰੋਕਤ ਵਿਚਾਰ ਅਨੁਸਾਰ ਗੁਰਬਾਣੀ ਅੰਦਰ ਆਏ 'ਮਹਲਾ' ਸ਼ਬਦ ਦਾ ਸ਼ੁੱਧ ਉਚਾਰਨ 'ਮਹੱਲਾ' ਹੀ ਬਣਦਾ ਹੈ ਅਤੇ ਇਸ ਸਬੰਧ ਵਿਚ ਸੰਨ ੧੯੮੦ ਵਿਚ ਉਸ ਸਮੇਂ ਦੇ ਮੌਜੂਦਾ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਤੇ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਤੇ ਸਿੰਘ ਸਾਹਿਬਾਨਾਂ ਦੇ ਹੁਕਮ ਅਨੁਸਾਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸਮੂਹ ਗੁਰਦੁਆਰਾ ਸਾਹਿਬਾਨਾਂ ਦੇ ਪ੍ਰਬੰਧਕ ਮੈਨੇਜਰਾਂ ਨੂੰ ਚਿੱਠੀ ਕੱਢ ਕੇ ਮਹੱਲਾ ਸ਼ਬਦ ਉਚਾਰਨ ਦੀ ਹਦਾਇਤ ਕੀਤੀ ਗਈ। ਚਿੱਠੀ ਅੱਗੇ ਜਿਉਂ ਦੀ ਤਿਉਂ ਦੇ ਰਹੇ ਹਾਂ, ਧੰਨਵਾਦ ਸਹਿਤ ਦ੍ਰਿਸ਼ਟੀ ਗੋਚਰ ਕਰਨ ਲਈ।

GN_
(2(

ਦਫ਼ਤਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਪਤ੍ਰਿਕਾ ਨੰਬਰ ੨੪੭੮/੮-੩

ਮਿਤੀ ੧੯-੭-੮੦ ਦਾ ਉਤਾਰਾ:-

M_S ਸਮੂਹ ਮੈਨੇਜਰ ਸਾਹਿਬਾਨ,

0) ਗੁ: ਸਾਹਿਬਾਨ ਸੈਕਸ਼ਨ ੮੫,

ਪ੍ਰਯੋਜਨ :-ਗੁਰਬਾਣੀ ਮਹੱਲਾ ਪੱਦ ਦਾ ਉਚਾਰਨ

ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਹੈੱਡ ਗ੍ਰੰਥੀ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ, ਸਿੰਘ ਸਾਹਿਬ ਗਿਆਨੀ ਗੁਰਦਿਆਲ ਸਿੰਘ 'ਅਜਨੋਹਾ' ਜੱਥੇਦਾਰ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਤੇ ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਵਲੋਂ ਰਿਪੋਰਟ ਪੁੱਜੀ ਹੈ ਕਿ ਕਈ ਗ੍ਰੰਥੀ ਸਿੰਘ ਜਾਂ ਪਾਠੀ ਸਿੰਘ ਗੁਰਬਾਣੀ ਵਿਚ ਗੁਰੂ ਸਾਹਿਬਾਨਾਂ ਲਈ ਵਰਤਿਆ ਮਹੱਲਾ ਪਦ ਦੀ ਥਾਂ ਮਹਿਲਾ ਪਦ ਦਾ ਉਚਾਰਨ ਕਰਦੇ ਹਨ, ਜੋ ਸ਼ੁੱਧ ਨਹੀਂ ਹੈ। ਪੁਰਾਤਨ ਸਮੇਂ ਤੋਂ ਹੀ ਸ੍ਰੀ ਹਰਿਮੰਦਰ ਸਾਹਿਬ, ਸਮੂਹ ਤਖ਼ਤ ਸਾਹਿਬਾਨ, ਇਤਿਹਾਸਕ ਗੁਰਦੁਆਰਾ ਸਾਹਿਬਾਨ ਅਥਵਾ ਸਿੱਖ ਸੰਪਰਦਾਵਾਂ ਦੇ ਅਸਥਾਨਾਂ ਵਿਚ ਮਹੱਲਾ ਉਚਾਰਨ ਦੀ ਪਰੰਪਰਾ ਚਲੀ ਆ ਰਹੀ ਹੈ। ਇਸ ਲਈ ਪਰਧਾਨ ਸਾਹਿਬ ਨੇ ਲਿਖਣੇ ਦੀ ਆਗਿਆ ਕੀਤੀ ਹੈ ਕਿ ਸਿੰਘ ਸਾਹਿਬਾਨ ਦੇ ਵਿਚਾਰ ਅਨੁਸਾਰ ਮਹੱਲਾ ਉਚਾਰਨ ਹੀ ਰਹਿਣਾ ਚਾਹੀਦਾ ਹੈ। ਸੋ ਆਪਨੇ ਸਮੂਹ ਗ੍ਰੰਥੀ ਸਿੰਘ/ਪਾਠੀ ਸਿੰਘ ਨੂੰ ਹਦਾਇਤ ਕਰਨ ਦੀ ਖੇਚਲ ਕਰਨੀ ਕਿ ਗੁਰਬਾਣੀ ਦਾ ਵਾਕ ਲੈਣ ਤੇ ਪਾਠ ਕਰਨ ਸਮੇਂ ਮਹੱਲਾ ਉਚਾਰਨ ਕਰਿਆ ਕਰਨ।

ਸਹੀ/-

ਸਕੱਤਰ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,

ਨੰਬਰ ਮਿਤੀ-੨੧-੮-੮੦

ਉਤਾਰਾ :-ਸਮੂਹ ਗ੍ਰੰਥੀ ਸਿੰਘਾਂ ਪਾਸ ਤੁਰੰਤ ਅਮਲ ਕਰਨ ਹਿੱਤ।

ਮੈਨੇਜਰ

ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ।

ਸੋ ਇਸ ਸਮੇਂ ਵੀ ਸੱਚ ਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਸਾਰੇ ਸਿੰਘ ਸਾਹਿਬਾਨ 'ਮਹਲਾ' ਸ਼ਬਦ ਦਾ ਉਚਾਰਨ ਮਹੱਲਾ ਹੀ ਕਰਦੇ ਹਨ। ਸੰਪਾਦਕ ਗਿਆਨੀ ਗੁਰਦਿੱਤ ਸਿੰਘ ਜੀ ਨੇ ਮਹਲਾ ਸ਼ਬਦ ਦਾ ਸ਼ੁੱਧ ਉਚਾਰਨ ਪੁਸਤਕ ਦੇ ਪੰਨਾ 128 'ਤੇ ਇਹ ਨਾਮ ਦਿੱਤੇ ਹਨ, ਜੋ ਮਹਲਾ ਉਚਾਰਨ ਦੇ ਹੱਕ ਵਿਚ ਹਨ ਦਬਿਸਤਾਨ ਮਜ਼ਾਹਬ ਦੇ ਲੇਖਕ ਮੁਹਸਨ ਫਾਨੀ, ਡਾ: ਗੰਡਾ ਸਿੰਘ, ਸ੍ਰ: ਕਪੂਰ ਸਿੰਘ ਨੈਸ਼ਨਲ ਪ੍ਰੋ: ਆਫ਼ ਸਿਖਇਜਮ, ਡਾਕਟਰ ਟ੍ਰੰਪ, ਮਿਸਟਰ ਮੈਕਾਲਫ਼, ਸ਼ਮਸ਼ੇਰ ਸਿੰਘ 'ਅਸ਼ੋਕ' ਰੀਸਰਚ ਸਕਾਲਰ ਸ਼੍ਰੋਮਣੀ ਕਮੇਟੀ ਅੰਮ੍ਰਿਤਸਰ, ਡਾ : ਪਿਆਰ ਸਿੰਘ ਸਾਬਕਾ ਮੁਖੀ ਪੰਜਾਬੀ ਭਾਸ਼ਾ ਤੇ ਸਭਿਆਚਾਰ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਪ੍ਰੋ: ਪ੍ਰੀਤਮ ਸਿੰਘ ਮੁਖੀ ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸੰਤ ਗਿ: ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ, ਸੰਤ ਗਿਆਨੀ ਮੋਹਣ ਸਿੰਘ ਮੁਖੀ ਸੰਪਰਦਾਇ ਭਿੰਡਰਾਂ (ਅੱਜਕਲ), ਸੰਤ ਗਿ: ਅਮੀਰ ਸਿੰਘ ਜੀ ਗਲੀ ਸਤੋਵਾਲੀ, ਅੰਮ੍ਰਿਤਸਰ, ਸੰਤ ਨਿਰੰਜਨ ਸਿੰਘ ਪਟਿਆਲਾ, ਗਿ: ਗੁਰਦਿਤ ਸਿੰਘ ਜੀ ਪ੍ਰਧਾਨ ਸ੍ਰੀ ਗੁਰੂ ਸਿੰਘ ਸਭਾ, ਪ੍ਰਸਿੱਧ ਕਥਾਕਾਰ ਗਿਆਨੀ ਸੰਤ ਸਿੰਘ ਜੀ ਮਸਕੀਨ, ਸ੍ਰ: ਪ੍ਰਕਾਸ਼ ਸਿੰਘ ਜੀ ਰੀਸਚਰ ਸਕਾਲਰ, ਖ਼ਾਲਸਾ ਕਾਲਜ, ਅੰਮ੍ਰਿਤਸਰ, ਭਾਈ ਸਾਹਿਬ ਭਾਈ ਜੋਗਿੰਦਰ ਸਿੰਘ ਜੀ ਤਲਵਾੜਾ, ਪ੍ਰਸਿੱਧ ਕਥਾਕਾਰ ਗਿਆਨੀ ਮੇਵਾ ਸਿੰਘ ਮੈਂਬਰ ਧਰਮ ਪ੍ਰਚਾਰ ਕਮੇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਭਾਈ ਸਾਹਿਬ ਭਾਈ ਜੋਗਿੰਦਰ ਸਿੰਘ ਜੀ ''ਵੇਦਾਂਤੀ'' ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਅਤੇ ਹੋਰ ਬਹੁਤ ਸਾਰੇ ਵਰਤਮਾਨ ਸਿੱਖ ਵਿਦਵਾਨ।



M_S

M)

# ਟੀਕਾਕਾਰੀ

ਟੀਕਾਕਾਰੀ ਭਾਰਤ ਦੀ ਇਕ ਪ੍ਰਸਿੱਧ ਸਾਹਿਤਿਕ ਪਰੰਪਰਾ ਹੈ। ਸੂਖ੍ਰਮ ਅਤੇ ਰਹੱਸ-ਮਈ ਰਚਨਾਵਾਂ ਨੂੰ ਭਲੀ-ਭਾਂਤ ਸਪੱਸ਼ਟ ਕਰਨ ਲਈ ਉਨ੍ਹਾਂ ਦਾ ਟੀਕਾ ਕਰਨਾ ਪਰਮ ਅਵੱਸ਼ਕ ਹੈ। 'ਟੀਕਾ' ਸ਼ਬਦ ਸੰਸਕ੍ਰਿਤ ਦਾ ਹੈ ਅਤੇ ਇਸ ਦਾ ਵਿਉਤਪੱਤੀ ਮੂਲਕ ਅਰਥ ਹੈ ਕਿਸੇ ਵਸਤੂ ਜਾਂ ਤੱਥ ਦਾ ਬੋਧ ਅਥਵਾ ਪ੍ਰਕਾਸ਼ਨ ਕਰਾਉਣ ਵਾਲਾ ਵਾਕ-ਸਾਧਨ ਟੀਕ੍ਰਯਤੇ ਗਮ੍ਰਯਤੇ ਬੁਧ੍ਰਯਤੇ ਵਾ ਅਨਯਾ। ਫਲਸਰੂਪ ਕਿਸੇ ਵਾਕ ਜਾਂ ਪਦ ਦਾ ਅਰਥ ਸਪੱਸ਼ਟ ਕਰਨ ਵਾਲਾ ਵਾਕ 'ਟੀਕਾ' ਅਖਵਾਉਂਦਾ ਹੈ। (ਸਿਖ ਪੰਥ ਵਿਸ਼ਵ ਕੋਸ਼ ਪੰਨਾ ੮੭੧) ਸੁਘੜ ਵਿਦਵਾਨਾਂ ਨੇ ਹੇਠ ਲਿਖੇ ਅਨੁਸਾਰ ਅੱਠ ਤਰ੍ਹਾਂ ਦੇ ਟੀਕਿਆਂ ਦਾ ਜ਼ਿਕਰ ਕੀਤਾ ਹੈ : ੧. ਪਿੰਜਕ, ੨. ਅਪਿੰਜਕਾ, ੩. ਅਵਤਰਨ ਵਾਲਾ ਟੀਕਾ, ੪. ਪ੍ਰਤੀਕ ਵਾਲਾ ਟੀਕਾ, ੫. ਨਿਗਦ ਵਖਿਯਾਨ, ੬. ਭਾਸ਼ਯ, ੭. ਵਾਰਤਕ, ੮. ਉਤਪਤਿ, ਇਹ ਅੱਠ ਤਰ੍ਹਾਂ ਦੇ ਟੀਕਿਆਂ ਦਾ ਨਿਰਣਾ ਵਿਸਥਾਰ ਸਹਿਤ ਇਸ ਪ੍ਰਕਾਰ ਹੈ :-

ਟੀਕਾ—ਹਰ ਇਕ ਤੁਕ ਵਿਚ ਆਏ ਪਦ ਦਾ ਦੂਸਰੇ ਪਦਾਂ ਤੋਂ ਅਰਥ ਤੇ ਭਾਵ ਅਰਥ ਦਾ ਵਰਣਨ ਕਰਨਾ ਟੀਕਾ ਆਖੀਦਾ ਹੈ।

ਇੱਕ—ਪਿੰਜਕਾ—ਜਿਸ ਟੀਕੇ ਵਿਚ ਸਾਰੇ ਪਦਾਂ ਦੀ ਵਿਆਖਿਆ ਕੀਤੀ ਗਈ ਹੋਵੇ।

ਦੂਜਾ—ਅਪਿੰਜਕਾ—ਕਿਤੇ ਕਿਤੇ ਮੁਸ਼ਕਲ ਪਦਾਂ ਦੀ ਹੀ ਵਿਆਖਿਆ ਕਰਨੀ ਇਸੇ ਦਾ ਹੀ ਛੋਟਾ ਸਰੂਪ 'ਪ੍ਰਜਾਯ' (ਪਦ ਅਰਥ) ਆਖੀਦੇ ਹਨ। ਜਿਸ ਤਰ੍ਹਾਂ ਸ਼ਬਦਾਰਥ ਹਨ, ਇਸ ਤਰ੍ਹਾਂ ਦੇ ਦੋ ਪ੍ਰਕਾਰ ਦੇ ਟੀਕਿਆਂ ਨੂੰ ਅੱਗੋਂ ਫਿਰ ਅੱਠ ਤਰ੍ਹਾਂ ਦੇ ਲਿਖਿਆ ਗਿਆ ਹੈ :-

ਪਹਿਲਾ—ਅਵਤਰਨ ਵਾਲਾ ਟੀਕਾ—ਉਥਾਨਕਾ ਵਾਲਾ ਟੀਕਾ, ਭਾਵ ਇਹ ਕਿ ਅਰਥ ਕਰਨ ਲਗਿਆਂ ਇਹ ਧਿਆਨ ਰਖਿਆ ਜਾਵੇ ਕਿ ਮੇਰਾ ਅਰਥ ਉਥਾਨਕਾ ਨਾਲ ਮੇਲ ਖਾਂਦਾ ਹੈ ਕਿ ਨਹੀਂ ਖਾਂਦਾ।

ਦੂਜਾ—ਪ੍ਰਤੀਕ ਵਾਲਾ ਟੀਕਾ—ਪ੍ਰਤੀਕ ਨਾਮ ਮੂਲ ਦੇ ਅਰਥ ਦਾ ਹੈ। ਇਹ ਉਹ ਟੀਕਾ ਹੈ ਜਿਸ ਵਿਚ ਕਠਨ ਪਦ ਦੇ ਮੂਲ ਅਰਥ ਕਹਿ ਕੇ ਮਗਰੋਂ ਭਾਵ ਲਿਖਿਆ ਗਿਆ ਹੋਵੇ।

ਤੀਜਾ—ਨਿਗਦ ਵਖਿਆਨ—ਬਹੁਤ ਸਾਰਾ ਮੂਲ ਪਾਠ ਲਿਖ ਕੇ ਪਦ ਅਰਥ ਕੀਤੇ ਬਿਨਾਂ ਹੀ ਭਾਵ ਲਿਖਣ ਨੂੰ ਨਿਗਦ ਵਖਿਆਨ ਆਖਦੇ ਹਨ।

ਚੌਥਾ—ਭਾਸ਼ਜ—ਮੂਲ ਗ੍ਰੰਥਾਂ ਦੇ ਪਦਾਂ ਦੀ ਤੇ ਆਪਣੇ ਟੀਕੇ ਦੇ ਕਠਨ ਪਦਾਂ ਦੇ ਟੀਕੇ ਨੂੰ ਭਾਸ਼ਜ ਆਖਦੇ ਹਨ।

ਪੰਜਵਾਂ—ਵਾਰਤਕ—ਮੂਲ ਗ੍ਰੰਥ ਵਿਚ ਕਹੀ ਹੋਈ ਗੱਲ ਪੂਰੀ ਕਰਕੇ ਅਤੇ ਦੁਬਾਰਾ ਕਹੇ ਪਦਾਂ ਵਿਚੋਂ ਪੁਨਰੁਕਤੀ ਦੋਸ਼ ਨੂੰ ਦੂਰ ਕਰਕੇ ਉਸ ਦੇ ਅਰਥ ਪ੍ਰਕਾਸ਼ਨ ਨੂੰ ਵਾਰਤਕ ਕਹਿਆ ਜਾਂਦਾ ਹੈ।

ਛੇਵਾਂ—ਉਤਪੌਤਿ—ਜਿਸ ਟੀਕੇ ਵਿਚ ਸ਼ੰਕੇ ਤੇ ਸਮਾਧਾਨਾਂ ਦਾ ਵਰਨਣ ਹੋਵੇ ਜਾਂ ਉਕਤੀ ਜੁਗਤੀ ਨਾਲ ਅਰਥ ਸਿੱਧ ਕੀਤੇ ਜਾਣ, ਉਸ ਨੂੰ 'ਉਤਪੌਤਿ ਟੀਕਾ' ਆਖਦੇ ਹਨ। ਇਸੇ ਨੂੰ ਫ਼ਾਰਸੀ ਵਿਚ ਤਫ਼ਸੀਰ ਕਹਿੰਦੇ ਹਨ।

ਸੱਤਵਾਂ—ਟੀਕਾ ਮਾਤ—ਉਹ ਟੀਕਾ ਜਿਸ ਵਿਚ ਸਾਮਾਨ ਰੂਪ ਕਰਕੇ ਪਦ ਛੇਦ ਆਦਿਕ ਕੀਤਾ ਜਾਵੇ। ਫ਼ਾਰਸੀ ਵਿਚ ਇਸ ਨੂੰ ਸੁਰਹ ਕਹਿੰਦੇ ਹਨ।

ਅੱਠਵਾਂ—ਟਿੱਪਣੀ—ਗ੍ਰੰਥ ਦੇ ਹਾਸ਼ੀਏ 'ਤੇ ਸੰਖੇਪ ਕਰਕੇ ਲਿਖਿਆ ਟੀਕਾ ਟਿੱਪਣੀ ਆਖੀਦਾ ਹੈ। ਇਹ ਅੱਠ ਤਰ੍ਹਾਂ ਦੇ ਟੀਕੇ ਜਿੰਨ੍ਹਾਂ ਬਾਰੇ ਲਿਖਿਆ ਗਿਆ ਹੈ, ਇੰਨ੍ਹਾਂ ਵਿਚ ਇਨ੍ਹਾਂ ਛੇ ਨੁਕਤਿਆਂ ਦਾ ਧਿਆਨ ਰੱਖਣਾ ਵੀ ਬੜਾ ਜਰੂਰੀ ਹੈ। ਛੇ ਨੁਕਤੇ ਹਨ: ੧. ਪਦ-ਛੇਦ, ੨. ਪਦਾਰਥੋਕਤ, ੩. ਵਿਗ੍ਰਹ ਦਾ, ੪. ਵਾਕ ਯੋਜਨਾ, ੫. ਆਖੇਪ, ੬. ਸਮਾਧਾਨ। ਇੰਨ੍ਹਾਂ ਦਾ ਨਿਰਣਾ ਇਸ ਪ੍ਰਕਾਰ ਹੈ :-

ਪਹਿਲਾ—ਪਦ-ਛੇਦ—ਤੁਕ ਵਿਚ ਆਏ ਪਦਾਂ ਨੂੰ ਵੱਖ ਵੱਖ ਕਰਕੇ ਲਿਖਣ ਜਾਂ ਬੋਲਣ ਦਾ ਨਾਮ ਪਦ-ਛੇਦ ਹੈ, ਜਿਵੇਂ "ਪਵਣੁ ਗੁਰੂ ਪਾਣੀ ਪਿਤਾ" ਆਦਿ।

ਦੂਜਾ—ਪਦਾਰਥੋਕਤ—ਮੂਲ ਵਿਚ ਆਏ ਪਦਾਂ ਦਾ ਅਰਥ ਕਹਿਣਾ ਜਾਂ ਲਿਖਣਾ ਅਰਥ ਪੂਰਤਾ ਲਈ ਜਿੰਨਾ ਪਾਠ ਵੀ ਲੋੜ ਹੋਵੇ ਉੱਨਾ ਪਾਠ ਉਪਰੋਂ ਕਲਪਨਾ ਨਾਲ ਲਗਾ ਲੈਣ ਨੂੰ 'ਅਧਿਜਾਹਾਰ' ਆਖਦੇ ਹਨ।

ਤੀਜਾ—ਵਿਗ੍ਰਹ ਦਾ—ਆਦਿ ਮੇਲ ਦੇ ਪਦ ਦਾ ਅਰਥ ਲਿਖਣਾ, ਜਿਵੇਂ—ਗਤਿ ਆਦਿ ਹਨ, ਨਾਮ ਜਿਸ ਨੂੰ ਸਤਿਨਾਮ ਕਹੀਦਾ ਹੈ। ਏਥੇ 'ਜਿਸ ਦਾ' ਮੇਲ ਕੇ ਅਰਥ ਕੀਤਾ ਹੈ ਇਸ ਨੂੰ 'ਵਿਗ੍ਰਹ' ਆਖਦੇ ਹਨ।

ਚੌਥਾ—ਵਾਕ ਯੋਜਨਾ—ਅੱਡ ਅੱਡ ਵਾਕਾਂ ਦੇ ਅਰਥਾਂ ਦੀ ਮਿਲਾਪ ਰੂਪ ਯੋਜਨਾ ਕਰਨੀ। ਇਸੇ ਨੂੰ ਅਨ੍ਹੈ ਕਰਨਾ ਆਖਦੇ ਹਨ। ਉਰਦੂ ਵਿਚ ਇਸ ਨੂੰ ਨਜ਼ਮ (ਕਵਿਤਾ) ਦੀ ਨਸਰ (ਵਾਰਤਕ) ਬਣਾਉਣੀ ਆਖਦੇ ਹਨ।

ਪੰਜਵਾਂ—ਆਖੇਪ—ਵਾਕ ਯੋਜਨਾ ਨਾਲ ਸਿੱਧ ਹੋਏ ਅਰਥ ਵਿਚ ਆਸ਼ੰਕਾ ਕਰਨੀ।

ਛੇਵਾਂ—ਸਮਾਧਾਨ—ਅਰਥ ਵਿਚ ਕੀਤੀ ਸ਼ੰਕਾ ਦਾ ਯੋਗ ਉੱਤਰ ਲਿਖਣਾ।

M_S

2)

# ਕੀਰਤਨ ਤੇ ਕੀਰਤਨੀਏ

ਗੁਰਬਾਣੀ ਦੇ ਕੀਰਤਨ ਦੀ ਪ੍ਰਾਰੰਭਤਾ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੀਤੀ ਹੈ। ਗੁਰੂ ਦਾ ਪਹਿਲਾ ਕੀਰਤਨੀਆਂ ਭਾਈ ਮਰਦਾਨਾ ਜੀ ਸੀ। ਭਾਈ ਮਰਦਾਨੇ ਦੇ ਪ੍ਰਥਾਇ ਗੁਰੂ ਨਾਨਕ ਦੇਵ ਜੀ ਨੇ ਬਾਣੀ ਉਚਾਰਨ ਕੀਤੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ (ਅੰਗ ੫੫੩) ਉਪਰ ਅੰਕਿਤ ਹੈ। ਭਾਈ ਮਰਦਾਨਾ ਜੀ ਆਪਣੀ ਜ਼ਿੰਦਗੀ ਦੇ ਅੰਤਲੇ ਪਲਾਂ ਤੱਕ ਰਬਾਬ ਰਾਹੀਂ ਕੀਰਤਨ ਕਰਕੇ ਗੁਰੂ ਜੀ ਦੀ ਖ਼ੁਸ਼ੀ ਪ੍ਰਾਪਤ ਕਰਦੇ ਰਹੇ। ਚਾਰੇ ਉਦਾਸੀਆਂ ਸਮੇਂ ਕਠਨ ਤੋਂ ਕਠਨ ਸਮੇਂ ਹਜ਼ੂਰ ਦੀ ਸ਼ਰਣ ਵਿਚ ਹੀ ਰਹੇ ਹਨ। ਭਾਈ ਮਰਦਾਨੇ ਦੇ ਸਰੀਰ ਛੱਡਣ ਮਗਰੋਂ ਇਸ ਦਾ ਸਪੁੱਤਰ ਭਾਈ ਰਜਾਦਾ ਜੀ ਗੁਰੂ ਜੀ ਦੀ ਹਜ਼ੂਰੀ ਵਿਚ ਕੀਰਤਨ ਕਰਦਾ ਰਿਹਾ ਹੈ।

ਭਾਈ ਮਰਦਾਨਾ ਜੀ ਦਾ ਜਨਮ ਭਾਈ ਬਾਦਰੇ ਦੇ ਘਰ ਮਾਤਾ ਲੱਖੋ ਦੇ ਉਦਰ ਤੋਂ ੧੪੫੯ ਈ: ਵਿਚ ਗੁਰੂ ਨਾਨਕ ਸਾਹਿਬ ਦੇ ਜਨਮ ਅਸਥਾਨ ਤਲਵੰਡੀ ਜ਼ਿਲ੍ਹਾ ਸ਼ੇਖ਼ੂਪੁਰਾ ਵਿਚ ਹੋਇਆ। ਜਾਤਿ ਦਾ ਮਰਾਸੀ ਹੋਣ ਕਰਕੇ ਉਹ ਗਾਇਨ ਅਤੇ ਵਾਦਨ ਕਲਾ ਵਿਚ ਪ੍ਰਵੀਨ ਸੀ ਅਤੇ ਗੁਰੂ ਨਾਨਕ ਦੇਵ ਜੀ ਨਾਲ ਬਚਪਨ ਤੋਂ ਹੀ ਉਸ ਦਾ ਸਨੇਹ ਸੀ। ਵੇਈਂ ਪ੍ਰਵੇਸ਼ ਮਗਰੋਂ ਦੈਵੀ ਕਾਰਜ ਦੀ ਪੂਰਨਤਾ ਲਈ ਗੁਰੂ ਸਾਹਿਬ ਜਦੋਂ ਪ੍ਰਚਾਰ-ਦੌਰਿਆਂ ਲਈ ਤਿਆਰ ਹੋਏ ਤਾਂ ਉਹਨਾਂ ਨੇ ਭਾਈ ਮਰਦਾਨੇ ਨੂੰ ਵਿਸ਼ੇਸ਼ ਤੌਰ ਤੇ ਆਮੰਤ੍ਰਿਤ ਕਰਕੇ ਤਲਵੰਡੀ ਤੋਂ ਸਦਿਆ। ਗੁਰੂ ਜੀ ਨਾਲ ਪਹਿਲਾ ਮੇਲ ਸੰਨ ੧੪੮੦ ਵਿੱਚ ਹੋਇਆ। ਇਹ ਮੇਲ ਸਰੀਰਕ ਤੌਰ 'ਤੇ ਮਰਦਾਨਾ ਜੀ ਦੇ ਅੰਤਮ ਸਮੇਂ ਸੰਨ ੧੫੩੪ ਤੱਕ ਬਣਿਆ ਰਿਹਾ। ਮਰਦਾਨਾ ਜੀ ੫੪ ਸਾਲ ਗੁਰੂ ਜੀ ਨਾਲ ਰਹੇ। ਤਲਵੰਡੀ ਵਿੱਚ, ਸੁਲਤਾਨਪੁਰ, ਉਦਾਸੀਆਂ ਸਮੇਂ ਇਨ੍ਹਾਂ ਸਾਰੇ ਸਮਿਆਂ ਵਿੱਚ ਗੁਰੂ ਜੀ ਨਾਲ ਰਹੇ ਸਨ। ਪ੍ਰੋ. ਸਾਹਿਬ ਸਿੰਘ ਜੀ ਨੇ ਪੱਕਾ ਮੇਲ ਸੰਮਤ ੧੫੪੪, ਸੰਨ ੧੪੮੭ ਦਿੱਤਾ ਹੈ ਅਤੇ ੪੭ ਸਾਲ ਗੁਰੂ ਜੀ ਨਾਲ ਰਿਹਾ ਦੱਸਿਆ ਹੈ। ਸਲੋਕ ਮਹਲਾ ੧, ਉਚਾਰਨ ਕਰਕੇ ਇਹ ਸਤਿਕਾਰ ਗੁਰਬਾਣੀ ਵਿਚ ਨਾਮ ਦਰਜ ਕਰਕੇ ਹਜ਼ੂਰ ਨੇ ਬਖ਼ਸ਼ਿਆ ਹੈ।

## ਰਬਾਬ ਦਾ ਪ੍ਰਸੰਗ

ਕ੍ਰਿਪਾਲੂ ਗੁਰੂ ਨਾਨਕ ਦੇਵ ਜੀ ਨੇ ਸੁਲਤਾਨਪੁਰ ਤੋਂ ਭਾਈ ਮਰਦਾਨੇ ਨੂੰ ਭੇਜ ਕੇ ਭਾਈ ਫਿਰੰਦੇ ਦੇ ਪਾਸੋਂ ਰਬਾਬ ਮੰਗਵਾਇਆ ਸੀ।

*ਨਾਮ ਫਿਰੰਦਾ ਹਮਰਾ ਜਾਨਹੁ ਪਠਵਯੋ ਤੂੰ ਮੁਝ ਪਾਸਾ।*
*ਲੇ ਰਬਾਬ ਜਾਵਹੁ ਅਬ ਤਹਿ ਕੌ ਜਹਿ ਹੈ ਮਜਾ ਅਵਾਸਾ।*
*ਭਵ ਸਾਗਰ ਤੇ ਨਰ ਬਹੁ ਤਾਰਣ ਧਾਰਯੋ ਸੁਤੈ ਸਰੂਪਾ।*
*ਅਸ ਬਿਧਿ ਬਦਨਹਿ ਬਦ ਕਰ ਆਨਯੋ ਸੁਭਗ ਰਬਾਬ ਅਨੂਪਾ॥੨੯॥*

(ਨਾਨਕ ਪ੍ਰਕਾਸ਼, ਧਿਆ ੩੫)

GN_

(2(

ਜਿਸ ਵੇਲੇ ਭਾਈ ਫਿਰੰਦੇ ਪਾਸੋਂ ਰਬਾਬ ਲਿਆ ਕੇ ਭਾਈ ਮਰਦਾਨੇ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਸੁਲਤਾਨਪੁਰ ਲਿਆ ਕੇ ਰੱਖਿਆ ਤਾਂ ਕ੍ਰਿਪਾਲੂ ਸਤਿਗੁਰੂ ਜੀ ਨੇ ਮਰਦਾਨੇ ਨੂੰ ਰਬਾਬ ਵਜਾਉਣ ਦਾ ਹੁਕਮ ਕੀਤਾ। ਭਾਈ ਮਰਦਾਨੇ ਨੇ ਪਹਿਲੀ ਵਾਰ ਸੁਲਤਾਨਪੁਰ ਗੁਰੂ ਨਾਨਕ ਦੇਵ ਜੀ ਪਾਸ ਰਬਾਬ ਵਜਾਇਆ। ਉਸ ਵੇਲੇ ਅਵਾਜ਼ ਆਈ ਸੀ ਜਿਸ ਦਾ ਜ਼ਿਕਰ ਚੂੜਾਮਣਿ ਕਵੀ ਸੰਤੋਖ ਸਿੰਘ ਜੀ ਨੇ ਇਸ ਪ੍ਰਕਾਰ ਕੀਤਾ ਹੈ :

*ਭਈ ਅਵਾਜ ਤੁਹੀਂ ਨਿਰੰਕਾਰਾ, ਨਿਰੰਕਾਰ ਕਰਤਾਰਾ,*
*ਤਿਹ ਪੀਛੇ ਸ੍ਰੀ ਨਾਨਕ ਬਿਨਤੀ ਹੋਵਹਿ ਤਾਰ ਮਝਾਰਾ॥*

(ਸ੍ਰੀ ਨਾਨਕ ਪ੍ਰਕਾਸ਼)

*ਜਿਸ ਅਵਾਜ਼ ਨੂੰ ਸੁਣ ਕੇ ਪਸ਼ੂ ਪੰਛੀ ਮੋਹ ਮਨ ਉਦਿਆਨਾ।*
*ਤਰਵਰ ਤੇ ਰਸ ਨਿਚੁਰਨ ਲਾਗਯੋ ਵਿਸਰਾ ਸਭਨ ਅਪਾਨਾ।*

ਸਾਰੀਆਂ ਵੱਡੀਆਂ ਉਦਾਸੀਆਂ ਵਿਚ ਮਰਦਾਨਾ ਗੁਰੂ ਸਾਹਿਬ ਦੇ ਨਾਲ ਰਿਹਾ। ਚੌਥੀ ਉਦਾਸੀ ਤੋਂ ਵਾਪਸ ਪਰਤਦਿਆਂ ਮਰਦਾਨੇ ਦਾ ਦੇਹਾਂਤ ੧੫੩੪ ਈ: (੧੩ ਮੱਘਰ ਸੰਮਤ ੧੫੯੧) ਨੂੰ ਅਫ਼ਗਾਨਿਸਤਾਨ ਵਿਚ ਕੁੱਰਮ ਦਰਿਆ ਦੇ ਕਿਨਾਰੇ ਕੁਰਮ ਨਗਰ ਵਿਚ ਹੋਇਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਹਨਾਂ ਦਾ ਅੰਤਿਮ ਸੰਸਕਾਰ ਆਪਣੇ ਹੱਥੀਂ ਕੀਤਾ। ਭਾਈ ਮਰਦਾਨੇ ਨੂੰ ਰਬਾਬੀ ਦੀ ਉਪਾਧੀ ਦਿੱਤੀ ਜਾਂਦੀ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਹਜ਼ੂਰੀ ਵਿਚ ਭਾਈ ਰਜਾਦਾ ਕੀਰਤਨ ਕਰਦਾ ਰਿਹਾ। ਇਸ ਉਪਰੰਤ ਭਾਈ ਮਰਦਾਨਾ ਜੀ ਦੇ ਪੋਤਰੇ ਸਜਾਦੇ ਦੇ ਪੁੱਤਰ ਭਾਈ ਬਾਦੂ ਜੀ ਤੇ ਭਾਈ ਸਾਦੂ ਜੀ ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦਾ ਕੀਰਤਨ ਸੁਣਾ ਕੇ ਗੁਰੂ ਅੰਗਦ ਦੇਵ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਦੇ ਰਹੇ ਹਨ (ਤਵਾਰੀਖ਼ ਗੁਰੂ ਖ਼ਾਲਸਾ ਪੰਨਾ ੩੧੮)। ਭਾਈ ਬਾਦੂ ਜੀ ਤੇ ਭਾਈ ਸਾਦੂ ਜੀ ਸ੍ਰੀ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਅੰਦਰ ਭੀ ਕੀਰਤਨ ਕਰਦੇ ਰਹੇ ਹਨ।

ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਭਾਈ ਪਾਂਧਾ ਤੇ ਭਾਈ ਬੂਲਾ ਜੀ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਅੰਦਰ ਦੋਵੇਂ ਕੀਰਤਨ ਕਰਦੇ ਰਹੇ ਹਨ।

***ਪਾਂਧਾ ਬੂਲਾ ਜਾਣੀਐ, ਗੁਰਬਾਣੀ ਗਾਇਣੁ ਲੇਖਾਰੀ॥***
***ਭਲੇ ਵਾਸੀ ਸੰਗਤਿ ਭਾਰੀ॥*** (ਵਾਰ ੧੧, ਪਉੜੀ ੧੬ਵੀਂ)

ਤਵਾਰੀਖ਼ ਗੁਰੂ ਖ਼ਾਲਸਾ ਅਨੁਸਾਰ ਅਤੇ ਸੁਨਹਿਰੀ ਇਤਿਹਾਸ ਅਨੁਸਾਰ ਭਾਈ ਬਾਦੂ ਤੇ ਸਾਦੂ ਜੀ ਦੇ ਸਪੁੱਤਰ ਰਾਏ ਬਲਵੰਡ ਤੇ ਭਾਈ ਸੱਤਾ ਜੀ ਸੋਢੀ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੀ ਹਜ਼ੂਰੀ ਅੰਦਰ ਕੀਰਤਨ ਕਰਦੇ ਰਹੇ ਹਨ। ਇਹ ਦੋਵੇਂ ਸੱਤਾ ਤੇ ਰਾਏ ਬਲਵੰਡ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਅੰਦਰ ਵੀ ਕੀਰਤਨ ਕਰਦੇ ਰਹੇ ਹਨ। ਚੂੜਾਮਣਿ ਕਵੀ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਗ੍ਰੰਥ ਅੰਦਰ ਇਨ੍ਹਾਂ ਨੂੰ ਦੋਵੇਂ ਭਰਾ ਲਿਖਿਆ ਹੈ :

***ਹੁਤੋ ਡੂਮ ਬਲਵੰਡ ਮਹਾਨਾ॥ ਸੱਤਾ ਤਿਸ ਕੋ ਅਨੁਜ ਸੁਜਾਨਾ।***

(ਰਾਸ ੩, ਅੰਸੂ ੪੩)

ਪਰ ਮਹਿਮਾ ਪ੍ਰਕਾਸ਼ ਦੇ ਕਰਤਾ ਨੇ ਭਾਈ ਸੱਤਾ ਜੀ ਨੂੰ ਬਲਵੰਡ ਦਾ ਪੁੱਤਰ ਲਿਖਿਆ ਹੈ :

***ਬਲਵੰਡ ਪੁੱਤਰ ਸੱਤਾ ਤਹਿ ਆਇ।***
***ਆਨ ਹਜੂਰ ਰਬਾਬ ਵਜਾਇ।***

ਗੁਰੂ ਹਰਗੋਬਿੰਦ ਸਾਹਿਬ ਜੀ ਦੀ ਹਜ਼ੂਰੀ ਵਿਚ ਭਾਈ ਬਾਬਕ ਜੀ ਕੀਰਤਨ ਕਰਦੇ ਰਹੇ ਹਨ।

ਗਿਆਨੀ ਗਿਆਨ ਸਿੰਘ ਜੀ ਨੇ ਤਵਾਰੀਖ਼ ਗੁਰੂ ਖ਼ਾਲਸਾ ਅੰਦਰ ਸੱਤਮ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਜੀ ਦੀ ਹਜ਼ੂਰੀ ਵਿਚ ਕੀਰਤਨ ਕਰਨ ਵਾਲੇ ਕੀਰਤਨੀਆਂ ਦਾ ਵੀ ਜ਼ਿਕਰ ਕੀਤਾ ਹੈ। ਭਾਈ ਜਸ ਦਰਿਆ ਜੀ, ਭਾਈ ਚਤਰ ਜੀ, ਭਾਈ ਨੱਥੂ ਜੀ, ਭਾਈ ਸੇਵਾ ਜੀ, ਭਾਈ ਰੱਤਾ ਜੀ, ਭਾਈ ਪੰਜਾਬ ਜੀ। ਗੁਰੂ ਹਰਿਰਾਇ ਜੀ ਦੇ ਕੀਰਤਨੀਏ ਰਬਾਬੀ ਦੱਸੇ ਹਨ। ਇਹ ੬ ਰਬਾਬੀ ਹਨ। (ਤਵਾਰੀਖ਼ ਗੁਰੂ ਖ਼ਾਲਸਾ ਭਾਗ ਪਹਿਲਾ ਪੰਨਾ ੬੨੫) ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਕੀਰਤਨੀਏ ਭਾਈ ਨੱਥੂ ਤੇ ਭਾਈ ਸੁਖਾਨੰਦ ਦੱਸੇ ਹਨ। ਭਾਈ ਸੰਗਤੀਆ, ਸੁਖਾਨੰਦ, ਭਾਈ ਨੱਥੂ ਜੀ ਇਹ ਤਿੰਨੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਹਜ਼ੂਰੀ ਵਿਚ ਕੀਰਤਨ ਕਰਿਆ ਕਰਦੇ ਸਨ। ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰੀ ਅੰਦਰ ਭਾਈ ਸੱਦੂ ਤੇ ਭਾਈ ਮੱਦੂ ਕੀਰਤਨ ਕਰਿਆ ਕਰਦੇ ਸਨ।

☆☆☆

# ਕਥਾ

ਕਥਾ ਦਾ ਸ਼ਾਬਦਿਕ ਅਰਥ ਹੈ ਵਰਣਨ ਜਾਂ ਵਿਆਖਿਆ। ਧਾਰਮਿਕ ਰਮਜ਼ਾਂ ਜਾਂ ਵਿਸ਼ਿਆਂ ਨੂੰ ਜੋ ਕਈ ਵਾਰ ਸੰਖਿਪਿਤ ਜਾਂ ਸੰਕੇਤਿਕ ਰੂਪ ਵਿਚ ਹੁੰਦੇ ਹਨ, ਉਨ੍ਹਾਂ ਨੂੰ ਸਪੱਸ਼ਟ ਕਰਨ ਲਈ ਜੋ ਬ੍ਰਿਤਾਂਤ ਦਿੱਤਾ ਜਾਂਦਾ ਹੈ, ਉਸ ਨੂੰ ਵੀ ਕਥਾ ਕਿਹਾ ਜਾਂਦਾ ਹੈ ਅਤੇ ਕਥਾ ਤੋਂ ਇਹ ਵੀ ਭਾਵ ਹੈ ਕਿ ਕਿਸੇ ਔਖੇ ਵਾਕ ਸਲੋਕ ਸ਼ਬਦ ਆਦਿ ਨੂੰ ਸੌਖੇ ਸ਼ਬਦਾਂ ਵਿਚ ਢੁਕਵੇਂ ਪ੍ਰਮਾਣ ਦੇ ਕੇ ਅਤੇ ਰੌਚਕ ਤੇ ਸਿਧਾਂਤਕ ਸਾਖੀਆਂ ਰਾਹੀਂ ਸਮਝਾਉਣਾ। ਕਥਾ ਦੇ ਅਰੰਭ ਬਾਰੇ ਕਹਿਣਾ ਮੁਸ਼ਕਿਲ ਹੈ, ਪਰ ਭਾਈ ਗੁਰਦਾਸ ਜੀ ਨੇ ਕੁਝ ਵੈਦਿਕ ਕਾਲ ਦੀਆਂ ਉਦਾਹਰਨਾਂ ਦਿੱਤੀਆਂ ਹਨ। ਗ੍ਰੰਥਾਂ ਦੇ ਸੰਦਰਭ ਵਿਚ ਸੰਸਾਰ ਦਾ ਸਭ ਤੋਂ ਪੁਰਾਤਨ ਗ੍ਰੰਥ ਰਿਗਵੇਦ ਮੰਨਿਆ ਹੈ। ਇਸ ਤੋਂ ਬਾਅਦ ਸਾਮਵੇਦ, ਯਜੁਰਵੇਦ ਅਤੇ ਅਥਰਵਣ ਵੇਦ ਦੀ ਰਚਨਾ ਹੋਈ, ਜਿਨ੍ਹਾਂ ਬਾਰੇ ਮੰਨਿਆ ਜਾਂਦਾ ਹੈ ਕਿ ਬ੍ਰਹਮਾ ਨੇ ਇਨ੍ਹਾਂ ਦੀ ਰਚਨਾ ਕੀਤੀ। ਇਸ ਤੋਂ ਬਾਅਦ ਇਨ੍ਹਾਂ ਵੇਦਾਂ ਦੀ ਵਿਆਖਿਆ ਦੇ ਰੂਪ ਵਿਚ ਸ਼ਾਸਤ੍ਰਾਂ ਦੀ ਰਚਨਾ ਹੋਈ, ਜਿਨ੍ਹਾਂ ਦੀ ਬਿਆਸ ਰਿਸ਼ੀ ਆਦਿਕ ਰਿਸ਼ੀਆਂ ਨੇ ਵਿਆਖਿਆ ਕੀਤੀ। ਇਕ ਕਥਨ ਅਨੁਸਾਰ ਬਿਆਸ ਰਿਸ਼ੀ ਜੀ ਦੇ ਨਾਲ ਹਰ ਸਮੇਂ ਇਕ ਲੱਖ ਵਿਦਿਆਰਥੀ ਰਹਿੰਦੇ ਤੇ ਵੇਦਾਂ ਦੇ ਅਰਥ ਅਤੇ ਕਥਾ ਸਿਖਦੇ ਸਨ। ਪੁਰਾਤਨ ਸਮੇਂ ਤੋਂ ਹੀ ਕਥਾ ਦੀ ਪਰੰਪਰਾ ਰਹੀ ਹੈ, ਜਿਸਨੂੰ ਅਸੀਂ ਕਹਿ ਸਕਦੇ ਹਾਂ ਕਿ ਕਥਾ ਦੀ ਪ੍ਰੰਪਰਾ ਆਦਿ ਕਾਲ ਤੋਂ ਹੀ ਚਲੀ ਆ ਰਹੀ ਹੈ।

ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ :

***ਚਹੁ ਬੇਦਾਂ ਕੇ ਧਰਮ ਮਥਿ ਖਟਿ ਸਾਸਤ੍ਰ ਕਥਿ ਰਿਖਿ ਸੁਣਾਵੈ।***
***ਬ੍ਰਹਮਾਦਿਕ ਸਨਕਾਦਿਕਾ ਜਿਉ ਤਿਹਿ ਕਹਾ ਤਿਵੈ ਜਗੁ ਗਾਵੈ।***
***ਗਾਵਨਿ ਪੜਨਿ ਬਿਚਾਰਿ ਬਹੁ ਕੋਟਿ ਮਧੇ ਵਿਰਲਾ ਗਤਿ ਪਾਵੈ।***
***ਇਹਿ ਅਚਰਜੁ ਮਨ ਆਵਦੀ ਪੜਤਿ ਗੁਣਤਿ ਕਛੁ ਭੇਦੁ ਨ ਪਾਵੈ।***
***ਜੁਗ ਜੁਗ ਏਕੋ ਵਰਨ ਹੈ ਕਲਿਜੁਗਿ ਕਿਉ ਬਹੁਤੇ ਦਿਖਲਾਵੈ।***
***ਜੰਦ੍ਰੇ ਵਜੇ ਤ੍ਰਿਹੁ ਜੁਗੀ ਕਥਿ ਪੜ੍ਹਿ ਰਹੈ ਭਰਮੁ ਨਹਿ ਜਾਵੈ।***
***ਜਿਉ ਕਰਿ ਕਥਿਆ ਚਾਰਿ ਬੇਦਿ ਖਟਿ ਸਾਸਤ੍ਰਿ ਸੰਗਿ ਸਾਖਿ ਸੁਣਾਵੈ।***
***ਆਪੋ ਆਪਣੇ ਮਤਿ ਸਭਿ ਗਾਵੈ॥ ੮॥*** (ਵਾਰ ੧, ਪਉੜੀ ੮)

***ਗੋਤਿਮ ਤਪੇ ਬਿਚਾਰਿਕੈ ਰਿਗਿ ਵੇਦ ਕੀ ਕਥਾ ਸੁਣਾਈ।***
***ਨਿਆਇ ਸਾਸਤ੍ਰਿ ਕੌ ਮਥਿ ਕਰਿ ਸਭਿ ਬਿਧਿ ਕਰਤੇ ਹਥਿ ਜਣਾਈ।***

(ਵਾਰ ੧, ਪਉੜੀ ੯)

***ਫਿਰਿ ਜੈਮਨਿ ਰਿਖੁ ਬੋਲਿਆ ਜੁਜਰਿ ਵੇਦਿ ਮਥਿ ਕਥਾ ਸੁਣਾਵੈ।***
***ਕਰਮਾ ਉਤੇ ਨਿਬੜੈ ਦੇਹੀ ਮਧਿ ਕਰੇ ਸੋ ਪਾਵੈ।***

(ਵਾਰ ੧, ਪਉੜੀ ੧੦)

***ਸਿਆਮ ਵੇਦ ਕਉ ਸੋਧਿ ਕਰਿ ਮਥਿ ਵੇਦਾਂਤੁ ਬਿਆਸਿ ਸੁਣਾਇਆ।***
***ਕਥਨੀ ਬਦਨੀ ਬਾਹਰਾ ਆਪੇ ਆਪਣਾ ਬ੍ਰਹਮੁ ਜਣਾਇਆ।***

.... .... ....

***ਨਾਰਦਿਮੁਨਿ ਉਪਦੇਸਿਆ ਮਥਿ ਭਾਗਵਤ ਗੁਨਿ ਗੀਤ ਕਰਾਇਆ।***

(ਵਾਰ ੧, ਪਉੜੀ ੧੧)

***ਕਪਲ ਰਿਖੀਸੁਰਿ ਸਾਂਖਿ ਮਥਿ ਅਥਰਵਣਿ ਵੇਦ ਕੀ ਰਿਚਾ ਸੁਣਾਈ।***

(ਵਾਰ ੧, ਪਉੜੀ ੧੨)

***ਸੇਖਨਾਗ ਪਾਤੰਜਲ ਮਥਿਆ ਗੁਰਮੁਖਿ ਸਾਸਤ੍ਰ ਨਾਗਿ ਸੁਣਾਈ।***

(ਵਾਰ ੧, ਪਉੜੀ ੧੪)

ਸੋ ਵੇਦਾਂ ਸ਼ਾਸਤਰਾਂ ਦੀ ਕਥਾ ਤੋਂ ਪਿਛੋਂ ਪੁਰਾਣਾਂ ਦੀ ਕਥਾ ਦਾ ਜ਼ਿਕਰ ਆਉਂਦਾ ਹੈ। ਇਨ੍ਹਾਂ ਪੁਰਾਣਿਕ ਕਥਾਵਾਂ ਦਾ ਜੋ ਜ਼ਿਕਰ ਕੀਤਾ ਹੈ, ਇਨ੍ਹਾਂ ਕਥਾਵਾਂ ਵਿਚੋਂ ਅਸੀਂ ਕਿਸੇ ਵੀ ਕਥਾ ਨੂੰ ਹਰੀ ਪ੍ਰਭੂ ਦੀ ਕਥਾ ਨਹੀਂ ਕਹਿ ਸਕਦੇ। ਇਹ ਦੇਵਤਿਆਂ, ਅਵਤਾਰਾਂ, ਰਾਜੇ ਮਹਾਰਾਜਿਆਂ ਦੀਆਂ ਕਥਾ ਕਹਾਣੀਆਂ ਹਨ, ਅਤੇ ਹੋਰ ਰਾਮਾਇਣ ਦੀ ਕਥਾ ਤੇ ਸ੍ਰੀ ਮਦ ਭਾਗਵਤ ਦੀ ਕਥਾ ਆਦਿ ਹਨ। ਐਸੇ ਪ੍ਰਸੰਗ ਹਨ ਕਿ ਕਦੇ ਰਾਧਕਾ ਰੁੱਸ ਗਈ, ਕਦੇ ਚੰਦ੍ਰਭਗਾਂ ਰੁੱਸ ਗਈ। ਕਦੇ ਉਨ੍ਹਾਂ ਨੂੰ ਮਨਾਉਣ ਚੱਲੇ ਗਏ, ਕਦੇ ਰੁਕਮਣੀ ਨੂੰ ਮਖ਼ੌਲ ਕਰਨ ਲੱਗ ਪਏ। ਫਿਰ ਰਾਵਣ ਨੂੰ ਸਮੇਤ ਪਰਿਵਾਰ ਮਾਰ ਕੇ ਸੀਤਾ ਵਾਪਸ ਲਿਆਂਦੀ। ਰਾਮਾਇਣ ਦੀ ਕਥਾ ਬਾਰੇ ਇਕ ਪ੍ਰੇਮੀ ਦਾ ਕਥਨ ਹੈ:

"ਰਾਮ ਰਾਮ ਰਾਵੜਾ। ਉਸਨੇ ਉਸ ਦੀ ਜ਼ੋਰੂ ਖੋਹ ਲਈ ਉਸਨੇ ਢਾਹਤਾ ਗਾਂਵੜਾ।" (ਅੰਮ੍ਰਿਤ ਰਸ ਭਾਗ ਦੂਜਾ) ਪਰ ਇਹ ਗੁਰਬਾਣੀ ਦੀ ਕਥਾ ਤਾਂ ਨਿਰੋਲ ਬ੍ਰਹਮ ਦੀ ਵਿਚਾਰ ਹੈ। ਇਹ ਹਰੀ ਪ੍ਰਭੂ ਪ੍ਰਮਾਤਮਾ ਦੀ ਕਥਾ ਤਾਂ ਸਭ ਤੋਂ ਉੱਤਮ ਹੈ। ਇਸ ਦੇ ਸ੍ਰਵਨ ਕਰਨ ਨਾਲ ਜੀਵ ਦੀ ਜਨਮਾਂ ਜਨਮਾਤਰਾਂ ਦੀ ਲੱਗੀ ਹੋਈ ਪਾਪਾਂ ਦੀ ਮੈਲ ਸਭ ਲੱਥ ਜਾਂਦੀ ਹੈ।

***ਸਭ ਤੇ ਊਤਮ ਹਰਿ ਕੀ ਕਥਾ॥ ਨਾਮੁ ਸੁਨਤ ਦਰਦ ਦੁਖ ਲਥਾ॥***

(ਅੰਗ ੨੬੫)

***ਸੁਣਿ ਹਰਿ ਕਥਾ ਉਤਾਰੀ ਮੈਲੁ॥ ਮਹਾ ਪੁਨੀਤ ਭਏ ਸੁਖ ਸੈਲੁ॥***

(ਅੰਗ ੧੭੮)

***ਕਥਾ ਸੁਣਤ ਮਲੁ ਸਗਲੀ ਖੋਵੈ॥***

(ਅੰਗ ੧੦੪)

***ਹਰਿ ਹਰਿ ਕਥਾ ਸੁਨਹੁ ਇਕ ਨਿਮਖ ਪਲ ਸਭਿ ਕਿਲਵਿਖ ਪਾਪ ਲਹਿ ਜਾਨੀ॥***

(ਅੰਗ ੬੬੭)

***ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ॥***

(ਅੰਗ ੭੦੯)

ਪਾਵਨ ਗੁਰਬਾਣੀ ਵਿੱਚੋਂ ਆਏ ਪ੍ਰਮਾਣਾਂ ਅਨੁਸਾਰ ਅਤੇ ਗੁਰਇਤਿਹਾਸ ਅੰਦਰ ਆਏ ਜ਼ਿਕਰ ਅਨੁਸਾਰ ਗੁਰਬਾਣੀ ਦੀ ਕਥਾ ਵਿਆਖਿਆ ਗੁਰਬਾਣੀ ਉਚਾਰਨ ਸਮੇਂ ਨਾਲੋ ਨਾਲ ਅਤੇ ਗੁਰਸਿੱਖਾਂ ਦੁਆਰਾ ਧਰਮਸ਼ਾਲਾਵਾਂ ਵਿਚ ਸ਼ੁਰੂ ਹੋ ਗਈ ਸੀ। ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਤੋਂ ਪਿੱਛੋਂ ਤਾਂ ਗੁਰਬਾਣੀ ਦੀ ਕਥਾ ਦੀ ਪਰੰਪਰਾ ਹੀ ਚੱਲ ਪਈ ਸੀ। ਭਾਈ ਗੁਰਦਾਸ ਜੀ ਦਾ ਕਥਾ ਕਰਨ ਦਾ ਵਿਸ਼ੇਸ਼ ਜ਼ਿਕਰ ਆਉਂਦਾ ਹੈ। ਸਮੇਂ ਸਮੇਂ ਗੁਰੂ ਸਾਹਿਬ ਗੁਰਸਿੱਖਾਂ ਨੂੰ ਜੋ ਪ੍ਰਚਾਰ ਕਰਨ ਭੇਜਦੇ ਸਨ, ਵੱਖ-ਵੱਖ ਇਲਾਕਿਆਂ ਵਿਚ ਉਹ ਗੁਰਸਿੱਖ ਗੁਰਬਾਣੀ ਦੀ ਕਥਾ ਦੁਆਰਾ ਹੀ ਪ੍ਰਚਾਰ ਕਰਦੇ ਸਨ। ਗੁਰਇਤਿਹਾਸ ਅੰਦਰ ਇਸ ਤਰ੍ਹਾਂ ਜ਼ਿਕਰ ਆਇਆ ਹੈ ਕਿ ਇਕ ਵਾਰ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ ਸਮਰਥ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੀ ਸਰਣਿ ਵਿਚ ਗੋਇੰਦਵਾਲ ਭਾਈ ਬੂਲਾ ਨਾਮ ਦਾ ਬ੍ਰਾਹਮਣ ਜੋ ਪਾਂਧਾ ਬੂਲਾ ਕਰਕੇ ਜਾਣਿਆ ਜਾਂਦਾ ਸੀ, ਚਲ ਕੇ ਆਇਆ ਹੈ। ਹੱਥ ਜੋੜ ਕੇ ਸੀਸ ਹਜ਼ੂਰ ਦੇ ਚਰਣਾਂ 'ਤੇ ਰਖਿਆ ਤੇ ਬੇਨਤੀ ਕੀਤੀ ਜੀ, ਸੇਵਾ ਕੋਈ ਹੋ ਨਹੀਂ ਆਉਂਦੀ ਕਿਉਂਕਿ ਬ੍ਰਾਹਮਣ ਜਾਣ ਕੇ ਕੋਈ ਸੇਵਾ ਕਰਨ ਨਹੀਂ ਦਿੰਦੇ। ਆਪ ਕਿਰਪਾ ਕਰੋ ਜੀ, ਉਪਦੇਸ਼ ਦਿਉ ਜਿਸ ਤਰ੍ਹਾਂ ਮੇਰਾ ਕਲਿਆਣ ਹੋ ਆਵੇ :

***ਇਕ ਪਾਧਾ ਬੂਲਾ ਜਿਸ ਨਾਮੁ। ਨਮੋ ਠਾਨਿ ਆਯੋ ਗੁਰ ਸਾਮੁ।***
***ਕਹਿਤ ਭਯੋ ਸੇਵਾ ਨਹਿ ਹੋਇ। ਦਿਜ ਕੌ ਜਾਣਿ ਕਰਾਇ ਨ ਕੋਇ॥੪੧॥***
***ਜਿਸ ਪ੍ਰਕਾਰ ਹੁਇ ਮਮ ਕੱਲਯਾਨ। ਕਰੋ ਆਪ ਉਪਦੇਸ਼ ਬਖਾਨ।***

ਗੁਰੂ ਸਾਹਿਬ ਜੀ ਨੇ ਕ੍ਰਿਪਾ ਦੇ ਘਰ ਵਿਚ ਆ ਕੇ ਉਪਦੇਸ਼ ਦਿੱਤਾ ਕਿ ਭਾਈ ਬੂਲੇ, ਤੂੰ ਵਿਦਵਾਨ ਹੈਂ, ਤੇਰੀ ਤੀਖਣ ਬੁਧੀ ਹੈ, ਤੂੰ ਇਸ ਤਰ੍ਹਾਂ ਕਰਿਆ ਕਰ, ਇਕ ਤਾਂ ਆਪ ਗੁਰਬਾਣੀ ਪੜ੍ਹਿਆ ਕਰ ਅਤੇ ਗੁਰਬਾਣੀ ਦੀ ਕਥਾ ਕਰਿਆ ਕਰ। ਸੰਗਤ ਵਿਚ ਬੈਠ ਕੇ ਗੁਰਸਿੱਖਾਂ ਨੂੰ ਕਥਾ ਸੁਣਾ ਕੇ ਗੁਰਮਤਿ ਸਿਖਾਇਆ ਕਰ, ਵੇਹਲੇ ਸਮੇਂ ਗੁਰਬਾਣੀ ਦੀਆਂ ਪੋਥੀਆਂ ਲਿਖਿਆ ਕਰ, ਗੁਰੂ ਨਮਿਤ ਗੁਰਸਿੱਖਾਂ ਨੂੰ ਪੋਥੀਆਂ ਲਿਖ ਕੇ ਦਿਆ ਕਰ। ਆਪਣੇ

ਆਪ ਕੋਈ ਧਨ ਦੇ ਦੇਵੇ ਤਾਂ ਲੈ ਲੈਣਾ ਹੈ, ਸੰਤੋਖ ਧਾਰ ਕੇ ਵਰਤਣਾ ਹੈ, ਮੰਗ ਕੇ ਕਿਸੇ ਕੋਲੋਂ ਧਨ ਨਹੀਂ ਲੈਣਾ।

***ਕਰਯੋ ਬਚਨ ਪਠਿ ਸਤਿਗੁਰ ਬਾਨੀ। ਕੀਜਹਿ ਕਥਾ ਪ੍ਰੇਮ ਕੌ ਠਾਨੀ॥ ੪੨ ॥***
***ਸਤਿ ਸੰਗਤਿ ਮਹਿ ਕਰਿਹੁ ਸੁਨਾਵਨਿ। ਗੁਰਮਤਿ ਸਿਖਨ ਕੌ ਸਿਖਰਾਵਨਿ।***
***ਪੋਥੀ ਲਿਖਹੁ ਸੁਫਲ ਗੁਰਬਾਨੀ। ਗੁਰ ਨਮਿੱਤ ਦੀਜਹਿ ਸਿਖ ਜਾਨੀ॥ ੪੩ ॥***
***ਜੇ ਕੌ ਆਪ ਦਰਬ ਦੇ ਜਾਇ। ਧਰ ਸੰਤੋਖ ਬਰਤਿਯਹਿ ਪਾਇ।***
***ਨਹੀਂ ਆਪ ਜਾਚਹੁ ਕਿਸ ਪਾਸੀ। ਇਹ ਸੇਵਾ ਬਡ ਫਲਹਿ ਪ੍ਰਕਾਸੀ॥ ੪੪ ॥***

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅੰਸੂ ੪੦)

ਭਾਈ ਬੂਲਾ ਗੁਰ ਉਪਦੇਸ਼ ਨੂੰ ਕਮਾ ਕੇ ਆਪ ਤਰਿਆ ਤੇ ਹੋਰਾਂ ਨੂੰ ਕਥਾ ਰਾਹੀਂ ਗੁਰ ਉਪਦੇਸ਼ ਸੁਣਾ ਕੇ ਤਾਰਿਆ।

ਇਕ ਵਾਰ ਬੁਰਹਾਨਪੁਰ ਦੇ ਗੁਰਸਿੱਖ ਬਹੁਤ ਸਾਰੇ ਇਕੱਠੇ ਹੋ ਕੇ ਮੀਰੀ ਪੀਰੀ ਦੇ ਮਾਲਕ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨ ਕਰਨ ਆਏ, ਜਿੰਨ੍ਹਾਂ ਦੇ ਨਾਮ ਗੁਰੂ ਇਤਿਹਾਸ ਦੇ ਕਰਤਾ ਚੂੜਾਮਣਿ ਕਵੀ ਸੰਤੋਖ ਸਿੰਘ ਜੀ ਨੇ ਇਸ ਤਰ੍ਹਾਂ ਦਰਸਾਏ ਹਨ :

***ਮੇਲਿ ਬਡੋ ਸਿਖ ਪੁਰ ਬੁਰਹਾਨ। ਭਾਈ ਭਗਤ ਦਾਸ ਭਗਵਾਨ।***
***ਅਪਰ ਡੌਦਲਾ ਮਲਕ ਕਟਾਰੂ। ਪਿਰਥੀ ਮਲ ਜਰਾਂਦ ਬੁਧਿ ਸਾਰੂ॥ ੩੦ ॥***
***ਭੱਲੂ ਭਗਤ ਭੂਰਾ ਹੈਰਾਣ। ਸਯਾਮੀ ਦਾਸ ਵਧਾਵਣਿ ਜਾਣਿ।***
***ਸੁੰਦਰ ਆਦਿਕ ਸਿੱਖ ਅਨੇਕ। ਮਿਲਹਿ ਕੀਰਤਨ ਕਰਹਿ ਬਿਬੇਕ॥ ੩੧ ॥***
***ਸਭਿ ਇਕੱਠੇ ਦਰਸਨ ਹਿਤ ਆਏ। ਸ੍ਰੀ ਗੁਰ ਹਰਿਗੋਬਿੰਦ ਦਰਸਾਏ॥***

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੫, ਅੰਸੂ ੪੩)

ਇਨ੍ਹਾਂ ਸਾਰਿਆਂ ਨੇ ਸ਼ਰਧਾ ਨਾਲ ਹਜ਼ੂਰ ਨੂੰ ਮਸਤਕ ਟੇਕਿਆ ਅਤੇ ਬੇਅੰਤ ਭੇਟਾਵਾਂ ਸਤਿਗੁਰੂ ਜੀ ਦੇ ਅੱਗੇ ਅਰਪਨ ਕੀਤੀਆਂ। ਸਾਰਿਆਂ ਨੇ ਹੱਥ ਜੋੜ ਕੇ ਸਤਿਗੁਰੂ ਜੀ ਪਾਸੋਂ ਬੇਨਤੀ ਦੁਆਰਾ ਪੁੱਛਿਆ, ਜੀ ਸਾਨੂੰ ਐਸੀ ਸ਼ੁੱਭ ਸਿਖਿਆ ਬਖ਼ਸ਼ੋ, ਜਿਸ ਕਰਕੇ ਸੌਖਿਆਂ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਈਏ।

***ਹਮ ਕੌ ਸੁਮੱਤ ਬਤਾਵਨਿ ਕਰੀਅਹਿ। ਭਵ ਸਾਗਰ ਤੇ ਪਾਰ ਉਤਰੀਅਹਿ॥ ੩੩ ॥***

ਹਜ਼ੂਰ ਨੇ ਬੇਨਤੀ ਸੁਣਿ ਕੇ ਉਪਦੇਸ਼ ਬਖ਼ਸ਼ਿਆ : ਹੇ ਗੁਰਸਿੱਖੋ ! ਇਕ ਆਪਣੇ ਨਗਰ ਵਿਚ ਧਰਮਸ਼ਾਲਾ ਬਣਾਉ। ਅੰਮ੍ਰਿਤ ਵੇਲੇ ਸਾਰੇ ਧਰਮਸ਼ਾਲਾ ਅੰਦਰ ਇਕੱਠੇ ਹੋਇਆ ਕਰੋ ਅਤੇ ਗੁਰਬਾਣੀ ਪੜ੍ਹਿਆ ਸੁਣਿਆ ਕਰੋ, ਕਥਾ ਕਰਿਆ ਕਰੋ। ਗੁਰ ਉਪਦੇਸ਼ ਨੂੰ ਮਨ ਵਿਚ ਧਾਰਣ ਕਰੋ।

*ਤਬਿ ਸ੍ਰੀ ਹਰਿਗੋਬਿੰਦ ਉਚਾਰਾ। ਧਰਮਸਾਲਾ ਇਕ ਕਰਹੁ ਉਦਾਰਾ॥*
*ਬਡੀ ਪ੍ਰਭਾਤਿ ਮਿਲਹਿ ਸਭਿ ਆਇ। ਗੁਰਬਾਣੀ ਕੌ ਸੁਨਹਿ ਸੁਨਾਇ॥ ੩੪॥*
*ਅਰਥ ਬਿਚਾਰਹੁ ਕਥਾ ਕਰੀਜੈ। ਬਹੁਰ ਕਮਾਵਹੁ ਮਨ ਧਰਿ ਲੀਜੈ॥*

ਦਿਨ ਭਰ ਧਰਮ ਦੀ ਕਿਰਤ ਕਰਿਆ ਕਰੋ ਅਤੇ ਝੂਠ ਨਹੀਂ ਬੋਲਣਾ। ਪੁਨਾ ਜਿਸ ਵੇਲੇ ਸੋ ਦਰੁ ਰਹਰਾਸਿ ਦਾ ਟਾਇਮ ਹੋ ਆਵੇ, ਸੋਦਰ ਦੇ ਸ਼ਬਦ ਪੜ੍ਹਨੇ। ਪਹਿਰ ਰਾਤ ਤੱਕ ਕੀਰਤਨ ਕਥਾ ਕਰਨੀ ਤੇ ਰਾਤ ਨੂੰ ਆਰਾਮ ਕਰਨ ਸਮੇਂ ਸੋਹਿਲੇ ਦਾ ਪਾਠ ਕਰਨਾ ਹੈ।

*ਧਰਮ ਕਿਰਤ ਕਰਿ ਕੂਰ ਨ ਕਹੀਅਹਿ। ਪੁਨ ਰਹਿਰਾਸ ਸਮੌ ਜਬ ਲਹੀਅਹਿ।*
*ਜਾਮ ਨਿਸਾ ਲਗਿ ਕੀਰਤਨ ਕਰੀਅਹਿ। ਅੰਤ ਸੋਹਿਲਾ ਪਢਿਕੈ ਲਹੀਅਹਿ॥ ੩੬॥*

ਇਸੇ ਤਰ੍ਹਾਂ ਜੋ ਗੁਰੂ ਦੇ ਗੁਰਸਿੱਖ ਗੁਰੂ ਦੇ ਸ਼ਬਦ ਦੀ ਕਥਾ ਸੰਗਤਾਂ ਨੂੰ ਸੁਣਾਉਂਦੇ ਹਨ, ਉਨ੍ਹਾਂ ਗੁਰਸਿੱਖਾਂ ਨੂੰ ਕਥਾ ਕਰਨ ਕਰਕੇ ਉੱਤਮ ਕਿਹਾ ਹੈ।

ਉਨ੍ਹਾਂ ਤੋਂ ਹਜ਼ੂਰ ਸਦਕੇ ਜਾਂਦੇ ਹਨ ਅਤੇ ਵੈਰਾਗ ਸਹਿਤ ਉਨ੍ਹਾਂ ਪਿੱਛੇ ਫਿਰਨਾ ਤੇ ਮਨ ਤਨ ਉਨ੍ਹਾਂ ਨੂੰ ਭੇਟਾ ਕਰਨਾ ਦੱਸਿਆ ਹੈ।

*ਜੋ ਪ੍ਰਭ ਕੀ ਹਰਿ ਕਥਾ ਸੁਨਾਵੈ ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ॥*

(ਅੰਗ ੨੦੪)

*ਮੇਰੇ ਪ੍ਰੀਤਮ ਪ੍ਰਾਨ ਮਨੁ ਤਨੁ ਸਭੁ ਦੇਵਾ ਮੇਰੇ ਹਰਿ ਪ੍ਰਭ ਕੀ ਹਰਿ ਕਥਾ ਸੁਨਾਵੈ॥*

(ਅੰਗ ੪੯੪)

*ਹਉ ਮਨੁ ਦੇਵਉ ਤਿਸੁ ਆਪਣਾ ਮੇਰੀ ਜਿੰਦੁੜੀਏ*
*ਹਰਿ ਪ੍ਰਭਿ ਕੀ ਹਰਿ ਕਥਾ ਸੁਣਾਵੈ ਰਾਮ॥*

(ਅੰਗ ੫੩੮)

*ਨਿਤ ਨਿਤ ਸੇਵ ਕਰੀ ਹਰਿ ਜਨ ਕੀ ਜੋ ਹਰਿ ਹਰਿ ਕਥਾ ਸੁਣਾਏ॥*

(ਅੰਗ ੫੬੧)

☆☆☆

M_S

)6)

# ਪ੍ਰਮੇਸ਼ਰ ਬੇਅੰਤ ਹੈ

ਉਸ ਅਕਾਲ ਪੁਰਖ ਦੇ ਅਨੰਤ ਨਾਮ ਹਨ। ਉਨ੍ਹਾਂ ਨਾਮਾਂ ਵਿਚੋਂ ਇਕ ਨਾਮ ਪ੍ਰਮੇਸ਼ਰ ਵੀ ਹੈ। ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਗੁਰਬਾਣੀ ਦਾ ਫ਼ੁਰਮਾਨ ਹੈ :-

***ਅਵਤਾਰ ਨ ਜਾਨਹਿ ਅੰਤੁ॥***
***ਪਰਮੇਸਰੁ ਪਾਰਬ੍ਰਹਮ ਬੇਅੰਤੁ॥***

(ਅੰਗ ੮੯੪)

ਜੋ ਹਸਤੀ ਖੰਡ-ਬ੍ਰਹਮੰਡ, ਆਕਾਸ਼, ਪਾਤਾਲ ਦੀ ਨਿਯਮ-ਬੱਧ ਢੰਗ ਨਾਲ ਦੇਖ-ਭਾਲ ਕਰ ਰਹੀ ਹੈ, ਉਸ ਦਾ ਆਪਣਾ ਸਰੂਪ ਕਿਹੋ ਜਿਹਾ ਹੈ, ਇਸ ਗੱਲ ਦਾ ਉੱਤਰ ਦੇਣ ਵਿਚ ਮਨੁੱਖ ਅਸਮਰੱਥ ਹੈ। ਕਰਤਾ ਦੇ ਭੇਦਾਂ ਨੂੰ ਸਮਝਣਾ ਮਨੁੱਖੀ ਸੋਚ ਤੋਂ ਬਾਹਰ ਹੈ, ਪ੍ਰੰਤੂ ਗੁਰਮਤਿ ਨੇ ਉਸਨੂੰ ਅਕਾਲ ਪੁਰਖ ਕਰਕੇ ਸਲਾਹਿਆ ਹੈ।

ਰਾਗ ਮਾਰੂ ਵਿਚ ਗੁਰੂ ਜੀ ਦਾ ਕਥਨ ਹੈ ਕਿ ਵੱਖ-ਵੱਖ ਧਾਰਮਿਕ ਗ੍ਰੰਥ, ਵੇਦ ਪੁਰਾਨ ਆਦਿ ਉਸ ਪਰਮਾਤਮਾ ਦੇ ਭੇਦਾਂ ਦਾ ਅੰਤ ਨਹੀਂ ਪਾ ਸਕੇ। ਪਰਮਾਤਮਾ ਹਰ ਇਕ ਨੂੰ ਆਪਣੇ ਵਿਚ ਸਮਾਉਣ ਦੇ ਸਮਰੱਥ ਹੈ :

***ਬੇਦ ਕਤੇਬੀ ਭੇਦੁ ਨ ਜਾਤਾ॥ ਨਾ ਤਿਸੁ ਮਾਤ ਪਿਤਾ ਸੁਤ ਬ੍ਰਾਤਾ॥***
***ਸਗਲੇ ਸੈਲ ਉਪਾਇ ਸਮਾਏ ਅਲਖੁ ਨ ਲਖਣਾ ਜਾਈ ਹੇ॥***

(ਅੰਗ ੧੦੨੧)

***ਮਰੈ ਨ ਬਿਨਸੈ ਆਵੈ ਨ ਜਾਇ॥ ਨਾਨਕ ਸਦ ਹੀ ਰਹਿਆ ਸਮਾਇ॥***

(ਅੰਗ ੨੭੯)

ਪਰਮਾਤਮਾ ਨੇ ਹੀ ਬ੍ਰਹਮਾ, ਵਿਸ਼ਨੂੰ, ਸ਼ਿਵ, ਦੇਵੀ ਦੇਵਤੇ ਅਨੇਕਾਂ ਮਹਾਨ ਹਸਤੀਆਂ ਪੈਦਾ ਕੀਤੀਆਂ ਹਨ, ਪ੍ਰੰਤੂ ਇਨ੍ਹਾਂ ਸਾਰਿਆਂ ਵਿਚੋਂ ਕੋਈ ਵੀ ਉਸ ਦੇ ਭੇਦਾਂ ਨੂੰ ਪਾ ਨਹੀਂ ਸਕਿਆ :

***ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ॥ ਦੇਵੀ ਦੇਵ ਉਪਾਏ ਵੇਸਾ॥***
***ਜੋਤੀ ਜਾਤੀ ਗਣਤ ਨ ਆਵੈ॥ ਜਿਨਿ ਸਾਜੀ ਸੋ ਕੀਮਤਿ ਪਾਵੈ॥***

(ਅੰਗ ੮੩੯)

*ਮਹਿਮਾ ਨ ਜਾਨਹਿ ਬੇਦ॥ ਬ੍ਰਹਮੇ ਨਹੀ ਜਾਨਹਿ ਭੇਦ॥*
*ਅਵਤਾਰ ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥ ੧॥*
*ਅਪਨੀ ਗਤਿ ਆਪਿ ਜਾਨੈ॥ਸੁਣਿ ਸੁਣਿ ਅਵਰ ਵਖਾਨੈ॥੧॥ਰਹਾਉ॥*
*ਸੰਕਰਾ ਨਹੀ ਜਾਨਹਿ ਭੇਵ॥ ਖੋਜਤ ਹਾਰੇ ਦੇਵ॥*
*ਦੇਵੀਆ ਨਹੀ ਜਾਨੈ ਮਰਮ॥ ਸਭ ਊਪਰਿ ਅਲਖ ਪਾਰਬ੍ਰਹਮ॥ ੨॥*

(ਅੰਗ ੮੯੪)

GN_ (20

ਸਾਰੇ ਧਰਮ ਆਪਣੇ-ਆਪਣੇ ਨਿਸ਼ਚੇ ਅਨੁਸਾਰ ਸ੍ਰਿਸ਼ਟੀ ਦੇ ਰਚਨਹਾਰ ਪ੍ਰਭੂ ਦੀ ਪੂਜਾ ਆਪਣੇ-ਆਪਣੇ ਢੰਗ ਨਾਲ ਕਰਦੇ ਹਨ ਅਤੇ ਕਰਵਾਉਂਦੇ ਹਨ, ਪਰ ਅਸਲ ਵਿਚ ਉਨ੍ਹਾਂ ਵਿਚੋਂ ਕੋਈ ਵੀ ਉਸ ਅਕਾਲ ਪੁਰਖ ਦੇ ਭੇਦਾਂ ਨੂੰ ਸਮਝ ਨਹੀਂ ਸਕਿਆ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਆਪਣੀ ਬਾਣੀ "ਤ੍ਵ ਪ੍ਰਸਾਦ ਸਵੱਯੇ" ਜੋ ਸਿੱਖ ਦੇ ਅੰਮ੍ਰਿਤ ਵੇਲੇ ਦੇ ਨਿਤਨੇਮ ਦਾ ਹਿੱਸਾ ਹਨ, ਵਿਚ ਬੜਾ ਸੁੰਦਰ ਬਚਨ ਫ਼ੁਰਮਾਉਂਦੇ ਹਨ:

*ਕਾਹੂ ਲੈ ਪਾਹਨ ਪੂਜ ਧਰਿਓ ਸਿਰ, ਕਾਹੂ ਲੈ ਲਿੰਗੁ ਗਰੇ ਲਟਕਾਇਓ॥*
*ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ, ਕਾਹੂ ਪਛਾਹ ਕੋ ਸੀਸ ਨਿਵਾਇਓ॥*
*ਕੋਊ ਬੁਤਾਨ ਕੋ ਪੂਜਤ ਹੈ ਪਸੁ, ਕੋਊ ਮ੍ਰਿਤਾਨ ਕੋ ਪੂਜਨ ਧਾਇਓ॥*
*ਕੂਰ ਕ੍ਰਿਆ ਉਰਝਿਓ ਸਭ ਹੀ ਜਗ, ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥*

(ਦਸਮ ਗ੍ਰੰਥ)

*ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ॥*
*ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ॥*
*ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥*

(ਅੰਗ ੧੪੮)

ਆਦਿ ਕਾਲ ਤੋਂ ਬੇਅੰਤ ਹੀ ਜੀਵ ਦਾਤਾਰ ਦੇ ਗੁਣਾਂ ਨੂੰ ਬਿਆਨ ਕਰਦੇ ਆਏ ਹਨ ਅਤੇ ਉਸ ਦੀ ਉਪਮਾ ਕਰਦੇ ਜਗਤ ਚੋਂ ਤੁਰ ਗਏ। ਵੇਦ ਆਦਿ ਧਾਰਮਿਕ ਗ੍ਰੰਥਾਂ ਵਿਚ ਵੀ ਉਸ ਦੇ ਗੁਣਾਂ ਨੂੰ ਦਰਸਾਇਆ ਗਿਆ ਹੈ, ਪਰ ਕਿਸੇ ਨੇ ਵੀ ਉਸ ਦੇ ਗੁਣਾਂ ਦਾ ਅੰਤ ਨਹੀਂ ਪਾਇਆ। ਕੋਈ ਵੀ ਉਸ ਦੇ ਭੇਦਾਂ ਨੂੰ ਸਮਝ ਨਹੀਂ ਸਕਿਆ। ਸਤਿਗੁਰੂ ਜੀ ਰਾਗ ਮਲਾਰ ਕੀ ਵਾਰ ਅੰਦਰ ਬੜਾ ਸੁੰਦਰ ਫ਼ੁਰਮਾਨ ਕਰਦੇ ਹਨ:

*ਤੂੰ ਆਪੇ ਆਪਿ ਵਰਤਦਾ ਆਪਿ ਬਣਤ ਬਣਾਈ॥*
*ਤੁਧੁ ਬਿਨੁ ਦੂਜਾ ਕੋ ਨਹੀ ਤੂ ਰਹਿਆ ਸਮਾਈ॥*
*ਤੇਰੀ ਗਤਿ ਮਿਤਿ ਤੂਹੈ ਜਾਣਦਾ ਤੁਧੁ ਕੀਮਤਿ ਪਾਈ॥*

***ਤੂ ਅਲਖ ਅਗੋਚਰੁ ਅਗਮੁ ਹੈ ਗੁਰਮਤਿ ਦਿਖਾਈ॥***

(ਅੰਗ ੧੨੯੧)

ਸੰਸਾਰ ਦੀ ਰਚਨਾ ਕਰਕੇ ਪ੍ਰਭੂ ਹਰ ਥਾਂ ਵਿਚਰ ਰਿਹਾ ਹੈ। ਉਹ ਸਰਬ-ਵਿਆਪਕ ਹੈ, ਕਣ ਕਣ ਵਿਚ ਸਮਾਇਆ ਹੋਇਆ ਹੈ। ਉਸ ਵਰਗਾ ਕੋਈ ਹੋਰ ਨਹੀਂ। ਉਸ ਦੇ ਚੋਜਾਂ ਅਤੇ ਭੇਦਾਂ ਨੂੰ ਕੋਈ ਸਮਝ ਨਹੀਂ ਸਕਦਾ। ਉਹ ਕਿੰਨਾ ਕੁ ਵੱਡਾ ਹੈ ਜਾਂ ਕਿਹੋ ਜਿਹਾ ਹੈ, ਇਹ ਸਭ ਕੁਝ ਪ੍ਰਭੂ ਆਪ ਹੀ ਜਾਣਦਾ ਹੈ। ਉਸ ਦਾ ਕੋਈ ਮੁੱਲ ਨਹੀਂ ਪਾ ਸਕਦਾ। ਅਦ੍ਰਿਸ਼ਟ ਪਰਮਾਤਮਾ ਜੀਵ-ਇੰਦ੍ਰੀਆਂ ਦੀ ਪਹੁੰਚ ਤੋਂ ਪਰੇ ਹੈ, ਪ੍ਰੰਤੂ ਗੁਰੂ ਦੇ ਦੱਸੇ ਮਾਰਗ 'ਤੇ ਚੱਲਣ ਨਾਲ ਪ੍ਰਭੂ ਦੇ ਗੁਣਾਂ ਦੀ ਸੋਝੀ ਪੈਂਦੀ ਹੈ। ਪਰਮਾਤਮਾ ਦਾ ਹੱਦ ਬੰਨਾ ਲੱਭਣ ਲਈ ਕਈਆਂ ਨੇ ਯਤਨ, ਉਪਾਅ ਕੀਤੇ ਹਨ, ਪਰ ਉਸ ਦਾ ਕੋਈ ਅੰਤ ਨਹੀਂ ਪਾ ਸਕਿਆ। ਉਸ ਅਪਾਰ ਤੇ ਬੇਅੰਤ ਪ੍ਰਭੂ ਦੇ ਭੇਦਾਂ ਨੂੰ ਉਹੀ ਸਮਝ ਸਕਦਾ ਹੈ, ਜੋ ਪਹਿਲਾਂ ਆਪ ਉਸ ਜਿਡਾ ਵੱਡਾ ਹੋਵੇ। ਸ੍ਰੀ ਗੁਰੂ ਨਾਨਕ ਦੇਵ ਜੀ ਜਪੁ ਬਾਣੀ ਅੰਦਰ ਫ਼ੁਰਮਾਉਂਦੇ ਹਨ :

***ਅੰਤ ਕਾਰਣਿ ਕੇਤੇ ਬਿਲਲਾਹਿ॥ ਤਾ ਕੇ ਅੰਤ ਨ ਪਾਏ ਜਾਹਿ॥...***
***ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥***

(ਜਪੁ ਜੀ ਸਾਹਿਬ)

ਪ੍ਰੰਤੂ ਜੇ ਕੋਈ ਮਨੁੱਖ ਇਸ ਗੱਲ ਦਾ ਵਡੱਪਣ ਅਤੇ ਹੰਕਾਰ ਕਰੇ ਕਿ ਉਹ ਪ੍ਰਭੂ ਦੇ ਭੇਦਾਂ ਨੂੰ ਪਾ ਸਕਦਾ ਹੈ, ਤਾਂ ਉਸ ਦਾ ਇਹ ਅਭਿਮਾਨ ਉਸ ਦੇ ਆਤਮਿਕ ਜੀਵਨ ਨੂੰ ਖ਼ਤਮ ਕਰ ਦਿੰਦਾ ਹੈ। ਸਤਿਗੁਰੂ ਜੀ ਮਾਰੂ ਸੋਲਹੇ ਵਿਚ ਫ਼ੁਰਮਾਉਂਦੇ ਹਨ :

***ਪ੍ਰਭ ਕੀ ਗਤਿ ਮਿਤਿ ਕੋਇ ਨ ਪਾਵੈ॥***
***ਜੇ ਕੋ ਵਡਾ ਕਹਾਇ ਵਡਾਈ ਖਾਵੈ॥***

(ਅੰਗ ੧੦੨੫)

ਹੁਣ ਆਮ ਮਨੁੱਖ ਦੇ ਮਨ ਅੰਦਰ ਸੰਸਾ ਹੋ ਸਕਦਾ ਹੈ, ਕਿ ਐਨੇ ਗੁਣਾਂ ਵਾਲੀ ਕੋਈ ਹਸਤੀ ਹੈ ਵੀ ਜਾਂ ਕੇਵਲ ਮਨ ਨੂੰ ਸਮਝਾਉਣ ਵਾਲੀ ਗੱਲ ਹੀ ਹੈ। ਇਥੇ ਇਹ ਸਮਝਣ ਦੀ ਲੋੜ ਹੈ ਕਿ ਉਹ ਹਸਤੀ ਸਾਥੋਂ ਕੋਈ ਅੱਡਰੀ ਨਹੀਂ। ਜਿਸ ਤਰ੍ਹਾਂ ਅਸੀਂ ਆਪਣੀ ਹੋਂਦ ਨੂੰ ਅਨੁਭਵ ਕਰਦੇ ਹਾਂ, ਇਸੇ ਪ੍ਰਕਾਰ ਅੰਤਰ-ਆਤਮੇ ਉਸ ਹੋਂਦ ਨੂੰ ਵੀ ਮਹਿਸੂਸ ਕੀਤਾ ਜਾ ਸਕਦਾ ਹੈ, ਜੋ ਸਰਬ ਵਿਆਪਕ ਹੈ, ਪਰ ਉਸ ਨੂੰ ਦੇਖਣ ਵਾਲੀ ਅਜਿਹੀ ਅੱਖ ਚਾਹੀਦੀ ਹੈ ਜਿਸ ਬਾਰੇ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

***ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥***

(ਅੰਗ ੫੭੭)

ਜਦੋਂ ਅੱਖੀਆਂ ਪਤੀ-ਪ੍ਰਭੂ ਦੇ ਸਰੂਪ ਨੂੰ ਅਨੁਭਵ ਕਰਨ ਲੱਗ ਜਾਂਦੀਆਂ ਹਨ, ਫਿਰ

ਅਜਿਹੀ ਅਵੱਸਥਾ ਬਣ ਜਾਂਦੀ ਹੈ ਕਿ ਅੱਖਾਂ ਹਰ ਵੇਲੇ ਪਰਮਾਤਮਾ ਨੂੰ ਹੀ ਤੱਕਦੀਆਂ ਹਨ। ਕਿਸੇ ਹੋਰ ਚੀਜ਼ ਦੀ ਭੁੱਖ ਜਾਂ ਲਾਲਸਾ ਰਹਿੰਦੀ ਹੀ ਨਹੀਂ। ਹਰ ਥਾਂ ਮਾਲਕ ਪ੍ਰਭੂ ਹੀ ਦਿੱਸਦਾ ਹੈ। ਹੋਰ ਕਿਸੇ ਵੱਲ ਧਿਆਨ ਜਾਂਦਾ ਹੀ ਨਹੀਂ:

GN_

(20

***ਲਗੜੀਆ ਪਿਰੀਅੰਨਿ ਪੇਖੰਦੀਆ ਨਾ ਤਿਪੀਆ॥***
***ਹਭ ਮਝਾਹੂ ਸੋ ਧਣੀ ਬਿਆ ਨ ਡਿਠੋ ਕੋਇ॥***

(ਅੰਗ ੧੧੦੧)

ਪਰਮਾਤਮਾ ਨਾਲ ਜੋੜਿਆਂ ਮਨ ਅੰਦਰੋਂ ਦੁਬਿਧਾ ਦਾ ਨਾਸ਼ ਹੋ ਜਾਂਦਾ ਹੈ। ਜਦੋਂ ਦੁਬਿਧਾ ਦਾ ਨਾਸ਼ ਹੋ ਗਿਆ, ਤਾਂ ਜੀਵ ਨੂੰ ਉਸ ਮਾਲਕ ਪ੍ਰਭੂ ਦੇ ਭੇਦਾਂ ਦੀ ਕੁਝ ਕੁਝ ਸੋਝੀ ਪੈਣ ਲੱਗ ਪੈਂਦੀ ਹੈ। ਭਗਤ ਕਬੀਰ ਜੀ ਗਉੜੀ ਬਾਵਨ ਅੱਖਰੀ ਵਿਚ ਬੜਾ ਸੁੰਦਰ ਫ਼ੁਰਮਾਉਂਦੇ ਹਨ:

***ਅਲਹ ਲਹੰਤਾ ਭੇਦ ਛੈ ਕਛੁ ਕਛੁ ਪਾਇਓ ਭੇਦ॥***

(ਅੰਗ ੩੪੦)

ਜਦੋਂ ਜੀਵ ਦੀ ਸਾਂਝ ਇਕ ਪ੍ਰਭੂ ਨਾਲ ਪੈ ਜਾਂਦੀ ਹੈ, ਤਾਂ ਉਹ ਇਹਨਾਂ ਦੇ ਬੰਧਨ ਕੱਟ ਕੇ ਆਪਣੇ ਨਾਲ ਜੋੜ ਲੈਂਦਾ ਹੈ:

***ਜਬ ਇਸ ਤੇ ਸਭ ਬਿਨਸੇ ਭਰਮਾ॥ ਭੇਦੁ ਨਾਹੀ ਹੈ ਪਾਰਬ੍ਰਹਮਾ॥***

(ਅੰਗ ੨੩੫)

ਫਿਰ ਪ੍ਰਭੂ ਤੇ ਜੀਵ ਵਿਚ ਕੋਈ ਭੇਦ ਨਹੀਂ ਰਹਿ ਜਾਂਦਾ, ਉਹ ਇਕ ਮਿਕ ਹੋ ਜਾਂਦੇ ਹਨ। ਇਸ ਸਬੰਧ ਵਿਚ ਭਾਈ ਗੁਰਦਾਸ ਜੀ ਦਾ ਸੁੰਦਰ ਕਥਨ ਹੈ:

***ਪ੍ਰਿਥਮ ਹੀ ਤਿਲ ਬੋਏ ਧੂਰਿ ਮਿਲਿ ਬੂਟੁ ਬਾਧੈ,***
***ਏਕ ਸੈ ਅਨੇਕ ਹੋਤ ਪ੍ਰਗਟ ਸੰਸਾਰ ਮੈ॥***
***ਕੋਊ ਲੈ ਚਬਾਇ ਕੋਊ ਖਾਲ ਕਾਢੈ ਰੇਵਰੀ ਕੈ,***
***ਕੋਊ ਕਰੈ ਤਿਲਵਾ ਮਿਲਾਇ ਗੁਰ ਬਾਰ ਮੈ॥***
***ਕੋਊ ਉਖਲੀ ਡਾਰਿ ਕੁਟਿ ਤਿਲ-ਕੁਟ ਕਰੈ,***
***ਕੋਊ ਕੋਲੂ ਪੀਰਿ ਦੀਪ ਦਿਪਤਿ ਅੰਧਿਆਰ ਮੈ॥***
***ਜਾ ਕੇ ਏਕ ਤਿਲ ਕੋ ਬੀਚਾਰੁ ਨ ਕਹਿਤ ਆਵੈ,***
***ਅਬਿਗਤਿ ਗਤਿ ਕਤ ਆਵਤ ਬੀਚਾਰ ਮੈ॥ ੨੭੩॥***
***ਰਚਨਾ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰ-ਪਨ,***
***ਏਕ ਚੀਟੀ ਕੋ ਚਰਿਤ੍ਰ ਕਹਤ ਨ ਆਵਈ॥***

ਪ੍ਰਥਮ ਹੀ ਚੀਟੀ ਕੇ ਮਿਲਾਪ ਕੌ ਪ੍ਰਤਾਪੁ ਦੇਖੋ,
ਸਹਸ ਅਨੇਕ ਏਕ ਬਿਲ ਮੈ ਸਮਾਵਈ॥
ਅਗ੍ਰਭਾਗੀ ਪਾਛੈ ਏਕੈ ਮਾਰਗਿ ਚਲਤ ਜਾਤ,
ਪਾਵਤ ਮਿਠਾਸ ਬਾਸੁ, ਤਹੀ ਮਿਲਿ ਧਾਵਈ॥
ਭ੍ਰਿੰਗੀ ਮਿਲਿ ਤਾਤਕਾਲ ਭ੍ਰਿੰਗੀ ਰੂਪ ਹੁਇ ਦਿਖਾਵੈ,
ਚੀਟੀ ਚਿਤ੍ਰ ਅਲਖ, ਚਿਤੇਰੈ ਕਤ ਪਾਵਈ॥੨੭੪॥



# ਚਾਰ ਬਾਣੀਆਂ

ਬਾਣੀ – ਸਿੱਖ ਗੁਰੂ ਸਾਹਿਬਾਂ ਦੀ ਰਚੀ ਬਾਣੀ ਨੂੰ ਅਸੀਂ ਗੁਰਬਾਣੀ ਕਹਿੰਦੇ ਹਾਂ। ਗੁਰੂ ਗ੍ਰੰਥ ਸਾਹਿਬ ਵਿਚ ਜੋ ਭੀ ਭਗਤਾਂ, ਭੱਟਾਂ, ਗੁਰਸਿੱਖਾਂ ਦੀ ਬਾਣੀ ਅੰਕਿਤ ਹੈ, ਉਸ ਨੂੰ ਗੁਰਬਾਣੀ ਹੀ ਕਿਹਾ ਜਾਂਦਾ ਹੈ। ਇਸ ਗੁਰਬਾਣੀ ਤੋਂ ਬਿਨਾਂ ਅਤੇ ਗੁਰਬਾਣੀ ਦੇ ਇਸ ਸਿਧਾਂਤ ਅਨੁਸਾਰ :-

***ਖਾਣੀ ਚਾਰੇ ਬਾਣੀ ਭੇਦਾ॥***

(ਅੰਗ ੮੩੯)

ਚਾਰ ਬਾਣੀਆਂ ਦੇ ਭੇਦ ਹਨ— ਪਰਾ, ਪਸੰਤੀ, ਮਧਮਾ ਤੇ ਬੈਖਰੀ। ਇਨ੍ਹਾਂ ਚਾਰ ਬਾਣੀਆਂ ਦਾ ਨਿਰਣਾ ਇਥੇ ਕੀਤਾ ਹੈ। ਇਕ ਵਾਰ ਇਮਾਮ ਅਸ਼ਰਫ਼ ਨੂੰ ਉਪਦੇਸ਼ ਦੇਂਦਿਆਂ ਗੁਰੂ ਨਾਨਕ ਦੇਵ ਜੀ ਨੇ ਇਹ ਚਾਰ ਬਾਣੀਆਂ ਦੱਸੀਆਂ ਹਨ। "ਬਾਬੇ ਕਹਿਆ ਚਾਰ ਬਾਣੀਆਂ ਹਨ। ਪਹਿਲੇ ਪਰਾ, ਦੂਜੀ ਪਸੰਤੀ, ਤੀਜੀ ਮੱਧਮਾ, ਚੌਥੀ ਬੈਖਰੀ, ਪਰ ਸੋਈ ਬਾਣੀ ਵਿਸ਼ੇਸ਼ ਹੈ ਜੋ ਯਕ ਦਿਲ ਹੋ ਕੇ ਕਰਤਾਰ ਨੂੰ ਯਾਦ ਕਰੀਏ।"

(ਗਯਾਨ ਰਤਨਾਵਲੀ, ਟੀਕਾ ੩੭ਵੀਂ ਪਉੜੀ ਦਾ)

ਅਰਥ :- ਮਨ ਵਿਚ ਬਾਣੀ ਦੇ ਉਚਾਰਨ ਦਾ ਸੰਕਲਪ ਹੋਣ ਪਰ ਬੁੱਧੀ ਦੇ ਨਿਸਚਿਤ ਕੀਤੇ ਹੋਏ ਪਦ 'ਪਰਾ' ਹੈ। ਉਹ ਪਦ ਕੰਠ ਵਿਚ ਸੁਰ ਰੂਪ ਹੋ ਕੇ ਆਏ ਹੋਏ 'ਪਸਯੰਤਿ' ਬਾਣੀ ਹੈ। ਮੁਖ ਤੋਂ ਉਚਾਰਨ ਹੋਇ 'ਮਧਯਮਾ' ਬਾਣੀ ਅਰ ਅਰਥ ਸਾਥ ਵਯਾਖਯਾਨ ਕਰੀ ਹੋਈ ਬਾਣੀ 'ਬੈਖਰੀ' ਹੈ।

(ਗੁਰਮਤਿ ਮਾਰਤੰਡ ਭਾਗ ਦੂਜਾ)

ਭਾਈ ਵੀਰ ਸਿੰਘ ਜੀ ਅਨੁਸਾਰ ਨਾਦ, ਸ਼ਬਦ ਇਸੇ ਨੂੰ ਚਾਰ ਬਾਣੀ ਭੀ ਕਹਿੰਦੇ ਹਨ। ਇਸ ਦੇ ਚਾਰ ਟਿਕਾਣੇ ਪਹਿਲੇ ਚਾਰ ਚੱਕ੍ਰਾਂ ਵਿਚ ਜੋਗੀਆਂ ਨੇ ਮੰਨੇ ਹਨ। ਪਹਿਲੇ ਮੂਲਾ ਧਾਰ ਚੱਕਰ ਵਿਚੋਂ ਜੋ ਉਠੇ ਸੋ ਪਰਾ, ਜੋ ਇਥੋਂ ਉਠ ਕੇ ਹਿਰਦੇ ਵਿਚ ਪਹੁੰਚਦਾ ਹੈ ਤਦ ਪਸੰਤੀ ਯਾ ਪਸਯੰਤੀ ਇਸ ਤੋਂ ਅੱਗੇ ਵੱਧ ਕੇ ਉਹ ਮੱਧਮਾ ਤੇ ਜਦ ਕੰਠ ਤੋਂ ਬਾਹਰ ਜ਼ਬਾਨ ਉੱਤੇ ਆਉਂਦੀ ਹੈ ਤਾਂ ਬੈਖਰੀ ਯਾ ਵੈਸ੍ਰੂਰੀ।

(ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ੪੬੫)

*ਪਰਾ ਨਾਭੌ ਤੁ ਪਸ਼ਯੰਤੀ ਹ੍ਰਿਦਿ ਦੇਸੇ ਪਰ ਕਲਪਤਹ।*
*ਮੱਧਮਾ ਕੰਠ ਦੇਸੇ ਚ ਵੈਸ੍ਰਰੀ ਰਸਨਾਗ੍ਰਤਾ॥*

੧. ਨਾਭੀ ਤੋਂ ਉਠਣ ਵਾਲੀ ਦਾ ਨਾਉ 'ਪਰਾ' ਤੇ ੨. ਉਥੋਂ ਉਠ ਕੇ ਹਿਰਦੇ ਵਿਚ ਆਈ ਦਾ ਨਾਉ 'ਪਸਯੰਤੀ' ਮੰਨਿਆ ਹੈ। ੩. ਹਿਰਦੇ ਤੋਂ ਉਠ ਕੇ ਕੰਠ ਆਈ ਦਾ ਨਾਉਂ 'ਮੱਧਮਾ' ਤੇ ੪. ਕੰਠ ਤੋਂ ਉਠ ਉਚਾਰੀ ਗਈ ਦਾ ਨਾਮ 'ਬੈਖਰੀ' ਹੈ।

☆☆☆

# ਆਪੇ ਭਾਂਡੇ ਸਾਜਿਅਨੁ

ਭਾਂਡੇ ਤੋਂ ਭਾਵ ਹੈ ਬਰਤਨ, ਬਰਤਨ ਕਹੋ, ਭਾਂਡਾ ਕਹੋ, ਇਕੋ ਹੀ ਭਾਵ ਹੈ। ਭਾਂਡਿਆਂ ਦੀ ਉਪਜ ਵੀ ਵੱਖ-ਵੱਖ ਤਰ੍ਹਾਂ ਦੀ ਹੁੰਦੀ ਹੈ, ਭਾਂਡੇ ਵੀ ਵੱਖ-ਵੱਖ ਤਰ੍ਹਾਂ ਦੇ ਬਣਦੇ ਹਨ। ਭਾਂਡਿਆਂ ਦੇ ਨਾਮ ਵੀ ਵੱਖ-ਵੱਖ ਲਏ ਜਾਂਦੇ ਹਨ। ਭਾਂਡਿਆਂ ਵਿਚ ਜਿਨਸਾਂ ਭਾਵ ਵਸਤੂਆਂ ਵੀ ਭਾਂਡੇ ਅਨੁਸਾਰ ਵੱਖ-ਵੱਖ ਪਾਈਆਂ ਜਾਂਦੀਆਂ ਹਨ। ਭਾਂਡਿਆਂ ਦੀ ਉਪਜ ਮਿੱਟੀ ਦੇ ਬਰਤਨ ਤੋਂ ਲੈ ਕੇ ਸਭ ਤੋਂ ਉੱਤਮ ਸੋਨੇ ਦੇ ਬਰਤਨ ਤੱਕ ਕਹੀ ਜਾ ਸਕਦੀ ਹੈ। ਮਿੱਟੀ ਦੇ ਬਰਤਨ, ਲੋਹੇ ਦੇ ਬਰਤਨ, ਪਿੱਤਲ ਦੇ ਬਰਤਨ, ਕਾਂਸੀ ਦੇ ਬਰਤਨ, ਤਾਂਬੇ ਦੇ ਬਰਤਨ, ਚਾਂਦੀ ਦੇ ਭਾਂਡੇ ਅਤੇ ਸੋਨੇ ਆਦਿ ਦੇ ਭਾਂਡੇ ਕਹੇ ਜਾ ਸਕਦੇ ਹਨ। ਅਜੋਕੇ ਸਮੇਂ ਅੰਦਰ ਤਾਂ ਕਾਗ਼ਜ਼ ਅਤੇ ਪਲਾਸਟਕ ਆਦਿਕ ਦੇ ਬਰਤਨ ਵੀ ਹੋਂਦ ਵਿਚ ਆ ਗਏ ਹਨ। ਖ਼ਾਸ ਕਰਕੇ ਵਿਦੇਸ਼ਾਂ ਅੰਦਰ, ਅਮਰੀਕਾ, ਕਨੇਡਾ ਆਦਿ ਦੇਸ਼ਾਂ ਦੇ ਕੁਝ ਗੁਰੂ ਘਰਾਂ ਤੋਂ ਬਿਨਾਂ ਬਾਕੀ ਗੁਰੂ ਘਰਾਂ ਦੇ ਲੰਗਰ ਵਿਚ ਤੁਹਾਨੂੰ ਪ੍ਰਸ਼ਾਦਾ ਛੱਕਣ ਵਾਸਤੇ ਕਾਗ਼ਜ਼ ਦੀਆਂ ਥਾਲੀਆਂ, ਗਿਲਾਸ, ਮਿਲਣਗੇ। ਪਰਮ ਕਿਰਪਾਲੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਬਚਨ ਹਨ :

***ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ॥***
***ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ॥***

(ਅੰਗ ੭੩੦)

ਗੁਰਬਾਣੀ ਅੰਦਰ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਭੀ ਕਿਹਾ ਹੈ ਕਿ ਕਾਂਸੀ ਦਾ ਬਰਤਨ ਭਾਵ ਕਾਂਸੀ ਦਾ ਭਾਂਡਾ ਸੁੱਚਾ ਨਹੀਂ ਹੋ ਸਕਦਾ। ਕਾਂਸੀ ਦੇ ਬਰਤਨ ਨੂੰ ਸੁੱਚਾ ਕਰਨ ਵਾਸਤੇ ਭਾਵੇਂ ਸੈਂਕੜੇ ਵਾਰ ਧੋ ਕੇ ਸਾਫ਼ ਕਰੇ ਪਰ ਫੇਰ ਭੀ ਉਸ ਨੂੰ ਸੁੱਚਾ ਨਹੀਂ ਮੰਨਿਆ ਜਾਂਦਾ।

***ਉਜਲੁ ਕੈਹਾ ਚਿਲਕਣਾ, ਘੋਟਿਮ ਕਾਲੜੀ ਮਸੁ॥***
***ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥੧॥***

(ਅੰਗ ੭੨੯)

ਕੀ ਕਾਗ਼ਜ਼ ਦੇ ਭਾਂਡੇ ਸੁੱਚੇ ਹੋ ਸਕਦੇ ਹਨ ? ਕੋਈ ਸਮਾਂ ਸੀ ਲੰਗਰ ਵਿਚ ਬਰਤਨ ਰਾਖ ਨਾਲ ਜਾਂ ਰੇਤ ਨਾਲ ਮਾਂਜ ਕੇ ਸਾਫ਼ ਕੀਤੇ ਜਾਂਦੇ ਸਨ। ਅੱਜ ਤਾਂ ਕਿਸੇ ਵਿਰਲੇ ਗੁਰੂ ਘਰ ਦੇ

ਲੰਗਰ ਵਿਚ ਹੀ ਬਰਤਨ ਰਾਖ ਜਾਂ ਰੇਤ ਨਾਲ ਮਾਂਜੇ ਜਾਂਦੇ ਹਨ। ਕੁਝ ਸਮਾਂ ਪਹਿਲਾਂ ਲੋਹੇ ਦੇ ਬਰਤਨ ਲੰਗਰਾਂ ਵਿਚ ਵਰਤੇ ਜਾਂਦੇ ਸਨ, ਫੇਰ ਪਿੱਤਲ ਦੇ ਭਾਂਡੇ ਆ ਗਏ, ਇਹ ਸਾਰੇ ਬਰਤਨ ਰੇਤ ਜਾਂ ਰਾਖ ਨਾਲ ਹੀ ਸਾਫ਼ ਹੁੰਦੇ ਸਨ। ਵਰਤਮਾਨ ਸਮੇਂ ਅੰਦਰ ਤਾਂ ਬਹੁਤੀ ਗਿਣਤੀ ਵਿਚ ਸਟੀਲ ਦੇ ਬਰਤਨ ਹੀ ਵਰਤੇ ਜਾਂਦੇ ਹਨ, ਜੋ ਸਰਫ ਜਾਂ ਸਾਬਣ ਆਦਿ ਨਾਲ ਹੀ ਸਾਫ਼ ਕਰ ਲਏ ਜਾਂਦੇ ਹਨ।

ਗੁਰਬਾਣੀ ਅੰਦਰ ਭਾਂਡਾ ਸ਼ਬਦ ਜਿੱਥੇ ਪ੍ਰਤੱਖ ਭਾਂਡੇ ਪ੍ਰਥਾਇ ਆਇਆ ਹੈ, ਉਥੇ ਗੁਰਬਾਣੀ ਵਿਚ ਹਿਰਦੇ ਨੂੰ ਜਾਂ ਸਰੀਰ ਨੂੰ ਵੀ ਭਾਂਡਾ ਕਥਨ ਕੀਤਾ ਹੈ। ਪਰਮ ਕਿਰਪਾਲੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸ੍ਰੀ ਆਸਾ ਕੀ ਵਾਰ ਦੇ ਅਖ਼ੀਰਲੇ ਸਲੋਕ ਅੰਦਰ ਇਸ ਤਰ੍ਹਾਂ ਕਥਨ ਕੀਤਾ ਹੈ-

*ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ॥*
*ਇਕਨ੍ਹੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨ੍ਹਿ ਚੜੇ॥*
*ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਨਿ ਖੜੇ॥*
*ਤਿਨ੍ਹਾ ਸਵਾਰੇ ਨਾਨਕਾ ਜਿਨ੍ਹ ਕਉ ਨਦਰਿ ਕਰੇ॥੧॥*

(ਅੰਗ ੪੭੫)

ਸ੍ਰੀ ਗੁਰੂ ਨਾਨਕ ਦੇਵ ਜੀ ਇਸ ਸਲੋਕ ਦੇ ਆਰੰਭ ਵਿਚ ਪ੍ਰਤੱਖ ਦ੍ਰਿਸ਼ਟਾਂਤ ਦੇ ਕੇ ਸਾਨੂੰ ਸਮਝਾਂਦੇ ਹਨ। ਜਿਸ ਤਰ੍ਹਾਂ ਘੁਮਿਆਰ ਇਕ ਮਿੱਟੀ ਦੇ ਵੱਖ-ਵੱਖ ਭਾਂਡੇ ਬਣਾਉਂਦਾ ਹੈ। ਉਹਨਾਂ ਭਾਂਡਿਆਂ ਵਿਚ ਵਸਤੂਆਂ ਵੀ ਵੱਖ-ਵੱਖ ਪਾਈਆਂ ਜਾਂਦੀਆਂ ਹਨ। ਕਿਸੇ ਵਿਚ ਦੁੱਧ ਅਤੇ ਕਿਸੇ ਵਿਚ ਕੋਈ ਹੋਰ ਵਸਤੂ ਪਾਈ ਜਾਂਦੀ ਹੈ। ਇਸੇ ਤਰ੍ਹਾਂ ਵਾਹਿਗੁਰੂ ਜੀ ਨੇ ਪੰਜਾਂ ਤੱਤਾਂ ਰੂਪ ਮਿੱਟੀ ਤੋਂ ਸਾਰੇ ਸਰੀਰਾਂ ਰੂਪ ਭਾਂਡੇ ਬਣਾਏ ਹਨ। ਇਨ੍ਹਾਂ ਸਰੀਰਾਂ ਰੂਪ ਭਾਂਡਿਆਂ ਵਿਚ ਕਰਮਾਂ ਅਨੁਸਾਰ ਸਭ ਨੂੰ ਦੁੱਖ ਸੁੱਖ ਵੱਖ-ਵੱਖ ਹੀ ਮਾਲਕ ਨੇ ਦੇਣਾ ਕੀਤਾ ਹੈ। ਇਸ ਸਿਧਾਂਤ ਅਨੁਸਾਰ ਹੀ ਭਗਤ ਕਬੀਰ ਜੀ ਨੇ ਆਸਾ ਰਾਗੁ ਅੰਦਰ ਕਥਨ ਕੀਤਾ ਹੈ:

*ਕੁਮ੍ਹਾਰੈ ਏਕ ਜੁ ਮਾਟੀ ਗੂੰਧੀ, ਬਹੁ ਬਿਧਿ ਬਾਨੀ ਲਾਈ॥*
*ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ॥ ੨॥*

(ਅੰਗ ੪੭੯)

ਸੋਢੀ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਆਸਾ ਰਾਗੁ ਅੰਦਰ ਕਥਨ ਕੀਤਾ ਹੈ ਕਿ ਵਾਹਿਗੁਰੂ ਜੀ ਸੱਚਾ ਪਾਤਸ਼ਾਹ ਹੈ, ਜਗਤ ਸਾਰਾ ਉਸ ਦਾ ਵਣਜਾਰਾ ਹੈ। ਸਾਰੇ ਸਰੀਰਾਂ ਰੂਪ ਭਾਂਡੇ ਉਸ ਨੇ ਬਣਾਏ ਹਨ, ਕਰਮਾਂ ਅਨੁਸਾਰ ਸ਼ੁਭ ਅਸ਼ੁਭ ਵਸਤੂਆਂ ਇਨ੍ਹਾਂ ਭਾਂਡਿਆਂ ਵਿਚ ਪਾਈਆਂ ਹਨ। ਜੋ ਵਸਤੂ ਜਿਸ ਭਾਂਡੇ ਵਿਚ ਮਾਲਕ ਨੇ ਪਾਈ ਹੈ, ਉਹੀ ਵਸਤੂ ਨਿਕਲਦੀ ਹੈ, ਇਹ ਜੀਵ ਵਿਚਾਰਾ ਕੋਈ ਕੀ ਕਰ ਸਕਦਾ ਹੈ।

***ਸਚੁ ਸਾਹੁ ਹਮਾਰਾ ਤੂੰ ਧਣੀ ਸਭੁ ਜਗਤੁ ਵਣਜਾਰਾ ਰਾਮ ਰਾਜੇ॥***
***ਸਭ ਭਾਂਡੇ ਤੁਧੈ ਸਾਜਿਆ ਵਿਚਿ ਵਸਤੁ ਹਰਿ ਥਾਰਾ॥***
***ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾ॥***
***ਜਨ ਨਾਨਕ ਕਉ ਹਰਿ ਬਖਸਿਆ ਹਰਿ ਭਗਤਿ ਭੰਡਾਰਾ॥ ੨॥***

(ਅੰਗ ੪੫੦)

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸਿਰੀਰਾਗੁ ਅੰਦਰ ਕਥਨ ਕਰਦੇ ਹਨ ਕਿ ਹੇ ਵਾਹਿਗੁਰੂ ਜੀ! ਤੂੰ ਆਪਣੇ ਹੁਕਮ ਨਾਲ ਹੀ ਸਾਰੇ ਜੀਵ ਰੂਪੀ ਭਾਂਡਿਆਂ ਨੂੰ ਬਣਾਇਆ ਹੈ ਅਤੇ ਤੂੰ ਆਪ ਹੀ ਇਨ੍ਹਾਂ ਨੂੰ ਭੰਨ ਕੇ ਫਿਰ ਸੰਵਾਰਨ ਵਾਲਾ ਹੈਂ।

***ਹੁਕਮੀ ਭਾਂਡੇ ਸਾਜਿਆ, ਤੂੰ ਆਪੇ ਭੰਨਿ ਸਵਾਰਿ ਜੀਉ॥ ੨੨॥***

(ਅੰਗ ੭੩)

***ਤਥਾ- ਇਕਨੈ ਭਾਂਡੇ ਸਾਜਿਐ, ਇਕੁ ਚਾਨਣੁ ਤਿਹੁ ਲੋਇ॥***

(ਅੰਗ ੬੨)

ਸੂਹੀ ਰਾਗੁ ਅੰਦਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭੀ ਭਾਂਡੇ ਦਾ ਜ਼ਿਕਰ ਕੀਤਾ ਹੈ। ਆਪ ਜੀ ਨੇ ਭਾਂਡੇ ਨੂੰ ਸਾਫ਼ ਕਰਕੇ, ਦੁੱਧ ਪਾ ਕੇ ਮੱਖਣ ਕੱਢਣ ਦੀ ਗੱਲ ਕੀਤੀ ਹੈ। ਗੁਰਬਾਣੀ ਅਤੇ ਇਤਿਹਾਸ ਅੰਦਰ ਤੇ ਭਾਈ ਸਾਹਿਬ ਦੀ ਰਚਨਾ ਅੰਦਰ ਭੀ ਇਹ ਜ਼ਿਕਰ ਆਇਆ ਹੈ।

ੴ ਸਤਿ ਨਾਮੁ ਕਰਤਾ ਪੁਰਖੁ ਨਿਰਵੈਰੁ ਅਕਾਲ ਮੂਰਤਿ
ਅਜੂਨੀ ਸੈਭੰ ਗੁਰ ਪ੍ਰਸਾਦਿ॥

ਰਾਗੁ ਸੂਹੀ ਮਹਲਾ ੧ ਚਉਪਦੇ ਘਰੁ ੧

***ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥***
***ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ॥ ੧॥***
***ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥੧॥ ਰਹਾਉ॥***
***ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ॥***
***ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥ ੨॥***

(ਅੰਗ ੭੨੮)

***ਯਥਾ- ਪ੍ਰਥਮੇ ਮਾਖਨੁ ਪਾਛੈ ਦੂਧੁ॥*** (ਅੰਗ ੮੦੦)
***ਸੰਤਹੁ ਮਾਖਨੁ ਖਾਇਆ....*** (ਅੰਗ ੧੩੬੫)
***ਥਿਟਿਆ ਚਾਟਾ ਦੁਧ ਦਾ ਰਿੜਕਿਆ ਮਖਣੁ ਹਥਿ ਨ ਆਈ।***

(ਭਾ: ਗੁਰਦਾਸ ਜੀ, ਵਾਰ ੧, ਪਉੜੀ ੪੦)

ਮੱਖਣ ਨੂੰ ਗਰਮ ਕਰਕੇ ਘਿਰਤ ਬਣਾਇਆ ਜਾਂਦਾ ਹੈ। ਗੁਰਬਾਣੀ ਅੰਦਰ ਗੁਰਦੇਵ ਨੇ ਘਿਰਤ ਦੀ ਉੱਤਮਤਾ ਇਸ ਤਰ੍ਹਾਂ ਦਰਸਾਈ ਹੈ :-

***.......ਪੰਜਵਾ ਪਾਇਆ ਘਿਰਤੁ॥***
***ਤਾ ਹੋਆ ਪਾਕੁ ਪਵਿਤੁ॥***

(ਅੰਗ ੪੭੩)

ਜਿੱਥੇ ਗੁਰਦੇਵ ਨੇ ਘਿਰਤੁ ਨੂੰ ਉੱਤਮ ਦੱਸਿਆ ਹੈ, ਉਥੇ ਮੱਖਣ ਨੂੰ ਵੀ ਸੰਤ ਜਨ ਉੱਤਮ ਮੰਨ ਕੇ ਖਾਂਦੇ ਹਨ।

***ਸੰਤਹੁ ਮਾਖਨੁ ਖਾਇਆ, ਛਾਛਿ ਪੀਐ ਸੰਸਾਰੁ॥***

(ਭਗਤ ਕਬੀਰ ਜੀ, ਅੰਗ ੧੩੬੫)

ਮੱਖਣ ਦੀ ਪ੍ਰਾਪਤੀ ਲਈ ਸੰਸਾਰ ਅੰਦਰ ਅੱਜ ਭਾਵੇਂ ਅਨੇਕਾਂ ਨਵੇਂ ਤਰੀਕੇ ਵਰਤੇ ਜਾਂਦੇ ਹਨ, ਪਰ ਭੂਤਕਾਲ ਅੰਦਰ ਮੱਖਣ ਕੱਢਣ ਦਾ ਇਕੋ ਹੀ ਤਰੀਕਾ ਸੀ। ਇਹ ਹੀ ਇਕ ਤਰੀਕਾ ਸੀ ਕਿ ਪਹਿਲਾਂ ਭਾਂਡਾ ਸਾਫ਼ ਕਰਕੇ ਉਸ ਵਿਚ ਦੁੱਧ ਪਾਉਣਾ। ਫੇਰ ਜਾਗ ਲਾ ਕੇ ਜੰਮਾਉਣਾ, ਫਿਰ ਉਸ ਠੀਕ ਤਰ੍ਹਾਂ ਨਾਲ ਜੰਮੇ ਹੋਏ ਦੁੱਧ ਨੂੰ ਮਧਾਣੀ ਨਾਲ ਰਿੜਕ ਕੇ ਮੱਖਣ ਕੱਢਣਾ। ਸਿਆਣੀਆਂ ਬਜ਼ੁਰਗ ਮਾਤਾਵਾਂ ਸਹਿਜੇ ਸਹਿਜੇ ਦੁੱਧ ਰਿੜਕ ਕੇ ਮੱਖਣ ਕੱਢਿਆ ਕਰਦੀਆਂ ਸਨ, ਕਿਉਂਕਿ ਕਾਹਲੀ ਨਾਲ ਰਿੜਕਿਆ ਮੱਖਣ ਲੱਸੀ ਦੇ ਵਿਚ ਹੀ ਰਲ ਜਾਂਦਾ ਹੈ। ਜਿਸ ਤਰ੍ਹਾਂ ਪ੍ਰਤੱਖ ਭਾਂਡਾ ਠੀਕ ਨਾ ਧੋਤਾ ਹੋਵੇ ਅਤੇ ਜਾਗ ਵੀ ਠੀਕ ਤਰ੍ਹਾਂ ਲਗਾ ਕੇ ਦੁੱਧ ਨੂੰ ਨਾ ਜੰਮਾਇਆ ਜਾਵੇ ਫੇਰ ਵੀ ਮੱਖਣ ਪੂਰਾ ਨਹੀਂ ਨਿਕਲਦਾ। ਇਸੇ ਤਰ੍ਹਾਂ ਅੰਤਹਕਰਣ ਰੂਪ ਭਾਂਡਾ ਸਾਫ਼ ਕਰਕੇ ਹੀ ਪੂਰਾ ਪੂਰਾ ਲਾਭ ਪ੍ਰਾਪਤ ਕੀਤਾ ਜਾ ਸਕਦਾ ਹੈ। ਇਸ ਭਾਂਡੇ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਵੀ ਆਪਣੀਆਂ ਵਾਰਾਂ ਅੰਦਰ ਕੀਤਾ ਹੈ। ਭੰਗਰ ਨਾਥ ਨੇ ਕਿਹਾ ਕਿ ਤੁਸਾਂ ਨੇ ਦੁੱਧ ਵਿਚ ਕਾਂਜੀ ਕਿਉਂ ਪਾਈ ਹੈ ? ਭਾਵ ਤੁਸਾਂ ਨੇ ਉਦਾਸੀ ਭੇਖ ਲਾਹ ਕੇ ਗ੍ਰਿਹਸਤੀਆਂ ਵਾਲਾ ਲਿਬਾਸ ਸਰੀਰ ਉਪਰ ਕਿਉਂ ਧਾਰਨ ਕਰ ਲਿਆ ਹੈ ? ਭੰਗਰ ਨਾਥ ਨੇ ਉਦਾਸੀ ਭੇਖ ਨੂੰ ਦੁੱਧ, ਗਿਆਨ ਨੂੰ ਮੱਖਣ ਅਤੇ ਗ੍ਰਹਿਸਤੀ ਪਹਿਰਾਵੇ ਨੂੰ ਕਾਂਜੀ ਕਿਹਾ ਹੈ। ਉੱਤਰ ਵਿਚ ਗੁਰਦੇਵ ਨੇ ਕਿਹਾ— ਭੰਗਰ ਨਾਥ! ਤੇਰੀ ਮਾਂ (ਗੋਰਖ ਨਾਥ ਦੀ ਬੁਧੀ) ਕੁਚੱਜੀ ਸੀ। ਜਿਸ ਨੇ ਤੇਰੇ ਅੰਤਸ਼ਕਰਣ ਰੂਪ ਭਾਂਡੇ ਨੂੰ ਨਹੀਂ ਧੋ ਜਾਣਿਆ। ਤਿਸ ਦੇ ਕੁਚੱਜ ਪੁਣੇ ਕਰਕੇ ਤੇਰਾ ਭੇਖ ਰੂਪ ਫਲ ਸੜ ਗਿਆ ਹੈ। ਇਸ ਸਾਰੇ ਭਾਵ ਨੂੰ ਭਾਈ ਸਾਹਿਬ ਜੀ ਨੇ ਇਸ ਤਰ੍ਹਾਂ ਕਥਨ ਕੀਤਾ ਹੈ :

***ਖਾਧੀ ਖੁਣਸ ਜੋਗੀਸਰਾਂ ਗੋਸਟਿ ਕਰਨ ਸਭੇ ਉਠ ਆਈ।***
***ਪੁਛੇ ਜੋਗੀ ਭੰਗਰ ਨਾਥੁ 'ਤੁਹਿ ਦੁਧ ਵਿਚਿ ਕਿਉਂ ਕਾਂਜੀ ਪਾਈ।***
***ਫਿਟਿਆ ਚਾਟਾ ਦੁਧ ਦਾ ਰਿੜਕਿਆ ਮਖਣੁ ਹਥਿ ਨ ਆਈ।***

*ਭੇਖ ਉਤਾਰਿ ਉਦਾਸਿ ਦਾ ਵਤਿ ਕਿਉਂ ਸੰਸਾਰੀ ਰੀਤਿ ਚਲਾਈ।'*
*ਨਾਨਕ ਆਖੇ 'ਭੰਗਰਿਨਾਥ! ਤੇਰੀ ਮਾਉ ਕੁਚਜੀ ਆਹੀ।*
*ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਈ।*
*ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰਿ ਉਨਹੂੰ ਕੇ ਘਰਿ ਮੰਗਣ ਜਾਈ।*
*ਬਿਨ ਦਿਤੇ ਕਿਛੁ ਹਥਿ ਨ ਆਈ' ॥ ੪੦ ॥*

(ਵਾਰ ੧, ਪਉੜੀ ੪੦)

ਸ੍ਰੀ ਗੁਰੂ ਨਾਨਕ ਪ੍ਰਕਾਸ਼ ਅੰਦਰ ਕਵੀ ਸੰਤੋਖ ਸਿੰਘ ਜੀ ਨੇ ਜਿੱਥੇ ਸਿੱਧਾਂ ਨਾਲ ਚਰਚਾ ਸ਼ਿਵਰਾਤਰੀ ਦੇ ਮੇਲੇ 'ਤੇ ਅਚਲ (ਬਟਾਲੇ) ਦਾ ਪ੍ਰਸੰਗ ਕਥਨ ਕੀਤਾ ਹੈ, ਉਥੇ ਇਸ ਭਾਵ ਨੂੰ ਇਸ ਤਰ੍ਹਾਂ ਦਰਸਾਇਆ ਹੈ :-

*ਭੰਗਰਨਾਥ ਭਨੈ ਅਤਿ ਮਾਨੀ। ਰੀਤਿ ਗਯਾਨ ਤੈਂ ਏਕ ਨ ਜਾਨੀ।*
*ਬਿਮਲ ਦੂਧ ਮਹਿ ਕਾਂਜੀ ਪਾਈ। ਸਗਰੋ ਫਿਟ ਗਯੋ ਦੂਧ ਗਵਾਈ ॥ ੪੪ ॥*
*ਬਹੁਰੋ ਮਥਨ ਕਰੈ ਜੋ ਤਾਂਹੀ। ਮਾਖਿਨ ਕਿਤ ਬਿਧ ਪਾਵੈ ਨਾਹੀ।*
*ਪੂਰਬ ਹੋਇ ਉਦਾਸੀ ਫਿਰਿਯੋ। ਭੇਖ ਫਕੀਰੀ ਤਨ ਮੈ ਕਰਯੋ ॥ ੪੫ ॥*

ਭੰਗਰਨਾਥ ਨੂੰ ਉੱਤਰ ਦੇਂਦਿਆਂ ਧੰਨ ਗੁਰੂ ਨਾਨਕ ਦੇਵ ਜੀ ਨੇ ਇਹ ਬਚਨ ਉਚਾਰਨ ਕੀਤੇ ਹਨ :-

*ਤੇਰੀ ਮਾਤ ਕੁਚੱਜੀ ਆਹੀ। ਭਾਂਡਾ ਧੋਵਨ ਜਾਨਯੋ ਨਾਹੀ।*
*ਯਾਤੇ ਮਾਖਨ ਹਾਥ ਨ ਆਵਾ। ਜਮਯੋ ਨ ਦੂਧ ਨ ਮਾਨ ਗਵਾਵਾ ॥ ੪੯ ॥*

(ਨਾਨਕ ਪ੍ਰਕਾਸ਼ ਉਤਰਾਰਧ ਧਿਆ ੩੯)

ਕਵੀ ਸੰਤੋਖ ਸਿੰਘ ਜੀ ਨੇ ਇਕ ਥਾਂ ਸ੍ਰੀ ਗੁਰੂ ਨਾਨਕ ਪ੍ਰਕਾਸ਼ ਪੂਰਬਾਰਧ ਦੇ 99 ਧਿਆਏ ਅੰਦਰ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਆਤਮਕ ਮੰਡਲ ਕਰਮ ਖੰਡ ਵਾਸੀ ਭਗਤ ਪ੍ਰਹਿਲਾਦ ਦੇ ਮਿਲਾਪ ਦਾ ਜ਼ਿਕਰ ਕੀਤਾ ਹੈ, ਉਥੇ ਪ੍ਰਹਿਲਾਦ ਗੁਰੂ ਜੀ ਨੂੰ ਪੁੱਛਦਾ ਹੈ ਕਿ ਤੁਸਾਂ ਨੇ ਕਿਸ ਦਾ ਦੁੱਧ ਚੋਇਆ ਹੈ ਤੇ ਜਾਗ ਕਿਹੜਾ ਲਾ ਕੇ ਜਮਾਇਆ ਹੈ ਅਤੇ ਕਿਸ ਤਰ੍ਹਾਂ ਮੱਖਣ ਕੱਢਿਆ ਹੈ, ਇਹ ਸਾਰਾ ਪ੍ਰਸੰਗ ਇਸ ਪ੍ਰਕਾਰ ਹੈ :-

*ਕਾਂਕੋ ਦੂਧ ਚੋਇ ਕਰਿ ਲੀਨਾ ॥ ਕੌਨ ਤਾਵ ਸੈ ਤਾਵਨ ਕੀਨਾ।*
*ਕੌਨ ਸਮਾਇਨ ਤਾਂ ਮਹਿ ਪਾਯਾ। ਕੌਨ ਥਾਨ ਦਧਿ ਰਾਖ ਜਮਾਇਆ ॥ ੧੦ ॥*
*ਕਿਸ ਬਿਧ ਮਥਿਕੈ ਕਾਢਿਯੋ ਮਾਖਨ। ਪੁਨ ਕੈਸੇ ਕੀਨੋਂ ਤੁਮ ਚਾਖਨ।*
*ਕਹਿਯੇ ਸਭਿ ਮੋ ਕੋ ਬੀਚਾਰਾ। ਜਿਹ ਬਿਧ ਕੀਨੀ ਨੀਕੀ ਕਾਰਾ ॥ ੧੧ ॥*

***ਦੋਹਰਾ॥ ਬੋਲੇ ਸ੍ਰੀ ਨਾਨਕ ਤਬੈ ਤਨ ਬਾਸਨ ਕੋ ਧੋਇ॥***
***ਧੇਨ ਖਿਮਾ ਕੇ ਪਾਸ ਤੇ ਦੂਧ ਸੰਤੋਖਹਿ ਚੋਇ॥੧੨॥***
***ਚੌਪਈ॥ ਤਨ ਤਾਪਨ ਕੌ ਤਾਵਨ ਤਾਯਾ। ਗੁਰ ਉਪਦੇਸ ਸਮਾਇਨ ਪਾਯਾ।***
***ਸਤਿ ਸੰਗਤ ਮਹਿ ਭਲੋ ਸਥਾਨਾ। ਰਾਖ ਜਮਾਯੋ ਤਹਾ ਸੁਜਾਨਾ॥ ੧੩॥***
***ਮਨ ਬਿਚਾਰ ਕੀ ਮਥਨੀ ਕਰਕੈ। ਆਪਾ ਤਜਿਨ ਮਥਯੋ ਹਿਤ ਧਰਕੈ॥***
***ਭਾਣਾ ਮੰਨਨ ਚਾਖ ਕਰ ਸਾਦਾ। ਤ੍ਰਿਪਤ ਭਏ ਸ੍ਰੀ ਗੁਰੂ ਪ੍ਰਸਾਦਾ॥ ੧੪॥***
***ਸੁਨਿ ਪ੍ਰਹਿਲਾਦ ਭਗਤ ਅਸ ਬਾਨੀ। ਬੰਦਨ ਕੀਨਿ ਜੋਰ ਜੁਗ ਪਾਨੀ॥***

(ਸ੍ਰੀ ਗੁਰੂ ਨਾਨਕ ਪ੍ਰਕਾਸ਼, ਪੂਰਬਰਧ ਅਧਯਾਯ ੬੯)

ਭਗਤ ਕਬੀਰ ਜੀ ਨੇ ਅਪਾਣੇ ਸਲੋਕਾਂ ਅੰਦਰ ਸੰਤ ਜਨਾਂ ਦੇ ਮੱਖਣ ਪ੍ਰਾਪਤ ਕਰਕੇ ਖਾਣ ਦਾ ਜ਼ਿਕਰ ਕੀਤਾ ਹੈ। ਨਾਲ ਹੀ ਸੰਸਾਰੀ ਲੋਗਾਂ ਦੇ ਲੱਸੀ ਪੀਣ ਦਾ ਕਥਨ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ 1365 ਉੱਪਰ ਗਿਣਤੀ ਸਲੋਕ 18 ਅਤੇ 19 ਅੰਦਰ ਇਹ ਭਾਵ ਪ੍ਰਗਟ ਕੀਤਾ ਹੈ। ਭਗਤ ਕਬੀਰ ਜੀ 18 ਸਲੋਕ ਅੰਦਰ ਦੱਸਦੇ ਹਨ ਕਿ ਮਾਇਆ (ਰਚਿਤ ਸਰੀਰ) ਦੁੱਧ ਪਾਵਣ ਵਾਲੀ ਮਾਨੋ ਚਾਟੀ ਹੈ, ਜਿਸ ਵਿਚ ਨਿਸ਼ਕਾਮ ਕਰਮਾਂ ਰੂਪੀ ਦੁੱਧ ਨੂੰ ਗੁਰ ਉਪਦੇਸ਼ ਰੂਪ ਜਾਗ ਲਗਾ ਕੇ ਉਪਾਸਨਾ ਰੂਪ ਦਹੀਂ ਜਮਾਈ ਹੈ। ਸੁਆਸਾਂ ਰੂਪ ਮਧਾਣੀ ਨਾਲ (ਸੰਤ ਜਨ ਸਿਮਰਨ ਕਰਨ ਰੂਪ ਦੁੱਧ ਰਿੜਕ ਕੇ) ਬ੍ਰਹਮ ਗਿਆਨ ਰੂਪ ਮੱਖਣ ਨੂੰ ਖਾਂਦੇ ਹਨ। ਸੰਸਾਰੀ ਲੋਗ ਮਾਇਕੀ ਪਦਾਰਥਾਂ ਰੂਪ (ਅਥਵਾ) ਵਿਸ਼ੇ ਸੁੱਖ ਰੂਪ ਲੱਸੀ ਹੀ ਪੀਂਦੇ ਹਨ। ਅਗਲੇ 19 ਸਲੋਕ ਵਿਚ ਭਗਤ ਜੀ ਕਹਿੰਦੇ ਹਨ ਕਿ ਮਾਇਆ (ਰਚਿਤ ਸਰੀਰ) ਚਾਟੀ ਹੈ। ਸੰਤ ਜਨਾਂ ਦੇ ਸਿਮਰਨ ਨਾਲ ਮਿਲੇ ਸੁਆਸ ਠੰਡੇ ਬਰਫ਼ ਦੀ ਜਲਧਾਰਾ ਜੈਸੇ ਹਨ। ਜਿਨ੍ਹਾਂ ਨੇ ਸਿਮਰਨ ਕਰਨ ਰੂਪ ਦੁੱਧ ਰਿੜਕਿਆ ਹੈ, ਉਹਨਾਂ ਨੇ ਬ੍ਰਹਮ ਗਿਆਨ ਰੂਪ ਮੱਖਣ ਖਾਧਾ ਹੈ, ਹੋਰ ਜਗਿਆਸੂ ਉਹਨਾਂ ਦੀ ਸੰਗਤ ਨਾਲ ਮਿਲ ਕੇ ਸਿਮਰਨ ਦੁਆਰਾ ਖਾਣ ਵਾਲੇ ਬਣ ਰਹੇ ਹਨ।

ਭਾਵ ਕੋਈ ਵੀ ਕੰਮ ਚਾਹੇ ਆਰਥਕ ਹੈ, ਚਾਹੇ ਪ੍ਰਮਾਰਥਕ ਹੈ, ਜੁਗਤੀ ਤੋਂ ਬਿਨਾਂ ਸਿਰੇ ਨਹੀਂ ਚੜ੍ਹ ਸਕਦਾ। ਗਰਮੀ ਦੇ ਮੌਸਮ ਵਿਚ ਕਈ ਵਾਰੀ ਮਧਾਣੀ ਦੇ ਤੇਜ਼ ਵੇਗ ਨਾਲ ਮੱਖਣ ਵਿਚੇ ਹੀ ਪਿਘਲ ਜਾਂਦਾ ਹੈ। ਇਸ ਲਈ ਸੁਚੱਜੀਆਂ ਮਾਈਆਂ ਮੱਖਣ ਕੱਢਣ ਸਮੇਂ ਠੰਡਾ ਪਾਣੀ ਪਾ ਕੇ ਪੂਰਾ ਮੱਖਣ ਕੱਢ ਲੈਂਦੀਆਂ ਹਨ। ਇਸ ਨੂੰ ਭਗਤ ਕਬੀਰ ਜੀ ਨੇ 'ਪਵਨੁ ਵਹੈ ਹਿਵਧਾਰ' ਦੱਸਿਆ ਹੈ।

***ਕਬੀਰ ਮਾਇਆ ਡੋਲਨੀ ਪਵਨੁ ਝਕੋਲਨਹਾਰੁ॥***
***ਸੰਤਹੁ ਮਾਖਨੁ ਖਾਇਆ, ਛਾਛਿ ਪੀਐ ਸੰਸਾਰੁ॥੧੮॥***

(ਅੰਗ ੧੩੬੫)

*ਕਬੀਰ ਮਾਇਆ ਡੋਲਨੀ ਪਵਨੁ ਵਹੈ ਹਿਵ ਧਾਰ॥*
*ਜਿਨਿ ਬਿਲੋਇਆ ਤਿਨਿ ਖਾਇਆ ਅਵਰ ਬਿਲੋਵਨਹਾਰ॥ ੧੯॥*

(ਅੰਗ ੧੩੬੫)

GN_

(2·

ਭਗਤ ਕਬੀਰ ਜੀ ਨੇ ਇਕ ਥਾਂ ਆਸਾ ਰਾਗੁ ਅੰਦਰ ਵੀ ਇਸੇ ਤਰ੍ਹਾਂ ਦਾ ਰੂਪਕ ਅਲੰਕਾਰ ਬੰਨ੍ਹ ਕੇ ਇਕ ਸ਼ਬਦ ਅੰਦਰ ਉਪਦੇਸ਼ ਦਿੱਤਾ ਹੈ :-

*ਸਨਕ ਸਨੰਦ ਅੰਤੁ ਨਹੀ ਪਾਇਆ॥*
*ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ॥ ੧॥*
*ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ॥*
*ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ॥ ੧॥ ਰਹਾਉ॥*
*ਤਨੁ ਕਰਿ ਮਟੁਕੀ ਮਨ ਮਾਹਿ ਬਿਲੋਈ॥*
*ਇਸ ਮਟੁਕੀ ਮਹਿ ਸਬਦੁ ਸੰਜੋਈ॥ ੨॥*
*ਹਰਿ ਕਾ ਬਿਲੋਵਨਾ ਮਨ ਕਾ ਬੀਚਾਰਾ॥*
*ਗੁਰ ਪ੍ਰਸਾਦਿ ਪਾਵੈ ਅੰਮ੍ਰਿਤ ਧਾਰਾ॥ ੩॥*
*ਕਹੁ ਕਬੀਰ ਨਦਰਿ ਕਰੇ ਜੇ ਮੀਰਾ॥*
*ਰਾਮ ਨਾਮ ਲਗਿ ਉਤਰੇ ਤੀਰਾ॥ ੪॥*

(ਅੰਗ ੪੭੮)

ਭਗਤ ਕਬੀਰ ਜੀ ਨੇ ਸੋਰਠਿ ਰਾਗੁ ਅੰਦਰ ਇਕ ਥਾਂ ਬੇਦਾ ਨੂੰ ਦੁੱਧ ਦਾ ਸੋਮਾ ਅਤੇ ਸਮੁੰਦਰ ਨੂੰ ਚਾਟੀ ਕਿਹਾ ਹੈ।

*ਜਾ ਕੇ ਨਿਗਮ ਦੂਧ ਕੇ ਠਾਟਾ॥ ਸਮੁੰਦੁ ਬਿਲੋਵਨ ਕਉ ਮਾਟਾ॥*
*ਤਾ ਕੀ ਹੋਹੁ ਬਿਲੋਵਨਹਾਰੀ॥ ਕਿਉ ਮੇਟੈਗੋ ਛਾਛਿ ਤੁਹਾਰੀ॥*

(ਅੰਗ ੬੫੫)

☆☆☆

# ਪੰਝੀ ਪ੍ਰਕ੍ਰਿਤੀਆਂ

ਪੰਝੀ ਪ੍ਰਕਿਤੀਆਂ— ਸੋ ਪੰਜ ਪੰਜ ਤੱਤ, ਅਕਾਸ਼, ਵਾਯੂ, ਅੱਗ, ਜਲ, ਪ੍ਰਿਥਵੀ। ਇਨ੍ਹਾਂ ਪੰਜਾਂ ਤੱਤਾਂ ਦੇ ਪੰਜ-ਪੰਜ ਗੁਣ ਤੇ ਹਿੱਸੇ ਹੋਣ ਕਰਕੇ ਕੁੱਲ ਪੰਝੀ ਬਣ ਗਏ ਹਨ। ਇਸ ਕਰਕੇ ਪੰਝੀ ਪ੍ਰਕ੍ਰਿਤੀਆਂ ਇਨ੍ਹਾਂ ਦਾ ਨਾਮ ਪਿਆ ਹੈ। ਪੰਜਾਂ ਤੱਤਾਂ ਦੇ ਜੋ ਪੰਜ ਪ੍ਰਕਾਰ ਦੇ ਗੁਣ ਅਥਵਾ ਹਿੱਸੇ ਹਨ, ਇਸ ਪ੍ਰਕਾਰ ਹਨ :-

(1) ਅਕਾਸ਼ ਦੇ ਪੰਜ ਹਿੱਸੇ—ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ।

(2) ਵਾਯੂ ਦੇ ਪੰਜ ਹਿੱਸੇ—ਚਲਣਾ, ਦੌੜਨਾ, ਕੁਦਣਾ, ਫੈਲਣਾ, ਸੁੰਗੜਨਾ।

(3) ਅੱਗ ਦੇ ਪੰਜ ਹਿੱਸੇ—ਤੇਜ਼, ਛੁਧਾ, ਤ੍ਰਿਖਾ, ਨੀਂਦ, ਆਲਸ।

(4) ਜਲ ਦੇ ਪੰਜ ਹਿੱਸੇ—ਬੀਰਜ, ਰੁਧਿਰ, ਚਰਬੀ, ਪਸੀਨਾ, ਲਾਰਾਂ।

(5) ਪ੍ਰਿਥਵੀ ਦੇ ਪੰਜ ਹਿੱਸੇ—ਰੋਮ, ਚਰਮ, ਨਾੜੀਆਂ, ਮਾਸ, ਅਸਿਥ ਭਾਵ ਹੱਡੀਆਂ।

ਇਹ ਪੰਚੀ ਕਰਣ ਦੋ ਤਰ੍ਹਾਂ ਨਾਲ ਕਿਹਾ ਹੈ :-

ਪਹਿਲਾ—ਇਕ ਇਕ ਤੱਤ ਦੇ ਦੋ ਦੋ ਹਿੱਸੇ ਇਕੋ ਜਿਹੇ ਕਰਕੇ, ਫਿਰ ਇਕ ਇਕ ਹਿੱਸੇ ਦੇ ਚਾਰ ਚਾਰ ਹਿੱਸੇ ਕਰਕੇ ਇਹਨਾਂ ਪੰਜਾਂ ਦਾ ਪਹਿਲਾ ਅੱਧਾ ਹਿੱਸਾ ਜਿਉਂ ਦਾ ਤਿਉਂ ਹੀ ਰਿਹਾ ਹੈ। ਅੱਧੇ-ਅੱਧੇ ਹਿੱਸੇ ਦੇ ਜੋ ਚਾਰ ਚਾਰ ਹਿੱਸੇ ਹਨ, ਉਹ ਵੱਖ ਰਹੇ ਵੱਡੇ ਅੱਧਿਆਂ ਹਿੱਸਿਆਂ ਵਿਚ ਆਪਣੇ-ਆਪਣੇ ਹਿੱਸੇ ਨੂੰ ਛੱਡ ਕੇ ਮਿਲੇ, ਅੱਧਾ ਹਿੱਸਾ ਸਭਨਾਂ ਤੱਤਾਂ ਵਿਚ ਆਪਣਾ ਅਤੇ ਅੱਧਾ ਹਿੱਸਾ ਦੂਸਰਿਆਂ ਤੱਤਾਂ ਦਾ ਮਿਲਾ ਕੇ, ਅਥਵਾ ਮਿਲ ਕੇ ਇਸ ਤਰ੍ਹਾਂ ਪੰਚੀ ਕਰਣ ਕਹਾਉਂਦਾ ਹੈ।

ਦੂਜਾ—ਜੈਸੇ ਪੰਜਾਂ ਆਦਮੀਆਂ ਪਾਸ ਪੰਜ-ਪੰਜ ਰੋਟੀਆਂ ਹੋਵਣ, ਇਕ ਆਦਮੀ ਨਾਲਦਿਆਂ ਨੂੰ ਇਕ ਇਕ ਰੋਟੀ ਦੇ ਦੇਵੇ ਤਾਂ ਉਸ ਪਾਸ ਬਾਕੀ ਇਕ ਰੋਟੀ ਰਹਿ ਜਾਂਦੀ ਹੈ। ਇਸੇ ਤਰ੍ਹਾਂ ਫਿਰ ਬਾਕੀ ਚਾਰੇ ਆਦਮੀ ਨਾਲਦਿਆਂ ਨੂੰ ਰੋਟੀਆਂ ਦਿੰਦੇ ਹਨ। ਫਿਰ ਸਭਨਾਂ ਕੋਲ ਇਕ ਇਕ ਰੋਟੀ ਆਪਣੀ ਰਹਿ ਜਾਂਦੀ ਹੈ, ਤੇ ਇਕ ਇਕ ਦੂਜਿਆਂ ਕੋਲੋਂ ਲੈ ਕੇ ਪੂਰੀਆਂ ਪੰਜ ਪੰਜ ਰੋਟੀਆਂ ਹੋ ਜਾਂਦੀਆਂ ਹਨ। ਇਸੇ ਤਰ੍ਹਾਂ ਇਕ ਤੱਤ ਦਾ ਇਕ ਗੁਣ ਕੋਲ ਰੱਖਣਾ, ਤੇ ਇਕ ਇਕ ਦੂਜਿਆਂ ਨੂੰ ਦੇਣਾ ਹੈ। ਇਸੀ ਤਰ੍ਹਾਂ ਪੰਜਾਂ ਤੱਤਾਂ ਦੇ ਸਾਰੇ ਗੁਣ ਮਿਲ ਜਾਂਦੇ

ਹਨ। ਇਕ ਇਕ ਅੰਸ ਆਪਣੀ ਤੇ ਇਕ ਇਕ ਦੂਜਿਆਂ ਦੀ ਸਭਨਾਂ ਕੋਲ ਆ ਜਾਂਦੀ ਹੈ, ਤੇ ਸਭ ਇਕੋ ਜਿਹੇ ਰਹਿੰਦੇ ਹਨ। ਇਸ ਦਾ ਨਾਮ ਹੈ ਪੰਚੀ ਕਰਣ ਅਥਵਾ ਇਸ ਤਰ੍ਹਾਂ ਪੰਝੀ ਪ੍ਰਕ੍ਰਿਤੀਆਂ ਕਹੀਆਂ ਜਾਂਦੀਆਂ ਹਨ।





'ਅਧਿਆਤਮ ਪ੍ਰਕਾਸ਼' ਵਿਚ ਪੰਝੀ ਪ੍ਰਕ੍ਰਿਤੀਆਂ ਦਾ ਇਸ ਪ੍ਰਕਾਰ ਜ਼ਿਕਰ ਆਇਆ ਹੈ :-

*ਮਹਿ ਕਠੌਰ ਅਰੁ ਦਰਵਤ ਜਲ ਤੇਜ ਉਸਨਤਾ ਮਾਨ।*
*ਚਲਤ ਵਾਯੂ ਖਾਲੀ ਜਹਾਂ ਤਹਾਂ ਅਕਾਸ ਵਖਾਨ।*

(ਅਧਿਆਤਮਕ ਪ੍ਰਕਾਸ਼)

ਪੰਡਿਤ ਸੁਖਦੇਵ ਜੀ ਕਥਨ ਕਰਦੇ ਹਨ ਕਿ ਧਰਤੀ ਕਠੋਰ ਜਲ ਦੀ ਦ੍ਰਵਿਤਾ ਤੇਜ਼ ਅਗਨੀ ਮੰਨਣਾ ਕਰੋ, ਹਵਾ ਦਾ ਚਲਣਾ ਅਤੇ ਖ਼ਾਲੀ ਅਕਾਸ਼ ਕਹੀਦਾ ਹੈ।

ਇਹ ਪੰਜ ਤੱਤ ਹਨ :-

*ਏਕ ਤਤਵ ਕੇ ਪਾਂਚ ਕਰ ਪਾਂਚਨ ਕੇ ਪਚੀਸ।*
*ਪਾਂਚ ਅੰਸ ਨਯਾਰੇ ਰਹੇ, ਮਿਸਰਤ ਕੀਨੇ ਬੀਸ।*

(ਅਧਿਆਤਮਕ ਪ੍ਰਕਾਸ਼)

ਇੱਕ-ਇੱਕ ਤੱਤ ਦੇ ਪੰਜ-ਪੰਜ ਹਿੱਸੇ ਕਰਕੇ ਹਰੇਕ ਤੱਤ ਦਾ ਮੁੱਖ ਭਾਗ ਵੱਖਰਾ ਰੱਖ ਕੇ ਹਰੇਕ ਤੱਤ ਦੇ ਬਾਕੀ ਚਾਰ-ਚਾਰ ਭਾਗ ਜੋ 20 (ਵੀਹ) ਬਣਦੇ ਹਨ, ਰਲਾ-ਮਿਲਾ ਦਿੱਤੇ ਜਾਣ, ਜੋ ਪੰਜ ਭਾਗ ਮੁੱਖ ਅਤੇ ਰਲਾ-ਮਿਲਾ ਕੇ 20 ਤੱਤ ਵੱਖਰੇ ਕੁੱਲ ਪੰਝੀ ਹੋ ਗਏ।

ਛਪਯ ਛੰਦ

*ਅਸਥ ਮਾਸ ਤਵਕ ਰੋਮ ਨਾੜਿਕਾ ਪਰਗਟ ਪੰਚ ਭੁਵ।*
*ਰੇਤ ਪਿਤ ਅਰ ਸਵੇਤ ਲਾਰ ਪੁਨ, ਰੁਧਿਰ ਨੀਰ ਧਰੁਵ।*
*ਭੂਖ ਪਯਾਸ ਮੁੱਖ ਪਰਭਾ ਨੀਂਦ ਆਲਿਸਯ ਸੁ ਤੇਜ ਗਨਿ।*
*ਧਾਵਨ ਕੂਦਨ ਚਲਨ, ਸਕੁਚ ਪਸਰਨ ਸੁ ਪਵਨ ਭਨ।*
*ਸਿਰ ਕੰਠ ਉਦਰ ਅਰ ਹਿਰਦਯ ਕਟਿ, ਯਹ ਅਕਾਸ ਵਿਚ ਪੰਚ ਲਹਿ।*
*ਇਨ ਪੰਚ ਭੂਤ ਪੰਚੀ ਕਰਨ, ਕਰ ਪਚੀਸ, ਸੁਖਦੇਵ ਕਹਿ॥*

(ਅਧਿਆਤਮਕ ਪ੍ਰਕਾਸ਼)

ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ 25 ਪ੍ਰਕ੍ਰਿਤੀਆਂ ਦਾ ਜ਼ਿਕਰ ਕੀਤਾ ਹੈ :

ਪ੍ਰਿਥਮੀ ਸਾਸਿ ਨ ਮਾਸ ਸਨਿ ਅੰਧ ਧੁੰਧ ਕਛੁ ਖਬਰਿ ਨ ਪਾਈ।
ਰਕਤਿ ਬਿੰਦ ਕੀ ਦੇਹ ਰਚਿ ਪੰਚਿ ਤਤ ਕੀ ਜੜਿਤ ਜੜਾਈ।
ਪਉਣ ਪਾਣੀ ਬੈਸੰਤਰੋ ਚਉਥੀ ਧਰਤੀ ਸੰਗਿ ਮਿਲਾਈ।
ਪੰਚਮਿ ਵਿਚਿ ਆਕਾਸੁ ਕਰਿ ਕਰਤਾ ਛਟਮੁ ਅਦਿਸਟੁ ਸਮਾਈ।
ਪੰਚ ਤਤ ਪੰਚੀਸਿ ਗੁਨਿ ਸਤ੍ਰੁ ਮਿਤ੍ਰੁ ਮਿਲਿ ਦੇਹਿ ਬਣਾਈ।
ਖਾਣੀ ਬਾਣੀ ਚਲਿਤੁ ਕਰਿ ਆਵਾ ਗਉਣੁ ਚਰਿਤ ਦਿਖਾਈ।
ਚਉਰਾਸੀਹ ਲਖ ਜੋਨਿ ਉਪਾਈ॥ ੨॥

(ਭਾ: ਗੁਰਦਾਸ ਜੀ, ਵਾਰ ੧, ਪਉੜੀ ੨)

ਪੰਚੀਕ੍ਰਿਤ (ਰਲਾਉਣ-ਮਿਲਾਉਣ) ਹੋਣ ਤੋਂ ਬਾਅਦ ਤੱਤਾਂ ਦੇ ਆਪਣੇ-ਆਪਣੇ ਭਾਗ :-

(1) ਧਰਤੀ—ਹੱਡ (ਮੁੱਖ ਭਾਗ) ਮਾਸ, ਨਾੜੀਆਂ, ਚਮੜੀ, ਰੋਮ।

(2) ਜਲ—ਬੀਰਜ (ਮੁੱਖ ਭਾਗ) ਪਿਤ, ਮੁੜ੍ਹਕਾ, ਲਾਰਾਂ, ਲਹੂ।

(3) ਅਗਨਿ—ਭੁੱਖ (ਮੁੱਖ ਭਾਗ) ਪਿਆਸ, ਮੁੱਖ ਦੀ ਕ੍ਰਾਂਤੀ, ਨੀਂਦ, ਆਲਸ।

(4) ਪੌਣ—ਦੌੜਨਾ (ਮੁੱਖ ਭਾਗ) ਕੁੱਦਣਾ, ਚਲਣਾ, ਸੁੰਗੜਨਾ, ਫੈਲਣਾ।

(5) ਆਕਾਸ਼—ਸਿਰ (ਮੁੱਖ ਭਾਗ) ਕੰਠ, ਪੇਟ, ਹਿਰਦਾ, ਲੱਕ।

☆☆☆

# ਪੰਝੀ ਪ੍ਰਕ੍ਰਿਤੀਆਂ ਦਾ ਨਕਸ਼ਾ

## ਪੰਚੀਕ੍ਰਿਤ ਹੋਣ ਤੋਂ ਪਹਿਲਾਂ ਤੱਤਾਂ ਦੇ ਆਪਣੇ-ਆਪਣੇ ਭਾਗ

| ਧਰਤੀ ਤੱਤ | | ਜਲ ਤੱਤ | | ਅਗਨੀ ਤੱਤ | | ਪੌਣ ਤੱਤ | | ਅਕਾਸ਼ ਤੱਤ | |
|---|---|---|---|---|---|---|---|---|---|
| ਮੁੱਖ ਭਾਗ | ਸੁੰਗੜਨਾ | ਮੁੱਖ ਭਾਗ | ਚਲਣਾ | ਮੁੱਖ ਭਾਗ | ਕੁਦਨਾ | ਮੁੱਖ ਭਾਗ | ਮੁੜ੍ਹਕਾ | ਮੁੱਖ ਭਾਗ | ਫੈਲਣਾ |
| ਹੱਡ | ਲਹੂ | ਬੀਰਜ | ਮਾਸ | ਭੁੱਖ | ਪਿਤ | ਦੌੜਨਾ | ਚਮੜੀ | ਸਿਰ | ਲਾਲਾਂ |
| | ਲੱਕ | | ਪੇਟ | | ਨਾੜੀਆਂ | | ਕੰਠ | | ਰੋਮ |
| | ਆਲਸ | | ਮੁੱਖ ਦੀ ਕ੍ਰਾਂਤੀ | | ਹਿਰਦਾ | | ਪਿਆਸ | | ਨੀਂਦ |

1. ਹੁਣ ਧਰਤੀ ਤੱਤ ਨੇ ਆਪਣਾ ਮੁੱਖ ਭਾਗ ਹੱਡ ਆਪਣੇ ਕੋਲ ਰੱਖ ਕੇ ਬਾਕੀ ਦੇ ਚਾਰ ਭਾਗ ਬਾਕੀ ਚਾਰ ਤੱਤਾਂ ਵਿਚ ਵੰਡਣ ਭਾਵ

## ਪੰਚੀਕ੍ਰਿਤ ਕਰਨ ਦਾ ਨਕਸ਼ਾ

| ਧਰਤੀ ਤੱਤ | | ਜਲ ਤੱਤ | | ਅਗਨੀ ਤੱਤ | | ਪੌਣ ਤੱਤ | | ਅਕਾਸ਼ ਤੱਤ | |
|---|---|---|---|---|---|---|---|---|---|
| ਮੁੱਖ ਭਾਗ | ਸਾਰੇ | ਮੁੱਖ ਭਾਗ | ਲਹੂ | ਮੁੱਖ ਭਾਗ | ਆਲਸ | ਮੁੱਖ ਭਾਗ | ਸੁੰਗੜਨਾ | ਮੁੱਖ ਭਾਗ | ਲੱਕ |
| ਹੱਡ | ਵੰਡ ਦਿੱਤੇ | ਬੀਰਜ | (ਧਰਤੀ ਤੋਂ) | ਭੁੱਖ | (ਧਰਤੀ ਤੋਂ) | ਦੌੜਨਾ | (ਧਰਤੀ ਤੋਂ) | ਸਿਰ | (ਧਰਤੀ ਤੋਂ) |

2. ਹੁਣ ਜਲ ਤੱਤ ਨੇ ਆਪਣਾ ਮੁੱਖ ਭਾਗ ਬੀਰਜ ਆਪਣੇ ਕੋਲ ਰੱਖ ਕੇ ਬਾਕੀ ਦੇ ਚਾਰ ਭਾਗ ਬਾਕੀ ਚਾਰ ਤੱਤਾਂ ਵਿਚ ਵੰਡਣ ਭਾਵ

## ਪੰਚੀਕ੍ਰਿਤ ਕਰਨ ਦਾ ਨਕਸ਼ਾ

| ਧਰਤੀ ਤੱਤ | | ਜਲ ਤੱਤ | | ਅਗਨੀ ਤੱਤ | | ਪੌਣ ਤੱਤ | | ਅਕਾਸ਼ ਤੱਤ | |
|---|---|---|---|---|---|---|---|---|---|
| ਮੁੱਖ ਭਾਗ | ਮਾਸ | ਮੁੱਖ ਭਾਗ | ਲਹੂ | ਮੁੱਖ ਭਾਗ | ਆਲਸ | ਮੁੱਖ ਭਾਗ | ਸੁੰਗੜਨਾ | ਮੁੱਖ ਭਾਗ | ਲੱਕ |
| ਹੱਡ | (ਜਲ ਤੋਂ) | ਬੀਰਜ | (ਧਰਤੀ ਤੋਂ) | ਭੁੱਖ | (ਧਰਤੀ ਤੋਂ) | ਦੌੜਨਾ | (ਧਰਤੀ ਤੋਂ) | ਸਿਰ | (ਧਰਤੀ ਤੋਂ) |
| | | | | | ਮੁੱਖ ਦੀ ਕ੍ਰਾਂਤੀ | | ਚਲਣਾ | | ਪੇਟ |
| | | | | | (ਜਲ ਤੋਂ) | | (ਜਲ ਤੋਂ) | | (ਜਲ ਤੋਂ) |

3. ਹੁਣ ਅਗਨੀ ਤੱਤ ਨੇ ਆਪਣਾ ਮੁੱਖ ਭਾਗ ਭੁੱਖ ਆਪਣੇ ਕੋਲ ਰੱਖ ਕੇ ਬਾਕੀ ਦੇ ਚਾਰ ਤੱਤਾਂ ਵਿਚ ਵੰਡਣ ਭਾਵ

# ਪੰਚੀਕ੍ਰਿਤ ਕਰਨ ਦਾ ਨਕਸ਼ਾ

| ਧਰਤੀ ਤੱਤ | | ਜਲ ਤੱਤ | | ਅਗਨੀ ਤੱਤ | | ਪੌਣ ਤੱਤ | | ਅਕਾਸ਼ ਤੱਤ | |
|---|---|---|---|---|---|---|---|---|---|
| ਮੁੱਖ ਭਾਗ | ਮਾਸ | ਮੁੱਖ ਭਾਗ | ਲਹੂ | ਮੁੱਖ ਭਾਗ | ਆਲਸ | ਮੁੱਖ ਭਾਗ | ਸੁੰਗੜਨਾ | ਮੁੱਖ ਭਾਗ | ਲੱਕ |
| ਹੱਡ | (ਜਲ ਤੋਂ) | ਬੀਰਜ | (ਧਰਤੀ ਤੋਂ) | ਭੁੱਖ | (ਧਰਤੀ ਤੋਂ) | ਦੌੜਨਾ | (ਧਰਤੀ ਤੋਂ) | ਸਿਰ | (ਧਰਤੀ ਤੋਂ) |
| | ਨਾੜੀਆਂ | | ਪਿਤ | | ਮੁੱਖ ਦੀ ਕ੍ਰਾਂਤੀ | | ਚਲਣਾ | | ਪੇਟ |
| | (ਪੌਣ ਤੋਂ) | | (ਅਗਨੀ ਤੋਂ) | | (ਜਲ ਤੋਂ) | | (ਜਲ ਤੋਂ) | | (ਜਲ ਤੋਂ) |
| | | | | | | | | | ਹਿਰਦਾ |
| | | | | | | | ਕੁੱਦਣਾ | | (ਅਗਨੀ ਤੋਂ) |
| | | | | | | | (ਅਗਨੀ ਤੋਂ) | | |

4. ਹੁਣ ਪੌਣ ਤੱਤ ਨੇ ਆਪਣਾ ਮੁੱਖ ਭਾਗ ਦੌੜਨਾ ਆਪਣੇ ਕੋਲ ਰੱਖ ਕੇ ਬਾਕੀ ਦੇ ਚਾਰ ਭਾਗ ਬਾਕੀ ਚਾਰ ਤੱਤਾਂ ਵਿਚ ਵੰਡਣ ਭਾਵ

# ਪੰਚੀਕ੍ਰਿਤ ਕਰਨ ਦਾ ਨਕਸ਼ਾ

| ਧਰਤੀ ਤੱਤ | | ਜਲ ਤੱਤ | | ਅਗਨੀ ਤੱਤ | | ਪੌਣ ਤੱਤ | | ਅਕਾਸ਼ ਤੱਤ | |
|---|---|---|---|---|---|---|---|---|---|
| ਮੁੱਖ ਭਾਗ | ਮਾਸ | ਮੁੱਖ ਭਾਗ | ਲਹੂ | ਮੁੱਖ ਭਾਗ | ਆਲਸ | ਮੁੱਖ ਭਾਗ | ਸੁੰਗੜਨਾ | ਮੁੱਖ ਭਾਗ | ਲੱਕ |
| ਹੱਡ | (ਜਲ ਤੋਂ) | ਬੀਰਜ | (ਧਰਤੀ ਤੋਂ) | ਭੁੱਖ | (ਧਰਤੀ ਤੋਂ) | ਦੌੜਨਾ | (ਧਰਤੀ ਤੋਂ) | ਸਿਰ | (ਧਰਤੀ ਤੋਂ) |
| | ਨਾੜੀਆਂ | | ਪਿਤ | | ਮੁੱਖ ਦੀ ਕ੍ਰਾਂਤੀ | | ਚਲਣਾ | | ਪੇਟ |
| | (ਅਗਨੀ ਤੋਂ) | | (ਅਗਨੀ ਤੋਂ) | | (ਜਲ ਤੋਂ) | | (ਜਲ ਤੋਂ) | | (ਜਲ ਤੋਂ) |
| | ਚਮੜੀ | | ਮੁੜ੍ਹਕਾ | | ਪਿਆਸ | | ਕੁਦਣਾ | | ਹਿਰਦਾ |
| | (ਪੌਣ ਤੋਂ) | | (ਪੌਣ ਤੋਂ) | | (ਪੌਣ ਤੋਂ) | | (ਅਗਨੀ ਤੋਂ) | | (ਅਗਨੀ ਤੋਂ) |
| | | | | | | | | | ਕੰਠ (ਪੌਣ ਤੋਂ) |

5. ਹੁਣ ਅਕਾਸ਼ ਤੱਤ ਨੇ ਆਪਣਾ ਮੁੱਖ ਭਾਗ ਸਿਰ ਆਪਣੇ ਕੋਲ ਰੱਖ ਕੇ ਬਾਕੀ ਦੇ ਚਾਰ ਭਾਗ ਬਾਕੀ ਚਾਰ ਤੱਤਾਂ ਵਿਚ ਵੰਡਣ ਭਾਵ

# ਪੰਚੀਕ੍ਰਿਤ ਕਰਨ ਦਾ ਨਕਸ਼ਾ

| ਧਰਤੀ ਤੱਤ | | ਜਲ ਤੱਤ | | ਅਗਨੀ ਤੱਤ | | ਪੌਣ ਤੱਤ | | ਅਕਾਸ਼ ਤੱਤ | |
|---|---|---|---|---|---|---|---|---|---|
| ਮੁੱਖ ਭਾਗ | ਮਾਸ | ਮੁੱਖ ਭਾਗ | ਲਹੂ | ਮੁੱਖ ਭਾਗ | ਆਲਸ | ਮੁੱਖ ਭਾਗ | ਸੁੰਗੜਨਾ | ਮੁੱਖ ਭਾਗ | ਲੱਕ |
| ਹੱਡ | (ਜਲ ਤੋਂ) | ਬੀਰਜ | (ਧਰਤੀ ਤੋਂ) | ਭੁੱਖ | (ਧਰਤੀ ਤੋਂ) | ਦੌੜਨਾ | (ਧਰਤੀ ਤੋਂ) | ਸਿਰ | (ਧਰਤੀ ਤੋਂ) |
| | ਨਾੜੀਆਂ | | ਪਿਤ | | ਮੁੱਖ ਦੀ ਕ੍ਰਾਂਤੀ | | ਚਲਣਾ | | ਪੇਟ (ਜਲ ਤੋਂ) |
| | (ਅਗਨੀ ਤੋਂ) | | (ਅਗਨੀ ਤੋਂ) | | (ਜਲ ਤੋਂ) | | (ਜਲ ਤੋਂ) | | ਹਿਰਦਾ |
| | ਚਮੜੀ (ਪੌਣ ਤੋਂ) | | ਮੁੜ੍ਹਕਾ (ਪੌਣ ਤੋਂ) | | ਪਿਆਸ (ਪੌਣ ਤੋਂ) | | ਕੁਦਣਾ (ਅਗਨੀ ਤੋਂ) | | (ਅਗਨੀ ਤੋਂ) |
| | ਰੋਮ (ਅਕਾਸ਼ ਤੋਂ) | | ਲਾਲਾਂ (ਅਕਾਸ਼ ਤੋਂ) | | ਨੀਂਦ (ਅਕਾਸ਼ ਤੋਂ) | | ਫੈਲਣਾ (ਅਕਾਸ਼ ਤੋਂ) | | ਕੰਠ (ਪੌਣ ਤੋਂ) |

# ਅੰਮ੍ਰਿਤਸਰ

ਅੰਮ੍ਰਿਤਸਰ ਭਾਵ ਅੰਮ੍ਰਿਤ ਦਾ ਤਲਾਅ, ਅੰਮ੍ਰਿਤ ਦਾ ਸਰੋਵਰ, ਗੁਰਬਾਣੀ ਅੰਦਰ ਅੰਮ੍ਰਿਤਸਰ ਸਤਿਗੁਰੂ ਸਾਹਿਬ ਜੀ ਨੂੰ ਵੀ ਕਿਹਾ ਗਿਆ ਹੈ।

***ਗੁਰੁ ਸਾਗਰੁ ਅੰਮ੍ਰਿਤ ਸਰੁ ਜੋ ਇਛੇ ਸੋ ਫਲੁ ਪਾਏ॥***
***ਨਾਮੁ ਪਦਾਰਥੁ ਅਮਰੁ ਹੈ ਹਿਰਦੈ ਮੰਨਿ ਵਸਾਏ॥***

(ਅੰਗ ੧੦੧੧-੧੨)

***ਸਤਿਗੁਰੁ ਹੈ ਅੰਮ੍ਰਿਤ ਸਰੁ ਸਾਚਾ ਮਨੁ ਨਾਵੈ ਮੈਲੁ ਚੁਕਾਵਣਿਆ॥***

(ਅੰਗ ੧੧੩)

***ਸਤਿਗੁਰੁ ਪੁਰਖੁ ਅੰਮ੍ਰਿਤ ਸਰੁ ਵਡਭਾਗੀ ਨਾਵਹਿ ਆਇ॥***
***ਉਨ ਜਨਮ ਜਨਮ ਕੀ ਮੈਲੁ ਉਤਰੈ ਨਿਰਮਲ ਨਾਮੁ ਦ੍ਰਿੜਾਇ॥***

(ਅੰਗ ੪੦)

ਜਿਥੇ ਗੁਰੂ ਸਾਹਿਬ ਜੀ ਆਪ ਅੰਮ੍ਰਿਤ ਦੇ ਸਰੋਵਰ ਹਨ, ਅੰਮ੍ਰਿਤ ਜਲ ਨਾਲ ਭਰਪੂਰ ਹਨ, ਉਥੇ ਗੁਰੂ ਸਾਹਿਬ ਜੀ ਨੇ ਸਮੇਂ-ਸਮੇਂ ਸਾਡੇ ਉਪਰ ਬਹੁਤ ਬਖ਼ਸ਼ਿਸ਼ਾਂ ਕੀਤੀਆਂ ਹਨ। ਅਨੰਤ ਜੀਆਂ ਨੂੰ ਨਾਮ ਅੰਮ੍ਰਿਤ ਜਲ ਵਿਚ ਟੁਭੇ ਲਵਾ ਕੇ ਤਾਰਨਾ ਕੀਤਾ ਹੈ, ਪਰ ਫੇਰ ਵੀ ਗੁਰਦੇਵ ਦਾ ਸੁੰਦਰ ਫੁਰਮਾਨ ਹੈ :

***ਮਨਿ ਮੈਲੈ ਸਭੁ ਕਿਛੁ ਮੈਲਾ*** (ਅੰਗ ੫੫੮)

ਮਨ ਮੈਲਾ ਹੈ ਤਾਂ ਮਨੁਖ ਜਿੰਨੇ ਮਰਜ਼ੀ ਚੰਗੇ ਬਸਤ੍ਰ ਪਾ ਲਵੇ, ਜਿੰਨਾ ਮਰਜ਼ੀ ਸਾਬਣ ਲਾ ਕੇ ਤਨ ਦਾ ਇਸ਼ਨਾਨ ਕਰ ਲਵੇ ਅਤੇ ਖ਼ੁਸ਼ਬੂਦਾਰ ਸੁਗੰਧਤ ਵਸਤੂਆਂ ਸਰੀਰ ਉਪਰ ਲੱਗਾ ਲਵੇ, ਪਰ ਮਨ ਮੈਲਾ ਹੋਣ ਕਰਕੇ ਇਸ ਦਾ ਸਭ ਕਿਛ ਮੈਲਾ ਹੈ। ਇਸ ਮੈਲ ਨੂੰ ਦੂਰ ਕਰਨ ਵਾਸਤੇ ਕਈਆਂ ਨੇ ਹਿੰਦੂ ਮੱਤ ਦੇ ਤੀਰਥ ਇਸ਼ਨਾਨ ਦੱਸੇ ਤੇ ਦਾਨ ਪੁੰਨ ਕਰਨੇ ਦੱਸੇ ਹਨ। ਪਰ ਇਨ੍ਹਾਂ ਸਾਧਨਾਂ ਨਾਲ ਸਗੋਂ ਮਨ ਨੂੰ ਹੰਕਾਰ ਰੂਪ ਮੈਲ ਹੋਰ ਲੱਗ ਜਾਂਦੀ ਹੈ।

***ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥***
***ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥***

(ਅੰਗ ੧੪੨੮)

ਮਨੁੱਖ ਦੇ ਨਾ ਚਾਹੁੰਦੇ ਹੋਏ ਵੀ ਸਰੀਰ 'ਤੇ ਪਹਿਨੇ ਕਪੜੇ ਮੈਲੇ ਹੋ ਜਾਂਦੇ ਹਨ। ਹਵਾ ਵਿਚ ਸੂਖਮ ਧੂੜ ਵਿਚ ਕੰਮ ਕਾਰ ਕਰਦਿਆਂ, ਤੁਰਦੇ ਫਿਰਦਿਆਂ ਇਹ ਧੂੜ ਕਪੜਿਆਂ ਅਤੇ ਸਰੀਰ 'ਤੇ ਪੈ ਜਾਂਦੀ ਹੈ, ਜਿਸ ਨਾਲ ਸਰੀਰ ਅਤੇ ਕਪੜੇ ਮੈਲੇ ਹੋ ਜਾਂਦੇ ਹਨ। ਕਪੜੇ ਨਾ ਧੋਈਏ ਤਾਂ ਫਿਰ ਮੈਲ ਦੇ ਜ਼ੱਰਰੇ ਇਤਨੇ ਵੱਧ ਜਾਂਦੇ ਹਨ, ਕਿ ਕਪੜੇ ਨਹੀਂ ਦਿੱਸਦੇ, ਇਸ ਦੀ ਫਿਰ ਮੈਲ ਹੀ ਦਿੱਸਦੀ ਹੈ। ਮੈਲੇ ਕੱਪੜੇ ਵਾਲੇ ਮਨੁੱਖ ਪਾਸ ਕੋਈ ਬੈਠਣ ਨੂੰ ਤਿਆਰ ਨਹੀਂ ਹੁੰਦਾ, ਇਸ ਲਈ ਕਪੜੇ ਧੋਣੇ ਪੈਂਦੇ ਹਨ। ਸਰੀਰ 'ਤੇ ਪਈ ਹੋਈ ਧੂੜ ਨਾਲ ਤਨ ਮੈਲਾ ਹੁੰਦਾ ਹੈ, ਇਸ ਧੂੜ ਤੋਂ ਬਿਨਾਂ ਮਨੁੱਖ ਦੇ ਆਪਣੇ ਅੰਦਰੋਂ ਹੀ ਪਸੀਨੇ ਰਾਹੀਂ ਨੌਂ ਗੋਲਕਾਂ ਰਾਹੀਂ ਮੈਲ ਨਿਕਲਦੀ ਰਹਿੰਦੀ ਹੈ।

ਇਸ ਮੈਲ ਨਾਲ ਸਰੀਰ ਤਾਂ ਮੈਲਾ ਹੁੰਦਾ ਹੀ ਹੈ, ਪਰ ਇਸ ਦਾ ਮਨ 'ਤੇ ਵੀ ਬੁਰਾ ਅਸਰ ਪੈਂਦਾ ਹੈ। ਸਰੀਰ ਦੀ ਸ਼ੁੱਧੀ ਵਾਸਤੇ ਇਸ਼ਨਾਨ ਦੀ ਜ਼ਰੂਰਤ ਪੈਂਦੀ ਹੈ। ਜਿਥੇ ਕਪੜੇ ਮੈਲੇ ਹੁੰਦੇ ਹਨ ਤੇ ਤਨ ਮੈਲਾ ਹੁੰਦਾ ਹੈ, ਉਥੇ ਨਾਲ ਮਨੁੱਖ ਦਾ ਮਨ ਵੀ ਮੈਲਾ ਹੋ ਜਾਂਦਾ ਹੈ। ਮਨ ਨੂੰ ਤਾਂ ਮੈਲ ਅਨੰਤ ਤਰ੍ਹਾਂ ਦੀ ਜਨਮਾਂ-ਜਨਮਾਤ੍ਰਾਂ ਦੀ ਲੱਗੀ ਹੋਈ ਹੈ :

***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥***
***ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥***

(ਅੰਗ ੬੫੧)

ਇਸ ਜਨਮ ਵਿਚ ਵੀ ਵਿਕਾਰਾਂ ਦੀ ਮੈਲ ਅਤੇ ਹਉਮੈ ਦੀ ਮੈਲ ਲੱਗ ਰਹੀ ਹੈ, ਜਿਸ ਨੂੰ ਇਸ ਨੇ ਕਦੇ ਧੋਵਣ ਦਾ ਜਤਨ ਹੀ ਨਹੀਂ ਕੀਤਾ।

***ਹਉ ਮੈਲਾ ਮਲੁ ਕਬਹੁ ਨ ਧੋਵੈ ॥***

(ਗਉੜੀ ਸੁਖਮਨੀ ਮ: ੫, ਅੰਗ ੨੬੪)

ਜਿਸ ਤਰ੍ਹਾਂ ਬਸਤਰ ਮੈਲਾ ਹੋਵੇ ਤਾਂ ਧੋਬੀ ਉਸ ਮੈਲੇ ਬਸਤਰ ਨੂੰ ਕਿਸੇ ਦਰਿਆ ਜਾਂ ਤਲਾ 'ਤੇ ਜਾ ਕੇ ਖੁਲ੍ਹੇ ਜਲ ਨਾਲ ਸਾਫ਼ ਕਰਦਾ ਹੈ, ਇਸੇ ਤਰ੍ਹਾਂ ਸਾਡੇ ਕਲਯੁੱਗੀ ਜੀਵਾਂ ਦੇ ਮਨ, ਵਿਕਾਰਾਂ ਦੀ ਮੈਲ ਨਾਲ ਲੱਥ ਪਲੱਥ ਹੋਏ ਵੇਖ ਕੇ ਗੁਰੂ ਸਾਹਿਬਾਨ ਨੇ ਸਾਡੇ 'ਤੇ ਤਰਸ ਕਰਕੇ, ਚਉਰਾਸੀ ਲੱਖ ਜੂਨਾਂ ਦੇ ਗੇੜ ਚੋਂ ਕੱਢਣ ਵਾਸਤੇ ਕਿਤੇ ਤੀਸਰੇ ਸਰੂਪ ਅੰਦਰ ਗੋਇੰਦਵਾਲ ਵਿਖੇ ਬਾਉਲੀ ਸਾਹਿਬ ਜੈਸੇ ਤੀਰਥ ਕਿਰਪਾ ਕਰਕੇ ਰਚਿ ਦਿੱਤੇ। ਕਿਹਾ ਚੋਰਾਸੀ ਵਾਰੀ ਇਸ਼ਨਾਨ ਕਰਨ ਸਮੇਂ ਚੌਰਾਸੀ ਜਪੁ ਜੀ ਸਾਹਿਬ ਜੀ ਦੇ ਪਾਠ ਕਰਨ ਨਾਲ ਚੌਰਾਸੀ ਕੱਟੀ ਜਾਵੇਗੀ :

***ਬਾਰ ਚੁਰਾਸੀ ਕਰਹਿ ਇਸਨਾਨ। ਇਤਨੇ ਜਪੁ ਜੀ ਪਾਠ ਬਖਾਨ।***
***ਸਤਿਗੁਰ ਮੂਰਤ ਕਰਕੇ ਧਯਾਨ। ਮਿਟਹਿ ਚੁਰਾਸੀ ਆਵਣ ਜਾਨ ॥ ੫ ॥***

(ਰਾਸਿ ੧, ਗੁ: ਪ੍ਰ: ਸੂਰਜ ਗ੍ਰੰਥ)

ਪਰਮ ਕ੍ਰਿਪਾਲੂ ਸੋਢੀ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਨੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੇ ਹੁਕਮ ਅਨੁਸਾਰ ਜਗਤ ਜੀਆਂ ਨੂੰ ਤਾਰਣ ਵਾਸਤੇ ਅਤੇ ਜਗਤ ਜੀਆਂ ਦੇ ਪਾਪ ਦੂਰ ਕਰਨ ਲਈ, ਗਿਆਨੀ ਗਿਆਨ ਸਿੰਘ ਜੀ ਤਵਾਰੀਖ਼ ਗੁਰੂ ਖ਼ਾਲਸਾ ਦੇ ਪੰਨਾ ੩੪੪ ਅਨੁਸਾਰ ਅੰਮ੍ਰਿਤ ਸਰ ਸਰੋਵਰ ਦਾ ਟੱਕ ਸੰਮਤ ਬਿਕ੍ਰਮੀ ੧੬੩੦, ਸੰਨ ੧੫੭੩ ਨੂੰ ਲਾਇਆ। ਗੁਰ ਪ੍ਰਤਾਪ ਸੂਰਜ ਗ੍ਰੰਥ ਅਨੁਸਾਰ ਗੁਰੂ ਰਾਮਦਾਸ ਜੀ ਅਤੇ ਬਾਬਾ ਬੁੱਢਾ ਜੀ ਸਿੱਖਾਂ ਸਮੇਤ ਅਰਦਾਸ ਕਰਕੇ, ਬਾਬਾ ਜੀ ਦੇ ਕਹਿਣ ਅਨੁਸਾਰ, ਗੁਰੂ ਰਾਮਦਾਸ ਜੀ ਨੇ ਸਰੋਵਰ ਦਾ ਪਹਿਲਾ ਟੱਕ ਦੁੱਖ ਭੰਜਨੀ ਬੇਰ ਪਾਸ ਆਪ ਲਾਇਆ ਸੀ।

***ਸ੍ਰੀ ਨਾਨਕ ਆਦਿਕ ਲੇ ਨਾਇ। ਕਰਿ ਅਰਦਾਸ ਸੀਸ ਨਿਹੁਰਾਇ॥ ੪॥***
***ਬ੍ਰਿਧ ਬਚ ਤੇ ਲੇ ਖਨਨੀ ਹਾਥ। ਟਕ ਲਾਇਸ ਚਿਤਵਤਿ ਗੁਰੁ ਨਾਥ॥ ੧੧॥***

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ ੨, ਅੰਸੂ ੧੩)

ਪਰ ਕੁਝ ਨਵੀਨ ਲੇਖਕਾਂ ਨੇ ਸੰਮਤ ਬਿਕ੍ਰਮੀ ੧੬੩੪, ਸੰਨ ੧੫੭੭ ਨੂੰ ਦੁੱਖ ਭੰਜਨੀ ਬੇਰ ਦੇ ਕੋਲ, ਸਰੋਵਰ ਦਾ ਟੱਕ ਲਗਾਇਆ ਦੱਸਿਆ ਹੈ, ਜਿਸ ਦਾ ਨਾਮ ਗੁਰੂ ਜੀ ਨੇ ਅੰਮ੍ਰਿਤਸਰ ਰੱਖਿਆ।

***ਜੋ ਇਸਨਾਨ ਯਾ ਮੈ ਕਰੇ ਸਤਿਗੁਰ ਭਗਤ ਬਧਾਇ।***
***ਬਿਨ ਪ੍ਰਿਆਸ ਮੁਕਤ ਲਹੇ ਮਮ ਬਚਨ ਨਾ ਬਿਰਥਾ ਜਾਇ।***

(ਮਹਿਮਾ ਪ੍ਰਕਾਸ)

***ਸੰਤਹੁ ਰਾਮਦਾਸ ਸਰੋਵਰੁ ਨੀਕਾ॥***
***ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ॥***

(ਅੰਗ ੬੨੩)

ਪੁਰਾਤਨ ਜਨਮ ਸਾਖੀ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਦੁਪਹਿਰ ਹਰਿ ਕੀ ਪਉੜੀ ਵਾਲੀ ਜਗ੍ਹਾ ਆਰਾਮ ਕੀਤਾ ਤੇ ਭੋਗ ਮੋਖ ਦਾ ਪ੍ਰਵਾਹ ਚਲਣ ਦਾ ਇਸ ਜਗ੍ਹਾ ਨੂੰ ਵਰ ਦਿੱਤਾ। ਇਕ ਰਵਾਇਤ ਇਹ ਭੀ ਹੈ ਕਿ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਤੋਂ ਚੱਲ ਕੇ ਇਥੇ ਆਉਂਦੇ ਤਾਂ ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਤੋਂ ਚੱਲ ਕੇ ਇਸ ਜਗ੍ਹਾ ਇਕੱਠੇ ਬੈਠਦੇ ਸਨ। ਦੂਸਰਾ ਜ਼ਿਕਰ ਗੁਰੂ ਨਾਨਕ ਦੇਵ ਜੀ ਦੀਪਾਲਪੁਰ ਨੂੰ ਜਾਣ ਸਮੇਂ ਇਥੇ ਟਿਕੇ ਸਨ। ਗੁਰੂ ਅੰਗਦ ਦੇਵ ਜੀ ਨੇ ਇਸ ਅਸਥਾਨ ਨੂੰ ਪਵਿੱਤਰ ਕੀਤਾ ਸੀ, ਰਿਸਦਾ ਅੰਗੂਠਾ ਇਥੋਂ ਲੱਭੀ ਬੂਟੀ ਨਾਲ ਠੀਕ ਹੋਇਆ ਸੀ ਦੁੱਖ ਭੰਜਨੀ ਬੇਰੀ ਪਾਸੋਂ। (ਪ੍ਰਿੰ: ਸਤਿਬੀਰ ਸਿੰਘ, ਸਾਡਾ ਇਤਿਹਾਸ) ਗੁਰੂ ਅਮਰਦਾਸ ਜੀ ਨੇ ਆਪ ਟੱਕ ਲੱਗਾ ਕੇ ਚੱਕ ਰਾਮਦਾਸ ਪੁਰ ਵਸਾਉਣ ਦਾ ਹੁਕਮ ਕੀਤਾ ਸੀ। ਅੰਮ੍ਰਿਤ ਸਰੋਵਰ ਦਾ ਟੱਕ ਗੁਰੂ ਰਾਮਦਾਸ ਜੀ ਨੇ ਲਾਇਆ ਸੀ। ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤ ਸਰੋਵਰ ਪੱਕਾ ਕੀਤਾ ਅਤੇ ਹਰਿਮੰਦਰ ਸਾਹਿਬ ਦੀ ਉਸਾਰੀ ਕਰਕੇ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਦਾ ਪ੍ਰਕਾਸ਼ ਕੀਤਾ। ਗੁਰੂ ਹਰਿਗੋਬਿੰਦ ਜੀ ਨੇ ਅਕਾਲ ਤਖ਼ਤ ਦੀ ਸਿਰਜਨਾ ਕੀਤੀ। ਮਹਿਮਾ ਪ੍ਰਕਾਸ਼ ਅਨੁਸਾਰ ਗੁਰੂ ਹਰਿ ਰਾਇ ਜੀ ਨੇ ਵੀ ਚਰਨ ਪਾਏ ਸਨ। ਇਕ ਲੇਖਕ ਅਨੁਸਾਰ ਸੱਤਵੇਂ ਪਾਤਸ਼ਾਹ ਜਦ ਅੰਮ੍ਰਿਤਸਰ ਸਾਹਿਬ ਆਏ ਸਨ ਤਾਂ ਇਸ ਸਮੇਂ ਅੱਠਵੇਂ ਪਾਤਸ਼ਾਹ ਜੀ ਵੀ ਨਾਲ ਅੰਮ੍ਰਿਤਸਰ ਆਏ ਸਨ। ਗੁਰੂ ਤੇਗ਼ ਬਹਾਦਰ ਜੀ ਦਾ ਪਵਿੱਤਰ ਅਸਥਾਨ ਥੜਾ ਸਾਹਿਬ ਹੈ। ਇਸ ਅਸਥਾਨ ਦੀ ਮਹਾਨਤਾ ਦੀਆਂ ਸਾਰੀਆਂ ਗੱਲਾਂ ਨੂੰ ਮੁੱਖ ਰੱਖ ਕੇ ਗੁਰੂ ਅਮਰਦਾਸ ਜੀ ਨੇ ਅੰਮ੍ਰਿਤ ਸਰੋਵਰ ਰਚਣ ਵਾਸਤੇ ਇਹ ਥਾਂ ਚੁਣਿਆ ਸੀ। ਆਪ ਨੇ ਇਸ ਨੂੰ ਬਨਾਉਣ ਦੀ ਸਾਰੀ ਜ਼ਿੰਮੇਵਾਰੀ ਗੁਰੂ ਰਾਮਦਾਸ ਜੀ ਨੂੰ ਸੌਂਪ ਦਿੱਤੀ ਸੀ। ਇਉਂ ਉੱਤਮ ਗੁਰਿਆਈ ਦਾ ਤਿਲਕ ਦੇ ਕੇ ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਨੂੰ ਸਮੇਤ ਪਰਿਵਾਰ ਅੰਮ੍ਰਿਤਸਰ ਜਾ ਵੱਸਣ ਦਾ ਹੁਕਮ ਦਿੱਤਾ। ਗੁਰਦੇਵ ਦੀ ਆਗਿਆ ਦਾ ਪਾਲਣ ਕਰਦੇ ਹੋਏ ਗੁਰੂ ਰਾਮਦਾਸ ਜੀ ਹਮੇਸ਼ਾ ਵਾਸਤੇ ਅੰਮ੍ਰਿਤਸਰ ਆ ਵੱਸੇ ਸਨ।

***ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ।***
***ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤ ਜਗਾਵੈ।***

(ਭਾ: ਗੁਰਦਾਸ ਜੀ, ਵਾਰ ੧, ਪਉੜੀ ੪੭)

ਸਿਆਣੇ ਵਿਦਵਾਨਾਂ ਦਾ ਵਿਚਾਰ ਹੈ ਕਿ ਨਵੇਂ ਮਨੁੱਖ ਦੀਆਂ ਲੋੜਾਂ ਪੂਰੀਆਂ ਕਰਨ ਵਾਸਤੇ ਨਵੇਂ ਧਰਮ ਵਜੂਦ ਵਿਚ ਆਉਂਦੇ ਹਨ। ਕੁਝ ਰਸਮਾਂ-ਰੀਤਾਂ ਉਹ ਪੁਰਾਣੇ ਸਮਾਜ ਦੀਆਂ ਹੂ-ਬ-ਹੂ ਅਪਣਾ ਲੈਂਦੇ ਹਨ, ਕੁਝ ਦਾ ਪੂਰੀ ਤਰ੍ਹਾਂ ਵਿਰੋਧ ਕਰਦੇ ਹਨ ਤੇ ਕੁਝ ਦੀ ਕੇਵਲ ਸ਼ਕਲੋ-ਸੂਰਤ ਜਾਂ ਢੰਗ ਬਦਲੇ ਜਾਂਦੇ ਹਨ। 'ਤੀਰਥ' ਸ਼ਬਦ ਭਾਰਤ ਭਰ ਦੇ ਲੋਕਾਂ ਦੇ ਮਨਾਂ ਵਿਚ ਬਹੁਤ ਰਚ ਚੁੱਕਾ ਹੈ। ਅਜੇ ਤੱਕ ਵੀ ਤੀਰਥ ਯਾਤਰਾ ਨੂੰ ਕਲਿਆਣ ਜਾਂ ਆਤਮਿਕ-ਸ਼ੁੱਧੀ ਦਾ ਸਾਧਨ ਮੰਨਿਆ ਜਾਂਦਾ ਹੈ। ਗੁਰਬਾਣੀ ਵਿਚ ਗੁਰੂ ਸਾਹਿਬਾਨ ਨੇ ਭਾਵੇਂ ਨਾਮ ਸਿਮਰਨ ਨੂੰ ਹੀ ਸੱਚਾ 'ਤੀਰਥ' ਮੰਨਿਆ ਹੈ :

***ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥***
***ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥***

(ਅੰਗ ੬੮੭)

ਪਰ ਅਸਲੀ ਤੌਰ 'ਤੇ ਇਤਿਹਾਸਕ ਤੀਰਥ-ਅਸਥਾਨਾਂ ਦੀ ਮਹਾਨਤਾ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ। ਅਸਥਾਨ ਦਾ ਪਵਿੱਤਰ ਇਤਿਹਾਸ ਉਸ ਦੀ ਮਾਨਤਾ ਦਾ ਕਾਰਨ ਹੁੰਦਾ ਹੈ। ਉਹ ਯਾਤਰੂ ਦੇ ਮਨ 'ਤੇ ਚੰਗਾ ਪ੍ਰਭਾਵ ਵੀ ਪਾਉਂਦਾ ਹੈ। ਆਮ ਤੀਰਥਾਂ ਨਾਲੋਂ ਤੀਰਥ ਪੂਰਾ ਸਤਿਗੁਰੂ ਦਾ ਰਚਿਆ ਗੁਰ ਤੀਰਥ ਗੁਰਸਿੱਖਾਂ ਵਾਸਤੇ ਮਹਾਨ ਹੈ। ਗੁਰੂ ਰਾਮਦਾਸ ਜੀ ਦੇ ਪਵਿੱਤਰ ਬਚਨ ਹਨ :

*ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥*
*ਗੁਰਸਿਖੀਂ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ॥*

(ਅੰਗ ੪੫੦)

M_S

l8)

ਗੁਰੂ ਸਾਹਿਬਾਂ ਦੀ ਚਰਨ-ਛੋਹ ਪ੍ਰਾਪਤ ਹੋਣ ਕਰਕੇ ਗੁਰੂ ਅਮਰਦਾਸ ਜੀ ਨੇ ੧੫੭੨ ਵਿਚ ਭਾਈ ਜੇਠਾ ਜੀ ਨੂੰ ਨਵਾਂ ਸ਼ਹਿਰ ਰਾਮਦਾਸ ਪੁਰ (ਅੰਮ੍ਰਿਤਸਰ) ਬਣਾਉਣ ਦੀ ਆਗਿਆ ਕੀਤੀ ਅਤੇ ਗੁਰੂ ਅਮਰਦਾਸ ਜੀ ਦੀ ਆਗਿਆ ਪਾ ਕੇ (ਗੁਰੂ) ਰਾਮਦਾਸ ਜੀ ਨੇ ਇਕ ਸਰੋਵਰ ਦਾ ਟੱਕ ਲਾਇਆ, ਜਿਸਨੂੰ ਇਸ ਵੇਲੇ ਸੰਤੋਖਸਰ ਕਹਿੰਦੇ ਹਨ। ਨਾਲ ਹੀ ਗੁਰੂ ਮਹਾਰਾਜ ਨੇ ਇਕ ਨਵਾਂ ਨਗਰ ਵਸਾਉਣ ਦੀ ਰਸਮ ਅਦਾ ਕੀਤੀ (ਮੋਹੜੀ ਗੱਡੀ) ਤੇ ਉਸ ਦਾ ਨਾਮ 'ਗੁਰੂ ਦਾ ਚੱਕ' ਧਰਿਆ। ਪਿਛੋਂ ਇਸ ਨਗਰ ਦਾ ਨਾਮ 'ਰਾਮਦਾਸ ਪੁਰ' ਜਾਂ 'ਚੱਕ ਰਾਮਦਾਸ' ਪੈ ਗਿਆ ਪਰ ੧੮੮੩-੮੪ ਦੇ ਗਜ਼ਟੀਅਰ ਵਿਚ ਐਚ. ਡੀ. ਕਰੇ ਨੇ ਲਿਖਿਆ ਹੈ ਕਿ ਇਹ ਅੰਮ੍ਰਿਤਸਰ ਵਾਲੀ ਥਾਂ ਗੁਰੂ ਰਾਮਦਾਸ ਜੀ ਨੇ ਤੁੰਗ ਪਿੰਡ ਦੇ ਜ਼ਿਮੀਂਦਾਰ ਪਾਸੋਂ ੭੦੦ ਰੁਪੈ ਵਿਚ ਖ਼ਰੀਦੀ ਸੀ। ਪਰ ਬਰਾਊਨ ਦੇ ਬਣਾਏ ਨਕਸ਼ੇ ਵਿਚ ਗੁਰੂ ਕਾ ਚੱਕ ਤੇ ਅੰਮ੍ਰਿਤਸਰ ਦੋਵੇਂ ਨਾਮ ਮਿਲਦੇ ਹਨ। ਭਾਈ ਕੇਸਰ ਸਿੰਘ ਜੀ ਅਨੁਸਾਰ ਇਸ ਦਾ ਪਹਿਲਾ ਨਾਮ ਰਾਮਦਾਸ ਸਰ ਤੇ ਅਮਰ ਸਰ ਹਨ।

*ਦੁਇ ਨਾਮ ਤੀਰਥ ਕੇ ਪਏ ਸੰਸਾਰ।*
*ਕੋਈ ਕਹੈ ਰਾਮਦਾਸ ਸਰ।*
*ਕੋਈ ਕਹੈ ਅਮਰ ਸਰ ਉਚਾਰ।*

ਪਰ ਅੱਗੇ ਜਾ ਕੇ ਲਿਖਦੇ ਹਨ, ਕਿ ਜਿਸ ਵੇਲੇ ਉਸਾਰੀ ਹੋ ਗਈ ਮਕਾਨਾਂ ਦੀ, ਤੇ ਸੇਵਾ ਹੋ ਗਈ ਸਰੋਵਰਾਂ ਦੀ ਤਾਂ ਅੰਮ੍ਰਿਤਸਰ ਪ੍ਰਸਿੱਧ ਹੋ ਗਿਆ।

*ਉਸਾਰੀ ਫੇਰ ਲਵਾਈ ਅੰਮ੍ਰਿਤਸਰ।*
*ਨਾਲੇ ਸਰਿ ਬਣੇ ਨਾਲ ਬਣੇ ਨਗਰ ਵਿਚ ਘਰ।*

ਸ਼ਾਂਤੀ ਦੇ ਸੋਮੇ ਤੇ ਸੱਚ ਦੇ ਸੂਰਜ ਪਰਮ ਕਿਰਪਾਲੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ, ਜਿਸ ਗੁਰੂ ਦਾ ਨਾਮ ਲੈਣ ਨਾਲ ਗਰਭ ਜੂਨ ਵਿਚ ਪੈਣ ਦਾ ਦੁੱਖ ਕੱਟਿਆ ਜਾਂਦਾ ਹੈ, ਸੰਮਤ ਬ੍ਰਿਕਮੀ ੧੬੪੩ ਨੂੰ ਅੰਮ੍ਰਿਤ ਸਰੋਵਰ ਦੀ ਕਾਰ ਸੇਵਾ ਆਰੰਭ ਕੀਤੀ। ਸਰੋਵਰ ਦੀ ਸੇਵਾ ਗੁਰਸਿੱਖ ਕਿਤਨੇ ਪ੍ਰੇਮ ਨਾਲ ਕਰਦੇ ਸਨ, ਇਸ ਦਾ ਜ਼ਿਕਰ ਕਵੀ ਸੰਤੋਖ ਸਿੰਘ ਜੀ ਨੇ ਇਸ ਤਰ੍ਹਾਂ ਕੀਤਾ ਹੈ :

*ਕਿਨਹੁ ਗਹੀ ਖਨਨੀ ਕਰ ਮਾਂਹੀ॥ ਖਨਹਿ ਕਰਹਿ ਬਲ ਪ੍ਰੇਮ ਉਮਾਹੀ।*
*ਕਿਨਹੁ ਟੋਕਰੀ ਸਿਰ ਪਰ ਧਰੀ। ਬਹੁਤ ਭਾਰਿ ਹਾਥਨਿ ਸੋਂ ਭਰੀ॥ ੩੩॥*

***ਕੇਤਿਕ ਲੈ ਕਰਿ ਵਹਿਰ ਗਿਰਾਵਹਿ। ਕੋ ਕਹਿ ਕਰਿ ਉਤਸਾਹੁ ਵਧਾਵਹਿ।***
***ਅਤਿ ਅਨੰਦਤਾ ਉਰ ਮੈਂ ਹੋਈ। ਕਾਰ ਤਲਾਵ ਲਗੇ ਸਭਿ ਕੋਈ॥ ੩੪॥***

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੩੯)

GN_

(2·

ਸ੍ਰੀ ਗੁਰੂ ਅਰਜਨ ਦੇਵ ਜੀ ਦੁੱਖ ਭੰਜਨੀ ਬੇਰੀ ਹੇਠ ਜਾਂ ਅਠਸਠ ਘਾਟ ਵਾਲੀ ਜਗ੍ਹਾ ਜਿਥੇ ਹੁਣ ਥੜਾ ਬਣਿਆ ਹੈ, ਉਪਰ ਬੈਠ ਕੇ ਸਰੋਵਰ ਦੀ ਸੇਵਾ ਦੀ ਨਿਗਰਾਨੀ ਕਰਦੇ ਸਨ। ਬਾਬਾ ਬੁੱਢਾ ਜੀ ਸਮੇਤ ਆਪਣੇ ਪਰਿਵਾਰ ਦੇ ਸੇਵਾ ਕਰ ਕਰਾ ਰਹੇ ਸਨ।

***ਆਪ ਖਰੇ ਹੋਇ ਸਭਿਨ ਮਝਾਰੀ। ਕਾਰ ਕਰਾਵਹਿ ਗੁਰ ਉਪਕਾਰੀ।***
***ਦੇਖਤ ਕਾਰ ਚੌਗਨੀ ਹੋਇ। ਉਦਮ ਕਰਹਿ ਅਧਿਕ ਸਭਿ ਕੋਇ॥੩੫॥***

(ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੩੯)

***ਭਾਈ ਬੁੱਢਾ ਜੁਤਿ ਪਰਵਾਰ। ਸੁਤ ਪੌਤ੍ਰਾਦਿ ਸਹਿਤ ਕਰਿ ਕਾਰੁ।...੧੯॥***

(ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੩੯)

ਗੁਰ ਇਤਿਹਾਸ ਅਨੁਸਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਿਸ ਵੇਲੇ ਸਰੋਵਰ ਦੀ ਸੇਵਾ ਸ਼ੁਰੂ ਕੀਤੀ, ਉਸ ਵੇਲੇ ਦੱਸਿਆ ਕਿ ਸਾਡੇ ਪਿਤਾ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਹੁਕਮ ਅਨੁਸਾਰ ਇਹ ਸੇਵਾ ਸ਼ੁਰੂ ਕੀਤੀ ਸੀ, ਪਰ ਉਸ ਸਮੇਂ ਸੇਵਾ ਸੰਪੂਰਨ ਨਹੀਂ ਹੋਈ ਸੀ। ਜਲ ਨਾਲ ਮਿਟੀ ਪੈ ਕੇ, ਉਹ ਸੇਵਾ ਕੀਤੀ ਵਾਲੀ ਨੀਵੀ ਥਾਂ ਫਿਰ ਭਰ ਗਈ ਹੈ। ਚਿੰਨ੍ਹ ਮਾਤਰ ਇਹ ਦੁੱਖ ਭੰਜਨੀ ਬੇਰ ਪਾਸ ਨੀਵੀਂ ਥਾਂ ਮੌਜੂਦ ਹੈ। ਇਸ ਤਰ੍ਹਾਂ ਦੱਸਦਿਆਂ ਪੰਚਮ ਗੁਰਦੇਵ ਨੇ ਅਰਦਾਸ ਕਰ ਕੇ ਸੇਵਾ ਸ਼ੁਰੂ ਕੀਤੀ ਸੀ।

***ਸਤਿਗੁਰ ਅਮਰਦਾਸ ਕੀ ਆਇਸੁ। ਲੇ ਪਿਤ ਹਮਰੇ ਇਹ ਠਾਂ ਆਇਸੁ।***
***ਪਾਵਣ ਤੀਰਥ ਕੋ ਬਿਦਤਾਵਨਿ। ਲਾਇ ਬ੍ਰਿੰਦ ਨਰ ਕੀਨ ਖਨਾਵਨਿ॥੨੭॥***
***ਨਹੀ ਸੰਪੂਰਨ ਕਾਰਜਿ ਹੋਵਾ। ਗੋਇੰਦਵਾਲ ਜਾਇ ਗੁਰ ਜੋਵਾ।***
***ਪੁਨ ਜਲ ਸੌਂ ਬਹਿ ਮ੍ਰਿਤਕਾ ਪਰੀ। ਖਨੀ ਥਾਇ ਸੋ ਪੂਰਨ ਕਰੀ॥ ੨੮॥***

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੩੯)

ਤਥਾ :

***ਪੰਚਾਂਮ੍ਰਿਤ ਕਰਿਵਾਇ ਸੁ ਘਨੋਂ। ਕਰਿ ਅਰਦਾਸ ਨਾਮ ਗੁਰ ਭਨੋ।***
***ਨਰ ਸਮਦਾਇਨ ਮਹਿੰ ਬਰਤਾਯੋ। ਕਰਯੋ ਮਹੂਰਤਿ ਬਿਘਨ ਨਸਾਯੋ॥ ੩੧॥***
***ਤੀਖਨ ਖਨਨੀ ਲੈ ਕਰਿ ਹਾਥ। ਮ੍ਰਿਤਕਾ ਖਨੀ ਪ੍ਰਿਥਮ ਗੁਰ ਨਾਥ।***
***ਸਗਰੇ ਸਿਖ ਆਗਯਾ ਕੋ ਪਾਏ। ਲਗੇ ਸੇਵ ਕੌ ਚੌਪ ਉਪਾਏ॥ ੩੨॥***

(ਗੁਰੂ ਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੩੯)

M_S

19)

ਇਸ ਲਈ ਅੰਮ੍ਰਿਤ ਸਰੋਵਰ ਦੇ ਰਚਣ ਦਾ ਉੱਦਮ ਸ੍ਰੀ ਗੁਰੂ ਅਮਰਦਾਸ ਜੀ ਦੇ ਹੁਕਮ ਨਾਲ ਸ੍ਰੀ ਗੁਰੂ ਰਾਮਦਾਸ ਜੀ ਨੇ ਕੀਤਾ ਸੀ, ਇਸ ਕਰਕੇ ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਅੰਦਰ ਇਸ ਭਾਵ ਨੂੰ ਐਉਂ ਪਰਗਟ ਕੀਤਾ ਹੈ :

***ਜਿਨਿ ਉਦਮੁ ਕੀਆ ਤਾਲ ਕੇਰਾ, ਤਿਸ ਕੀ ਉਪਮਾ ਕਿਆ ਗਨੀ॥***

(ਅੰਗ ੭੮੪)

ਜਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਰਵੋਰ ਦੀ ਸੇਵਾ ਸੰਪੂਰਨ ਕੀਤੀ। ਅੰਮ੍ਰਿਤ ਸਰਵੋਰ ਦੇ ਪੌੜ ਆਦਿ ਪੱਕੇ ਹੋਣ ਦੀ ਸੇਵਾ ਸਾਰੀ ਸੰਪੂਰਨ ਹੋ ਗਈ ਤਾਂ ਉਸ ਸਮੇਂ ਛੇਤੀ ਹੀ ਵਰਖਾ ਦੇ ਨਿਰਮਲ ਜਲ ਨਾਲ ਸਰੋਵਰ ਲਬਾ-ਲਬ ਭਰ ਗਿਆ। ਸ੍ਰੀ ਹਰਿਮੰਦਰ ਸਾਹਿਬ ਦੇ, ਸੁਨਹਿਰੀ ਇਤਿਹਾਸ ਦੇ ਪੰਨਾ ੫੯ ਅਨੁਸਾਰ, ਅੰਮ੍ਰਿਤ ਵੇਲੇ ਸਭ ਤੋਂ ਪਹਿਲਾਂ ਇਸ ਅੰਮ੍ਰਿਤਸਰ ਸਰੋਵਰ ਵਿਚ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਖ਼ੁਦ ਇਸ਼ਨਾਨ ਕੀਤਾ ਸੀ। ਤੇ ਉਸ ਸਮੇਂ ਗੁਰ ਇਤਿਹਾਸ ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਇਸ ਸਰੋਵਰ ਦੀ ਮਹਿਮਾ ਕਥਨ ਕਰਦਿਆਂ ਇਹ ਪਵਿੱਤਰ ਸ਼ਬਦ ਉਚਾਰਨ ਕੀਤਾ ਸੀ-

***ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥***
***ਨਿਰਮਲ ਹੋਏ ਕਰਿ ਇਸਨਾਨਾ॥ ਗੁਰਿ ਪੂਰੈ ਕੀਨੇ ਦਾਨਾ॥***

(ਅੰਗ ੬੨੫)

ਇਸ ਤੋਂ ਬਿਨਾਂ ਗੁਰਦੇਵ ਨੇ ਹੋਰ ਵੀ ਕਈ ਸ਼ਬਦ ਇਸ ਪਵਿੱਤਰ ਅੰਮ੍ਰਿਤ ਸਰੋਵਰ ਦੀ ਮਹਿਮਾ ਕਥਨ ਕਰਦਿਆਂ ਉਚਾਰਨ ਕੀਤੇ।

***ਇਤਯਾਦਿਕ ਬਹੁ ਸ਼ਬਦ ਉਚਾਰੇ। ਲਿਖੇ ਜੁ ਹੈ ਗੁਰੂ ਗ੍ਰੰਥ ਮਝਾਰੇ।***

(ਸ੍ਰੀ ਗੁਰ ਪੰਥ ਪ੍ਰਕਾਸ਼, ਪੂਰਬਾਰਧ ਬਿਸ੍ਰਾਮ ੧੮)

ਤਥਾ :

***ਸੋਰਠਿ ਰਾਗੁ ਮਝਾਰ ਬਨਾਵੈਂ। ਮਹਾਂ ਮਹਾਤਮ ਕੋ ਬਿਦਤਾਵੈਂ।***
***ਅੰਮ੍ਰਿਤਸਰਿ ਜਿਨ ਮੱਜਨ ਕੀਨਾ। ਕੋਟਿ ਜਨਮ ਕੇ ਅਘ ਕਰਿ ਛੀਨਾ॥***

(ਗੁਰੂ ਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੫੬)

ਤਥਾ :-

***ਕਹਿਓ ਮਹਾਤਮ ਆਪ ਗੁਰੁ ਸ੍ਰੀ ਮੁਖ ਸ਼ਬਦ ਉਚਾਰ।***
***ਸ੍ਰੀ ਅੰਮ੍ਰਿਤਸਰ ਮਹਮਾ ਅਮਿਤ ਲਿਖੀ ਗ੍ਰਿੰਥ ਮਝਾਰ॥ ੧੧॥***

(ਮਹਿਮਾ ਪ੍ਰਕਾਸ਼)

ਇਸ ਅੰਮ੍ਰਿਤਸਰ ਸਰੋਵਰ ਦੇ ਇਸ਼ਨਾਨ ਦੀ ਮਹਿਮਾ ਹਜ਼ੂਰ ਨੇ ਆਪ ਗੁਰਬਾਣੀ ਅਤੇ

ਗੁਰਇਤਿਹਾਸ ਅੰਦਰ ਬੇਅੰਤ ਥਾਈਂ ਕਥਨ ਕੀਤੀ ਹੈ। ਇਹ ਅੰਮ੍ਰਿਤ ਸਰੋਵਰ ੫੦੦ ਫੁੱਟ ਲੰਬਾ, ੪੯੦ ਫੁੱਟ ਚੌੜਾ ਤੇ ੧੭ ਫੁੱਟ ਡੂੰਘਾ ਹੈ। ਕੁਲ ੧੧ ਪੌੜ ਹਨ ਇਸ ਅੰਮ੍ਰਿਤਸਰ ਸਰੋਵਰ ਦੇ। ਇਸ ਸਰੋਵਰ ਦੇ ਵਿਚਕਾਰ ਸਿੱਖ ਕੌਮ ਦੇ ਸ਼੍ਰੋਮਣੀ ਕੇਂਦਰੀ ਧਾਰਮਿਕ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਉਸਾਰੀ ਪੰਚਮ ਪਾਤਸ਼ਾਹ ਜੀ ਨੇ ਆਪ ਕਰਵਾਈ। ਇਸ ਦੀ ਸ਼ੁਰੂਆਤ ਗੁਰਦੇਵ ਨੇ ਅਰਦਾਸ ਕਰਕੇ ਕੀਤੀ।



GN_

(2:

M_S
20)

# ਹਰਿਮੰਦਰ ਸਾਹਿਬ

ਹਰਿਮੰਦਰ, ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ, ਇਸ ਦਾ ਭਾਵ ਹੈ ਕਿ ਹਰੀ ਦੇ ਵਾਸ ਕਰਨ ਦਾ ਅਸਥਾਨ। ਯਥਾ-

***ਹਰਿ ਮੰਦਰੁ ਏਹੁ ਸਰੀਰੁ ਹੈ*** (ਅੰਗ ੧੩੪੬)

***ਹਰਿ ਮੰਦਰੁ ਹਰਿ ਸਾਜਿਆ ਹਰਿ ਵਸੈ ਜਿਸੁ ਨਾਲਿ॥***
***ਗੁਰਮਤੀ ਹਰਿ ਪਾਇਆ ਮਾਇਆ ਮੋਹ ਪਰਜਾਲਿ॥***
***ਹਰਿ ਮੰਦਰ ਵਸਤੁ ਅਨੇਕ ਹੈ ਨਵ ਨਿਧਿ ਨਾਮ ਸਮਾਲਿ॥***

(ਅੰਗ ੧੪੧੮ )

ਭਾਈ ਵੀਰ ਸਿੰਘ ਦੇ ਕਥਨ ਅਨੁਸਾਰ ਹਰੀ ਦੇ ਜਸ ਕਰਨ ਦਾ ਅਸਥਾਨ ਹੈ, (ਇਸ ਕਰਕੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਨੂੰ ਵੀ ਕਹਿੰਦੇ ਹਨ) ਹਰਿਮੰਦਰ ਸਾਹਿਬ।

***ਯਥਾ-ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ॥***

(ਅੰਗ ੭੮੧)

ਕਵੀ ਸੰਤੋਖ ਸਿੰਘ ਜੀ ਦੇ ਕਥਨ ਅਨੁਸਾਰ ਪਰਮ ਕਿਰਪਾਲੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਹਰਿਮੰਦਰ ਸਾਹਿਬ ਦੀ ਨੀਂਵ ਆਪ ਆਪਣੇ ਕਰ ਕਮਲਾਂ ਨਾਲ ਰੱਖਣਾ ਕੀਤੀ ਅਤੇ ਅਰਦਾਸ ਬ੍ਰਹਮ ਗਿਆਨੀ ਬਾਬਾ ਬੁੱਢਾ ਸਾਹਿਬ ਜੀ ਪਾਸੋਂ ਕਰਵਾਉਣਾ ਕੀਤੀ ਸੀ। ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਸਾਬਕਾ ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸਾਬਕਾ ਹੈੱਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਨੇ ਵੀ "ਸੁਨਹਿਰੀ ਇਤਿਹਾਸ" ਅੰਦਰ ਹਰਿਮੰਦਰ ਸਾਹਿਬ ਦੀ ਨੀਂਵ ਗੁਰੂ ਅਰਜਨ ਦੇਵ ਜੀ ਦੇ ਕਰ ਕਮਲਾਂ ਦੁਆਰਾ ਰੱਖੀ ਦਰਸਾਈ ਹੈ।

ਗੁਰ ਇਤਿਹਾਸ ਅੰਦਰ ਵੀ ਇਸ ਤਰ੍ਹਾਂ ਜ਼ਿਕਰ ਆਇਆ ਹੈ :-

***ਇਮ ਅਰਦਾਸ ਕਰੀ ਬ੍ਰਿਧ ਜਬੈ। ਸ੍ਰੀ ਅਰਜਨ ਕਰ ਪੰਕਜ ਤਬੈ॥ ੧੩॥***
***ਗਹੀ ਈਂਟ ਤਹਿਂ ਕਰੀ ਟਿਕਾਵਨ। ਮੰਦਰ ਅਵਿਚਲ ਨੀਵ ਰਖਾਵਨ॥੧੪॥***

(ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੫੩)

ਸ੍ਰੀ ਹਰਿਮੰਦਰ ਸਾਹਿਬ ਜੀ ਦੀ ਇਮਾਰਤ ੪੦ ਫੁੱਟ ਮੁਰੱਬਾ ਹੈ। ਚੁਗਿਰਦੇ ੧੩-੧੩ ਫੁੱਟ ਚੌੜੀ ਪ੍ਰਕਰਮਾ ਹੈ। ਸਣੇ ਪ੍ਰਕਰਮਾ ੬੬ ਫੁੱਟ ਮੁਰੱਬਾ ਠੋਸ ਥੜ੍ਹਾ ਹੈ, ਜਿਸ ਦੀ ਨੀਂਹ ੨੦ ਫੁੱਟ ਡੂੰਘੀ ਹੈ। ਤਿੰਨ-ਤਿੰਨ ਫੁਟ ਹੇਠ ਰੋੜੀ ਮਸਾਲੇ ਪਾਈ ਹੋਈ ਹੈ। ਇਸ ਦੀ ਨੀਂਵ ਗੁਰਦੇਵ ਨੇ ਆਪ ਸੰਮਤ ੧੬੪੫ ਨੂੰ ਰੱਖੀ। ਦੁਨੀਆਂ ਭਰ ਵਿਚ ਇਹ ਇਕ ਐਸਾ ਅਸਥਾਨ ਹੈ ਜਿਸ ਦਾ ਸਾਨੀ ਹੋਰ ਕੋਈ ਨਹੀਂ ਹੈ ਕਿਉਂਕਿ ਇਸ ਦੀ ਪਰਮ ਕ੍ਰਿਪਾਲੂ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਪਵਿੱਤਰ ਕਰ ਕਮਲਾਂ ਨਾਲ ਸਿਰਜਨਾ ਕੀਤੀ। ਸਿੱਖੀ ਸ਼ਰਧਾ, ਸੇਵਾ-ਸਿਮਰਨ, ਭਗਤੀ ਤੇ ਸ਼ਕਤੀ, ਮਾਨਸਿਕ ਤ੍ਰਿਪਤੀ ਅਤੇ ਕੁਰਬਾਨੀ ਦੀ ਪ੍ਰੇਰਨਾ ਵਜੋਂ ਜਾਣੇ ਜਾਂਦੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਜਿਸ ਬਾਰੇ ਗੁਰਬਾਣੀ ਅੰਦਰ ਅੰਕਿਤ ਹੈ-

***ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥***
***ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥***

(ਅੰਗ ੧੩੬੨)

ਸ੍ਰੀ ਹਰਿਮੰਦਰ ਸਾਹਿਬ ਸਿੱਖ ਕੌਮ ਦਾ ਸ਼੍ਰੋਮਣੀ ਕੇਂਦਰੀ ਧਾਰਮਿਕ ਅਸਥਾਨ ਹੈ। ਇਸ ਦੇ ਚਾਰ-ਚੁਫੇਰੇ ਅੰਮ੍ਰਿਤ ਜਲ ਦੀਆਂ ਪਵਿੱਤਰ ਲਹਿਰਾਂ ਨਾਲ ਲਹਿਰਾਉਂਦਾ ਅੰਮ੍ਰਿਤ-ਸਰੋਵਰ ਇਸ ਦੀ ਸ਼ਾਨ ਤੇ ਮਹਾਨਤਾ ਨੂੰ ਚਾਰ ਚੰਨ ਲਾਉਂਦਾ ਪ੍ਰਤੀਤ ਹੁੰਦਾ ਹੈ। ਅਸਲ ਵਿਚ ਹਰਿਮੰਦਰ ਸਾਹਿਬ ਪੰਜਾਬ ਦੀ ਧਰਤੀ 'ਤੇ ਲੱਗੀ ਹੋਈ ਇਹ ਰੱਬੀ ਮੋਹਰ ਛਾਪ ਹੈ।

ਇਹ ਸ੍ਰੀ ਹਰਿਮੰਦਰ ਸਾਹਿਬ, ਕਲਾ ਦਾ ਸੁੰਦਰ ਨਮੂਨਾ, ਇਮਾਰਤਸਾਜ਼ੀ ਦੀ ਦਿਲਕਸ਼ ਤੇ ਅਨੂਪਮ ਘਾੜਤ, ਆਤਮਿਕ ਹੁਲਾਸ ਦਾ ਸੋਮਾ, ਗੁਰਬਾਣੀ ਦੇ ਕੀਰਤਨ ਤੇ ਪਾਠ ਦੇ ਅਖੰਡ ਪ੍ਰਵਾਹ ਦੀ ਵਗਦੀ ਨਿਰਮਲ ਧਾਰਾ, ਸੇਵਾ ਤੇ ਸਿਮਰਨ ਦਾ ਸੰਗਮ ਅਤੇ ਸਿੱਖੀ ਦਾ ਰੌਸ਼ਨ-ਮੀਨਾਰ ਹੈ। ਇਹ ਸੱਚ-ਮੁੱਚ ਮਾਤ ਲੋਕ ਦਾ ਸੱਚਖੰਡ ਹੈ। ਇਹ ਇਕੱਲਾ, ਸੁੰਦਰ ਸੁਵਰਨ-ਮੰਦਰ ਜਾਂ ਗੋਲਡਨ ਟੈਂਪਲ ਹੀ ਨਹੀਂ ਹੈ, ਇਹ ਤਾਂ ਹਰਿ ਜਪੇ ਹਰਿਮੰਦਰ ਸਾਜਿਆ ਹੈ। ਇਹ ਤਾਂ ਗੁਰਬਾਣੀ ਮੰਦਰ ਹੈ, ਨਾਮ ਮੰਦਰ ਹੈ ਅਤੇ ਕੀਰਤਨ ਮੰਦਰ ਹੈ। ਗੁਰੂ ਮੰਦਰ ਹੈ, ਹਰੀ ਦਾ ਮੰਦਰ ਹੈ, ਇਹ ਰੱਬੀ ਪਿਆਰ, ਰੱਬੀ ਏਕਤਾ, ਸਮਾਨਤਾ, ਇਕ-ਸੁਰਤਾ ਅਤੇ ਮਨੁੱਖ ਮਾਤਰ ਦੇ ਪਿਆਰ ਦਾ ਕੇਵਲ ਪ੍ਰਤੀਕ ਹੀ ਨਹੀਂ, ਸਗੋਂ ਜਿਉਂਦੀ ਜਾਗਦੀ ਮੂੰਹ ਬੋਲਦੀ ਸੁੰਦਰ ਤਸਵੀਰ ਹੈ। ਇਥੋਂ ਨਾਮ ਰੂਪ ਰਤਨ, ਪ੍ਰੇਮ ਰੂਪ ਲਾਲ, ਵੈਰਾਗ ਰੂਪ ਮਾਣਕ, ਸ਼ੁੱਧਤਾ ਰੂਪ ਮੋਤੀਆਂ ਨੂੰ ਕੀਰਤਨ ਰਾਹੀਂ ਗੁਰਸਿੱਖਾਂ ਰੂਪ ਹੰਸ ਪ੍ਰਾਪਤ ਕਰਦੇ ਹਨ।

ਕ੍ਰਿਪਾਲੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਬਚਨ ਹਨ-

***ਪ੍ਰਭੁ ਹਰਿਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ॥***

(ਅੰਗ ੧੭)

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਜੋ ਵੱਡਮੁੱਲੇ ਕੀਮਤੀ ਪ੍ਰਤੱਖ ਮਾਣਕ ਲਾਲ

ਰਤਨ ਹਨ, ਉਹਨਾਂ ਦੇ ਦਰਸ਼ਨ ਜਲੌ ਸਜਾ ਕੇ ਵਿਸ਼ੇਸ਼ ਗੁਰਪੁਰਬਾਂ ਵਾਲੇ ਦਿਨ ਕਰਵਾਏ ਜਾਂਦੇ ਹਨ। ਜਲੌ ਬਾਰੇ ਵਿਸ਼ੇਸ਼ ਜਾਣਕਾਰੀ ਦਾਸ ਦੀ ਲਿਖੀ ਪੁਸਤਕ 'ਗੁਰ ਸਾਗਰੁ ਰਤਨੀ ਭਰਪੂਰੇ' ਪੰਨਾ ੪੫ 'ਤੇ ਪੜ੍ਹੋ।

M_S

21)

ਹਰਿਮੰਦਰ ਸਾਹਿਬ ਅੰਮ੍ਰਿਤਸਰ ਸਰੋਵਰ ਦੇ ਵਿਚਕਾਰ ਰਚਿਆ ਗਿਆ। ਉਸ ਦੇ ਚਾਰ ਦਰਵਾਜ਼ੇ ਰੱਖੇ ਗਏ, ਜਿਸ ਦਾ ਭਾਵ ਸੀ, ਕਿ ਇਹ ਹਰਿਮੰਦਰ ਸਾਹਿਬ ਚੌਹਾਂ ਵਰਣਾਂ, ਚੌਹਾਂ ਆਸ਼ਰਮਾਂ, ਚਾਰੇ ਦਿਸ਼ਾਵਾਂ ਤੋਂ ਆਏ ਮਨੁੱਖਾਂ ਵਾਸਤੇ ਖੁੱਲ੍ਹਾ ਹੈ। ਹੋਰਨਾਂ ਧਰਮਾਂ ਦੇ ਬਣਾਏ ਮੰਦਰ ਕੇਵਲ ਆਪਣੀਆਂ ਕੌਮਾਂ ਵਾਸਤੇ ਸਨ। ਨੀਵੀਆਂ ਜਾਤੀਆਂ ਦੇ ਮਨੁੱਖਾਂ ਨੂੰ ਉਹਨਾਂ ਦੇ ਅੰਦਰ ਦਾਖ਼ਲ ਹੋਣ ਦੀ ਆਗਿਆ ਨਹੀਂ ਸੀ। ਪਰ ਇਹ ਅਸਥਾਨ ਤਾਂ ਭਗਤ ਕਬੀਰ ਜੀ ਦੇ ਕਥਨ ਅਨੁਸਾਰ ਐਸਾ ਹੈ:-

***ਕਬੀਰ ਜਿਹ ਦਰ ਆਵਤ ਜਾਤਿਹੁ ਹਟਕੈ ਨਾਹੀ ਕੋਇ॥***
***ਸੁ ਦਰ ਕੈਸੇ ਛੋਡੀਐ ਜੋ ਦਰ ਐਸਾ ਹੋਇ॥***

(ਸਲੋਕ ਭਗਤ ਕਬੀਰ ਜੀ, ਅੰਗ ੧੩੬੭)

ਇਹ ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦਾ ਮੰਦਰ ਸਾਰੀਆਂ ਜਾਤੀਆਂ ਵਾਸਤੇ, ਹਰ ਪ੍ਰਾਣੀ ਮਾਤਰ ਵਾਸਤੇ ਖੁੱਲ੍ਹਾ ਹੈ।

☆☆☆

# ਚੂੜਾਮਣਿ ਕਵਿ ਸੰਤੋਖ ਸਿੰਘ ਜੀ

ਚੂੜਾਮਣਿ ਕਵਿ ਸੰਤੋਖ ਸਿੰਘ ਜੀ ਦਾ ਜੀਵਨ ਅਤੇ ਸਿੱਖ ਕੌਮ ਲਈ ਦੇਣ, ਜਗਤ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਤੱਕ ਦਾ ਸਮੁੱਚਾ ਗੁਰ ਇਤਿਹਾਸ ਅਤੇ ਹੋਰ ਰਚਨਾਵਾਂ ਜੋ ਬਹੁਤ ਹੀ ਵਿਦਵਤਾ ਭਰਪੂਰ ਹਨ। ਜਪੁਜੀ ਸਾਹਿਬ ਦਾ ਗਰਬ ਗੰਜਨੀ ਟੀਕਾ, ਆਤਮ ਪੁਰਾਣ ਬਾਲਮੀਕੀ ਰਾਮਾਇਣ ਦਾ ਭਾਖਾ ਅਨੁਵਾਦ ਕੀਤਾ। ਕਵਿ ਸੰਤੋਖ ਸਿੰਘ ਦਾ ਜਨਮ ਅਸਥਾਨ ਤੇ ਮਾਤਾ ਪਿਤਾ ਦਾ ਨਾਮ ਇਸ ਤਰ੍ਹਾਂ ਹੈ :-

ਪਿੰਡ ਨੂਰ ਦੀ ਸਰਾਇ ਵਿਚ ਜਿਸ ਦਾ ਨਾਂ ਹੁਣ ਸਿੱਖ ਸੰਗਤਾਂ ਨੇ ਕਿਲ੍ਹਾ ਕਵੀ ਸੰਤੋਖ ਸਿੰਘ ਰੱਖ ਦਿੱਤਾ ਹੈ, ਮਿਤੀ ਅੱਸੂ ਵਦੀ ਇਕਾਦਸ਼ੀ ਸੰਮਤ 1844 ਬਿ: ਮੁਤਾਬਿਕ 22 ਸਤੰਬਰ ਸੰਨ 1788 ਈ: ਨੂੰ ਸਵੇਰ ਸਮੇਂ, ਭਾਈ ਸਾਹਿਬ ਭਾਈ ਦੇਵਾ ਸਿੰਘ ਦੇ ਘਰ ਮਾਤਾ ਰਾਜ ਕੌਰ ਦੀ ਕੁੱਖੋਂ ਜਨਮ ਹੋਇਆ। ਮੁੱਢਲੀ ਸਿੱਖਿਆ ਆਪ ਨੇ 11 ਸਾਲ ਦੀ ਉਮਰ ਤੱਕ ਆਪਣੇ ਪਿਤਾ ਦੇਵਾ ਸਿੰਘ ਹੋਰਾਂ ਤੋਂ ਹੀ ਪ੍ਰਾਪਤ ਕੀਤੀ ਤੇ ਫੇਰ ਆਪ ਉਨ੍ਹਾਂ ਦੇ ਭਾਈ ਰਾਮ ਸਿੰਘ ਦੀ ਮਾਰਫਤ, ਜੋ ਅੰਮ੍ਰਿਤਸਰ ਰਹਿੰਦੇ ਸਨ, ਅੰਮ੍ਰਿਤਸਰ ਦੇ ਪ੍ਰਸਿੱਧ ਗਿਆਨੀ ਸੰਤ ਸਿੰਘ ਜੀ ਦੇ ਸ਼ਾਗਿਰਦ ਬਣੇ। ਭਾਈ ਸੰਤੋਖ ਸਿੰਘ ਜੀ ਬਚਪਨ ਤੋਂ ਹੀ ਬੜੀ ਤੇਜ਼ ਅਕਲ ਦੇ ਮਾਲਿਕ ਸਨ। ਇਸ ਲਈ ਸਿੱਖ ਸਾਹਿਤ ਤੇ ਇਤਿਹਾਸ ਵਿਚ ਛੇਤੀ ਹੀ ਬੜੇ ਨਿਪੁੰਨ ਹੋ ਗਏ। ਇਸ ਦੇ ਨਾਲ ਹੀ ਬ੍ਰਿਜ ਭਾਸ਼ਾ ਤੇ ਸੰਸਕ੍ਰਿਤ ਵਿਚ ਵੀ ਆਪ ਨੇ ਬੜੀ ਯੋਗਤਾ ਪ੍ਰਾਪਤ ਕਰ ਲਈ। ਇਸ ਵਿੱਦਿਆ ਪ੍ਰਾਪਤੀ ਦੇ ਨਾਲ ਹੀ ਆਪ ਅੰਮ੍ਰਿਤਸਰ ਦੇ ਸਾਹਿਤਕ ਵਾਯੂ ਮੰਡਲ ਵਿਚ ਰਹਿ ਕੇ ਦਸ ਸਾਲਾਂ ਵਿਚ ਆਪ ਹਿੰਦੀ-ਪੰਜਾਬੀ ਦੇ ਅੱਛੇ ਕਵੀ ਬਣ ਗਏ।

ਅੰਮ੍ਰਿਤਸਰ ਰਹਿ ਕੇ ਵਿੱਦਿਆ ਪ੍ਰਾਪਤ ਕਰਨ ਤੋਂ ਬਾਅਦ ਭਾਈ ਸੰਤੋਖ ਸਿੰਘ ਨੇ ਸੰਸਕ੍ਰਿਤ ਦੀ ਉਚੇਰੀ ਸਿੱਖਿਆ ਪ੍ਰਾਪਤ ਕਰਨ ਲਈ, ਠੀਕ ਉਸੇ ਤਰ੍ਹਾਂ ਜਿਸ ਤਰ੍ਹਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਚੋਣਵੇਂ ਸਿੰਘਾਂ ਨੂੰ ਨਿਰਮਲ ਭੇਖ ਵਿਚ ਬਨਾਰਸ ਭੇਜਿਆ ਸੀ। ਇਨ੍ਹਾਂ ਭਾਵ ਕਵਿ ਸੰਤੋਖ ਸਿੰਘ ਜੀ ਨੇ ਬਨਾਰਸ ਵਿਚ ਉਸੇ ਤਰ੍ਹਾਂ ਇੱਕੀਆਂ ਸਾਲਾਂ ਦੀ ਜਵਾਨ ਉਮਰ ਵਿਚ ਕਾਂਸ਼ੀ (ਬਨਾਰਸ) ਵੱਲ ਪ੍ਰਸਥਾਨ ਕੀਤਾ। ਆਪ ਠੀਕ ਸੰਮਤ 1865 ਬਿ: ਵਿਚ ਬਨਾਰਸ ਗਏ ਤੇ ਪੂਰੇ ਪੰਜ ਸਾਲ ਉਥੇ ਹੀ ਉਪਨਿਸ਼ਦਾਂ ਤੇ ਛੇ ਸ਼ਾਸਤ੍ਰਾਂ ਦਾ ਅਧਿਐਨ ਕਰਦੇ ਰਹੇ। ਉਸ ਜਗ੍ਹਾ ਦਾ ਨਾਮ ਚੇਤਨ ਮਟ ਅਸਥਾਨ ਹੈ ਜਿਥੇ ਪੰਜਾਂ ਸਿੰਘਾਂ ਨੇ ਸੰਸਕ੍ਰਿਤ ਪੜ੍ਹੀ

ਸੀ। ਚੌਥੀ ਸੰਸਕ੍ਰਿਤ ਆਪ ਨੇ ਪਹਿਲਾਂ ਅੰਮ੍ਰਿਤਸਰ ਰਹਿੰਦਿਆਂ ਹੀ ਪੜ੍ਹ ਲਈ ਸੀ ਤੇ ਬ੍ਰਿਜ ਭਾਸ਼ਾ ਵਿਚ ਆਪ ਭਾਈ ਗੁਰਦਾਸ ਦੀ ਤਰ੍ਹਾਂ ਉੱਚ ਪਾਏ ਦੀ ਕਵਿਤਾ ਲਿਖਣ ਦੇ ਮਾਹਿਰ ਸਨ। ਇਸ ਲਈ ਬਨਾਰਸ ਦੇ ਵਿਦਵਾਨ ਪੰਡਤਾਂ ਦੇ ਦਿਲਾਂ ਉੱਤੇ ਆਪ ਦਾ ਬੜਾ ਗਹਿਰਾ ਪ੍ਰਭਾਵ ਪਿਆ। ਸੰਸਕ੍ਰਿਤ ਦਾ ਅਮਰ ਕੋਸ਼ ਨਾਮੀ ਗ੍ਰੰਥ ਉਸ ਸਮੇਂ ਲਗਭਗ ਸਾਰੇ ਵਿਦਵਾਨ "ਵਿਦਿਜਾ ਕੰਠ ਤੇ ਪੈਸਾ ਗੰਠ" ਅਖਾਣ ਦੇ ਅਨੁਸਾਰ ਜ਼ਬਾਨੀ ਯਾਦ ਕਰਦੇ ਸਨ। ਸੰਸਕ੍ਰਿਤ ਵਿਚ ਉਸ ਸਮੇਂ ਨਿਰੁਕਤ ਨ੍ਰਿਘੰਟੂ, ਨਾਮ ਮਾਲਾ, ਮੇਦਨੀ, ਹਲਾਯੁਧ, ਅਨੇਕਾਰਥ, ਕ੍ਰਿਆ ਕੋਸ਼ ਆਦਿ ਅਨੇਕ ਪ੍ਰਕਾਰ ਦੇ ਸ਼ਬਦ-ਕੋਸ਼ ਪ੍ਰਚਲਿਤ ਸਨ, ਪਰ ਉਨ੍ਹਾਂ ਵਿਚੋਂ ਅਮਰ ਕੋਸ਼ ਹੀ ਜਚਿਆ। ਇਸ ਲਈ ਭਾਈ ਸੰਤੋਖ ਸਿੰਘ ਨੇ ਇਸ ਸ਼ਬਦ ਕੋਸ਼ ਨੂੰ ਹੀ ਬ੍ਰਿਜ ਭਾਸ਼ਾ ਦੇ ਮਾਧਿਅਮ ਰਾਹੀਂ ਪੰਜਾਬੀਅਤ ਦੇ ਸੰਚੇ ਵਿਚ ਢਾਲਣ ਦਾ ਪਹਿਲਾ ਸਫਲ ਪ੍ਰਯਤਨ ਏਥੋਂ ਹੀ ਆਰੰਭਿਆ ਤੇ ਆਪ ਸੰਮਤ 1870 ਬਿ: ਵਿਚ ਕਾਂਸ਼ੀ ਤੋਂ ਚਲ ਬੂੜੀਏ ਪਿੰਡ ਆ ਟਿਕੇ।

ਦਰਿਆ ਜਮਨਾ ਕੰਢੇ ਬੂੜੀਆ ਉਸ ਸਮੇਂ ਭੰਗੀ ਮਿਸਲ ਦੇ ਰਾਜਾ ਭਗਵਾਨ ਸਿੰਘ ਦੀ ਰਾਜਧਾਨੀ ਸੀ। ਜਨਰਲ ਸ: ਦਿਆਲ ਸਿੰਘ ਦੇ ਸਹਿਯੋਗ ਨਾਲ ਭਾਈ ਸੰਤੋਖ ਸਿੰਘ ਜੀ ਭਗਵਾਨ ਸਿੰਘ ਦੇ ਦਰਬਾਰੀ ਬਣ ਗਏ। ਇਸ ਤਰ੍ਹਾਂ ਨਗਰ ਬੂੜੀਏ ਦੇ ਦਿਆਲਗੜ੍ਹ ਨਾਮਕ ਸਥਾਨ ਪਰ ਟਿਕਣ 'ਤੇ ਭਾਈ ਸੰਤੋਖ ਸਿੰਘ ਜੀ ਨੇ ਆਪਣੀ ਕਾਵਯ-ਪ੍ਰਤਿਭਾ ਨੂੰ ਉਜਾਗਰ ਕਰਨ ਹਿਤ ਪਹਿਲਾ ਕਦਮ ਇਹ ਪੁੱਟਿਆ ਕਿ ਅਮਰ ਕੋਸ਼ ਦਾ ਭਾਖਾ-ਅਨੁਵਾਦ ਨਾਮ ਕੋਸ਼ ਸਿਰਲੇਖ ਹੇਠ, ਜਿਸ ਦੇ ਤਿਆਰ ਕਰਨ ਦਾ ਬਨਾਰਸ ਰਹਿੰਦਿਆਂ ਹੀ ਇਰਾਦਾ ਕੀਤਾ ਸੀ, ਛੇਤੀ ਹੀ ਸੰਮਤ 1878 ਬਿ: ਵਿਚ ਲਿਖ ਕੇ ਪੂਰਾ ਕਰ ਦਿੱਤਾ। ਸੰਮਤ 1880 ਵਿਚ ਸ੍ਰੀ ਗੁਰੂ ਨਾਨਕ ਪ੍ਰਕਾਸ਼ ਲਿਖ ਦਿੱਤੀ ਸੀ। ਚੂੜਾਮਣਿ ਕਵੀ ਸੰਤੋਖ ਸਿੰਘ ਜੀ ਨਾਨਕ ਪ੍ਰਕਾਸ਼ ਸੰਪੂਰਨ ਕਰਕੇ ਅੰਮ੍ਰਿਤਸਰੋਂ ਗਿਆਨੀ ਸੰਤ ਸਿੰਘ ਜੀ ਦੀ ਫੁਰਮਾਇਸ਼ ਨਾਲ ਮਹਾਰਾਜਾ ਕਰਮ ਸਿੰਘ ਦੇ ਜ਼ੋਰ ਦੇਣ 'ਤੇ ਪਟਿਆਲੇ ਪਹੁੰਚ ਗਏ ਤੇ ਮਹਾਰਾਜੇ ਦੇ ਦਰਬਾਰੀ ਕਵੀਆਂ ਵਿਚ ਸ਼ਾਮਲ ਹੋ ਗਏ ਸਨ।

ਸਿੱਖ ਰਾਜੇ ਮਹਾਰਾਜਿਆਂ ਨੂੰ ਇਸ ਸਮੇਂ ਆਪਣੇ ਰਾਜ ਦਰਬਾਰਾਂ ਵਿਚ ਸ੍ਰੀ ਕਲਗੀਧਰ ਦੇ ਅਨੰਦਪੁਰੀ ਦਰਬਾਰ ਵਾਂਗ ਹੀ ਚੋਣਵੇਂ ਕਵੀ ਰੱਖਣ ਦਾ ਬੜਾ ਸ਼ੌਕ ਸੀ। ਇਸੇ ਕਾਰਣ ਖਾਲਸਾ ਦਰਬਾਰ ਲਾਹੌਰ, ਰਿਆਸਤ ਕਪੂਰਥਲਾ, ਨਾਭਾ, ਪਟਿਆਲਾ, ਜੀਂਦ (ਸੰਗਰੂਰ) ਆਦਿ ਵਿਚ ਪੰਜਾਬੀ ਕਵੀਆਂ ਦੀ ਗਹਿਮਾ-ਗਹਿਮੀ ਸੀ। ਇਸੇ ਪੁਰਾਤਨ ਰਿਵਾਜ ਦੇ ਮੁਤਾਬਿਕ ਭਾਈ ਭਗਤੂ ਵੰਸੀ ਭਾਈ ਲਾਲ ਸਿੰਘ ਦੇ ਸਮੇਂ ਰਿਆਸਤ ਕੈਂਥਲ ਵਿਚ ਵੀ ਕਵੀ ਵਿਦਵਾਨਾਂ ਦਾ ਜ਼ੋਰ ਸੀ। ਭਾਈ ਲਾਲ ਸਿੰਘ ਤੋਂ ਬਾਅਦ ਜਦ ਪਹਿਲਾਂ ਉਨ੍ਹਾਂ ਦਾ ਪੁੱਤਰ ਪ੍ਰਤਾਪ ਸਿੰਘ ਤੇ ਛੋਟਾ ਬੇਟਾ ਉਦੇ ਸਿੰਘ ਗੱਦੀ 'ਤੇ ਬੈਠਾ ਤਾਂ ਰਾਜਮਾਤਾ ਸਾਹਿਬ ਕੌਰ ਦੇ ਜ਼ੋਰ ਦੇਣ 'ਤੇ ਮਹਾਰਾਜਾ ਕਰਮ ਸਿੰਘ ਜੀ ਪਟਿਆਲਾ ਨੇ ਉਥੋਂ ਚੂੜਾਮਣਿ ਕਵੀ ਭਾਈ ਸੰਤੋਖ ਸਿੰਘ ਨੂੰ ਕੈਂਥਲ ਭੇਜ ਦਿੱਤਾ ਜਿਸ ਨੂੰ ਰਾਜਾ ਭਾਈ ਉਦੇ ਸਿੰਘ ਨੇ ਬਹੁਤ ਸਤਿਕਾਰ ਦਿੱਤਾ

ਤੇ ਉਸ ਦੇ ਕਹਿਣ ਤੇ ਭਾਈ ਸੰਤੋਖ ਸਿੰਘ ਨੇ ਪਹਿਲਾਂ ਜਪੁਜੀ ਸਾਹਿਬ ਦਾ ਗਰਬ ਗੰਜਨੀ ਟੀਕਾ ਸੰਮਤ 1882 ਬਿ: ਵਿਚ ਤਿਆਰ ਕੀਤਾ। ਫੇਰ ਭਾਈ ਉਦੈ ਸਿੰਘ ਨੂੰ ਉਸ ਸਮੇਂ ਚੂੰਕਿ ਗੁਰਬਾਣੀ ਤੇ ਗੁਰ-ਇਤਿਹਾਸ ਦੇ ਨਾਲ ਹੀ ਉਪਨਿਸ਼ਦਾਂ, ਵੇਦਾਂਤ, ਯੋਗ ਆਦਿ ਤੇ ਰਾਮਾਇਣ ਪੜ੍ਹਨ ਦਾ ਵੀ ਬੜਾ ਸ਼ੌਕ ਸੀ, ਇਸ ਲਈ ਉਪਨਿਸ਼ਦਾਂ ਦੇ ਆਧਾਰ 'ਤੇ ਆਤਮ ਪੁਰਾਣ ਸੰਮਤ 1886 ਬਿ: ਵਿਚ ਤੇ ਬਾਲਮੀਕੀ ਰਾਮਾਇਣ ਦਾ ਛੰਦ ਬੱਧ ਭਾਖਾ ਅਨੁਵਾਦ ਸੰਮਤ 1891 ਬਿ: ਵਿਚ ਤਿਆਰ ਕਰ ਕੇ ਬਹੁਤ ਸਤਿਕਾਰ ਪ੍ਰਾਪਤ ਕੀਤਾ ਤੇ ਇਸ ਬਾਲਮੀਕੀ ਰਾਮਾਇਣ ਦੇ ਇਨਾਮ ਵਜੋਂ ਉਸ ਨੂੰ ਮੋਥਲੀ ਪਿੰਡ ਪਟੇ ਸਮੇਤ ਬੜੇ ਆਦਰ ਨਾਲ ਦਿੱਤਾ ਗਿਆ। ਇਸ ਤੋਂ ਬਿਨਾਂ ਬਹੁਤ ਕੁਝ ਹੋਰ ਸਨਮਾਨ ਵੀ ਮਿਲਿਆ।

ਸੰਮਤ 1880 ਬਿਕ੍ਰਮੀ ਵਿਚ ਨਾਨਕ ਪ੍ਰਕਾਸ਼ ਲਿਖ ਕੇ ਪੂਰਾ ਕਰ ਦਿੱਤਾ ਸੀ। ਸੰਮਤ 1891 ਵਿਚ ਬੜੀ ਸੁਘੜਤਾ ਨਾਲ ਗ੍ਰੰਥ ਗੁਰ ਪ੍ਰਤਾਪ ਸੂਰਜ ਗ੍ਰੰਥ ਲਿਖਣਾ ਸ਼ੁਰੂ ਕੀਤਾ, ਜਿਸ ਦੀ ਸੰਪੂਰਨਤਾ ਸੰਮਤ ਬਿਕ੍ਰਮੀ 1900 ਵਿਚ ਹੋਈ। ਸ੍ਰੀ ਗੁਰੂ ਨਾਨਕ ਪ੍ਰਕਾਸ਼ ਦੀ ਸ਼ੁਰੂਆਤ ਤੋਂ ਲੈ ਕੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਸੰਪੂਰਨਤਾ ਤੱਕ ਇਸ ਤਰ੍ਹਾਂ ਲਗਾਤਾਰ 20 ਵਰ੍ਹਿਆਂ ਦੀ ਘਾਲਣਾ ਤੇ ਅਣਥੱਕ ਮਿਹਨਤ ਨਾਲ ਸ੍ਰੀ ਗੁਰੂ ਨਾਨਕ ਪ੍ਰਕਾਸ਼ ਤੇ ਗੁਰੂ ਪ੍ਰਤਾਪ ਸੂਰਜ ਨਾਮੀ ਇਹ ਮਹਾਨ ਗ੍ਰੰਥ, ਜਿਵੇਂ ਕਿ ਇਸ ਦੇ ਅੰਤ ਵਿਚ ਲਿਖਿਆ ਹੈ, ਅਜੇ ਸਿਰੇ ਚੜ੍ਹਨ ਵਾਲਾ ਹੀ ਸੀ ਕਿ ਕੈਂਥਲ ਦੇ ਰਾਜਾ ਭਾਈ ਉਦੈ ਸਿੰਘ ਜੀ 14 ਮਾਰਚ 1843 ਈ: ਨੂੰ ਜਦੋਂ ਕਿ ਉਨ੍ਹਾਂ ਦੀ ਉਮਰ ਮਸਾਂ 35 ਵਰ੍ਹਿਆਂ ਦੀ ਸੀ, ਅਚਾਨਕ ਅਕਾਲ ਚਲਾਣਾ ਕਰ ਗਏ। ਉਹ ਇਕ ਸੰਨਿਆਸੀ ਪਾਸੋਂ ਯੋਗਾ ਅਭਯਾਸ ਕਰਨ ਲੱਗ ਪਏ ਸਨ ਤੇ ਅੰਤ ਇਹ ਯੋਗਾ ਅਭਜਾਸ ਉਨ੍ਹਾਂ ਦੀ ਸਿਹਤ ਲਈ ਹਾਨੀਕਾਰਕ ਸਿੱਧ ਹੋਇਆ ਤੇ ਕੁਝ ਸਮਾਂ ਪਹਿਲਾਂ ਬੀਮਾਰ ਰਹਿਣ ਲੱਗ ਪਏ। ਉਨ੍ਹਾਂ ਦੀਆਂ ਦੋ ਰਾਣੀਆਂ ਸਨ- (1) ਰਾਣੀ ਸੂਰਜ ਕੌਰ ਬੱਲਭ ਗੜ੍ਹ (ਦਿੱਲੀ) ਵਾਲੀ ਤੇ (2) ਰਾਣੀ ਮਹਿਤਾਬ ਕੌਰ ਸ਼ਾਮ ਗੜ੍ਹ ਵਾਲੀ। ਇਨ੍ਹਾਂ ਦੋਹਾਂ ਦੇ ਪੇਟੋਂ ਸੰਤਾਨ ਕੋਈ ਨਹੀਂ ਸੀ। ਰਾਣੀ ਸੂਰਜ ਕੌਰ ਚੰਗੀ ਵਿਦਵਾਨ, ਗੁਰ-ਇਤਿਹਾਸ ਤੋਂ ਭਲੀ ਪ੍ਰਕਾਰ ਜਾਣੂ ਸੀ, ਭਾਈ ਸੰਤੋਖ ਸਿੰਘ ਦੀ ਬੜੀ ਸ਼ਰਧਾਲੂ ਤੇ ਬਹੁਤ ਦੂਰ-ਅੰਦੇਸ਼ ਸੀ। ਮਹਾਰਾਜਾ ਕਰਮ ਸਿੰਘ ਜੀ ਪਟਿਆਲਾ ਤੇ ਰਾਜਾ ਭਾਈ ਉਦੈ ਸਿੰਘ ਜੀ ਭਾ: ਸੰਤੋਖ ਸਿੰਘ ਦੀ ਵਿਦਜਕ ਯੋਗਜਤਾ ਤੇ ਕਾਵਜ-ਪ੍ਰਤਿਭਾ ਤੋਂ ਭਲੀ ਪ੍ਰਕਾਰ ਜਾਣੂ ਸਨ, ਜਿਸ ਕਰਕੇ ਮਹਾਰਾਜਾ ਕਰਮ ਸਿੰਘ ਦੀ ਪੁਰਜ਼ੋਰ ਸਿਫ਼ਾਰਿਸ਼ ਨਾਲ ਹੀ ਰਾਜਾ ਉਦੈ ਸਿੰਘ ਨੇ ਗੁਰ-ਇਤਿਹਾਸ ਸ੍ਰੀ ਗੁਰ ਪ੍ਰਤਾਪ ਸੂਰਜ ਤਿਆਰ ਕਰਨ ਲਈ ਨਾ ਕੇਵਲ ਕਈ ਵਿਦਵਾਨ ਲਿਖਾਰੀ ਸਹਾਇਤਾ ਵਾਸਤੇ ਨੌਕਰ ਹੀ ਰੱਖੇ ਸਨ, ਸਗੋਂ ਹਰ ਪ੍ਰਕਾਰ ਦੀ ਮਾਲੀ ਸਹਾਇਤਾ ਵਾਸਤੇ ਵੀ ਆਪਣੇ ਖ਼ਜ਼ਾਨੇ ਖੋਲ੍ਹ ਰੱਖੇ ਸਨ। ਭਾਈ ਸੰਤੋਖ ਸਿੰਘ ਦੇ ਨਾਲ ਉਨ੍ਹਾਂ ਦਾ ਵਰਤਾਉ ਵੀ ਬੜਾ ਭਰਾਵਾਂ ਵਾਲਾ ਤੇ ਗੂੜ੍ਹਾ ਦੋਸਤਾਨਾ ਸੀ, ਇਸ ਲਈ ਇਨ੍ਹਾਂ ਨਾਲ ਲਾਏ ਚਾਰ ਨਿਗਰਾਨ ਪੰਡਿਤਾਂ ਦੇ ਕੁੰਡੇ ਤੋਂ ਬਗੈਰ ਇਨ੍ਹਾਂ ਦੇ ਰਾਹ ਵਿਚ ਹੋਰ ਔਕੜ ਵੀ ਕੋਈ ਨਹੀਂ ਸੀ। ਕਿਉਂਕਿ ਰਾਜਾ ਉਦੈ ਸਿੰਘ ਨੇ ਚਾਰ ਬ੍ਰਾਹਮਣ ਕਵਿ ਸੰਤੋਖ ਸਿੰਘ ਦੇ ਕੰਮ

ਉਪਰ ਦੇਖ ਰੇਖ ਲਈ ਲਾ ਦਿੱਤੇ ਸਨ। ਰਿਆਸਤ ਕੈਂਥਲ ਵਿਚ ਵੀ ਸੰਮਤ 1891 ਤੋਂ 1900 ਬਿ: (ਸੰਨ 1833–1843 ਈ:) ਵਿਚ ਹਰ ਪਾਸੇ ਪੂਰਾ ਪੂਰਾ ਅਮਨ ਅਮਾਨ ਸੀ, ਇਸ ਲਈ ਇਹ ਮਹਾਨ ਗੁਰ–ਇਤਿਹਾਸ ਗ੍ਰੰਥ ਪ੍ਰਬੰਧ ਕਾਵਯ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ, ਫੇਰ ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਸਮਾਪਤੀ ਦੇ ਨੇੜੇ ਜਾ ਪੁੱਜਾ ਕਿ ਅਚਾਨਕ ਸੰਮਤ 1900 ਬਿ: ਨੂੰ ਭਾਈ ਉਦੈ ਸਿੰਘ ਦਾ ਚਲਾਣਾ ਹੋਣ 'ਤੇ ਜਦ ਕਿ ਉਨ੍ਹਾਂ ਦੀ ਆਪਣੀ ਸੰਤਾਨ ਕੋਈ ਨਹੀਂ ਸੀ, ਕੈਂਥਲ ਉੱਤੇ ਉਪਰੋਂ ਅੰਗਰੇਜ਼ ਸਰਕਾਰ ਦਾ ਦਖ਼ਲ ਹੋਣ ਕਾਰਣ ਉਥੇ ਹਫੜਾ ਦਫੜੀ ਮੱਚਣੀ ਇਕ ਕੁਦਰਤੀ ਗੱਲ ਸੀ। ਇਸ ਲਈ ਇਸ ਰਾਜ–ਰੌਲੇ ਦਾ ਜ਼ਿਕਰ ਭਾਈ ਸੰਤੋਖ ਸਿੰਘ ਨੇ ਇਸ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਐਨ 2, ਅੰਸੂ 36 ਵਿਚ ਇਸ ਪ੍ਰਕਾਰ ਕੀਤਾ ਹੈ :–

*ਸੁਨ ਸੁਨ ਗ੍ਰਿਹ ਆਤਮਾ ਸੰਮਤ ਆਦਿ ਪਛਾਨ।*
*ਮਧੁ ਮਾਸ ਸਤਰੁਨ ਕਰਿ, ਭਾ ਉਤਪਾਤ ਮਹਾਨ। ੩੫।*
*ਪਰੀ ਲੂਟ ਕਪਿਥਲ ਵਿਖੇ, ਮਿਲੇ ਚੋਰ ਬਟਪਾਰ।*
*ਆਪ ਆਪ ਕੌ ਭਜ ਚਲੇ, ਤਜਿ ਪਰਿ ਸਭਿ ਇਕ ਬਾਰ। ੩੬।*
*ਸਿੰਘ ਫਰੰਗੀ ਗਹਿ ਲਏ, ਕੈਦ ਕਰੇ ਵਖੁ ਛੀਨ।*
*ਸੰਤਨ ਕੇ ਅਸਥਾਨ ਭੀ, ਲੂਟਿ ਕੂਟਿ ਭਯ ਦੀਨ। ੩੭।*
*ਅਸ ਅਪਦਾ ਕੇ ਦਿਨਨਿ ਮੈ, ਸਤਿਗੁਰ ਭਏ ਸਹਾਇ।*
*ਭਯੋ ਨ ਬੰਕੋ ਬਾਰ ਭੀ, ਦੈ ਦੈ ਹਾਥ ਬਚਾਇ। ੩੮।*
*ਚਹੁੰ ਦਿਸ ਅਪਨ ਬਿਗਾਨ ਨਰ, ਦੁਸਮਨ ਭੈ ਇਸ ਕਾਲ।*
*ਮਮ ਰਛਾ ਸਤਿਗੁਰ ਕਰੀ, ਸਭ ਮਹਿ ਬਿਦਤ ਹਵਾਲ। ੩੯।*

ਇਸ ਲੁੱਟ ਖਸੁੱਟ ਤੇ ਬਦ ਅਮਨੀ ਦਾ ਕਾਰਣ ਇਹ ਸੀ ਕਿ ਭਾਈ ਉਦੈ ਸਿੰਘ ਦੇ ਮਾਤਾ ਸਾਹਿਬ ਕੌਰ ਜੀ, ਜਿਨ੍ਹਾਂ ਨੂੰ ਉਸ ਸਮੇਂ ਅੰਮਾ ਜੀ ਕਿਹਾ ਜਾਂਦਾ ਸੀ, ਅਜੇ ਜ਼ਿੰਦਾ ਸਨ ਤੇ ਉਹ ਸਰਕਾਰ ਅੰਗਰੇਜ਼ੀ ਦੇ ਮੁਨਸ਼ੀ ਬਾਬੂ ਰੱਜਬ ਅਲੀ ਦੀ ਸ਼ਰਤ ਮੰਨ ਕੇ ਸਮਝੌਤੇ ਲਈ ਤਿਆਰ ਸਨ, ਪਰ ਇਕ ਆਪ ਹੁਦਰੇ ਅੰਗਰੇਜ਼ੀ ਅਫ਼ਸਰ ਦੀ ਜ਼ਿਆਦਤੀ ਕਾਰਣ ਝਗੜਾ ਵਧਣ 'ਤੇ ਨਗਰ ਕੈਂਥਲ ਵਿਚ ਲੁੱਟ ਮੱਚ ਗਈ। ਰਿਆਸਤ ਦੇ ਸਾਰੇ ਸਿੱਖ ਕਰਮਚਾਰੀ ਗ੍ਰਿਫ਼ਤਾਰ ਕਰਕੇ ਰਿਆਸਤ ਉੱਤੇ ਸਰਕਾਰ ਅੰਗਰੇਜ਼ੀ ਦਾ ਕਬਜ਼ਾ ਹੋ ਗਿਆ।

ਇਹ ਰਾਜ ਪਲਟਾ ਚੂੜਾਮਣਿ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਦੀਆਂ ਅੱਖਾਂ ਸਾਹਮਣੇ ਹੋਇਆ, ਪਰ ਅਕਾਲ ਪੁਰਖ ਦੀ ਅਜਿਹੀ ਕ੍ਰਿਪਾ ਹੋਈ ਕਿ ਉਹ ਇਸ ਬਿਪਤਾ ਸਮੇਂ ਵਾਲ ਵਾਲ ਬਚੇ ਰਹੇ ਤੇ ਇਸ ਤਰ੍ਹਾਂ ਨਗਰ ਕੈਂਥਲ ਦੀ ਇਸ ਲੁੱਟ ਖਸੁੱਟ ਤੇ ਰਾਜ ਪਲਟੇ

ਤੋਂ ਪੂਰੇ ਤਿੰਨ ਮਹੀਨੇ ਬਾਅਦ ਮਹੀਨਾ ਸਾਵਣ ਵਿਚ ਇਹ ਗ੍ਰੰਥ ਸਮਾਪਤ ਹੋਇਆ, ਜਿਵੇਂ ਕਿ ਕਵੀ ਜੀ ਲਿਖਦੇ ਹਨ :-

*ਸਾਵਣ ਮਹਿ ਇਸ ਗ੍ਰੰਥ ਕੀ ਭਈ ਸਮਾਪਤਿ ਆਇ॥*
*ਬਿਘਨ ਬ੍ਰਿੰਦ ਤੇ ਬਚ ਰਹੇ ਸ੍ਰੀ ਕਰਤਾਰ ਸਹਾਇ॥੪੦॥*

GN_

(22

ਸੋ ਇਸ ਖ਼ੁਸ਼ੀ ਵਿਚ ਇਹ ਮਹਾਨ ਗ੍ਰੰਥ ਨਿਰਵਿਘਨ ਸਮਾਪਤ ਹੋ ਗਿਆ ਤੇ ਇਸ ਦੀ ਇਕ ਹੋਰ ਸੁੰਦਰ ਨਕਲ ਵੀ ਨਾਲੋ ਨਾਲ ਤਿਆਰ ਹੋ ਗਈ ਸੀ। ਭਾਈ ਸੰਤੋਖ ਸਿੰਘ ਜੀ ਇਸ ਗ੍ਰੰਥ ਨੂੰ ਇਕ ਪਾਲਕੀ ਵਿਚ ਲੈ ਕੇ ਬੜੀ ਛੇਤੀ ਅੰਮ੍ਰਿਤਸਰ ਪਹੁੰਚੇ ਤੇ ਸ੍ਰੀ ਅਕਾਲ ਤਖ਼ਤ ਦੇ ਸਥਾਨ ਪਰ ਉਹ ਆਪਣੇ ਵਿਦਿਆ ਦਾਤੇ ਗਿਆਨੀ ਸੰਤ ਸਿੰਘ ਜੀ ਦੇ ਸਪੁੱਤਰ ਭਾਈ ਗੁਰਮੁਖ ਸਿੰਘ ਨੂੰ ਦੇ ਆਏ। ਪਰ ਫੇਰ ਛੇਤੀ ਹੀ ਮਹਾਰਾਜਾ ਸ਼ੇਰ ਸਿੰਘ ਜੀ ਲਾਹੌਰ ਅਤੇ ਸਮੇਤ ਗਿਆਨੀ ਗੁਰਮੁਖ ਸਿੰਘ ਦੇ ਕਤਲ ਹੋਣ ਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਇਹ ਕਾਪੀ ਡੋਗਰਿਆਂ ਹੱਥੋਂ ਕਿਸੇ ਪਾਸੇ ਲੁੱਟ ਦਾ ਸ਼ਿਕਾਰ ਹੋ ਕੇ ਗੁੰਮ ਗਈ ਜਿਸ ਕਾਰਣ ਹੁਣ ਇਸ ਦਾ ਕੋਈ ਥਹੁ ਪਤਾ ਨਹੀਂ ਲੱਗਦਾ।

ਨਗਰ ਕੈਂਥਲ ਤੇ ਲਾਹੌਰ ਦੇ ਇਸ ਰਾਜ-ਪਲਟੇ ਤੋਂ ਮਗਰੋਂ ਸੰਮਤ 1900 ਬਿ: ਮੁਤਾਬਿਕ 21 ਅਕਤੂਬਰ ਸੰਨ 1843 ਈ: ਨੂੰ 56 ਸਾਲ 1 ਮਹੀਨੇ ਦੀ ਉਮਰ ਵਿਚ ਦੀਪ ਮਾਲਾ ਤੋਂ ਚਾਰ ਦਿਨ ਪਹਿਲਾਂ, ਮਹਾਂ ਕਵੀ ਸੰਤੋਖ ਸਿੰਘ ਜੀ ਕੁਝ ਚਿਰ ਬੀਮਾਰ ਰਹਿਣ ਤੇ ਨਗਰ ਕੈਂਥਲ ਵਿਚ ਆਪਣੇ ਸਥਾਨ ਪਰ ਹੀ ਅਕਾਲ ਚਲਾਣਾ ਕਰ ਗਏ। ਗੁਰ ਪ੍ਰਤਾਪ ਸੂਰਜ ਨੂੰ ਦੁਬਾਰਾ ਸੋਧਣ ਬਾਰੇ ਉਨ੍ਹਾਂ ਦੀ ਪ੍ਰਬਲ ਇੱਛਾ ਦਿਲ ਹੀ ਦਿਲ ਵਿਚ ਰਹਿ ਗਈ। ਇਹੋ ਕਾਰਣ ਹੈ ਕਿ ਇਸ ਗ੍ਰੰਥ ਦੇ ਅਨੇਕਾਂ ਪੁਰਾਣਿਕ ਪ੍ਰਸੰਗ, ਜੋ ਗੁਰਮਤਿ ਦੇ ਨਾਲ ਕੁਝ ਸੰਬੰਧ ਨਹੀਂ ਰੱਖਦੇ ਅਤੇ ਗੁਰਮਤਿ ਦੀ ਕਸਵੱਟੀ 'ਤੇ ਪੂਰੇ ਨਹੀਂ ਉਤਰਦੇ, ਅਜੇ ਤੱਕ ਗੁਰਮਤਿ ਪਰੇਮੀ ਪਾਠਕਾਂ ਦੇ ਦਿਲ ਵਿਚ ਖਟਕਦੇ ਹਨ ਤੇ ਉਹ ਕਿਸੇ ਹੀਲੇ ਵੀ ਸੁਧਾਰੇ ਨਹੀਂ ਜਾ ਸਕੇ।

ਗੁਰ-ਇਤਿਹਾਸ ਇਸ ਤਰ੍ਹਾਂ ਇਸ ਤੋਂ ਪਹਿਲਾਂ ਸਿਵਾਇ ਜਨਮ ਸਾਖੀਆਂ ਤੇ ਗੁਰ-ਬਿਲਾਸ ਆਦਿ ਦੇ ਕ੍ਰਮ ਬੱਧ ਰੂਪ ਵਿਚ ਲਿਖਿਆ ਨਹੀਂ ਸੀ ਗਿਆ। ਇਸ ਲਈ ਇਸ ਬਾਰੇ ਭਾਈ ਸੰਤੋਖ ਸਿੰਘ ਨੇ ਸ੍ਰੀ ਗੁਰੂ ਨਾਨਕ ਪ੍ਰਕਾਸ਼ ਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਰੂਪ ਵਿਚ ਪਹਿਲ ਕੀਤੀ, ਸੋ ਇਸ ਵਾਸਤੇ ਉਨ੍ਹਾਂ ਦਾ ਇਹ ਪ੍ਰਬੰਧ ਕਾਵਯ ਕਵਿਤਾ ਦੇ ਰੂਪ ਵਿਚ ਹੋਣ ਦੇ ਬਾਵਜੂਦ ਵੀ ਇਸ ਸੰਬੰਧ ਵਿਚ ਇਕ ਪ੍ਰਕਾਰ ਦਾ ਮੀਲ ਪੱਥਰ ਹੈ, ਕਿਉਂਕਿ ਇਸ ਕਾਵਯ-ਰਚਨਾ ਰਾਹੀਂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਬੰਦਾ ਬਹਾਦਰ (ਗੁਰਬਖਸ਼ ਸਿੰਘ) ਜੀ ਤੱਕ ਦੀ ਰੂਪ ਰੇਖਾ ਬੜੇ ਸੁਚੱਜੇ ਢੰਗ ਨਾਲ ਚਿਤ੍ਰਿਤ ਕੀਤੀ ਗਈ ਹੈ ਅਤੇ ਇਸ ਪ੍ਰਬੰਧ ਕਾਵਯ ਦੇ ਕੁਝ ਪੁਰਾਣਿਕ ਪ੍ਰਸੰਗ ਜੋ ਨਿਰੋਲ ਨਾਵਲੀ ਢੰਗ ਨਾਲ ਕਲਪਨਾ ਦੇ ਰੂਪ ਵਿਚ ਹੋਣ ਕਰਕੇ ਕਵੀਆਂ ਲਈ ਤਾਂ ਬੇਸ਼ਕ ਦਿਲਚਸਪ ਹੋਣ, ਪਰ

ਮੁਹੱਕਕਾਂ ਲਈ ਉਨ੍ਹਾਂ ਦੀ ਕੋਈ ਕੀਮਤ ਨਹੀਂ ਹੈ। ਪੁਰਾਣਿਕ ਗ੍ਰੰਥਾਂ ਵਿਚ ਸੰਸਾਰ ਦੀ ਉਤਪਤੀ ਪ੍ਰਲੋ, ਪਿੱਤਰਾਂ ਤੇ ਦੇਵਤਿਆਂ ਦੀ ਵੰਸਾਵਲੀ, ਮਨੂ ਰਾਜ ਦਾ ਸਮਾਂ, ਸੂਰਜ ਵੰਸ਼ੀ ਤੇ ਚੰਦ੍ਰ ਵੰਸ਼ੀ ਰਾਜਿਆਂ ਦੇ ਹਾਲ ਹੋਣੇ ਉਨ੍ਹਾਂ ਦੇ ਜ਼ਰੂਰੀ ਅੰਗ ਹਨ। ਪੁਰਾਣਾਂ ਦੀਆਂ ਇਹ ਸਿਫ਼ਤਾਂ ਸਾਨੂੰ ਸ੍ਰੀ ਗੁਰੂ ਨਾਨਕ ਪ੍ਰਕਾਸ਼ ਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਕੁਝ ਬਦਲ ਬਦਲ ਕਰਕੇ ਮਿਲਦੀਆਂ ਹਨ। ਪ੍ਰਾਚੀਨ ਕਾਲ ਵਿਚ ਦਰਅਸਲ ਪੁਰਾਣ ਤੇ ਇਤਿਹਾਸ ਦੋਵੇਂ ਇਕੱਠੇ ਹੋ ਕਦਮ ਨਾਲ ਕਦਮ ਮੇਲ ਕੇ ਚਲਦੇ ਸਨ, ਪਰ ਗੁਰਮਤਿ ਵਿਚ ਪੁਰਾਣਿਕ ਪ੍ਰਸੰਗਾਂ ਨੂੰ ਕੋਈ ਥਾਂ ਨਹੀਂ ਹੈ। ਸੋ ਸ੍ਰੀ ਗੁਰੂ ਨਾਨਕ ਪ੍ਰਕਾਸ਼ ਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਨੂੰ ਗੁਰਮਤਿ ਤੇ ਗੁਰ-ਸ਼ਬਦ ਦੀ ਕਸਵੱਟੀ 'ਤੇ ਪਰਖਣਾ ਹੈ। ਜਿਹੜਾ ਗੁਰ-ਸ਼ਬਦ ਦੀ ਕਸਵੱਟੀ 'ਤੇ ਪੂਰਾ ਉਤਰੇ, ਉਹ ਗੁਰ-ਇਤਿਹਾਸ ਹੈ, ਬਾਕੀ ਮਿਥਹਾਸ ਸਮਝਣਾ ਕਰੀਏ।



# ਸ੍ਰੀ ਗੁਰੂ ਨਾਨਕ ਪ੍ਰਕਾਸ਼

ਚੂੜਾਮਣਿ ਕਵੀ ਸੰਤੋਖ ਸਿੰਘ ਜੀ ਸੰਮਤ 1878 ਬਿਕ੍ਰਮੀ ਤੋਂ ਮਗਰੋਂ ਸ਼ੀਘਰ ਹੀ ਹੋਰ ਸਾਰੇ ਕੰਮ ਕਾਜ ਤਿਆਗ ਕੇ ਗੁਰ ਜੱਸ ਗੁਰ-ਇਤਿਹਾਸ ਨੂੰ ਲਿਖਣ ਵਿਚ ਲੱਗ ਗਏ ਸਨ, ਇਸ ਕਰਕੇ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਗੁਰ-ਇਤਿਹਾਸ ਦੀ ਤਿਆਰੀ ਵਿਚ ਰੁੱਝ ਗਏ। ਗੁਰੂ ਨਾਨਕ ਦੇਵ ਜੀ ਦਾ ਜੀਵਨ-ਕਾਵਿ "ਸ੍ਰੀ ਗੁਰੂ ਨਾਨਕ ਪ੍ਰਕਾਸ਼" ਨਾਂ ਹੇਠ ਲਿਖਣ ਲੱਗੇ। ਇਸ ਮਹਾਨ ਕਾਰਜ ਨੂੰ ਸਿਰੇ ਚਾੜ੍ਹਨ ਲਈ ਉਨ੍ਹਾਂ ਨੇ ਗੁਰੂ ਕੀ ਨਗਰੀ ਸ੍ਰੀ ਅੰਮ੍ਰਿਤਸਰ ਵਿਖੇ ਆਉਣਾ ਕੀਤਾ ਤੇ ਸ੍ਰੀ ਅੰਮ੍ਰਿਤਸਰ ਤੋਂ ਜਨਮ ਸਾਖੀ ਗੁਰੂ ਨਾਨਕ (ਭਾਈ ਬਾਲਾ ਜੀ) ਤੇ ਗਿਆਨ ਰਤਨਾਵਲੀ ਵਾਰਾਂ (ਭਾਈ ਗੁਰਦਾਸ) ਜਨਮ ਸਾਖੀ ਗੁਰੂ ਨਾਨਕ (ਭਾਈ ਮਨੀ ਸਿੰਘ), ਮਹਿਮਾ ਪ੍ਰਕਾਸ਼ (ਬਾਵਾ ਸਰੂਪ ਦਾਸ) ਤੇ ਗੁਰੂ ਨਾਨਕ ਦੇਵ ਜੀ ਦੀਆਂ ਫੁਟਕਲ ਸਾਖੀਆਂ ਆਦਿ ਖੋਜ-ਸਾਮਗ੍ਰੀ ਜੋ ਵੀ ਜਿਥੋਂ ਕਿਤੋਂ ਮਿਲੀ, ਇਕੱਤਰ ਕਰਕੇ ਚੰਗੀ ਤਰ੍ਹਾਂ ਪੜ੍ਹੀ ਤੇ ਉਸ ਵਿਚੋਂ ਗੁਰੂ ਨਾਨਕ ਦੇਵ ਜੀ ਦੀਆਂ ਸਾਖੀਆਂ ਨੂੰ ਕਵਿਤਾ ਦਾ ਰੂਪ ਦੇ ਕੇ ਇਸ ਗ੍ਰੰਥ "ਸ੍ਰੀ ਗੁਰੂ ਨਾਨਕ ਪ੍ਰਕਾਸ਼" ਵਿਚ ਚਾੜ੍ਹਿਆ, ਜਿਵੇਂ ਕਿ ਆਪ ਇਸ਼ਾਰੇ ਵਜੋਂ ਇਸ ਗ੍ਰੰਥ ਦੇ ਅੰਤ ਵਿਚ ਲਿਖਦੇ ਹਨ :-

***ਆਦਿ ਸੁਧਾਸਰ ਜੋ ਇਸ ਥਾਨਾ॥ ਖੋਜਿ ਖੋਜਿ ਨੀਕੇ ਬਿਧਿ ਨਾਨਾ॥***
***ਲਿਖੀ ਦੇਖਿ ਕੇਤੀ ਬਹੁ ਥਾਈ॥ ਕੇਤੀ ਸੁਨੀ ਜੁ ਮਨ ਮਹਿ ਭਾਈ॥ ੧੦੪॥***
***ਬੀਨਿ ਬੀਨਿ ਗੁਰ ਮਹਿਮਾ ਆਛੀ॥ ਮਾਖਨ ਜਿਉ ਲੀਨੀ ਤਜਿ ਛਾਛੀ॥***
***ਕਵਿਤਾ ਤਾਕੀ ਰੁਚਿਰ ਬਨਾਈ॥ ਸਤਿਗੁਰੂ ਸਿਖਨ ਕੇ ਮਨ ਭਾਈ॥ ੧੦੫॥***

(ਸ੍ਰੀ ਗੁਰੂ ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੫੭)

ਤੇ ਇਹ ਗ੍ਰੰਥ ਸ੍ਰੀ ਗੁਰੂ ਨਾਨਕ ਪ੍ਰਕਾਸ਼ ਇਸ ਤਰ੍ਹਾਂ ਮਿਹਨਤ ਕਰਕੇ ਕੱਤਕ ਸੁਦੀ 15 ਸੰਮਤ 1880 ਬਿ: (ਸੰਨ 1824 ਈ:) ਨੂੰ ਸ੍ਰੀ ਅੰਮ੍ਰਿਤਸਰ ਹੀ ਪੂਰਾ ਕਰ ਦਿੱਤਾ ਸੀ।

ਚੂੜਾਮਣਿ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਨੇ ਇਸ ਮਹਾਨ ਪ੍ਰਬੰਧ ਕਾਵਿ ਵਿਚ ਸ੍ਰੀ ਗੁਰੂ ਨਾਨਕ ਪ੍ਰਕਾਸ਼ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗਾਥਾ ਨੂੰ ਸਿੱਖ ਧਰਮ ਦੇ ਮੂਲ ਪ੍ਰਵਰਤਕ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਥਾ ਨੂੰ ਕ੍ਰਮਵਾਰ ਪ੍ਰਮੁੱਖ ਅੰਗਾਂ ਤੇ ਉਪ ਅੰਗਾਂ ਵਿਚ ਤਰਤੀਬਿਆ ਹੈ :-

| ਨਾਮ ਗ੍ਰੰਥ | ਭਾਗ | ਅਧਿਆਇ | ਰਚਨਾ ਕਾਲ |
|---|---|---|---|
| 1. ਸ੍ਰੀ ਗੁਰੂ ਨਾਨਕ ਪ੍ਰਕਾਸ਼ | ਪੂਰਬਾਰਧ | 73 | ਸੰਮਤ |
| ਸ੍ਰੀ ਗੁਰੂ ਨਾਨਕ ਪ੍ਰਕਾਸ਼ | ਉੱਤਰਾਰਧ | 57 | 1880 ਬੀ: |
| | | ਜੋੜ 130 ਅਧਿਆਇ | |

☆☆☆

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

ਸ੍ਰੀ ਗੁਰੂ ਨਾਨਕ ਪ੍ਰਕਾਸ਼ ਦੀ ਰਚਨਾ ਸਮੇਂ ਜਿਵੇਂ ਭਾਈ ਸੰਤੋਖ ਸਿੰਘ ਜੀ ਨੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਪ੍ਰਾਰੰਭ ਵਿਚ ਵੀ ਇਕ ਥਾਵੇਂ ਲਿਖਿਆ ਹੈ, ਕਿ ਮੁਕੰਮਲ ਗੁਰ-ਇਤਿਹਾਸ ਲਿਖਣ ਦੀ ਉਨ੍ਹਾਂ ਦੀ ਦਿਲੀ ਭਾਵਨਾ ਸੀ :-

***ਪੂਰਬ ਮੈਂ ਸ੍ਰੀ ਨਾਨਕ ਕਥਾ। ਛੰਦਨ ਮਾਹਿ ਲਿਖੀ ਪਤਿ ਜਥਾ।***
***ਰਚਯੋ ਚਾਹਿਤੋ ਗੁਰਨਿ ਬ੍ਰਿਤਾਂਤਾ। ਨਹਿ ਪਾਯੋ ਤਿਸ ਤੇ ਪਸਚਾਤਾ॥੯॥***

ਪਰ ਇਸ ਬਾਰੇ ਉਨ੍ਹਾਂ ਦੇ ਸਾਹਮਣੇ ਸਾਰੀ ਇਤਿਹਾਸਕ ਸਾਮਗਰੀ ਨੂੰ ਖੋਜ ਖੋਜ ਕੇ ਇਕ ਥਾਵੇਂ ਇਕੱਤਰ ਕਰਨਾ ਮੁਸ਼ਕਿਲ ਗੱਲ ਸੀ, ਜਿਵੇਂ ਕਿ ਕਥਨ ਹੈ :-

***ਸ੍ਰੀ ਗੁਰੂ ਕੌ ਇਤਿਹਾਸ ਜਗਤ ਮਹਿ। ਰਲ ਮਿਲ ਰਹਯੋ ਏਕ ਥਲ ਸਭਿ ਨਹਿ।***
***ਜਿਮ ਸਿਕਤਾ ਮਹਿ ਕੰਚਨ ਮਿਲੇ। ਬੀਨ ਭਾਵਲਾ ਲੇਤਹਿ ਭਲੇ॥ ੫॥***
***ਤਥਾ ਜਗਤ ਤੇ ਮੈਂ ਚੁਨਿ ਲੇਊਂ। ਕਥਾ ਸਮਸਤ ਸੁ ਲਿਖ ਕਰਿ ਦੇਊਂ।***
***ਬਾਨੀ ਸਫਲ ਕਰਨ ਕੇ ਕਾਰਨ। ਕਰਿਹੋਂ ਸਤਿਗੁਰੂ ਸੁਜਸ ਉਚਾਰਨ॥ ੬॥***

(ਗੁਰ ਪ੍ਰ: ਸੂ:, ਰਾਸਿ ੧, ਅੰਸੂ ੫)

ਸੋ ਗੁਰ-ਇਤਿਹਾਸ ਨੂੰ, ਜੋ ਥਾਉਂ ਥਾਈਂ ਖਿੰਡਿਆ ਪਿਆ ਸੀ, ਖੋਜ ਖੋਜ ਕੇ ਇਕੱਠਾ ਕਰਨਾ ਕਿਸੇ ਸਹਾਇਤਾ ਤੋਂ ਬਿਨਾਂ ਬੜਾ ਔਖਾ ਕੰਮ ਸੀ। ਇਸ ਮੁਸ਼ਕਿਲ ਦੇ ਹੱਲ ਕਰਨ ਲਈ ਦਰਬਾਰ ਕੈਂਥਲ ਵਲੋਂ ਰਾਜਾ ਭਾਈ ਉਦੇ ਸਿੰਘ ਨੇ ਪੂਰਾ ਪੂਰਾ ਭਰੋਸਾ ਭਾਈ ਸਾਹਿਬ ਕਵੀ ਸੰਤੋਖ ਸਿੰਘ ਜੀ ਨੂੰ ਦਿਵਾਇਆ ਤੇ ਇਸ ਸੰਬੰਧ ਵਿਚ ਮਹਾਰਾਜਾ ਕੈਂਥਲ ਵਲੋਂ ਸਮੁੱਚੇ ਭਾਰਤ, ਅਫ਼ਗਾਨਿਸਤਾਨ ਆਦਿ ਵਿਚ ਹਰ ਤਰੀਕੇ ਨਾਲ ਤਾਕੀਦੀ ਸਰਕੂਲਰ ਭੇਜੇ ਗਏ, ਇਸ ਲਈ ਛੇਤੀ ਕੈਂਥਲ ਦੇ ਸਥਾਨ ਪਰ ਗੁਰ-ਇਤਿਹਾਸ ਸਬੰਧੀ ਹਰ ਪ੍ਰਕਾਰ ਦਾ ਇਤਿਹਾਸਕ ਮਸਾਲਾ ਇਕੱਤ੍ਰ ਹੋਣ ਲੱਗ ਪਿਆ। ਗੁਰ-ਇਤਿਹਾਸ ਵਿਚ ਮਿਥਿਹਾਸ ਰਲਣ ਦਾ ਕਾਰਣ ਇਹ ਵੀ ਸੀ ਕਿ ਰਿਆਸਤ ਕੈਂਥਲ ਦੀ ਇਸ ਸਮੇਂ ਅੰਦਰੂਨੀ ਸਥਿਤੀ ਕੁਝ ਇਸ ਤਰ੍ਹਾਂ ਦੀ ਸੀ ਕਿ ਮੁਗਲ ਹਕੂਮਤ ਸਮੇਂ ਧਾਰਮਿਕ ਅਸਥਾਨ ਥਨੇਸਰ, ਕੁਰਖੇਤ੍ਰ ਆਦਿ ਥਾਵੀਂ ਸੀਨਾਜ਼ੋਰੀ ਨਾਲ ਅੰਨ੍ਹੀ ਲੁੱਟ-ਖਸੁੱਟ ਕਰਕੇ ਜੋ ਧਰਮ-ਮੰਦਿਰ ਤੋੜੇ ਗਏ ਤੇ ਸਰਦੇ ਪੁਜਦੇ ਹਿੰਦੂ ਪਰਿਵਾਰਾਂ ਸਮੇਤ ਗ਼ੁਲਾਮ ਬਣਾ ਕੇ ਗਜ਼ਨੀ ਆਦਿ ਥਾਵੀਂ ਲਿਜਾਏ ਗਏ ਤੇ ਬਾਕੀ

M_S

26)

ਰਹਿੰਦੇ ਖੂੰਹਦੇ ਹਿੰਦੂ ਇਥੋਂ ਉਜਾੜੇ ਗਏ, ਉਹ ਸਭ ਇਸ ਤੋਂ ਪਿਛੋਂ ਅਠਾਰ੍ਹਵੀਂ ਸਦੀ ਵਿਚ ਸਿੱਖਾਂ ਦੀਆਂ ਬਾਰਾਂ ਮਿਸਲਾਂ ਦੀ ਜਦੋਜਹਿਦ ਕਾਰਣ ਇਸ ਇਲਾਕੇ ਦੇ ਆਜ਼ਾਦ ਹੋਣ 'ਤੇ ਉਹੋ ਹਿੰਦੂ ਮੁੜ ਏਥੇ ਸਿੱਖਾਂ ਨੇ ਲਿਆ ਵਸਾਏ ਤੇ ਉਨ੍ਹਾਂ ਨੂੰ ਆਜ਼ਾਦੀ ਨਾਲ ਹਰ ਪ੍ਰਕਾਰ ਦੇ ਪੂਜਾ-ਪਾਠ ਦੀ ਖੁੱਲ੍ਹ ਦੇ ਦਿੱਤੀ, ਪਰ ਉਹ ਹਿੰਦੂ ਸਨਾਤਨ ਧਰਮੀ ਏਥੇ ਸਿੱਖਾਂ ਦੇ ਕੀਤੇ ਪਰਉਪਕਾਰ ਨੂੰ ਭੁੱਲ ਕੇ ਉਲਟੇ ਬੜੇ ਵਿੰਗੇ-ਟੇਢੇ ਤਰੀਕੇ ਵਰਤ ਕੇ ਬੁੱਤਪ੍ਰਸਤੀ ਦਾ ਪਹਿਰਾਵਾ ਪਹਿਨ ਕੇ ਸਿੱਖ ਧਰਮ ਨੂੰ ਹੀ ਢਾਹ ਲਾਉਣ ਲੱਗ ਪਏ ਤੇ ਹੋਰ ਵੀ ਗੁੱਝੇ ਢੰਗ ਨਾਲ ਅਨੇਕ ਪ੍ਰਕਾਰ ਦੀਆਂ ਮਨਮਤਾਂ ਫੈਲਾਉਣੀਆਂ ਸ਼ੁਰੂ ਕਰ ਦਿੱਤੀਆਂ।

ਮਹਾਰਾਜਾ ਉਦੈ ਸਿੰਘ ਜੀ ਆਪਣੇ ਪਿਤਾ ਤੇ ਦਾਦਾ ਸਮੇਤ ਹੋਰ ਸਿੱਖ ਰਾਜਿਆਂ ਵਾਂਗ ਹੀ ਹੱਦ ਦਰਜੇ ਦੇ ਵਿਦਿਆ ਪ੍ਰੇਮੀ ਸਨ, ਇਸ ਲਈ ਉਹਨਾਂ ਨੇ ਆਪਣੀ ਰਾਜਧਾਨੀ ਕੈਂਥਲ ਨੂੰ ਹਰ ਪੱਖੋਂ ਉੱਨਤ ਕਰਨ ਲਈ ਇਕ ਹਜ਼ਾਰ ਤੋਂ ਉੱਪਰ ਬ੍ਰਾਹਮਣ-ਪਰਿਵਾਰ ਕੈਂਥਲ ਵਿਚ ਲਿਆ ਵਸਾਏ ਸਨ, ਜੋ ਆਖ਼ਰ, ਰਿਆਸਤ ਕੈਂਥਲ ਲਈ ਤੇ ਸਿੱਖ ਕੌਮ ਲਈ ਬੜੇ ਨੁਕਸਾਨ ਦਿਹ ਸਾਬਤ ਹੋਏ। ਇਨ੍ਹਾਂ ਬ੍ਰਾਹਮਣਾਂ ਤੋਂ ਇਲਾਵਾ ਬਹੁਤੇ ਵੈਰਾਗੀ ਤੇ ਸੰਨਿਆਸੀ ਸਾਧੂ ਵੀ ਸਨ, ਜੋ ਥਾਉਂ ਥਾਈਂ ਯੋਗ ਆਸ਼੍ਰਮ, ਸੰਨਿਆਸ ਆਸ਼ਰਮ, ਵੈਸ਼ਨਵ ਆਸ਼ਰਮ ਆਦਿ ਨਾਵਾਂ ਹੇਠ ਆਸ਼ਰਮ ਥਾਪ ਕੇ ਆਪਣਾ ਪਾਖੰਡ ਜਾਲ ਫੈਲਾਉਣ ਲੱਗੇ। ਮਹਾਰਾਜਾ ਉਦੈ ਸਿੰਘ ਜੀ ਕਿਸੇ ਅਣਗੌਲੀ ਗੁਪਤ ਪ੍ਰੇਰਣਾ ਦੇ ਅਧੀਨ ਉਨ੍ਹਾਂ ਤੋਂ ਲੰਮੀ ਉਮਰ ਵਧਾਉਣ ਦੇ ਝਾਂਸੇ ਹੇਠ ਆ ਕੇ ਕੁਝ ਯੋਗ ਸਾਧਨ ਦਾ ਅਭਿਆਸ ਵੀ ਕਰਨ ਲੱਗੇ, ਪਰ ਇਸ ਗੱਲੋਂ ਕੀ ਲਾਭ ਜਾਂ ਨੁਕਸਾਨ ਹੋਵੇਗਾ, ਇਸ ਬਾਰੇ ਚੜ੍ਹਦੀ ਜਵਾਨੀ ਦੇ ਕਾਰਣ ਉਨ੍ਹਾਂ ਨੂੰ ਕੁਝ ਵੀ ਪਤਾ ਨਾ ਲੱਗਾ ਤੇ ਇਹ ਵੀ ਨਾ ਦੱਸਿਆ ਗਿਆ ਕਿ ਗੁਰਮਤਿ ਦੇ ਅਨੁਸਾਰ ਹਠ ਯੋਗ ਸਾਧਨ ਦਾ ਕਿਤੇ ਵੀ ਵਿਧਾਨ ਨਹੀਂ ਹੈ।

ਇਸ ਦੇ ਨਾਲ ਹੀ ਦੂਜੀ ਨੁਕਸ ਵਾਲੀ ਗੱਲ ਹੋਈ ਕਿ ਰਾਜਾ ਉਦੈ ਸਿੰਘ ਨੇ ਕਵੀ ਭਾਈ ਸੰਤੋਖ ਸਿੰਘ ਉੱਤੇ ਗੁਰ ਪ੍ਰਤਾਪ ਸੂਰਜ ਦੀ ਰਚਨਾ ਸਮੇਂ ਕੁੰਡਾ ਰੱਖਣ ਲਈ ਚਾਰ ਮਸ਼ਹੂਰ ਬ੍ਰਾਹਮਣ-ਪੰਡਿਤਾਂ ਨੂੰ ਚਾਰ ਹਵੇਲੀਆਂ ਦੇ ਦਿੱਤੀਆਂ ਤਾਂ ਕਿ ਉਹ ਇਸ ਸ਼ੁਭ ਕਾਰਜ ਦੀ ਹਮੇਸ਼ਾਂ ਨਿਗਰਾਨੀ ਰੱਖਦੇ ਰਹਿਣ। ਉਹ ਚਾਰੇ ਹਵੇਲੀਆਂ ਕ੍ਰਮਵਾਰ (1) ਰਜੋਈਏ ਬ੍ਰਾਹਮਣਾਂ ਦੀ ਹਵੇਲੀ, (2) ਮੋਟੇ ਬ੍ਰਾਹਮਣਾਂ ਦੀ ਹਵੇਲੀ, (3) ਹਵੇਲੀ ਮਾਤ੍ਰ ਮਿਸ੍ਰ ਦੀ ਅਤੇ (4) ਹਵੇਲੀ ਪੰਡਿਤ ਚੰਦ੍ਰ ਸ਼ੇਖਰ ਦੀ। ਉਨ੍ਹਾਂ ਪੰਡਿਤਾਂ ਦੀ ਇਹ ਨਿਗਰਾਨੀ ਗੁਰਮਤਿ ਤੇ ਸਿੱਖ ਸਾਹਿਤ ਦੇ ਇਸ ਸ਼ੁਭ ਕਾਰਜ ਵਿਚ ਕਦਮ ਕਦਮ 'ਤੇ ਵਿਘਨ ਪਾਉਣ ਤੋਂ ਸਿਵਾਇ ਹੋਰ ਕੁਝ ਨਹੀਂ ਸੀ, ਕਿਉਂਕਿ ਉਹ ਗੁਰਮਤਿ ਭਰਪੂਰ ਗੁਰੂ ਨਾਨਕ ਦੇ ਸੰਸਾਰ ਸੁਧਾਰਕ ਮਿਸ਼ਨ ਤੋਂ ਉੱਕੇ ਹੀ ਅਨਜਾਣ ਸਨਾਤਨੀ ਮੱਤ ਅਨੁਸਾਰ ਬੁੱਤ ਪ੍ਰਸਤੀ ਦੇ ਪੂਰੇ-ਪੂਰੇ ਪੈਰੋਕਾਰ ਸਨ, ਇਸ ਲਈ ਮਹਾਂ-ਕਵੀ ਭਾਈ ਸੰਤੋਖ ਸਿੰਘ ਜੀ ਉਨ੍ਹਾਂ ਪੰਡਿਤਾਂ ਦੇ ਖ਼ੁਸ਼ਕ ਰਵੱਈਏ ਤੋਂ ਕਈ ਵੇਰ ਤੰਗ ਆ ਕੇ ਕੈਂਥਲ ਦਾ ਵਸੇਬਾ ਤਿਆਗ ਕੇ ਨੱਸਦੇ ਤੇ ਰਾਜਾ ਉਦੈ ਸਿੰਘ ਜੀ ਪਤਾ ਲੱਗਣ 'ਤੇ ਹਰੇਕ

ਦਫ਼ਾ ਬੜੀ ਅਧੀਨਗੀ ਨਾਲ ਵਾਪਸ ਮੋੜ ਲਿਆਉਂਦੇ ਰਹੇ। ਇਹ ਸੀ ਕਵੀ ਸੰਤੋਖ ਸਿੰਘ ਦੀ ਇਕ ਮਹਾਨ ਬਿਪਤਾ ਜਿਸ ਦੇ ਨਾਲ ਉਨ੍ਹਾਂ ਦਾ ਹਮੇਸ਼ਾਂ ਟਾਕਰਾ ਹੁੰਦਾ ਰਹਿੰਦਾ ਸੀ।

ਇਸ ਗੱਲ ਵਿਚ ਵੀ ਕੋਈ ਸ਼ੱਕ ਨਹੀਂ ਕਿ ਰਾਜਾ ਉਦੈ ਸਿੰਘ, ਭਾਈ ਭਗਤੂ ਦੇ ਪੂਜ ਘਰਾਣੇ ਨਾਲ ਲਹੂ-ਮਾਸ ਦਾ ਸੰਬੰਧ ਹੋਣ ਕਰਕੇ ਪੱਕਾ ਸਿੱਖ ਸੀ ਤੇ ਰਾਜ ਕਰਮਚਾਰੀ ਤੇ ਦਰਬਾਰੀ ਵੀ, ਜੋ ਬ੍ਰਾਹਮਣਾਂ ਦੇ ਮੁਕਾਬਲੇ 'ਤੇ ਗਿਣਤੀ ਵਿਚ ਬੜੇ ਘੱਟ ਸਨ, ਪੱਕੇ ਸਿੱਖ ਹੋਣ ਕਰਕੇ ਹਮੇਸ਼ਾਂ ਸਿੱਖ ਰਹੁ-ਰੀਤਾਂ ਨੂੰ ਹੀ ਅਪਣਾਉਂਦੇ ਸਨ ਤੇ ਬ੍ਰਾਹਮਣ ਉਨ੍ਹਾਂ ਦੇ ਇਸ ਸੁਭਾਓ ਤੋਂ ਖੁਣਸ ਖਾਂਦੇ ਸਨ। ਮਹਾਂ-ਕਵੀ ਸੰਤੋਖ ਸਿੰਘ ਜੀ ਸਿੱਖ ਧਰਮ ਨੂੰ, ਜਿਵੇਂ ਕਿ ਉਨ੍ਹਾਂ ਦੀਆਂ ਲਿਖਤਾਂ ਤੋਂ ਪਤਾ ਲੱਗਦਾ ਹੈ, ਹਿੰਦੂ ਮੁਸਲਮਾਨਾਂ ਤੋਂ ਬਿਲਕੁਲ ਨਿਆਰਾ ਤੇ ਤੀਸਰਾ ਪੰਥ ਮੰਨਦੇ ਸਨ ਤੇ ਸਿੱਖ ਪੰਥ ਦੇ ਮੂਲ ਪ੍ਰਵਰਤਕ ਜਗਤ ਸੁਧਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਦੱਸ ਸਿੱਖ ਗੁਰੂਆਂ ਨੂੰ "ਗੁਰ ਪ੍ਰਮੇਸਰੁ ਏਕੋ ਜਾਣੁ॥" (ਗੋਂਡ ਮ: ੫) ਗੁਰਵਾਕ ਅਨੁਸਾਰ "ਆਪਿ ਨਾਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਓ" (ਸਵੱਯੇ ਮਹਲੇ ੩ ਕੇ) ਕਹਿ ਕੇ ਸਤਿ ਚਿਤ ਆਨੰਦ ਰੂਪ ਪਾਬ੍ਰਹਮ ਪ੍ਰਮੇਸ਼ਰ ਦੇ ਅਵਤਾਰ ਸਮਝਦੇ ਸਨ। ਇਸ ਲਈ ਉਨ੍ਹਾਂ ਬ੍ਰਾਹਮਣਾਂ, ਸੰਨਿਆਸੀਆਂ ਤੇ ਵੈਰਾਗੀਆਂ ਨੂੰ ਭਾਈ ਸਾਹਿਬ ਦੀ ਇਹ ਧਾਰਣਾ ਪਸੰਦ ਨਹੀਂ ਸੀ, ਜਿਸ ਕਰਕੇ ਉਹ ਸਿੱਖਾਂ ਨੂੰ ਆਪਣੀ ਆਜ਼ਾਦੀ ਦੇ ਦਾਤਾ ਤੇ ਅੰਨ ਦਾਤਾ ਮੰਨ ਕੇ ਵੀ ਸਿੱਖਾਂ ਨਾਲ ਅੰਦਰ ਖਾਤਿਉਂ ਵਿਰੋਧ ਰੱਖਦੇ ਸਨ।

ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਦੀਆਂ ਇਹਨਾਂ ਮੁਸ਼ਕਲਾਂ ਹੋਣ ਦੇ ਬਾਵਜੂਦ ਮੁੱਢਲੇ ਪ੍ਰਯਤਨ ਜੋ ਉਨ੍ਹਾਂ ਨੇ ਦਸ ਗੁਰੂ ਸਾਹਿਬਾਨ ਦੇ ਜੀਵਨ-ਇਤਿਹਾਸ ਦੀ ਕ੍ਰਮਬੱਧ ਸਹੀ ਰੂਪ-ਰੇਖਾ ਉਲੀਕਣ ਲਈ ਕੀਤੇ, ਪਰ ਫੇਰ ਵੀ ਸੰਭਵ ਹੈ ਕਿ ਗੁਰ-ਇਤਿਹਾਸ ਸਬੰਧੀ ਬਹੁਤ ਕੁਝ ਹੱਥ ਲਿਖਤ ਸਾਹਿਤ, ਜੋ ਪੰਜਾਬ ਅਤੇ ਭਾਰਤ ਦੀਆਂ ਦੂਰ ਨੇੜੇ ਦੀਆਂ ਵੱਖੋ ਵੱਖ ਨੁੱਕਰਾਂ ਵਿਚ ਬਹੁਤ ਸਾਰੇ ਸਿੱਖ ਘਰਾਣਿਆਂ ਪਾਸ ਸੀ, ਇਤਨਾ ਪਰਬਲ ਪ੍ਰਯਤਨ ਕਰਨ 'ਤੇ ਵੀ ਭਾਈ ਸੰਤੋਖ ਸਿੰਘ ਦੇ ਹੱਥਾਂ ਤੱਕ ਨਾ ਪਹੁੰਚਾਇਆ ਹੋਵੇ, ਪਰ ਵੇਰ ਵੀ ਉਨ੍ਹਾਂ ਨੇ ਇਹ ਸਾਰੇ ਖਰੜੇ ਵਾਚ ਕੇ ਨਾਨਕ ਪ੍ਰਕਾਸ਼ ਤੋਂ ਉਪਰੰਤ ਸੰਮਤ 1891 ਵਿਚ ਬੜੀ ਸੁਘੜਤਾ ਨਾਲ ਇਨ੍ਹਾਂ ਹੱਥ ਲਿਖਤਾਂ ਦੇ ਆਧਾਰ 'ਤੇ ਸਮੁੱਚਾ ਗੁਰ-ਇਤਿਹਾਸ ਕਾਵਜ ਦੇ ਰੂਪ ਵਿਚ ਲਿਖਣਾ ਸ਼ੁਰੂ ਕਰ ਦਿੱਤਾ ਤੇ ਇਸ ਦਾ ਨਾਂ ਰੱਖਿਆ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ।'

'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਮੁੱਢੋਂ ਹੀ ਅਜਿਹੇ ਪ੍ਰਬੰਧ ਕਾਵਯ ਦੇ ਰੂਪ ਵਿਚ ਅਲੰਕਾਰਿਕ ਢੰਗ ਨਾਲ ਉਲੀਕਿਆ, ਜਿਸ ਵਿਚ ਦਸ ਗੁਰੂ ਸਾਹਿਬਾਨ ਦੇ ਪਵਿੱਤ੍ਰ ਜਸ ਨੂੰ ਬੜੀ ਖ਼ੂਬਸੂਰਤੀ ਨਾਲ ਸੂਰਯ ਦਾ ਰੂਪ ਦੇ ਕੇ ਸੁਚੱਜੀ ਚਾਲ ਦੇ ਮੁਤਾਬਿਕ ਇਕ ਸਾਲ ਦੇ ਬਾਰਾਂ ਰਾਸਾਂ ਰੂਪ ਬਾਰਾਂ ਮਹੀਨੇ, ਉਨ੍ਹਾਂ ਬਾਰਾਂ ਮਹੀਨਿਆਂ ਦੀਆਂ ਕ੍ਰਮਵਾਰ ਛੇ ਰੁੱਤਾਂ— ਬਸੰਤ, ਗ੍ਰੀਖਮ, ਪਾਵਸ, ਸ਼ਰਦ, ਹੇਮੰਤ ਤੇ ਸਿਸੀਅਰ, ਦੋ ਐਨਾਂ (ਉਤਰਾਇਣ ਤੇ ਦੱਖਣਾਇਨ) ਦੀ ਸ਼ਕਲ ਵਿਚ ਤਰਤੀਬਿਆ। ਫੇਰ ਉਨ੍ਹਾਂ ਵਿਚੋਂ ਹਰੇਕ ਰਾਸ, ਰੁੱਤ ਤੇ ਐਨ

ਨੂੰ ਬੜੀ ਦੂਰੰਦੇਸ਼ੀ ਨਾਲ ਗੁਰ-ਇਤਿਹਾਸ ਦੇ ਅਨੁਸਾਰ ਸੂਰਜ ਦੀਆਂ ਵੱਖੋ ਵੱਖ ਪ੍ਰਚੰਡ ਕਿਰਣਾਂ ਅਰਥਾਤ ਅਧਿਆਇ ਦੇ ਥਾਂ-ਅੰਸੂਆਂ ਦਾ ਰੂਪ ਦਿੱਤਾ, ਕਿਉਂਕਿ (ਅੰਸੂ) ਦਾ ਅਰਥ ਹੈ ਕਿਰਣ, ਜਿਸ ਕਰਕੇ ਭਾਰਤੀ ਜੋਤਿਸ਼ ਦੇ ਅਨੁਸਾਰ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਕੋਈ ਵੀ ਅੰਗ ਸਾਹਿਤ ਤੋਂ ਬਾਹਰ ਨਾ ਰਹੇ ਤੇ ਇਤਿਹਾਸਕ ਪੱਖੋਂ ਵੀ ਇਸ ਵਿਚ ਕੋਈ ਕਮੀ ਬਾਕੀ ਨਾ ਰਹੇ।

ਜਿਸ ਤਰ੍ਹਾਂ ਮਹਾਂਭਾਰਤ ਦਾ ਵਿਸ਼ਾਲ ਯੁੱਧ-ਕਾਵਯ ਰੂਪ ਵਿਚ ਮਹਾਂਭਾਰਤ ਗ੍ਰੰਥ ਨੂੰ ਮਹਾਂਰਿਸ਼ੀ ਵਿਆਸ ਜੀ ਨੇ ਵੱਡੇ-ਵੱਡੇ ਅਠਾਰਾਂ ਪਰਬਾਂ ਦਾ ਰੂਪ ਦੇ ਕੇ ਪ੍ਰਤੀ ਪਰਬ ਅਨੇਕਾਂ ਅਧਿਆਵਾਂ ਤੇ ਪੁਰਾਣਿਕ ਆਖਯਾਨਾਂ ਵਿਚ ਵੰਡਿਆ ਤੇ ਇਸ ਤਰ੍ਹਾਂ ਆਪਣੀ ਅਲੌਕਿਕ ਕਾਵਿ ਦਾ ਚਮਤਕਾਰ ਦਿਖਾਇਆ ਹੈ, ਪਰ ਸਾਡੇ ਚੂੜਾਮਣਿ ਕਵੀ ਸੰਤੋਖ ਸਿੰਘ ਜੀ ਨੇ ਇਸ ਤੋਂ ਵੀ ਬਹੁਤ ਅੱਗੇ ਵੱਧ ਕੇ ਛਾਲ ਮਾਰੀ ਹੈ। ਆਪ ਜੀ ਨੇ ਦਸ ਗੁਰੂਆਂ ਦੇ ਤੇਜ ਪ੍ਰਤਾਪ ਨੂੰ ਸੂਰਜ ਦੀ ਉਪਮਾ ਦੇ ਕੇ ਭਾਰਤੀ ਜੋਤਿਸ਼ ਦੇ ਮੁਤਾਬਿਕ ਇਕ ਸਾਲ ਨੂੰ ਬਾਰਾਂ ਰਾਸਾਂ, ਛੇ ਰੁੱਤਾਂ ਤੇ ਦੋ ਐਨਾਂ ਵਿਚ ਬੜੀ ਵਿਲੱਖਣ ਬੁੱਧੀ ਨਾਲ ਇਸ ਤਰ੍ਹਾਂ ਦਿੱਤਾ ਹੈ ਕਿ ਜਿਸ ਨੂੰ ਦੇਖ ਕੇ ਇਨਸਾਨੀ ਅਕਲ ਦੰਗ ਰਹਿ ਜਾਂਦੀ ਹੈ। ਦਸ ਗੁਰੂ ਸਾਹਿਬਾਨ ਦੇ ਅਸਚਰਜ ਚਰਿੱਤ੍ਰ ਇਸ ਤਰ੍ਹਾਂ ਨੰਬਰਵਾਰ ਮੂਰਤੀਮਾਨ ਹੋ ਕੇ ਫ਼ਿਲਮ ਦੀਆਂ ਚਲਦੀਆਂ ਫਿਰਦੀਆਂ ਸਜੀਵ ਤਸਵੀਰਾਂ ਵਾਂਗੂ ਆਪਣੇ ਆਪ ਬੜੇ ਪ੍ਰਭਾਵਕ ਢੰਗ ਨਾਲ ਉੱਤਮ ਵਕਤਿਆਂ ਦੁਆਰਾ ਸ੍ਰੋਤਿਆਂ ਅੱਗੇ ਆਉਂਦੇ ਸਪੱਸ਼ਟ ਦ੍ਰਿਸ਼ਟੀਗਤ ਹੁੰਦੇ ਹਨ।

ਚੂੜਾਮਣਿ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਨੇ ਇਸ ਮਹਾਨ ਪ੍ਰਬੰਧ ਕਾਵਯ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਇਨ੍ਹਾਂ ਸਾਰੇ ਗੁਰੂ ਸਾਹਿਬਾਂ ਦਾ ਇਤਿਹਾਸ ਨਿਰੂਪਣ ਕੀਤਾ ਹੈ। ਇਸ ਗੁਰ-ਇਤਿਹਾਸ ਨੂੰ ਕ੍ਰਮਵਾਰ ਪ੍ਰਮੁੱਖ ਅੰਗਾਂ ਤੇ ਉਪ ਅੰਗਾਂ ਵਿਚ ਤਰਤੀਬਿਆ ਹੈ :-

| ਨਾਮ ਗ੍ਰੰਥ | ਰਾਸਿ ਗਿਣਤੀ | ਅੰਸੂ ਤੇ ਰਚਨਾ ਕਾਲ |
|---|---|---|
| ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ | ਰਾਸਿ ਪਹਿਲੀ | ਅੰਸੂ-੬੮ |
| 1. ਗੁਰੂ ਅੰਗਦ ਦੇਵ ਜੀ | ਰਾਸਿ ਦੂਜੀ | ਅੰਸੂ-੫੭ |
| 2. ਗੁਰੂ ਅਮਰਦਾਸ ਜੀ | ਰਾਸਿ ਤੀਜੀ | ਅੰਸੂ-੬੯ |
| 3. ਗੁਰੂ ਰਾਮਦਾਸ ਜੀ | ਰਾਸਿ ਚੌਥੀ | ਅੰਸੂ-੬੬ |
| 4. ਗੁਰੂ ਅਰਜਨ ਦੇਵ ਜੀ | ਰਾਸਿ ਪੰਜਵੀਂ | ਅੰਸੂ-੬੬ |
| | | ਸੰਮਤ ੧੮੯੧ ਬਿ: ਤੋਂ |
| 5. ਗੁਰੂ ਹਰਿਗੋਬਿੰਦ ਜੀ | ਰਾਸਿ ਛੇਵੀਂ | ਅੰਸੂ-੫੯ |

| | | |
|---|---|---|
| 6. ਗੁਰੂ ਹਰਿ ਰਾਇ ਜੀ | ਰਾਸਿ ਸੱਤਵੀਂ | ਅੰਸੂ-੭੧ |
| 7. ਗੁਰੂ ਹਰਿਕ੍ਰਿਸ਼ਨ ਜੀ | ਰਾਸਿ ਅੱਠਵੀਂ | ਅੰਸੂ-੬੦ |
| 8. ਸ੍ਰੀ ਗੁਰੂ ਤੇਗ਼ ਬਹਾਦਰ ਜੀ | ਰਾਸਿ ਨੌਵੀਂ | ਅੰਸੂ-੬੦ |
| | ਰਾਸਿ ਦਸਵੀਂ | ਅੰਸੂ-੫੬ |
| | ਰਾਸਿ ਗਿਆਰ੍ਹਵੀਂ | ਅੰਸੂ-੬੧ |
| | ਰਾਸਿ ਬਾਰ੍ਹਵੀਂ | ਅੰਸੂ-੬੦ |
| | | ਜੋੜ=੭੫੧ ਅੰਸੂ |

GN_ (2:

9. ਸ੍ਰੀ ਗੁਰੂ ਕਲਗੀਧਰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ

| | | |
|---|---|---|
| ਰੁੱਤ ਪਹਿਲੀ | ਅੰਸੂ-੫੧ | |
| ਰੁੱਤ ਦੂਜੀ | ਅੰਸੂ-੫੦ | |
| ਰੁੱਤ ਤੀਜੀ | ਅੰਸੂ-੫੧ | ਸੰਮਤ |
| ਰੁੱਤੀ ਚੌਥੀ | ਅੰਸੂ-੫੧ | ੧੯੦੦ ਬਿ: ਤੱਕ |
| ਰੁੱਤ ਪੰਜਵੀਂ | ਅੰਸੂ-੫੨ | |
| ਰੁੱਤ ਛੇਵੀਂ | ਅੰਸੂ-੫੮ | |

ਤੇ ਕਲਗੀਧਰ ਦੇ ਚਾਰੇ ਸਾਹਿਬਜ਼ਾਦੇ :

| | | |
|---|---|---|
| ਦੋ ਐਨ | ਐਨ ਪਹਿਲਾ | ਅੰਸੂ-੫੧ |
| | ਐਨ ਦੂਜਾ | ਅੰਸੂ-੩੬ |
| | | ਜੋੜ=੪੦੦ ਅੰਸੂ |

ਕੁਲ ੧੨ ਰਾਸਾਂ, ਛੇ ਰੁੱਤਾਂ ਤੇ ਦੋ ਐਨ-

ਕੁੱਲ ਜੋੜ=੧੧੫੧ ਅੰਸੂ

ਇਸ ਤਰ੍ਹਾਂ ਚੂੜਾਮਣਿ ਮਹਾਂ ਕਵੀ ਭਾਈ ਸੰਤੋਖ ਸਿੰਘ ਨੇ ਇਸ ਸ੍ਰੀ ਗੁਰ ਪ੍ਰਤਾਪ ਸੂਰਜ ਨਾਮੀ ਗ੍ਰੰਥ ਦੇ ਕਾਵਯ ਰੀਤਿ ਅਨੁਸਾਰ, ਛੰਦ, ਅਲੰਕਾਰ ਤੇ ਨੌਂ ਰਸ ਭਰਪੂਰ ਮਾਤਰਾ ਵਿਚ ਵਰਤੇ ਹਨ। ਸਾਰੇ ਛੰਦ ਇਸ ਗ੍ਰੰਥ ਵਿਚ ੬੨੦੦੦ ਹਨ ਤੇ ਢਾਈ ਲੱਖ ਉਨ੍ਹਾਂ ਦੀਆਂ ਤੁੱਕਾਂ ਦੀ ਗਿਣਤੀ ਮੰਨੀ ਹੈ। ਡਾ: ਭਾਈ ਵੀਰ ਸਿੰਘ ਜੀ ਦੀ ਟਿਪਣੀ ਸਹਿਤ ੧੪ ਜਿਲਦਾਂ ਹਨ, ਅਤੇ ੬੪੧੫-ਛੇ ਹਜ਼ਾਰ ਚਾਰ ਸੌ ਪੰਦਰਾਂ ਸਫੇ ਹਨ।

# ਸ਼ਹੀਦ ਤੇ ਸ਼ਹੀਦੀ

ਸ਼ਹੀਦ ਤੇ ਸ਼ਹੀਦੀ—ਸ਼ਹੀਦ ਗਵਾਹੀ ਦੇਣ ਵਾਲੇ ਨੂੰ ਕਿਹਾ ਜਾਂਦਾ ਹੈ। ਧਰਮ ਲਈ ਆਪਾ ਵਾਰਨ ਵਾਲਾ ਸੂਰਮਾ ਗੁਰਬਾਣੀ ਦੇ ਸਿਧਾਂਤ ਅਨੁਸਾਰ-

***ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥***
***ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥***

ਐਸਾ ਸੂਰਮਾ ਜੋ ਮੌਤ ਦੇ ਬੂਹੇ ਤੋਂ ਲੰਘ ਕੇ ਹੱਕ ਤੇ ਸੱਚ ਦੀ ਗਵਾਹੀ ਸ਼ਹੀਦੀ ਪ੍ਰਾਪਤ ਕਰਕੇ ਭਰਦਾ ਹੈ, ਉਸ ਨੂੰ ਸ਼ਹੀਦ ਕਿਹਾ ਜਾਂਦਾ ਹੈ। ਦੀਨ-ਦੁੱਖੀ ਦੀ ਰੱਖਿਆ ਅਤੇ ਸਤਿ ਧਰਮ ਦੇ ਪ੍ਰਕਾਸ਼ ਲਈ ਸਿਰ 'ਤੇ ਆ ਬਣੀ ਮੁਸੀਬਤ ਦਾ ਡੱਟ ਕੇ ਮੁਕਾਬਲਾ ਕਰਨਾ, ਪਰ ਮੁਕਾਬਲਾ ਸੂਰਮਾ ਹੀ ਕਰ ਸਕਦਾ ਹੈ।

***ਜੋ ਸੂਰਾ ਤਿਸਹੀ ਹੋਇ ਮਰਨਾ॥***
***ਜੋ ਭਾਗੈ ਤਿਸ ਜੋਨੀ ਫਿਰਨਾ॥***

ਇਸ ਮੁਸੀਬਤ ਵਿਚ ਸੂਰਮੇ ਨੂੰ ਭਾਵੇਂ ਖੋਪਰੀ ਉਤਾਰਨੀ ਪਵੇ, ਜਾਂ ਬੰਦ ਬੰਦ ਕਟਾਉਣਾ ਪਵੇ, ਪਰ ਸੂਰਮਾ ਪੈਰ ਪਿੱਛੇ ਨਹੀਂ ਪੁੱਟਦਾ। ਗੁਰੂ ਨਾਨਕ ਦੇਵ ਜੀ ਦਾ ਫੁਰਮਾਣ ਹੈ-

***ਮਰਣੁ ਮੁਣਸਾਂ ਸੂਰਿਆ ਹਕੁ ਹੈ***
***ਜੋ ਹੋਇ ਮਰਹਿ ਪਰਵਾਣੋ॥***

(ਅੰਗ ੫੮੦)

ਐਸੇ ਸੂਰਮੇਂ ਸ਼ਹੀਦਾਂ ਦੀਆਂ ਹੱਡੀਆਂ ਦੀ ਬੁਨਿਆਦ 'ਤੇ ਹੀ ਹਮੇਸ਼ਾਂ ਕੌਮੀ ਜੀਵਨ ਦੇ ਮਹੱਲ ਉਸਾਰਦੇ ਹਨ। ਇਕ ਕਵੀ ਦਾ ਕਥਨ ਹੈ :

***ਡੁਲ੍ਹੇ ਜਾਂ ਖ਼ੂਨ ਸ਼ਹੀਦਾਂ ਦਾ, ਤਕਦੀਰ ਬਦਲਦੀ ਕੌਮਾਂ ਦੀ।***
***ਰੰਬੀਆਂ ਨਾਲ ਖੋਪਰ ਲਹਿੰਦੇ ਜਾਂ, ਤਸਵੀਰ ਬਦਲਦੀ ਕੌਮਾਂ ਦੀ।***

ਕੌਮਾਂ ਦੇ ਮਹੱਲ ਇੱਟਾਂ ਜਾਂ ਚੂਨੇ ਤੇ ਸੀਮੈਂਟ ਨਾਲ ਨਹੀਂ ਬਣਦੇ। ਉਨ੍ਹਾਂ ਲਈ ਤਾਂ ਸੂਰਮੇਂ, ਸ਼ਹੀਦ ਸਿੰਘ ਸਿੰਘਣੀਆਂ ਦੀਆਂ ਹੱਡੀਆਂ, ਲਹੂ ਤੇ ਸਰੀਰ ਚਾਹੀਦਾ ਹੈ। ਇਸ

ਸਬੰਧ ਵਿਚ ਇਕ ਕਵੀ ਦਾ ਸੁੰਦਰ ਕਥਨ ਹੈ :-

***ਸੱਚ ਹੈ ਕਿ ਚੂਨੇ ਇੱਟ ਦਾ, ਪੱਕਾ ਮੱਕਾ ਬਣ ਜਾਏਗਾ।***
***ਦਿਨ ਰਾਤ ਕਰ ਇਕ ਰਾਜ, ਲਾਸੀ ਤਾਣ ਤਾਂ ਬਣ ਜਾਏਗਾ।***
***ਮੀਨਾਕਾਰੀ ਜਾਲੀਆਂ, ਰੋਸ਼ਾ ਤੇ ਉੱਚੀਆਂ ਮਾੜੀਆਂ,***
***ਫ਼ਰਸ਼ ਮਰਮਰ ਕਲਸ ਸੋਹਣੇ, ਆਲੀਸ਼ਾਂ ਬਣ ਜਾਏਗਾ।***
***ਪਰ ਇੱਟ ਚੂਨੇ ਪੱਥਰੀਂ, ਕੌਮੀ ਮਹਿਲ ਬਣਨਾ ਨਹੀਂ,***
***ਹੱਡੀ ਸ਼ਹੀਦਾਂ ਪਿਸ ਕੇ ਜਾਂ, ਖ਼ੂਨ ਦੇ ਵਿਚ ਰਲਣਾ ਨਹੀਂ।***

ਸਿੱਖ ਕੌਮ ਦੀ ਬੁਨਿਆਦ ਤੇ ਸਿੱਖੀ ਦਾ ਮਹਿਲ ਤਾਂ ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦਰ ਜੀ ਅਤੇ ਚਾਰ ਸਾਹਿਬਜ਼ਾਦੇ ਤੇ ਹੋਰ ਬੇਅੰਤ ਸਿੰਘ ਸਿੰਘਣੀਆਂ ਦੀਆਂ ਹੱਡੀਆਂ ਤੇ ਖ਼ੂਨ ਨਾਲ ਪੱਕਾ ਕੀਤਾ ਹੈ।

☆☆☆

M_S

29)

# ਸ਼ਹੀਦੀ ਗੁਰੂ ਅਰਜਨ ਦੇਵ ਜੀ

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਵਿਰੋਧੀ ਦੋ ਹਿੱਸਿਆਂ ਵਿਚ ਵੰਡੇ ਜਾ ਸਕਦੇ ਹਨ। ਇਕ ਹਿੱਸਾ ਜ਼ਾਤੀ ਦੁਸ਼ਮਣੀ ਵਾਲਿਆਂ ਦਾ ਸੀ, ਜਿਨ੍ਹਾਂ ਵਿਚੋਂ ਪ੍ਰਿਥੀਆ, ਮੇਹਰਬਾਨ ਤੇ ਚੰਦੂ ਮੋਹਰੀ ਸਨ। ਦੂਸਰਾ ਹਿੱਸਾ ਸੀ ਪੰਡਤਾਂ ਤੇ ਮੌਲਵੀਆਂ ਦਾ। ਉਹ ਧਾਰਮਿਕ ਮਜ਼ਬੀ ਤੁਅੱਸਬ ਕਰਕੇ ਗੁਰਦੇਵ ਦੇ ਦੁਸ਼ਮਣ ਬਣੇ ਹੋਏ ਸਨ। ਇਹ ਸਾਰੇ ਸਮੇਂ ਦੀ ਉਡੀਕ ਵਿਚ ਸਨ, ਕਿ ਜਦੋਂ ਗੁਰੂ ਜੀ ਤੋਂ ਬਦਲਾ ਲੈ ਸਕਣ।

## ਖ਼ੁਸਰੋ ਕੌਣ ਸੀ ?

ਸ਼ਹਿਜ਼ਾਦਾ ਖ਼ੁਸਰੋ ਜਹਾਂਗੀਰ ਦਾ ਛੋਟਾ ਪੁੱਤਰ ਸੀ। ਖ਼ੁਸਰੋ ਰਾਜਾ ਮਾਨ ਸਿੰਘ ਦੀ ਭੈਣ ਦੀ ਕੁੱਖੋਂ ਪੈਦਾ ਹੋਇਆ ਸੀ। ਖ਼ੁਸਰੋ ਮਿਰਜ਼ਾ ਅਜ਼ੀਜ਼ ਕੋਕਾ ਦੀ ਲੜਕੀ ਨਾਲ ਵਿਆਹਿਆ ਹੋਇਆ ਸੀ। ਅਕਬਰ ਰਾਜ ਗੱਦੀ ਖੁਸਰੋ ਨੂੰ ਦੇਣਾ ਚਾਹੁੰਦਾ ਸੀ ਪਰ ਦੇ ਨਾ ਸਕਿਆ। ਮਿਰਜ਼ਾ ਅਜ਼ੀਜ਼ ਕੋਕਾ ਤੇ ਰਾਜਾ ਮਾਨ ਸਿੰਘ ਵੀ ਇਸ ਹੱਕ ਵਿਚ ਸਨ ਪਰ ਇਹਨਾਂ ਦੋਹਾਂ ਦੀ ਵੀ ਵੱਸ ਨਹੀਂ ਚੱਲੀ। ਆਖ਼ਿਰ ਜਿਸ ਵੇਲੇ ਸੰਨ 1605 ਈ: (ਸੰਮਤ 1662 ਬਿ.) ਨੂੰ ਅਕਬਰ ਮਰ ਗਿਆ ਤਾਂ ਉਸ ਤੋਂ ਮਗਰੋਂ ਉਹਦਾ ਪੁੱਤਰ ਜਹਾਂਗੀਰ ਤਖ਼ਤ 'ਤੇ ਬੈਠਾ। ਛੇ ਕੁ ਮਹੀਨੇ ਪਿਛੋਂ ਜਹਾਂਗੀਰ ਦੇ ਛੋਟੇ ਸ਼ਹਿਜ਼ਾਦੇ ਖ਼ੁਸਰੋ ਨੇ ਬਗ਼ਾਵਤ ਕਰ ਦਿੱਤੀ ਪਰ ਬਹਾਨਾ ਇਹ ਕੀਤਾ ਆਗਰਾ ਛੱਡਣ ਸਮੇਂ ਕਿ ਉਹ ਦਾਦੇ ਅਕਬਰ ਦੇ ਮਕਬਰੇ ਸਕੰਦਰੀਆ ਉੱਤੇ ਫੁੱਲ ਚੜ੍ਹਾਉਣ ਜਾ ਰਿਹਾ ਹੈ। ਪਰ ਉਸ ਨੂੰ ਖ਼ਬਰਾਂ ਮਿਲ ਰਹੀਆਂ ਸਨ ਕਿ ਜਹਾਂਗੀਰ ਪਿੱਛੇ ਆ ਰਿਹਾ ਹੈ। ਉਹ 350 ਸਾਥੀਆਂ ਸਣੇ ਘਬਰਾਇਆ ਹੋਇਆ ਪੰਜਾਬ ਵੱਲ ਵਧਿਆ। ਇਸ ਸਮੇਂ ਉਹ ਤਰਨ ਤਾਰਨ ਸਾਹਿਬ ਗਿਆ। ਗੁਰੂ ਅਰਜਨ ਦੇਵ ਜੀ ਇਨ੍ਹਾਂ ਦਿਨਾਂ ਵਿਚ ਤਰਨ ਤਾਰਨ ਸਾਹਿਬ ਠਹਿਰੇ ਹੋਏ ਸਨ। ਉਹ ਪਹਿਲਾਂ ਵੀ ਅਕਬਰ ਨਾਲ ਗੁਰੂ ਘਰ ਦੇ ਦਰਸ਼ਨ ਕਰ ਚੁੱਕਾ ਸੀ। ਤਰਨ ਤਾਰਨ ਸਾਹਿਬ ਇਸ ਨੇ ਲੋੜ ਅਨੁਸਾਰ ਪ੍ਰਸ਼ਾਦਾ ਪਾਣੀ ਛਕਿਆ। ਪਰ ਇਸ ਦੇ ਮਗਰ ਜਹਾਂਗੀਰ ਫ਼ੌਜ ਲੈ ਕੇ ਤੁਰਿਆ ਆ ਰਿਹਾ ਸੀ। ਅਸਲ ਵਿਚ ਖੁਸਰੋ ਦਾ ਇਰਾਦਾ ਲਾਹੌਰ ਉੱਤੇ ਕਬਜ਼ਾ ਕਰਕੇ ਕਿਲ੍ਹੇ ਵਿਚ ਬਹਿ ਕੇ ਟਾਕਰਾ ਕਰਨ ਦਾ ਸੀ, ਪਰ ਉਹ ਇਸ ਜਤਨ ਵਿਚ ਸਫਲ ਨਾ ਹੋਇਆ। ਕੁਛ ਭਰੋਸੇ ਯੋਗ ਸਾਥੀ ਨਾਲ ਲੈ ਕੇ ਖ਼ੁਸਰੋ ਕਾਬਲ ਵੱਲ ਨੂੰ ਨੱਸਿਆ, ਪਰ ਝਨਾ ਪਾਰ ਕਰਨ ਲੱਗਾ ਤਾਂ ਉਹ ਪਕੜਿਆ ਗਿਆ ਸੀ। ਏਨੇ ਤੱਕ ਜਹਾਂਗੀਰ

ਲਾਹੌਰ ਪੁੱਜ ਗਿਆ ਸੀ। ਖ਼ੁਸਰੋ ਤੇ ਉਸ ਦੇ ਸਾਥੀ ਕੈਦੀਆਂ ਦੀ ਹੈਸੀਅਤ ਵਿਚ ਲਾਹੌਰ ਲਿਆਂਦੇ ਗਏ। ਖ਼ੁਸਰੋ ਜਹਾਂਗੀਰ ਦਾ ਪੁੱਤਰ ਸੀ, ਇਸ ਵਾਸਤੇ ਉਸ ਨੂੰ ਨਜ਼ਰਬੰਦ ਰੱਖਿਆ ਗਿਆ, ਪਰ ਉਹਦੇ ਸਾਰੇ ਹੀ ਸਾਥੀ ਬੜੇ ਤਸੀਹੇ ਦੇ ਕੇ ਕਤਲ ਕੀਤੇ ਗਏ। ਹੁਸੈਨ ਬੇਗ ਤੇ ਅਬਦੁੱਲ ਰਹੀਮ ਨੂੰ ਖੋਤੇ 'ਤੇ ਚਾੜ੍ਹ ਕੇ ਸ਼ਹਿਰ ਵਿਚ ਫੇਰਿਆ ਤੇ ਗਊ ਦੇ ਕੱਚੇ ਚਮੜੇ ਵਿਚ ਮੜ੍ਹ ਕੇ ਮਾਰਿਆ ਗਿਆ।

ਬਾਦਸ਼ਾਹ ਜਹਾਂਗੀਰ ਨਵਾਂ-ਨਵਾਂ ਤਖ਼ਤ 'ਤੇ ਬੈਠਾ ਸੀ। ਉਹ ਕੱਟੜ ਮੁਲਾਣਿਆਂ ਨੂੰ ਖ਼ੁਸ਼ ਕਰਨ ਵਾਸਤੇ ਗ਼ੈਰ-ਮੁਸਲਮਾਨਾਂ ਉੱਤੇ ਵੱਧ ਤੋਂ ਵੱਧ ਜ਼ੁਲਮ ਕਰਨਾ ਚਾਹੁੰਦਾ ਸੀ ਕਿ ਉਹ ਪੱਕਾ ਮੁਸਲਮਾਨ ਤੇ ਇਸਲਾਮ ਦਾ ਵਫ਼ਾਦਾਰ ਹੈ। ਬਾਦਸ਼ਾਹ ਕੋਲ ਸ਼ਿਕਾਇਤ ਗਈ ਕਿ ਗੁਰੂ ਮਹਾਰਾਜ ਨੇ ਬਾਗ਼ੀ ਖ਼ੁਸਰੋ ਦੀ ਮਦਦ ਕੀਤੀ ਹੈ। ਜਹਾਂਗੀਰ ਨੇ ਉਸੇ ਵੇਲੇ ਗੁਰਦੇਵ ਦੀ ਗ੍ਰਿਫ਼ਤਾਰੀ ਦਾ ਹੁਕਮ ਦੇ ਕੇ ਮੁਰਤਜ਼ਾ ਖ਼ਾਂ ਨੂੰ ਭੇਜਿਆ।

ਕੁਛ ਇਤਿਹਾਸਕਾਰ ਕੇਵਲ ਚੰਦੂ ਨੂੰ ਹੀ ਗੁਨਾਹਗਾਰ ਮੰਨਦੇ ਹਨ, ਪਰ ਇਹ ਮੰਨਣ ਯੋਗ ਗੱਲ ਹੈ ਕਿ ਹਜ਼ੂਰ ਦੇ ਵਿਰੁੱਧ ਸ਼ਿਕਾਇਤ ਕਰਨ ਵਾਲਿਆਂ ਵਿਚ ਚੰਦੂ ਮੋਹਰੀ ਹੋਵੇਗਾ। ਸ਼ਿਕਾਇਤ ਕਰਨ ਵਾਲੇ ਮੌਲਵੀ, ਪੰਡਤ, ਪ੍ਰਿਥੀਆ ਤੇ ਚੰਦੂ ਆਦਿ ਸਨ, ਪਰ ਸਰਕਾਰੀ ਕਰਮਚਾਰੀ ਹੋਣ ਕਰਕੇ ਚੰਦੂ ਦਾ ਅਸਰ ਵਧੇਰੇ ਹੋ ਸਕਦਾ ਹੈ। ਗੁਰਦੇਵ ਨੂੰ ਤਸੀਹੇ ਦੇਣ ਵਿਚ ਵੀ ਚੰਦੂ ਦਾ ਹੱਥ ਹੈ, ਪਰ ਇਹ ਸਭ ਕੁਝ ਹੁੰਦਿਆਂ ਹੋਇਆਂ ਜਹਾਂਗੀਰ ਇਸ ਪਾਪ ਤੋਂ ਬਰੀ ਨਹੀਂ ਹੋ ਸਕਦਾ। ਉਸ ਦੀ ਆਪਣੀ ਲਿਖਤ ਉਹਦੇ ਵਿਰੁੱਧ ਸਭ ਤੋਂ ਵੱਡੀ ਗਵਾਹੀ ਹੈ।

'ਤੁਜ਼ਕਿ ਜਹਾਂਗੀਰੀ' ਵਿਚ ਜਹਾਂਗੀਰ ਆਪ ਲਿਖਦਾ ਹੈ : ''ਦਰਿਆ ਬਿਆਸ ਦੇ ਕਿਨਾਰੇ, ਗੋਇੰਦਵਾਲ ਵਿਚ ਪੀਰਾਂ ਤੇ ਬਜ਼ੁਰਗਾਂ ਦੇ ਭੇਸ ਵਿਚ (ਗੁਰੂ) ਅਰਜਨ ਨਾਮ ਦਾ ਇਕ ਹਿੰਦੂ ਰਹਿੰਦਾ ਸੀ। ਉਸ ਨੇ ਬਹੁਤ ਸਾਰੇ ਹਿੰਦੂਆਂ, ਸਗੋਂ ਮੂਰਖ ਤੇ ਬੇਸਮਝ ਮੁਸਲਮਾਨਾਂ ਨੂੰ ਵੀ ਆਪਣੀ ਰਹਿਤ ਤੇ ਤਰੀਕਿਆਂ ਨਾਲ ਸ਼ਰਧਾਲੂ ਬਣਾ ਕੇ ਆਪਣੀ ਬਜ਼ੁਰਗੀ ਤੇ ਪੀਰੀ ਦਾ ਢੋਲ ਬਹੁਤ ਉੱਚਾ ਵਜਾਇਆ ਹੋਇਆ ਸੀ। ਲੋਕ ਉਸ ਨੂੰ ਗੁਰੂ ਕਹਿੰਦੇ ਸਨ। ਸਭ ਪਾਸਿਆਂ ਤੋਂ ਫ਼ਰੇਬੀ ਤੇ ਠੱਗੀ ਪਸੰਦ ਲੋਕ ਉਸ ਪਾਸ ਆਉਂਦੇ ਤੇ ਉਸ ਉੱਤੇ ਪੂਰਨ ਭਰੋਸਾ ਪ੍ਰਗਟ ਕਰਦੇ। ਤਿੰਨ ਚਾਰ ਪੀੜ੍ਹੀਆਂ ਤੋਂ ਉਹਨਾਂ ਦੀ ਇਹ ਦੁਕਾਨ ਗਰਮ ਸੀ (ਚੱਲ ਰਹੀ ਸੀ)। ਢੇਰ ਚਿਰ ਤੋਂ ਮੇਰੇ ਦਿਲ ਵਿਚ ਇਹ ਖ਼ਿਆਲ ਆ ਰਿਹਾ ਸੀ, ਕਿ ਇਸ ਝੂਠ ਦੀ ਦੁਕਾਨ ਨੂੰ ਬੰਦ ਕਰ ਦੇਣਾ ਚਾਹੀਦਾ ਹੈ। ਜਾਂ ਉਸ ਨੂੰ (ਗੁਰੂ ਨੂੰ) ਮੁਸਲਮਾਨਾਂ ਦੇ ਮਜ਼੍ਹਬ ਵਿਚ ਲੈ ਆਉਣਾ ਚਾਹੀਦਾ ਹੈ। ਇਹਨਾਂ ਦਿਨਾਂ ਵਿਚ ਹੀ ਖ਼ੁਸਰੋ ਦਰਿਆ ਪਾਰ ਹੋਇਆ। ਇਸ ਜਾਹਿਲ ਆਦਮੀ ਨੇ ਇਰਾਦਾ ਕੀਤਾ, ਕਿ ਉਸ ਦੇ ਨੇੜੇ ਰਹੇ। ਗੁਰੂ ਦੇ ਰਹਿਣ ਦੀ ਥਾਂ ਦੇ ਨੇੜੇ ਹੀ ਖ਼ੁਸਰੋ ਨੇ ਪੜਾਉ ਕੀਤਾ। ਇਹ ਉਸ ਨੂੰ ਮਿਲਿਆ ਤੇ ਕਈ ਮਿਥੀਆਂ ਹੋਈਆਂ ਗੱਲਾਂ ਉਸ ਨਾਲ ਕੀਤੀਆਂ ਤੇ ਕੇਸਰ ਦੀ ਇਕ ਉਂਗਲੀ ਉਸ ਦੇ ਮੱਥੇ ਉੱਤੇ ਲਾਈ, ਜਿਸ ਨੂੰ ਹਿੰਦੂ ਤਿਲਕ ਕਹਿੰਦੇ ਹਨ ਤੇ ਚੰਗਾ ਸ਼ਗਨ ਮੰਨਦੇ ਹਨ। ਜਦ ਇਹ ਗੱਲ ਮੇਰੇ ਕੰਨੀਂ ਪਈ ਤੇ ਮੈਂ

ਅੱਗੇ ਹੀ ਇਹਨਾਂ ਦੇ ਝੂਠ ਨੂੰ ਜਾਣਦਾ ਸਾਂ, ਮੈਂ ਹੁਕਮ ਦਿੱਤਾ ਕਿ ਉਸ ਨੂੰ ਮੇਰੇ ਹਾਜ਼ਰ ਕੀਤਾ ਜਾਵੇ। ਉਸ ਦਾ ਘਰ-ਘਾਟ ਤੇ ਬੱਚੇ ਮੁਰਤਜ਼ਾ ਖ਼ਾਨ ਦੇ ਹਵਾਲੇ ਕਰ ਦਿੱਤੇ, ਉਸ ਦਾ ਮਾਲ ਅਸਬਾਬ ਜ਼ਬਤ ਕਰਕੇ ਉਸ ਨੂੰ 'ਸਿਆਸਤ' ਤੇ 'ਯਾਸਾ' ਦੇ ਕਾਨੂੰਨ ਅਧੀਨ ਸਜ਼ਾ ਦੇਣ ਦਾ ਹੁਕਮ ਦਿੱਤਾ (ਡਰਾਉਣ ਤੇ ਤਸੀਹੇ ਦੇ ਕੇ ਕਤਲ ਕਰਨ ਦਾ ਹੁਕਮ ਦੇ ਦਿੱਤਾ)।''

ਜਹਾਂਗੀਰ ਦੇ ਹੁਕਮ ਨਾਲ ਮੁਰਤਜ਼ਾ ਖ਼ਾਂ ਨੇ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਕੇ ਲਾਹੌਰ ਲੈ ਆਂਦਾ। ਪੰਜ ਸਿੱਖ : ਭਾਈ ਜੇਠਾ, ਭਾਈ ਪਿਰਾਣਾ, ਭਾਈ ਪੈੜਾ, ਭਾਈ ਬਿਧੀਆ ਤੇ ਭਾਈ ਲੰਙਾਹ, ਗੁਰੂ ਮਹਾਰਾਜ ਦੇ ਨਾਲ ਲਾਹੌਰ ਆਏ ਹਨ। ਗੁਰੂ ਜੀ ਉਪਰ ਖ਼ੁਸਰੋ ਬਾਰੇ ਦੋਸ਼ ਲਾਇਆ ਗਿਆ ਸੀ ਕਿਉਂਕਿ ਖ਼ੁਸਰੋ ਗੋਇੰਦਵਾਲ ਤੇ ਤਰਨ ਤਾਰਨ ਦੇ ਰਸਤੇ ਲਾਹੌਰ ਨੂੰ ਗਿਆ ਸੀ। ਗੁਰੂ ਅਰਜਨ ਦੇਵ ਜੀ ਉਸ ਵੇਲੇ ਤਰਨ ਤਾਰਨ ਸਨ। ਲੰਘਦੇ-ਲੰਘਦੇ ਖ਼ੁਸਰੋ ਤੇ ਕੁਛ ਉਹਦੇ ਸਾਥੀਆਂ ਨੇ ਗੁਰੂ ਕੇ ਲੰਗਰ ਵਿਚੋਂ ਪ੍ਰਸ਼ਾਦ ਛਕਿਆ ਤੇ ਗੁਰਦੇਵ ਨੂੰ ਮੱਥਾ ਟੇਕਿਆ। ਇਸ ਤੋਂ ਵੱਧ ਉਚੇਚਾ ਕੁਛ ਨਹੀਂ ਹੋਇਆ। ਇਹ ਗੁਰੂ ਘਰ ਦੀ ਮਰਯਾਦਾ ਹੈ। ਗੁਰੂ ਘਰੋਂ ਪ੍ਰਸ਼ਾਦਾ ਹਰ ਕਿਸੇ ਨੂੰ ਮਿਲਦਾ ਹੈ। ਫੇਰ ਉਹਨੀਂ ਹੀ ਰਾਹੀਂ ਮਗਰੇ-ਮਗਰ ਬਾਦਸ਼ਾਹ ਆਪ ਲੰਘਿਆ। ਪਰ ਜਿਸ ਵੇਲੇ ਬਾਦਸ਼ਾਹ ਲਾਹੌਰ ਤੋਂ ਤੁਰਨ ਵਾਲਾ ਸੀ, ਉਦੋਂ ਗੁਰੂ ਜੀ ਦੇ ਉਲਟ ਖ਼ੁਸਰੋ ਦੀ ਮਦਦ ਕਰਨ ਦੀ ਸ਼ਿਕਾਇਤ ਹੋਈ ਤੇ ਬਾਦਸ਼ਾਹ ਆਪ ਵੀ ਤਸੀਹੇ ਦੇ ਕੇ ਗੁਰੂ ਜੀ ਨੂੰ ਮਾਰਨ ਦਾ ਹੁਕਮ ਦੇ ਕੇ ਉਸ ਸਮੇਂ ਅਗ੍ਹਾਂ ਪਿਸ਼ਾਵਰ ਵੱਲ ਚਲਾ ਗਿਆ ਸੀ। ਖੋਜਕਾਰ ਵਿਦਵਾਨ ਇਹ ਵੀ ਲਿਖਦੇ ਹਨ ਕਿ ਜਲਦੀ ਹੀ ਬਾਦਸ਼ਾਹ ਲਾਹੌਰ ਵਾਪਸ ਆ ਗਿਆ ਸੀ। 26 ਮਾਰਚ ਸੰਨ 1607 ਤੱਕ ਫਿਰ ਲਾਹੌਰ ਹੀ ਰਿਹਾ।

ਹੁਣ ਹੱਕ ਸੀ ਮੁਰਤਜ਼ਾ ਖ਼ਾਨ ਦਾ, ਕਿ ਉਹ ਸੱਚ ਤੇ ਝੂਠ ਨੂੰ ਨਿਤਾਰਦਾ ਅਤੇ ਗੁਰਦੇਵ ਬਾਰੇ ਫ਼ੈਸਲੇ ਆਪ ਕਰਦਾ, ਪਰ ਉਹਨੇ ਸਜ਼ਾ ਦੇਣ ਦਾ ਫ਼ੈਸਲਾ ਕਰਨ ਦੀ ਸਾਰੀ ਜ਼ਿੰਮੇਵਾਰੀ ਚੰਦੂ ਦੁਸ਼ਟ ਨੂੰ ਸੌਂਪ ਦਿੱਤੀ। ਕਿਉਂਕਿ ਇਹ ਫ਼ੈਸਲਾ ਵਿਰੋਧੀਆਂ ਨੇ ਪਹਿਲਾਂ ਹੀ ਕਰ ਲਿਆ ਸੀ ਕਿ ਗੁਰੂ ਜੀ ਨੂੰ ਤਸੀਹੇ ਦੇਣ ਦਾ ਕੰਮ ਚੰਦੂ ਆਪਣੇ ਹੱਥੀਂ ਕਰੇਗਾ। ਤੇ ਚੰਦੂ ਨੇ ਆਪਣੀ ਇਹ ਸ਼ਰਤ ਮਨਵਾਉਣ ਵਾਸਤੇ ਪੱਲਿਓਂ ਧਨ ਵੀ ਖ਼ਰਚਿਆ ਸੀ। ਚੰਦੂ ਦੁਸ਼ਟ ਗੁਰੂ ਜੀ ਦੀ ਜਾਨ ਲੈਣ ਨਾਲੋਂ ਉਹਨਾਂ ਨੂੰ ਈਨ ਮਨਾ ਲੈਣ ਵਿਚ ਆਪਣੀ ਵਧੇਰੇ ਜਿੱਤ ਸਮਝਦਾ ਸੀ। ਸੋ ਸਤਿਗੁਰੂ ਦੀ ਜਾਨ ਬਚਾਉਣ ਦਾ ਰਸਤਾ ਵੀ ਮੁਰਤਜ਼ਾ ਖ਼ਾਨ ਆਦਿ ਅਫ਼ਸਰਾਂ ਦੀ ਸਲਾਹ ਨਾਲ ਚੰਦੂ ਨੇ ਕੱਢ ਲਿਆ। ਗੁਰੂ ਮਹਾਰਾਜ ਅੱਗੇ ਵਿਰੋਧੀਆਂ ਵੱਲੋਂ ਤ੍ਰਿੰਨ ਸ਼ਰਤਾਂ ਰੱਖੀਆਂ ਗਈਆਂ ਜੋ ਪੂਰੀਆਂ ਕਰਨ ਉੱਤੇ ਗੁਰੂ ਜੀ ਦੀ ਜਾਨ ਬਚ ਸਕਦੀ ਸੀ :-

(1) ਗੁਰੂ ਮਹਾਰਾਜ ਮੁਸਲਮਾਨ ਹੋ ਜਾਣ।

(2) ਗੁਰੂ ਗ੍ਰੰਥ ਸਾਹਿਬ ਵਿਚ ਹਜ਼ਰਤ ਮੁਹੰਮਦ ਸਾਹਿਬ ਦੀ ਤਾਰੀਫ਼ ਦੇ ਕੁਛ ਸ਼ਬਦ ਲਿਖ ਦੇਣ।

(3) (ਤੀਸਰੀ ਸ਼ਰਤ ਉਚੇਚੀ ਚੰਦੂ ਵੱਲੋਂ ਸੀ) ਸਾਹਿਬਜ਼ਾਦਾ ਹਰਿਗੋਬਿੰਦ ਸਾਹਿਬ ਵਾਸਤੇ ਚੰਦੂ ਦੀ ਲੜਕੀ ਦਾ ਰਿਸ਼ਤਾ ਪਰਵਾਨ ਕਰ ਲਿਆ ਜਾਵੇ।

ਗੁਰੂ ਜੀ ਇਹ ਤਿੰਨੇ ਸ਼ਰਤਾਂ ਨਾ ਮੰਨਣ, ਤਾਂ ਮੌਤ ਤੋਂ ਪਹਿਲਾਂ ਅਨੇਕਾਂ ਤਸੀਹੇ ਝੱਲਣ ਵਾਸਤੇ ਤਿਆਰ ਹੋ ਜਾਣ। ਸ਼ਰਤਾਂ ਸੁਣ ਕੇ ਗੁਰੂ ਮਹਾਰਾਜ ਨੇ ਬੜੇ ਧੀਰਜ ਨਾਲ ਉੱਤਰ ਦਿੱਤਾ, "ਭਲੇ ਪੁਰਸ਼ੋ, ਇਹਨਾਂ ਤਿੰਨਾਂ ਸ਼ਰਤਾਂ ਵਿਚੋਂ ਕੋਈ ਵੀ ਪੂਰੀ ਕਰਨੀ ਸਾਡੇ ਵੱਸ ਦੀ ਗੱਲ ਨਹੀਂ। ਤੁਹਾਡੀ ਪਹਿਲੀ ਸ਼ਰਤ ਬਾਰੇ ਏਨਾ ਕਹਿਣਾ ਹੀ ਕਾਫ਼ੀ ਹੈ, ਕਿ ਜੋ ਇਨਸਾਨ ਕਿਸੇ ਭੈਅ ਜਾਂ ਲਾਲਚ ਵਿਚ ਆ ਕੇ ਆਪਣਾ ਧਰਮ ਤਿਆਗ ਦੇਂਦਾ ਹੈ, ਉਹ ਕਿਸੇ ਧਰਮ ਵਿਚ ਵੀ ਮੰਨਣ ਯੋਗ ਨਹੀਂ। ਬਾਕੀ ਰਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਜ਼ਰਤ ਮੁਹੰਮਦ ਸਾਹਿਬ ਦੀ ਤਾਰੀਫ਼ ਲਿਖਣ ਦੀ ਗੱਲ, ਇਹ ਵੀ ਸਾਡੇ ਵੱਸੋਂ ਬਾਹਰ ਹੈ। ਗੁਰੂ ਗ੍ਰੰਥ ਸਾਹਿਬ ਰੱਬੀ ਬਾਣੀ ਹੈ। ਜੋ ਅਕਾਲ ਪੁਰਖ ਨੇ ਲਿਖਵਾਇਆ ਹੈ, ਅਸਾਂ ਲਿਖ ਦਿੱਤਾ ਹੈ। ਹੁਣ ਉਸ ਵਿਚ ਇਕ ਅੱਖਰ ਦਾ ਵੀ ਵਾਧਾ-ਘਾਟਾ ਨਹੀਂ ਹੋ ਸਕਦਾ। ਤੇ ਰਿਸ਼ਤਾ ਨਾ ਲੈਣ ਦਾ ਫ਼ੈਸਲਾ ਸੰਗਤ ਨੇ ਕੀਤਾ ਹੈ, ਅਸਾਂ ਨਹੀਂ। ਸਾਡੇ ਵਿਚਾਰ ਅਨੁਸਾਰ ਗੁਰੂ ਨਾਨਕ ਦੀ ਸੰਗਤ ਗੁਰੂ ਨਾਨਕ ਦਾ ਰੂਪ ਹੈ। ਅਸੀਂ ਸੰਗਤ ਦੇ ਕੀਤੇ ਫ਼ੈਸਲੇ ਨੂੰ ਨਹੀਂ ਬਦਲ ਸਕਦੇ।

***ਬਾਬੇ ਬੁੱਢੇ ਅਰ ਗੁਰਦਾਸ। ਇਤਿਆਦਕ ਸਿਖ ਥੇ ਜੌ ਖਾਸ।***
***ਚਿਠੀ ਸਭ ਕੌ ਗੁਰੂ ਸੁਣਾਈ। ਸਭ ਨੇ ਕਹਿਓ ਨਾ ਲੇਹੁ ਸਗਾਈ।***

(ਪੰਥ ਪ੍ਰਕਾਸ਼)

***ਲਿਖਯੋ ਚੰਦੂ ਦੁਸਟ ਗਰਬੀਲੇ। ਦੂਰ ਬਚਨਨ ਸੇ ਹਮ ਉਰ ਛੀਲੇ।***
***ਆਪ ਚੁਬਾਰਾ ਬਣਿਉ ਪਾਪੀ। ਗੁਰ ਕਾ ਘਰ ਇਨ ਮੋਰੀ ਥਾਪੀ।***
***ਨਿੰਦੀ ਯਾ ਬਿਧਿ ਉਨ ਗੁਰ ਗਾਦੀ। ਕਰੀ ਨ ਚਾਹੀਏ ਇਨ ਕੇ ਸਾਦੀ।***

ਆਖ਼ਰੀ ਗੱਲ ਰਹਿ ਗਈ ਤਸੀਹੇ ਝੱਲਣ ਦੀ। ਉਹ ਜੋ ਕੁਛ ਵੀ ਹੋਵੇਗਾ, ਨਿਰੰਕਾਰ ਦਾ ਭਾਣਾ ਸਮਝ ਕੇ ਅਸੀਂ ਖਿੜੇ ਮੱਥੇ ਝੱਲਾਂਗੇ। ਅਸੀਂ ਤਿਆਰ ਹਾਂ।"

ਜਿੱਥੇ ਅੱਜ ਕੱਲ੍ਹ ਗੁਰਦੁਆਰਾ ਡੇਹਰਾ ਸਾਹਿਬ ਹੈ, ਗੁਰਦੇਵ ਨੂੰ ਤਸੀਹੇ ਦੇਣ ਵਾਸਤੇ ਉਹ ਥਾਂ ਚੁਣਿਆ ਗਿਆ। ਬੜੇ ਸਖ਼ਤ ਪਹਿਰੇ ਵਿਚ ਮਹਾਰਾਜ ਨੂੰ ਓਥੇ ਲਿਆਂਦਾ ਗਿਆ। ਚੰਦੂ ਨੇ ਇਕ ਵਾਰ ਫਿਰ ਉਹ ਸ਼ਰਤਾਂ ਪੜ੍ਹ ਕੇ ਸੁਣਾਈਆਂ। ਗੁਰਦੇਵ ਦੇ ਇਨਕਾਰ ਕਰਨ ਉੱਤੇ ਜ਼ੁਲਮੀ ਕਾਰਾ ਸ਼ੁਰੂ ਹੋ ਗਿਆ।

ਗੁਰਦੇਵ ਨੂੰ ਪਾਣੀ ਦੀ ਭਰੀ ਦੇਗ ਵਿਚ ਬਿਠਾ ਕੇ ਹੇਠਾਂ ਅੱਗ ਬਾਲਣੀ ਸ਼ੁਰੂ ਕਰ ਦਿੱਤੀ 'ਪ੍ਰਿਥਮੈ ਦੇਗ ਕੇ ਬੀਚ ਬੈਠਾਏ।' ਚੰਦੂ ਦਾ ਖ਼ਿਆਲ ਸੀ ਕਿ ਜਦ ਸਰੀਰ ਵਾਸਤੇ ਪਾਣੀ ਦਾ ਸੇਕ ਸਹਿਣਾ ਔਖਾ ਹੋ ਜਾਵੇਗਾ ਤਾਂ ਗੁਰੂ ਜੀ ਆਪੇ ਸਭ ਕੁਛ ਮੰਨ ਜਾਣਗੇ। ਉਹ ਨਹੀਂ ਸੀ

ਜਾਣਦਾ ਕਿ ਬ੍ਰਹਮ ਗਿਆਨੀਆਂ ਦੀ ਅਵਸਥਾ 'ਦੁਖ ਵਿਚਿ ਸੁਖ ਮਨਾਈ' ਵਾਲੀ ਹੁੰਦੀ ਹੈ। ਗੁਰਦੇਵ ਦੇ ਸਾਰੇ ਸਰੀਰ ਉੱਤੇ ਛਾਲੇ ਪੈ ਗਏ। ਗੁਰਦੇਵ ਨੂੰ ਦੇਗ ਵਿਚੋਂ ਕੱਢ ਕੇ ਬੰਦੀ-ਘਰ ਵਿਚ ਪੁਚਾ ਦਿੱਤਾ ਗਿਆ। ਇਸ ਤਰ੍ਹਾਂ ਚੰਦੂ ਗੁਰਦੇਵ ਨੂੰ ਸੋਚਣ ਦਾ ਮੌਕਾ ਦੇਣਾ ਚਾਹੁੰਦਾ ਸੀ।

**_ਪ੍ਰਿਥਮ ਦੇਗ ਕੇ ਬੀਚ ਬੈਠਾਏ। ਨੀਚੇ ਲਕਰੀ ਭਾਰ ਜਲਾਏ।_**

(ਸ੍ਰੀ ਗੁਰੂ ਪੰਥ ਪ੍ਰਕਾਸ਼)

ਅਗਲੇ ਦਿਨ ਚੰਦੂ ਗੁਰਦੇਵ ਪਾਸ ਹਾਜ਼ਰ ਹੋਇਆ। ਉਹਨੇ ਸ਼ਰਤਾਂ ਮੰਨਣ ਵਾਸਤੇ ਮਹਾਰਾਜ ਨੂੰ ਬੜਾ ਪ੍ਰੇਰਿਆ, ਪਰ ਮਹਾਰਾਜ ਆਪਣੇ ਨਿਸ਼ਚੇ 'ਤੇ ਪੱਕੇ ਰਹੇ। ਮਹਾਰਾਜ ਨੂੰ ਸਖ਼ਤ ਪਹਿਰੇ ਵਿਚ ਫਿਰ ਉਸੇ ਥਾਂ 'ਤੇ ਲਿਆਂਦਾ ਗਿਆ। ਇਕ ਕੜਾਹੀ ਵਿਚ ਰੇਤ ਤਪਾ ਕੇ ਲਾਲ ਕੀਤੀ ਗਈ। ਤੱਤੀ ਰੇਤ ਉੱਤੇ ਗੁਰਦੇਵ ਨੂੰ ਬਿਠਾ ਕੇ ਹੇਠਾਂ ਅੱਗ ਝੋਕਣੀ ਸ਼ੁਰੂ ਕਰ ਦਿੱਤੀ। ਹੇਠੋਂ ਰੇਤ ਤਪ ਕੇ ਲਾਲ ਹੋ ਗਈ ਤੇ ਉਪਰੋਂ ਨੰਗੇ ਸਰੀਰ ਉੱਤੇ ਸੜਦੀ ਰੇਤ ਦੇ ਕੜਛੇ ਭਰ-ਭਰ ਪਾਉਣੇ ਆਰੰਭ ਦਿੱਤੇ।

**_ਬਲੂ ਰੇਤ ਤਪਾਇ ਧਰੈ ਕੈ। ਗੁਰ ਊਪਰ ਕਰਛੇ ਭਰਵੈ ਕੈ॥_**

(ਸ੍ਰੀ ਗੁਰੂ ਪੰਥ ਪ੍ਰਕਾਸ਼)

**_ਤਪਤ ਰੇਤ ਗੁਰ ਪਰ ਵਹਿ ਡਾਰੈ। ਹਾਇ ਨ ਤੋਬਾ ਗੁਰੂ ਉਚਾਰੈ॥_**

(ਸ੍ਰੀ ਗੁਰੂ ਪੰਥ ਪ੍ਰਕਾਸ਼)

ਰਾਤ ਨੂੰ ਬੰਦੀ ਘਰ ਵਿਚ ਲਿਜਾ ਕੇ ਸ਼ਰਤਾਂ ਮੰਨਣ ਨੂੰ ਕਿਹਾ। ਇਨਕਾਰ ਕਰਨ ਤੋਂ ਫਿਰ ਸਖ਼ਤ ਸਜ਼ਾ ਦੇਣ ਲਈ ਇਕ ਤਵੀ ਲੋਹੇ ਦੀ ਤਪਾਈ ਗਈ। ਉਸ ਉੱਪਰ ਗੁਰੂ ਜੀ ਨੂੰ ਬਿਠਾਇਆ ਗਿਆ।

**_ਪੁਨਾ ਦੁਸਟ ਨੇ ਲੋਹ ਤਪਾਈ। ਤਾਂ ਪਰ ਗੁਰ ਕੌ ਦਯੋ ਬਿਠਾਈ॥੭੮॥_**
**_ਚਰਨ ਤਲੀ ਕਾ ਜਰਹੀ ਮਾਸਾ। ਗੁਰੂ ਅਡੋਲ ਥਿਰੇ ਅਨਯਾਸਾ।_**
**_ਸਾਖੀ ਹੈ ਗੁਰ ਤਨ ਤੇ ਨਯਾਰੇ। ਪੇਖੈ ਪਰਾਰਬਧ ਕੇ ਕਾਰੇ॥ ੭੯॥_**

(ਸ੍ਰੀ ਗੁਰੂ ਪੰਥ ਪ੍ਰਕਾਸ਼ ਪੂਰਬਾਰਧ, ਬਿਸਰਾਮ ੨੦)

ਚੂੜਾਮਣਿ ਕਵੀ ਸੰਤੋਖ ਸਿੰਘ ਜੀ ਨੇ ਭੀ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਅੰਦਰ ਉਨ੍ਹਾਂ ਕਸ਼ਟਾਂ ਦਾ ਜ਼ਿਕਰ ਕੀਤਾ ਹੈ। ਜੋ ਜੋ ਕਸ਼ਟ ਗੁਰੂ ਸਾਹਿਬ ਜੀ ਨੂੰ ਜ਼ਾਲਮਾਂ ਵੱਲੋਂ ਦਿੱਤੇ ਗਏ ਹਨ :-

**_(੧) ਕਹਿ ਚਾਕਰ ਸੈ ਦੇਗ ਉਬਾਰੀ। ਪਕਰੌ ਦੇਹੁ ਤਿਸੀ ਮਹਿ ਡਾਰੀ॥ ੪੧॥_**
**_ਤਬਿ ਸਤਿਗੁਰੁ ਉਠਿ ਆਪੇ ਗਏ। ਤਪਤ ਨੀਰ ਮਹਿ ਬੈਠਤਿ ਭਏ।_**
**_ਹਾਹਾ ਕਾਰ ਹਰਿ ਸਿਖ ਕਰੈਂ। ਉਠਯੋ ਪਿਰਾਣਾ ਸਕਤਿ ਨ ਜਰੈਂ॥ ੪੨॥_**

ਤਥਾ ਹੀ :-

***ਸਤਿਗੁਰ ਬੈਠੇ ਦੇਗ ਮਝਾਰੀ। ਤਰੇ ਦੁਸਟ ਬਹੁ ਸਮਧਾ ਜਾਰੀ॥ ੫੨॥***

(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸਿ ੪, ਅੰਸੂ ੩੪)

GN_

(23

***(੨) ਤਪਤਿ ਰੇਤ ਪਰ ਨਿਸਚਲ ਬੈਸੇ। ਸੁਖ ਤੇ ਮ੍ਰਿਦੁ ਆਸਨ ਪਰ ਜੈਸੇ।***
***ਇਤ ਉਤ ਅੰਗ ਨਹੀ ਡੁਲਯੰਤੇ। ਭਏ ਮੋਨ ਕੁਛ ਨਹੀ ਕਹੰਤੇ॥ ੪੪॥***
***ਕਹਯੋ ਦੁਸਟ ਪੁਨ ਕਰਛੇ ਲੈ ਕੈ। ਤਪਤਿ ਰੇਤ ਦਿਹੁ ਉਪਰ ਪੈ ਕੈ।***
***ਨਹਿੰ ਬੋਲਤਿ ਨਹਿੰ ਮਾਨਤਿ ਨਾਤਾ। ਇਸ ਕੇ ਗਾਤ ਲਗਹਿ ਨਹਿ ਤਾਤਾ॥੪੫॥***
***ਭਰਿ ਕਰਛੇ ਤਬਿ ਊਪਰ ਪਾਏ। ਨਹਿ ਕੁਛ ਕਹਯੋ ਨ ਅੰਗ ਡੁਲਾਏ।***
***ਦੁਹੁਦਿਸ ਤੇ ਤਾਤੋ ਅਤਿ ਬਾਰੂ। ਪਰ ਸਰੀਰ ਪਰ ਬਹੁ ਦੁਖ ਕਾਰੂ॥ ੪੬॥***

(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸਿ ੪, ਅੰਸੂ ੩੫)

***(੩) ਕਹਿ ਕਰਿ ਦੀਰਘ ਲੋਹ ਮੰਗਾਈ। ਧਰਿ ਊਪਰਿ ਤਰੇ ਅਗਨਿ ਜਲਾਈ॥ ੧੮॥***
***ਸਮ ਤਾਂਬੇ ਕੇ ਤਪਤਿ ਕਰਾਈ। ਦੇਖ ਪਾਤਕੀ ਲਿਏ ਬੁਲਾਈ।***
***ਇਸ ਪਰ ਖਰੇ ਹੋਹੁ ਤਪ ਸਹੋ। ਨਾਹਿ ਤ ਨਾਤਾ ਲੈਬੇ ਚਹੋ॥ ੧੯॥***
***ਗੁਰੂ ਨ ਉਤਰ ਦੀਨਸ ਕੋਈ। ਲੋਹ ਅਰੂਢਨਿ ਉਰ ਮਹਿ ਹੋਈ।***
***ਆਦਿ ਚੰਡਾਲ ਜਿ ਕਿਨਹੁ ਨਿਹਾਰੇ। ਸਭਹਿਨਿ ਹਾ ਹਾ ਕਾਰ ਉਚਾਰੇ॥ ੨੦॥***

(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸਿ ੪, ਅੰਸੂ ੩੬)

ਸਾਰਾ ਸਰੀਰ ਸੜ ਗਿਆ ਸੀ। ਪਰ ਗੁਰਦੇਵ ਫੇਰ ਭੀ ਤੱਤੀ ਤਵੀ 'ਤੇ ਬੈਠੇ ਮਾਲਕ ਦੇ ਸ਼ੁਕਰ ਵਿਚ ਹਨ। ਇਹ ਅਤਿਆਚਾਰ ਵੇਖ ਕੇ ਧਰਤੀ ਤੇ ਆਕਾਸ਼ ਵੀ ਕੰਬ ਉਠੇ। ਇਸ ਜ਼ੁਲਮ ਦੀ ਚਰਚਾ ਸਾਰੇ ਸ਼ਹਿਰ ਵਿਚ ਹੋ ਰਹੀ ਸੀ। ਖ਼ਬਰ ਸੁਣ ਕੇ ਸਾਈਂ ਮੀਆਂ ਮੀਰ ਜੀ ਆਪ ਵੇਖਣ ਵਾਸਤੇ ਆਏ। ਵੇਖ ਕੇ ਉਹਨਾਂ ਆਹ ਦਾ ਨਾਅਰਾ ਮਾਰਿਆ ਤੇ ਅੱਖਾਂ 'ਚੋਂ ਹੰਝੂ ਧਰਤੀ 'ਤੇ ਡਿੱਗੇ। ਉਹਨਾਂ ਦੋਵੇਂ ਹੱਥ ਉਠਾ ਕੇ ਖ਼ੁਦਾ ਦੇ ਸਾਮ੍ਹਣੇ ਸ਼ਿਕਵਾ (ਗਿਲ੍ਹਾ) ਕੀਤਾ।

ਅੱਗੋਂ ਧੀਰਜ ਦੇ ਪੁੰਜ ਗੁਰਦੇਵ ਨੇ ਹੱਥ ਦਾ ਇਸ਼ਾਰਾ ਕਰਦਿਆਂ ਕਿਹਾ, "ਸਾਈਂ ਜੀ ! ਰੱਬ ਦੇ ਬੰਦਿਆਂ ਨੂੰ ਸ਼ਿਕਵੇ ਕਰਨੇ ਨਹੀਂ ਸੋਭਦੇ, ਸਗੋਂ ਕਹਿਣਾ ਚਾਹੀਦਾ ਹੈ :-

***ਤੇਰਾ ਕੀਆ ਮੀਠਾ ਲਾਗੈ॥***
***ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥*** (ਅੰਗ ੩੯੪)

ਅਥਵਾ-

***ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ॥***

***ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ॥***

(ਅੰਗ ੬੭੧)

M_S

ਸਾਈਂ ਮੀਆਂ ਮੀਰ ਇਸ ਧੀਰਜ ਨੂੰ ਵੇਖ ਕੇ ਹੈਰਾਨ ਰਹਿ ਗਿਆ। ਉਹਨੇ ਸ਼ਰਧਾ ਨਾਲ ਸਿਰ ਝੁਕਾਇਆ ਤੇ ਫਿਰ ਉੱਚੀ ਸੁਰ ਵਿਚ ਕਿਹਾ, "ਗੁਰੂ ਅਰਜਨ ਖ਼ੁਦਾ ਦਾ ਰੂਪ ਤੇ ਖ਼ੁਦਾ ਵਾਂਗ ਅਡੋਲ ਹੈ।"

32)

ਸਾਈਂ ਮੀਆਂ ਮੀਰ ਜੀ ਚਲੇ ਗਏ, ਪਰ ਉਸ ਦੇ ਹਉਕੇ ਦੇਰ ਤੱਕ ਹਵਾ ਵਿਚ ਸਿਸਕਦੇ ਰਹੇ।

ਅੱਗ ਝੋਕਣ ਵਾਲੇ ਹੱਥ ਵੀ ਕੁਛ ਸਮੇਂ ਵਾਸਤੇ ਰੁੱਕ ਗਏ, ਪਰ ਚੰਦੂ ਦਾ ਦਿਲ ਨਰਮ ਨਾ ਹੋਇਆ। ਉਹਦਾ ਹਠ ਤੇ ਗ਼ੁੱਸਾ ਸਾਰੇ ਹੱਦਾਂ-ਬੰਨੇ ਟੱਪ ਗਿਆ। ਉਹਨੇ ਬੜੀ ਖਰ੍ਹਵੀ ਸੁਰ ਵਿਚ ਕਿਹਾ, "ਮਹਾਰਾਜ ! ਮੇਰਾ ਇਰਾਦਾ ਤੁਹਾਡੀ ਜਾਨ ਲੈਣਾ ਨਹੀਂ ਸੀ। ਏਸ ਵਾਸਤੇ ਮੈਂ ਹੁਣ ਤੱਕ ਕੁਛ ਨਰਮੀ ਵਰਤਦਾ ਆਇਆ ਹਾਂ। ਪਰ ਜੇ ਆਪ ਜਾਨ ਦੇਣ 'ਤੇ ਹੀ ਤੁੱਲੇ ਹੋਏ ਹੋ, ਤਾਂ ਅੰਤ ਸਮੇਂ ਵਾਸਤੇ ਤਿਆਰ ਹੋ ਜਾਓ। ਤੁਸੀਂ ਮੇਰੇ ਨਾਲ ਜੁੱਗੋਂ ਬਾਹਰੀ ਕੀਤੀ ਹੈ। ਹੁਣ ਮੇਰਾ ਵਾਰ ਸਹਿਣ ਵਾਸਤੇ ਤਿਆਰ ਹੋ ਜਾਓ।"

"ਪੁਰਖਾ !" ਗੁਰਦੇਵ ਨੇ ਓਸੇ ਧੀਰਜ ਨਾਲ ਉਤਰ ਦਿੱਤਾ, "ਅਸੀਂ ਉਸ 'ਰਜਾਈ' ਦੀ ਹਰ 'ਰਜ਼ਾ' ਵਿਚ ਰਾਜ਼ੀ ਹਾਂ। ਜੋ ਤੇਰੇ ਦਿਲ ਆਵੇ, ਤੂੰ ਕਰ ਸਕਦਾ ਹੈਂ। ਪਰ ਇਕ ਸਚਿਆਰ ਨੂੰ ਮਿਟਾ ਕੇ ਇਹ ਗੱਲ ਭੁੱਲ ਨਾ ਜਾਈਂ ਕਿ ਮਿਟਿਆ ਬੀਜ ਆਪਣੇ ਵਰਗੇ ਕਈ ਬੀਜ ਪੈਦਾ ਕਰਦਾ ਹੈ। ਜੇ ਤੈਨੂੰ ਤਲਵਾਰ ਦਾ ਹੀ ਮਾਣ ਹੈ ਤਾਂ ਸ਼ਾਇਦ ਪ੍ਰਮਾਤਮਾ ਸਤਿ ਨੂੰ ਪ੍ਰਚਾਰਨ ਵਾਸਤੇ ਵੀ ਤਲਵਾਰ-ਧਾਰੀ ਭਾਰੀ ਪੀਰ ਨੂੰ ਤਿਆਰ ਕਰ ਰਿਹਾ ਹੈ, ਜੋ ਮੀਰੀ ਪੀਰੀ ਦਾ ਮਾਲਕ ਹੋਵੇਗਾ। ਮੰਨ ਲਿਆ ਕਿ ਤੱਤੀ ਲੋਹ 'ਤੇ ਬਿਠਾ ਕੇ ਤੂੰ ਮੇਰੀ ਆਵਾਜ਼ ਰੋਕ ਦੇਵੇਂਗਾ ਪਰ ਜੋ ਸਮੇਂ ਦੀ ਗਰਦਸ਼ ਹੈ, ਇਸ ਨੂੰ ਕੌਣ ਰੋਕ ਸਕਦਾ ਹੈ ? ਤੇਰੀਆਂ ਅੱਗ ਤੇ ਲੋਹੇ ਦੀਆਂ ਦੀਵਾਰਾਂ ਬਹੁਤ ਉੱਚੀਆਂ ਹਨ ਪਰ ਜ਼ਿੰਦਗੀ ਦੀ ਲਲਕਾਰ ਤਾਂ ਇਨ੍ਹਾਂ ਦੀਵਾਰਾਂ ਦੇ ਉਪਰੋਂ ਵੀ ਟੱਪ ਸਕਦੀ ਹੈ। ਮੇਰੇ ਵਿਚਾਰ ਦੀਆਂ ਉਡਾਰੀਆਂ ਨੂੰ ਰੋਕਣ ਵਾਲਿਓ ! ਮੈਨੂੰ ਦੱਸੋ, ਗੁਰੂ ਹਰਿਗੋਬਿੰਦ ਦੀ ਤਲਵਾਰ ਨੂੰ ਕਿਵੇਂ ਰੋਕ ਸਕੋਗੇ ?" ਇਕ ਅਦੀਬ ਲਿਖਦੇ ਹਨ :-

***ਮੇਰੀ ਸਦਾ ਕੋ ਦਬਾਨਾ ਤੋ ਮੁਮਕਿਨ ਹੈ,***
***ਮਗਰ ਬਦਲਤੇ ਵਕਤ ਕੀ ਰਫ਼ਤਾਰ ਕੌਨ ਰੋਕੇਗਾ ?***
***ਫ਼ਸੀਲੇਂ ਆਤਸ਼ੋ ਆਹਨ ਬਹੁਤ ਬੁਲੰਦ ਸਹੀ,***
***ਮਗਰ ਹਯਾਤ ਕੀ ਲਲਕਾਰ ਕੌਨ ਰੋਕੇਗਾ।***
***ਮੇਰੇ ਖ਼ਿਆਲੋਂ ਕੀ ਪ੍ਰਵਾਜ਼ ਰੋਕਨੇ ਵਾਲੋ,***
***ਹਰਿਗੋਬਿੰਦ ਕੀ ਤਲਵਾਰ ਕੌਨ ਰੋਕੇਗਾ।***

ਉਸ ਸਮੇਂ ਨੇੜੇ ਹੀ ਦਰਿਆ ਰਾਵੀ ਦੀ ਇਕ ਸਾਖ ਵਗਿਆ ਕਰਦੀ ਸੀ, ਜੋ ਅੱਜ ਇਕ ਬੁੱਢਾ ਨਾਲਾ ਬਣ ਕੇ ਰਹਿ ਗਈ ਹੈ। ਭਾਵੇਂ ਰੁੱਤ ਸਖ਼ਤ ਗਰਮੀ ਦੀ ਸੀ, ਪਰ ਦਰਿਆ ਦਾ ਪਾਣੀ ਪਹਾੜਾਂ ਤੋਂ ਬਰਫ਼ਾਂ ਢਲ ਕੇ ਆਉਣ ਕਾਰਨ ਕਾਫ਼ੀ ਠੰਢਾ ਸੀ। ਚੰਦੂ ਦੇ ਹੁਕਮ ਨਾਲ ਜੱਲਾਦਾਂ ਨੇ ਗੁਰੂ ਮਹਾਰਾਜ ਨੂੰ ਲੋਹ ਤੋਂ ਚੁੱਕ ਕੇ ਰਾਵੀ ਦੇ ਠੰਢੇ ਪਾਣੀ ਵਿਚ ਸੁੱਟ ਦਿੱਤਾ। ਇਸ ਗੱਲ ਦੀ ਸਾਖੀ ਭਾਈ ਰਤਨ ਸਿੰਘ ਜੀ ਭੰਗੂ ਨੇ ਵੀ ਭਰੀ ਹੈ :

*ਕੇ ਗੁਰ ਅਰਜਨ ਦਰੀਆਇ ਨ ਬੋੜਿਯੋ।*
*ਕੇ ਗੁਰ ਤੇਗ ਬਹਾਦਰ ਸੀਸ ਨ ਤੋੜਿਯੋ।*
*ਕੇ ਸਾਹਬਜਾਦੇ ਨਾਹਿ ਮਰਾਏ।*
*ਸ਼ੀਰ ਖੋਰ ਤੋਹਿ ਨਾਹਿ ਕੁਹਾਏ।*

ਅੱਗ ਦੇ ਸੜੇ ਉੱਤੇ ਠੰਢਾ ਪਾਣੀ ਪੈਣ ਨਾਲ ਜਲਨ ਕਈ ਗੁਣਾ ਵਧ ਜਾਇਆ ਕਰਦੀ ਹੈ। ਆਤਮਾ ਰੂਪ ਗੁਰੂ ਅਰਜਨ ਦੇਵ ਜੀ ਨੇ ਸਾਰੀ ਜਲਨ ਸਹਾਰ ਲਈ, ਪਰ ਪੰਜ ਭੂਤਕ ਸਰੀਰ ਦਾ ਤਾਂ ਆਪਣਾ ਹੀ ਧਰਮ ਹੈ। ਉਹ ਕੁਦਰਤ ਦੇ ਨਿਯਮਾਂ ਵਿਚ ਚੱਲਣ ਲਈ ਮਜਬੂਰ ਹੈ। ਸਰੀਰ ਅੱਗ ਨਾਲ ਸੜ ਕੇ ਭੜਥਾ ਹੋਇਆ ਸੀ। ਠੰਢੇ ਪਾਣੀ ਵਿਚ ਪੈਣ ਕਰਕੇ ਸਰੀਰ ਖੱਖੜੀ ਵਾਂਗ ਫਟ ਗਿਆ ਤੇ ਆਤਮਾ ਪਰਮਾਤਮਾ ਵਿਚ ਮਿਲ ਗਈ।

ਗੁਰੂ ਜੀ ਨੂੰ ਤੱਤੀ ਰੇਤ ਪਾ-ਪਾ ਪੀੜਤ ਕੀਤਾ ਗਿਆ, ਉਬਲਦੇ ਪਾਣੀ ਵਿਚ ਵੀ ਉਬਾਲਿਆ ਗਿਆ ਤੇ ਤੱਤੀ ਤਵੀ 'ਤੇ ਬੈਠਾਏ ਗਏ। ਅੰਤ ਹੋਰ ਤਸੀਹੇ ਦੇਣ ਲਈ ਰਾਵੀ ਦੇ ਠੰਢੇ ਪਾਣੀ ਵਿਚ ਡਬੋਇਆ ਗਿਆ ਪਰ ਗੁਰੂ ਜੀ 'ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥' ਇਹ ਉਚਾਰਨ ਕਰਦੇ ਹੋਏ (1663 ਬਿ.) ਨੂੰ ਪਰਮਾਤਮ ਸਾਗਰ ਵਿਚ ਲੀਨ ਹੋ ਗਏ।

*ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥*

ਭਾ. ਗੁਰਦਾਸ ਜੀ ਨੇ ਇਸ ਅਲੌਕਿਕ ਸ਼ਹੀਦੀ ਨੂੰ ਇਉਂ ਕਥਨ ਕੀਤਾ ਹੈ :-

*ਰਹਿਦੇ ਗੁਰੁ ਦਰੀਆਉ ਵਿਖਿ, ਮੀਨ ਕੁਲੀਨ ਹੇਤੁ ਨਿਰਬਾਣੀ।*
*ਦਰਸਨੁ ਦੇਖਿ ਪਤੰਗ ਜਿਉ, ਜੋਤੀ ਅੰਦਰਿ ਜੋਤਿ ਸਮਾਣੀ।*
*ਸਬਦੁ ਸੁਰਤਿ ਲਿਵ ਮ੍ਰਿਗ ਜਿਉ, ਭੀੜ ਪਈ ਚਿਤਿ ਅਵਰ ਨ ਆਣੀ।....*
*ਗੁਰ ਅਰਜਨ ਵਿਟਹੁ ਕੁਰਬਾਣੀ॥ ੨੩ ॥*

(ਵਾਰ ੨੪, ਪਉੜੀ ੨੩)

ਕਵੀ 'ਅਵਾਰਾ' ਆਪ ਦੀ ਇਸ ਸ਼ਹੀਦੀ ਘਟਨਾ ਨੂੰ ਇਉਂ ਬਿਆਨ ਕਰਦਾ ਹੈ :-

ਜੇਠ ਹਾੜ ਵਿਚ ਵੱਸੀਆਂ ਅੱਗਾਂ, ਸਾਵਣ ਛਹਿਬਰ ਲਾਈ।
ਰਾਤ ਹਨੇਰੀ ਪਿਛੋਂ ਚਿੱਟੀ, ਚੰਨ ਚਾਨਣੀ ਆਈ।
ਇੰਜੇ ਜ਼ੁਲਮ ਸਿਤਮ ਦੀਆਂ ਲੋਹਾਂ, ਹਦੋਂ ਵੱਧ ਜਦ ਤਪੀਆਂ,
ਉਪਰ ਉਸ ਠੰਢ ਦੇ ਸੋਮੇ, ਆਣ ਸਮਾਧੀ ਲਾਈ।

ਪ੍ਰਿੰਸੀਪਲ ਗੰਗਾ ਸਿੰਘ ਜੀ ਦਾ ਵੀ ਇਸ ਸ਼ਹੀਦੀ ਘਟਨਾ ਬਾਰੇ ਕਵਿਤਾ ਦਾ ਇਕ ਬੰਦ ਹੈ :-

ਅਗਨੀ ਜਲਾਈ ਆਪ ਜਿਸ, ਸੇਕ ਇਸ਼ਕ ਦਾ ਸੀ ਲਾਇਆ।
ਰਾਹੀ ਗੀਤ ਗਾ ਕੇ ਤੁਰ ਗਿਆ, ਜਿਸ ਸੱਚ ਕਰ ਦਿਖਲਾਇਆ।
ਲੋਹ ਲਾਲ 'ਤੇ ਆਸਣ ਜਮਾ, ਸਿਰ ਗਰਮ ਰੇਤਾ ਸਹਿ ਲਿਆ।
ਉਬਲਦੀ ਵਿਚ ਦੇਗ ਦੇ ਬਹਿ, ਵੱਟ ਨਾ ਮੱਥੇ ਪਾਇਆ।
ਤਕ ਲੋ ਉਹ ਪੁਤਲਾ ਪ੍ਰੇਮ ਦਾ, ਅਰਜਨ ਗੁਰੂ ਮਹਾਰਾਜ ਹੈ।
ਮਿਲ ਸਭ ਸ਼ਹੀਦਾਂ ਨੇ ਕਿਹਾ, ਸਾਡਾ ਇਹ ਸਿਰਤਾਜ ਹੈ।

ਸ਼ਹੀਦ ਦੁੱਖਾਂ ਕਸ਼ਟਾਂ ਤੋਂ ਨਹੀਂ ਡਰਦਾ, ਇਸ ਬਾਰੇ ਇਕ ਹੋਰ ਕਵੀ ਦਾ ਬਹੁਤ ਸੁੰਦਰ ਕਥਨ ਹੈ :-

ਉਸੇ ਯੇ ਸ਼ੌਕ ਹੈ ਹਰਦਮ ਨਈ ਤਰਜ਼ੇ ਜਫ਼ਾ ਕਿਆ ਹੈ।
ਹਮੇਂ ਯੇ ਸ਼ੌਕ ਹੈ ਦੇਖੇਂ ਸਿਤਮ ਕੀ ਇੰਤਹਾ ਕਿਆ ਹੈ।

ਸ਼ਹੀਦ ਮਰਦਾ ਨਹੀਂ ਸਗੋਂ ਆਪਣੇ ਵਰਗੇ ਅਨੇਕਾਂ ਸ਼ਹੀਦ ਪੈਦਾ ਕਰ ਦਿੰਦਾ ਹੈ।

ਖ਼ੁਦਾ ਜਾਨੇ ਡੂਬਨੇ ਵਾਲੇ ਨੇ ਕਿਆ ਕਹਾ ਇਨ ਮੌਜੋਂ ਸੇ।
ਮੌਜੇਂ ਆਜ ਤਕ ਸਿਰ ਫੋੜਤੀ ਫਿਰਤੀ ਹੈਂ ਸਾਹਿਲ ਸੇ।

ਸ਼ਹੀਦਾਂ ਦੇ ਅਸਥਾਨ ਦੀ ਮਹਾਨਤਾ ਸਮਝਣ ਵਾਲੇ ਇਕ ਸੱਜਣ ਕਹਿੰਦੇ ਹਨ :-

ਸ਼ਹੀਦੋਂ ਦੀ ਕਤਲਗਾਹ ਸੇ ਕਿਆ ਬਿਹਤਰ ਕਾਅਬਾ ?
ਸ਼ਹੀਦੋਂ ਕੀ ਖ਼ਾਕ ਪੇ ਤੋ ਖ਼ੁਦਾ ਭੀ ਕੁਰਬਾਨ ਹੋਤਾ ਹੈ।

ਇਕ ਹੋਰ ਕਵੀ ਨੇ ਬੜਾ ਸੁੰਦਰ ਲਿਖਿਆ ਹੈ :-

ਜੋ ਆਸ਼ਕ ਹੈਂ ਸ਼ਹਾਦਤ ਕੇ ਵੋਹ ਜੀਨਾ ਛੋੜ ਦੇਤੇ ਹੈਂ।
ਖਿਲੌਨਾ ਸਮਝ ਕਰ ਜਿਸਮ ਕੋ ਖ਼ੁਸ਼ੀ ਸੇ ਤੋੜ ਦੇਤੇ ਹੈਂ।
ਨਾ ਤਖ਼ਤੋ ਤਾਜ ਨਾ ਹੂਰੋਂ ਕੀ ਹਸਰਤ ਹੈ,

***ਖ਼ੁਦਾ ਭੀ ਖ਼ੁਦਾਈ ਦੇ ਤੌ ਵਾਪਸ ਮੋੜ ਦੇਤੇ ਹੈਂ।***
***ਸ਼ਹੀਦ ਕੀ ਜੋ ਮੌਤ ਹੈ ਵੋਹ ਕੌਮ ਕੀ ਹਯਾਤ ਹੈ,***
***ਹਯਾਤ ਤੋ ਹਯਾਤ ਹੈ ਵੋਹ ਮੌਤ ਭੀ ਹਯਾਤ ਹੈ।***



30 ਮਈ 1606 ਈਸਵੀ ਨੂੰ ਗੁਰੂ ਅਰਜਨ ਦੇਵ ਜੀ ਸ਼ਹੀਦ ਹੋਏ। ਉਨ੍ਹਾਂ ਦੀ ਸ਼ਹੀਦੀ ਦਾ ਵੱਡਾ ਕਾਰਨ ਸਿੱਖੀ ਦੀ ਲੋਕ-ਲਹਿਰ ਦਾ ਬਲਵਾਨ ਹੋਣਾ ਸੀ। ਕੋਈ ਵੀ ਸਰਕਾਰ ਇਹ ਬਰਦਾਸ਼ਤ ਨਹੀਂ ਕਰਦੀ ਕਿ ਉਹਦੇ ਰਾਹ ਵਿਚ ਰੋੜਾ ਬਣਨ ਲਈ ਤਾਕਤ ਪੈਦਾ ਹੋ ਜਾਵੇ। ਸਮੇਂ ਦੀ ਹਕੂਮਤ ਲੋਕਾਂ 'ਤੇ ਅਤਿਆਚਾਰ ਕਰਦੀ ਸੀ। ਹਾਕਮ ਸ਼੍ਰੇਣੀ ਤੋਂ ਲੋਕਾਂ ਦੀ ਇੱਜ਼ਤ ਤੇ ਜਾਨ-ਮਾਲ ਖ਼ਤਰੇ ਵਿਚ ਸੀ। ਇਨ੍ਹਾਂ ਜਾਬਰ ਤੇ ਅਨਿਆਈ ਤਾਕਤਾਂ ਦਾ ਗੁਰੂ ਸਾਹਿਬ ਖੰਡਨ ਕਰਦੇ ਸਨ। ਉਹ ਸੱਚ ਦੇ ਵਪਾਰੀ ਸਨ ਤੇ ਸਚਾਈ ਲਈ ਡਟਣ ਦੀ ਲੋਕਾਂ ਨੂੰ ਪ੍ਰੇਰਨਾ ਕਰਦੇ ਸਨ। ਉਨ੍ਹਾਂ ਨੇ ਇਸ ਲਹਿਰ ਨੂੰ ਇਤਨਾ ਤਕੜਾ ਕਰ ਦਿੱਤਾ ਸੀ ਕਿ ਹੁਣ ਇਹਦਾ ਆਪਣਾ ਹੈੱਡਕੁਆਰਟਰ ਸੀ, ਜਿਥੇ ਆ ਕੇ ਜੀਵਨ-ਤੋਰ ਸਮਝੀ ਜਾ ਸਕਦੀ ਸੀ। ਇਸ ਹੈੱਡਕੁਆਰਟਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੂੰ ਵੀ ਖ਼ਤਮ ਕਰਨ ਲਈ ਸਮੇਂ ਦੀਆਂ ਸਾਰੀਆਂ ਸਰਕਾਰਾਂ ਨੇ ਜ਼ੋਰ ਲਾਏ। ਇਸ ਤੋਂ ਬਿਨਾਂ ਹੋਰ ਗੁਰਦੁਆਰੇ ਇਲਾਕਿਆਂ ਵਿਚ ਵੀ ਕੇਂਦਰ ਬਣ ਚੁੱਕੇ ਸਨ, ਇਸ ਲਈ ਹਕੂਮਤ ਨੂੰ ਜੱਥੇਬੰਦ ਲਹਿਰ ਰੜਕਦੀ ਸੀ ਤੇ ਬਾਦਸ਼ਾਹ ਜਹਾਂਗੀਰ ਨੇ ਇਸ ਨੂੰ ਖ਼ਤਮ ਕਰਨ ਲਈ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਵਾਇਆ। ਭਾਵੇਂ ਪ੍ਰਗਟ ਤੌਰ 'ਤੇ ਉਸ ਨੇ ਖ਼ੁਸਰੋ ਦੀ ਬਗ਼ਾਵਤ ਸਮੇਂ ਮਦਦ ਦਾ ਇਲਜ਼ਾਮ ਲਾਇਆ।

☆☆☆

4_S

4)

# ਸ਼ਹੀਦੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਤਿੰਨ ਸਿੱਖਾਂ ਸਮੇਤ

ਸ੍ਰੀ ਗੁਰੂ ਤੇਗ਼ ਬਹਾਦਰ ਜੀ ਬੰਗਾਲ, ਆਸਾਮ ਵਿਚ ਸਨ, ਜਿਸ ਸਮੇਂ ਦਸਮੇਸ਼ ਜੀ ਦਾ ਸੰਨ 1666 ਵਿਚ ਪਟਨਾ ਸਾਹਿਬ ਜੀ ਵਿਖੇ ਅਵਤਾਰ ਹੋਇਆ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਆਸਾਮ ਤੋਂ ਵਾਪਸ ਆਉਣ ਸਮੇਂ ਪਟਨਾ ਸਾਹਿਬ ਵਿਖੇ ਪਰਿਵਾਰ ਨੂੰ ਤੇ ਸਾਹਿਬਜ਼ਾਦੇ ਸ੍ਰੀ ਗੋਬਿੰਦ ਰਾਏ ਜੀ ਨੂੰ ਮਿਲ ਕੇ ਪਿਆਰ ਦਿੱਤਾ। ਆਪ ਜੀ ਨੇ ਵਾਪਸ ਪੰਜਾਬ ਵੱਲ ਚੱਲਣ ਲਗਿਆਂ ਆਪਣੇ ਪਰਿਵਾਰ ਅਤੇ ਸਾਹਿਬਜ਼ਾਦੇ ਦਸਮੇਸ਼ ਜੀ ਨੂੰ ਕੁਝ ਸਮਾਂ ਹੋਰ ਪਟਨਾ ਸਾਹਿਬ ਰਹਿਣ ਦਾ ਹੁਕਮ ਦਿੱਤਾ। ਪਰ ਨਾਲ ਹੀ ਕਿਹਾ ਕਿ ਅਸੀਂ ਪੰਜਾਬ ਪਹੁੰਚ ਕੇ ਤੁਹਾਨੂੰ ਛੇਤੀ ਹੀ ਅਨੰਦਪੁਰ ਸਾਹਿਬ ਸੱਦ ਲਵਾਂਗੇ, ਤੁਸੀਂ ਉਸੇ ਸਮੇਂ ਛੇਤੀ ਅਨੰਦਪੁਰ ਸਾਹਿਬ ਆ ਜਾਣਾ। ਗੁਰੂ ਜੀ ਨੇ ਸਾਹਿਬਜ਼ਾਦੇ ਨੂੰ ਪਿਆਰ ਨਾਲ ਧੀਰਜ ਦੇ ਕੇ ਆਪ ਚਾਲੇ ਪਾ ਦਿੱਤੇ। ਸੰਨ 1669 ਵਿਚ ਔਰੰਗਜ਼ੇਬ ਨੇ ਆਪਣੀ ਕੱਟੜ ਸ਼ਰਈ ਨੀਤੀ ਅਨੁਸਾਰ ਇਹ ਹੁਕਮ ਜਾਰੀ ਕੀਤਾ ਸੀ ਕਿ ਹਿੰਦੂਆਂ ਦੇ ਮੰਦਰ, ਧਰਮਸ਼ਾਲਾਂ ਤੇ ਪਾਠਸ਼ਾਲਾਂ ਢਾਹ ਦਿੱਤੀਆਂ ਜਾਣ। ਹਿੰਦੂਆਂ, ਸਿੱਖਾਂ 'ਤੇ ਮੁਸਲਮਾਨ ਪਰਜਾ ਨਾਲੋਂ ਵੱਖਰੇ ਕਰੜੇ ਟੈਕਸ ਲਾਏ ਗਏ। ਇਹਨਾਂ ਨੂੰ ਸਰਕਾਰੀ ਨੌਕਰੀਆਂ ਤੋਂ ਹਟਾਇਆ ਗਿਆ। ਲੋਕਾਂ ਨੂੰ ਆਪਣਾ ਧਰਮ ਤੇ ਖ਼ਿਆਲ ਬਦਲਣ 'ਤੇ ਮਜਬੂਰ ਕਰਨਾ ਸ਼ੁਰੂ ਕਰ ਦਿੱਤਾ। ਇਸ ਸਬੰਧ ਵਿਚ ਇਕ ਕਵੀ ਦਾ ਸੁੰਦਰ ਕਥਨ ਹੈ-

*ਜਦੋਂ ਕੱਢੀ ਤੇਗ ਮਿਆਨ 'ਚੋਂ ਜ਼ਾਲਮ ਔਰੰਗੇ,*
*ਉਹ ਭੁੱਖੀ ਵਾਂਗਰ ਡੈਣ ਦੇ ਜੋ ਰੱਤ ਹੀ ਮੰਗੇ।*
*ਉਸ ਕੀਤੇ ਪੰਡਤ ਕਤਲ ਸਭ ਭੜ ਚੰਗੇ ਚੰਗੇ,*
*ਡਰਦਾ ਉਹਦੇ ਸਾਹਮਣੇ ਨਾ ਕੋਈ ਵੀ ਖੰਗੇ।*
*ਸੜੇ ਮਾਸੂਮ ਹਜ਼ਾਰਾਂ ਸੀ ਜਿਉਂ ਸ਼ਮ੍ਹਾਂ ਪਤੰਗੇ,*
*ਮਾਵਾਂ ਦੇ ਪੁੱਤ ਗੱਭਰੂ ਕਈ ਸੂਲੀ ਟੰਗੇ।*
*ਮਹਿੰਦੀ ਦੀ ਥਾਂ ਖ਼ੂਨ ਵਿਚ ਇਸ ਨੇ ਹੱਥ ਰੰਗੇ,*
*ਨਾਲ ਖ਼ਿਦੌਸਾਂ ਜਾਣ ਕੇ ਲਏ ਇਸ ਨੇ ਪੰਗੇ।*

***ਘੜ ਘੜ ਪੁੱਠੀਆਂ ਘਾੜਤਾਂ ਤੇ ਢੰਗ ਕੁਢੰਗੇ,***

***ਛਾੜ ਦਿੱਤੇ ਕਈ ਇਸ ਨੇ ਕਰ ਸੁੱਟੇ ਕੰਗੇ।***

(ਚਾਂਦਨੀ ਚੌਂਕ ਵਿਚੋਂ)

GN_

(2:

ਸਾਰੇ ਦੇਸ਼ ਵਿਚ ਆਮ ਕਰਕੇ ਤੇ ਪੰਜਾਬ ਕਸ਼ਮੀਰ ਵਿਚ ਖ਼ਾਸ ਕਰਕੇ ਸਖ਼ਤੀ ਦਾ ਦੌਰ ਚਲਿਆ। ਗੁਰੂ ਤੇਗ਼ ਬਹਾਦਰ ਜੀ ਨੇ ਪਟਨੇ ਤੋਂ ਵਾਪਸ ਅਨੰਦਪੁਰ ਸਾਹਿਬ ਵਿਚ ਆਉਣ ਤੋਂ ਕੁਝ ਚਿਰ ਬਾਅਦ ਪਟਨੇ ਤੋਂ ਸਾਹਿਬਜ਼ਾਦੇ ਸਮੇਤ ਆਪਣਾ ਪ੍ਰਵਾਰ ਵਾਪਸ ਬੁਲਾ ਲਿਆ। ਇਸ ਤੋਂ ਕੁਝ ਸਮਾਂ ਪਿਛੋਂ ਹੀ ਕਸ਼ਮੀਰ ਦੇ ਸੂਬੇ ਸ਼ੇਰ ਅਫ਼ਗਾਨ ਨੂੰ ਔਰੰਗਜ਼ੇਬ ਦਾ ਹੁਕਮ ਮਿਲ ਗਿਆ ਕਿ ਸਖ਼ਤੀ ਨਾਲ ਸਭ ਕਸ਼ਮੀਰੀ ਹਿੰਦੂਆਂ ਨੂੰ ਮੁਸਲਮਾਨ ਬਣਾਇਆ ਜਾਏ। ਇਥੇ ਗ਼ਰੀਬੀ ਬਹੁਤ ਸੀ, ਇਸ ਲਈ ਨਿੱਕੇ ਜਿਹੇ ਲਾਲਚ ਨਾਲ ਲੋਕ ਮੁਸਲਮਾਨ ਬਣ ਸਕਦੇ ਸਨ। ਕਈਆਂ ਨੇ ਲਾਲਚ ਵੱਸ ਹੋ ਕੇ ਇਸਲਾਮ ਧਰਮ ਧਾਰਨ ਕਰ ਲਿਆ ਅਤੇ ਬਾਕੀਆਂ ਨੂੰ ਸ਼ੇਰ ਅਫ਼ਗਾਨ ਨੇ ਤਲਵਾਰ ਦੇ ਜ਼ੋਰ ਨਾਲ ਆਪਣੇ ਧਾਰਮਿਕ ਵਿਸ਼ਵਾਸ ਬਦਲਣ ਲਈ ਮਜਬੂਰ ਕਰਨਾ ਸ਼ੁਰੂ ਕਰ ਦਿੱਤਾ।

ਆਖ਼ਿਰ ਨੂੰ ਕਸ਼ਮੀਰ ਦੇ ਮੁਖੀ ਪੰਡਤ ਦੁਖੀ ਹੋ ਕੇ ਸ਼ੇਰ ਅਫ਼ਗਾਨ ਤੋਂ ਛੇ ਮਹੀਨੇ ਸੋਚਣ ਦੀ ਮੋਹਲਤ ਲੈ ਕੇ ਨਿਕਲੇ ਤੇ ਕਈ ਥਾਂ ਗਏ, ਪਰ ਕਿਧਰੇ ਉਹਨਾਂ ਨੂੰ ਮਸਲਾ ਹੱਲ ਹੋਣ ਦੀ ਆਸ ਨਾ ਲੱਗੀ। ਅਖ਼ੀਰ ਪੰਡਤਾਂ ਦੀ ਇਕ ਟੋਲੀ ਸ੍ਰੀ ਅਨੰਦਪੁਰ ਸਾਹਿਬ ਪਹੁੰਚੀ ਤੇ ਗੁਰੂ ਤੇਗ਼ ਬਹਾਦਰ ਜੀ ਨੂੰ ਆਪਣੀ ਦੁੱਖਾਂ ਭਰੀ ਕਹਾਣੀ ਸੁਣਾਈ। ਕਸ਼ਮੀਰ ਦੇ ਬ੍ਰਾਹਮਣਾਂ ਨੇ ਗੁਰੂ ਜੀ ਅੱਗੇ ਇਸ ਤਰ੍ਹਾਂ ਫ਼ਰਿਆਦ ਕੀਤੀ :-

***ਰਾਵਰ ਬਿਨਾ ਆਨ ਨਹਿ ਕੋਈ।***
***ਸਮਰਥ ਬਲੀ ਜੋ ਰਖਿਯਕ ਹੋਈ।***
***ਏਕ ਆਸਰਾ ਆਪ ਗੁਸਾਈਂ।***
***ਗਹਹੁ ਬਾਹੁ ਬੂਡਤ ਸਭ ਜਾਈ।***

(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸਿ ੧੨, ਅਧਿ: ੧੨)

ਇਸ ਸਮੇਂ ਵਿਚਾਰ ਕਰ ਕੇ ਤੇ ਸਾਹਿਬਜ਼ਾਦੇ ਸ੍ਰੀ ਗੋਬਿੰਦ ਰਾਏ ਜੀ ਦੇ ਕਹਿਣ ਨਾਲ ਗੁਰੂ ਤੇਗ਼ ਬਹਾਦਰ ਜੀ ਨੇ ਪੰਡਤਾਂ ਨੂੰ ਕਹਿ ਦਿੱਤਾ ਕਿ ਜਾਓ ਤੁਸੀਂ ਅਤੇ ਆਪਣੇ ਸੂਬੇ ਨੂੰ ਕਹਿ ਦਿਓ ਕਿ ਸਾਡੇ ਧਾਰਮਿਕ ਆਗੂ ਗੁਰੂ ਤੇਗ਼ ਬਹਾਦਰ ਜੀ ਹਨ। ਅਸੀਂ ਉਹਨਾਂ ਦੇ ਪਿੱਛੇ ਲੱਗਦੇ ਹਾਂ। ਜੇ ਉਹ ਮੁਸਲਮਾਨ ਬਣ ਜਾਣ ਤਾਂ ਅਸੀਂ ਸਾਰੇ ਇਸਲਾਮ ਕਬੂਲ ਕਰ ਲਵਾਂਗੇ।

ਪੰਡਤਾਂ ਨੇ ਜਾ ਕੇ ਸ਼ੇਰ ਅਫ਼ਗਾਨ ਨੂੰ ਕਹਿ ਦਿੱਤਾ ਤੇ ਉਹਨੇ ਔਰੰਗਜ਼ੇਬ ਨੂੰ ਸਾਰੀ ਗੱਲ ਪਹੁੰਚਾ ਦਿੱਤੀ। ਬਾਦਸ਼ਾਹ ਪਹਿਲਾਂ ਹੀ ਗੁਰੂ ਸਾਹਿਬ ਦੇ ਪ੍ਰਚਾਰ ਨੂੰ ਤੇ ਵੱਧ ਰਹੀ ਤਾਕਤ ਨੂੰ

ਰਾਜ ਲਈ ਖ਼ਤਰਨਾਕ ਸਮਝਦਾ ਸੀ, ਇਸ ਲਈ ਉਸਨੇ ਗੁਰੂ ਸਾਹਿਬ ਦੀ ਗ੍ਰਿਫ਼ਤਾਰੀ ਦਾ ਹੁਕਮ ਜਾਰੀ ਕਰ ਦਿੱਤਾ।

ਕਾਫ਼ੀ ਸਮੇਂ ਤੋਂ ਗੁਰੂ ਸਾਹਿਬ ਮਹਿਸੂਸ ਕਰ ਰਹੇ ਸਨ ਕਿ ਹਾਕਮਾਂ ਵਿਚ ਇਨਸਾਨੀ ਸ਼ੁਭ ਗੁਣ ਨਹੀਂ ਰਹੇ। ਮੁਗਲਾਂ ਦੇ ਦਿਲਾਂ ਵਿਚ ਰੱਬ ਦੀ ਤੇ ਇਨਸਾਨ ਲਈ ਦਰਦ ਤੇ ਦਇਆ ਦੀ ਜਾਗ ਲਾਣ ਦੀ ਲੋੜ ਹੈ। ਮੁਰਦਾ ਹੋ ਚੁੱਕੀ ਜਨਤਾ ਵਿਚ ਨਵੀਂ ਜਾਨ ਭਰ ਕੇ ਉਸਨੂੰ ਜ਼ੁਲਮ ਦਾ ਟਾਕਰਾ ਕਰਨ ਲਈ ਤਿਆਰ ਕਰਨਾ ਪਵੇਗਾ। ਇਸ ਕੰਮ ਲਈ ਵੱਡੀ ਕੁਰਬਾਨੀ ਦੀ ਲੋੜ ਸੀ ਤੇ ਹੁਣ ਗੁਰੂ ਸਾਹਿਬ ਨੇ ਆਪਣਾ ਬਲੀਦਾਨ ਦੇਣ ਦਾ ਫ਼ੈਸਲਾ ਕਰ ਲਿਆ। ਕਸ਼ਮੀਰੀ ਪੰਡਤਾਂ ਦੇ ਆਉਣ ਨਾਲ ਇਕ ਮੌਕਾ ਪੈਦਾ ਹੋ ਗਿਆ।

ਆਪ ਆਪਣੇ ਪਰਿਵਾਰ ਨੂੰ ਅਨੰਦਪੁਰ ਸਾਹਿਬ ਵਿਚ ਹੀ ਛੱਡ ਕੇ ਦੇਸ਼ ਦੇ ਦੂਜੇ ਵੱਡੇ ਦੌਰੇ 'ਤੇ ਚੱਲ ਪਏ। ਆਪ ਦਾ ਮੁਖ ਪ੍ਰਚਾਰ ਹੁਣ ਇਹ ਸੀ ਕਿ ਨਾ ਕਿਸੇ ਨੂੰ ਡਰਾਓ ਤੇ ਨਾ ਕਿਸੇ ਤੋਂ ਡਰੋ। ਨਾ ਆਪ ਜ਼ੁਲਮ ਅਤਿਆਚਾਰ ਕਰੋ ਤੇ ਨਾ ਹੀ ਕਿਸੇ ਦੂਜੇ ਦੇ ਜ਼ੁਲਮ ਨੂੰ ਜਰੋ। ਇਸ ਤਰ੍ਹਾਂ ਦ੍ਰਿੜ੍ਹਤਾ ਨਾਲ ਜ਼ੁਲਮ ਦਾ ਟਾਕਰਾ ਕਰਨ ਲਈ ਪ੍ਰੇਰਿਆ ਤੇ ਉਤਸ਼ਾਹ ਦਿੱਤਾ। ਲੋਕ ਭਾਰੀ ਗਿਣਤੀ ਵਿਚ ਹਰ ਥਾਂ ਜੁੜਦੇ ਤੇ ਦਰਸ਼ਨ ਕਰ ਕੇ ਉਪਦੇਸ਼ ਸੁਣਦੇ। ਹਜ਼ਾਰਾਂ ਲੋਕ ਆਪ ਦੇ ਨਾਲ ਹੀ ਤੁਰ ਪਏ। ਦਿੱਲੀ ਸਰਕਾਰ ਦੇ ਸੂਹੀਆਂ ਨੇ ਖ਼ਬਰ ਪਹੁੰਚਾਈ ਕਿ ਗੁਰੂ ਸਾਹਿਬ ਤਾਂ ਲੋਕਾਂ ਨੂੰ ਸਰਕਾਰ ਵਿਰੁੱਧ ਤੇਜ਼ੀ ਨਾਲ ਉਭਾਰ ਰਹੇ ਹਨ। ਔਰੰਗਜ਼ੇਬ ਰਾਵਲਪਿੰਡੀ ਜਾਣ ਵਾਲਾ ਸੀ। ਉਹਨੇ ਆਪਣੇ ਮੁਖੀ ਪ੍ਰਬੰਧਕਾਂ ਨੂੰ ਸੱਦ ਕੇ ਹਦਾਇਤ ਕਰ ਦਿੱਤੀ ਕਿ ਗੁਰੂ ਸਾਹਿਬ ਨੂੰ ਗ੍ਰਿਫ਼ਤਾਰੀ ਪਿਛੋਂ ਕਿਸ ਤਰ੍ਹਾਂ ਇਸਲਾਮ ਵਿਚ ਲਿਆਉਣਾ ਹੈ ਤੇ ਜੇ ਨਾ ਮੰਨਣ ਤਾਂ ਕਿਵੇਂ ਵਰਤਾਉ ਕਰਨਾ ਹੈ।

ਗੁਰੂ ਸਾਹਿਬ ਪ੍ਰਚਾਰ ਕਰਨ ਵਾਸਤੇ ਸੰਨ 1675 ਨੂੰ ਦਿੱਲੀ ਵੱਲ ਚੱਲੇ ਹਨ। ਪਹਿਲਾਂ ਰੋਪੜ ਤੋਂ ਸੈਫਾਬਾਦ ਗਏ। ਇਥੇ ਸੱਯਦ ਸੈਫ ਅਲੀ ਖ਼ਾਂ ਕੋਲ ਕੁਝ ਦੇਰ ਠਹਿਰੇ ਸਨ। ਫੇਰ ਕੈਥਲ, ਲਖਣ ਮਾਜਰਾ ਆਦਿ ਥਾਵਾਂ 'ਤੇ ਖੂਹ ਲਗਵਾਉਂਦੇ ਤੇ ਸਿਖੀ ਦਾ ਪ੍ਰਚਾਰ ਕਰਦੇ ਹਜ਼ੂਰ ਅੱਗੇ ਆਗਰੇ ਵੱਲ ਵਧੇ। ਆਪ ਨੇ ਬਾਕੀ ਸਾਰੀ ਸੰਗਤ ਨੂੰ ਵਾਪਸ ਭੇਜ ਦਿੱਤਾ ਤੇ ਆਪਣੇ ਨਾਲ ਪੰਜ ਸਿੱਖਾਂ— ਭਾਈ ਮਤੀ ਦਾਸ, ਭਾਈ ਗੁਰਦਿੱਤਾ, ਭਾਈ ਦਿਆਲਾ, ਭਾਈ ਊਦਾ ਤੇ ਭਾਈ ਸਤੀ ਦਾਸ— ਨੂੰ ਲੈ ਕੇ ਆਗਰੇ ਪਹੁੰਚ ਗਏ। ਇਥੇ ਇਕ ਖ਼ਾਸ ਢੰਗ ਨਾਲ ਆਪਣੇ ਆਪ ਨੂੰ ਗ੍ਰਿਫ਼ਤਾਰੀ ਲਈ ਪੇਸ਼ ਕਰ ਦਿੱਤਾ। ਕਿਲ੍ਹੇਦਾਰ ਨੇ ਆਪ ਨੂੰ ਗ੍ਰਿਫ਼ਤਾਰ ਕਰ ਕੇ ਪੰਜ ਸੌ ਸਿਪਾਹੀਆਂ ਦੀ ਨਿਗਰਾਨੀ ਹੇਠ ਦਿੱਲੀ ਭੇਜ ਦਿੱਤਾ।

ਔਰੰਗਜ਼ੇਬ ਦਿੱਲੀ ਨਹੀਂ ਸੀ ਪਰ ਉਹ ਪਹਿਲਾਂ ਹੀ ਜਾਣ ਲੱਗਾ ਸਾਰਾ ਹੁਕਮ ਦੇ ਗਿਆ ਸੀ। ਇਸ ਲਈ ਉਸਦੇ ਹੁਕਮ ਅਨੁਸਾਰ ਹੀ ਗੁਰੂ ਸਾਹਿਬ ਨੂੰ ਤਸੀਹੇ ਦਿੱਤੇ ਗਏ। ਪਹਿਲਾਂ ਦਿੱਲੀ ਵਿਚ ਜਾਮਾ ਮਸਜਿਦ ਦੇ ਨੇੜੇ ਢੱਠੀ ਹੋਈ ਇਮਾਰਤ ਵਿਚ ਰੱਖਿਆ ਤੇ ਕਾਜ਼ੀ ਭੇਜ

ਕੇ ਸਰਕਾਰ ਦੀ ਨੀਤੀ ਦੱਸੀ ਤੇ ਪ੍ਰੇਰਨਾ ਕੀਤੀ ਕਿ ਉਹ ਇਸਲਾਮ ਕਬੂਲ ਕਰ ਲੈਣ, ਨਹੀਂ ਤਾਂ ਕਰਾਮਾਤ ਦਿਖਾਉਣ ਜਾਂ ਫਿਰ ਮਰਨ ਲਈ ਤਿਆਰ ਰਹਿਣ। ਗੁਰਦੇਵ ਨੇ ਇਸਲਾਮ ਧਰਮ ਤੇ ਕਰਾਮਾਤ ਦੀ ਕੋਈ ਗੱਲ ਨਾ ਮੰਨੀ ਤਾਂ ਇਸ ਇਮਾਰਤ ਤੋਂ ਆਪ ਨੂੰ ਚਾਂਦਨੀ ਚੋਕ ਵਿਚ ਕੋਤਵਾਲੀ ਦੀ ਇਮਾਰਤ ਵਿਚ ਲੈ ਆਂਦਾ ਗਿਆ ਤੇ ਇਥੇ ਹਰ ਤਰ੍ਹਾਂ ਦੇ ਸਰੀਰਕ ਕਸ਼ਟ ਦਿੱਤੇ ਗਏ। ਪੈਰਾਂ ਵਿਚ ਜ਼ੰਜੀਰਾਂ ਪਾਈਆਂ ਗਈਆਂ, ਤੰਗ ਪਿੰਜਰੇ ਵਿਚ ਰੱਖਿਆ ਗਿਆ ਤੇ ਹੋਰ ਵੀ ਜੋ ਹੋ ਸਕਿਆ, ਕੀਤਾ।

*ਸੁਨਿ ਕਰਿ ਤਬ ਪਿੰਜਰਾ ਮੰਗਵਾਇ।*
*ਪਗ ਬੰਧਨ ਜੁਤਿ ਬੀਚ ਬਿਠਾਇ।*
*ਸ੍ਰਿੰਖਲ ਭੇਰੀ ਕੁਲਫ ਲਗਾਯੋ।*
*ਇੱਕ ਰਸ ਸਤਿਗੁਰ ਬਦਨ ਸੁਹਾਯੋ॥ ੪੮॥*

(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸਿ ੧੨, ਅੰਸੂ ੬੧)

ਪਰ ਆਪ ਪਹਾੜ ਵਾਂਗ ਅਡੋਲ ਰਹੇ। ਆਪ ਦੀ ਅਜਿਹੀ ਦ੍ਰਿੜ੍ਹਤਾ ਦੇਖ ਕੇ ਹਾਕਮਾਂ ਨੇ ਫ਼ੈਸਲਾ ਕੀਤਾ ਕਿ ਪਹਿਲਾਂ ਆਪ ਦੇ ਨਾਲ ਆਏ ਸਿੱਖਾਂ ਨੂੰ ਵਾਰੋ ਵਾਰੀ ਤਸੀਹੇ ਦੇ ਕੇ ਕਤਲ ਕੀਤਾ ਜਾਏ। ਸ਼ਾਇਦ ਦੇਖ ਕੇ ਗੁਰੂ ਸਾਹਿਬ ਇਰਾਦਾ ਬਦਲ ਲੈਣ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਲੋਹੇ ਦੇ ਪਿੰਜਰੇ ਵਿਚ ਬੰਦ ਕਰ ਦਿੱਤਾ ਗਿਆ। ਲੋਹੇ ਦਾ ਪਿੰਜਰਾ, ਜਿਸ ਦੇ ਅੰਦਰ ਨੂੰ ਸੂਲਾਂ ਵਰਗੇ ਤਿੱਖੇ ਕਿੱਲ ਮੁੜੇ ਹੋਏ ਸਨ। ਨਾ ਉਸ ਵਿਚ ਆਦਮੀ ਆਰਾਮ ਨਾਲ ਬੈਠ ਸਕਦਾ ਸੀ, ਨਾ ਸਿੱਧਾ ਖੜਾ ਹੀ ਹੋ ਸਕਦਾ ਸੀ। ਇਹ ਸਜ਼ਾ ਏਨੀ ਸਖ਼ਤ ਸੀ, ਕਿ ਜਿਸ ਨੂੰ ਕੋਈ ਸਾਧਾਰਨ ਆਦਮੀ ਨਹੀਂ ਸਹਾਰ ਸਕਦਾ ਸੀ। ਕੁਛ ਦਿਨ ਮਹਾਰਾਜ ਨੂੰ ਉਸ ਪਿੰਜਰੇ ਵਿਚ ਭੁੱਖਿਆਂ ਤਿਹਾਇਆਂ ਰੱਖਿਆ ਗਿਆ।

## ਤਿੰਨ ਸਿੱਖਾਂ ਦੀ ਸ਼ਹੀਦੀ

ਗੁਰੂ ਜੀ ਦੇ ਨਾਲ ਦੇ ਤਿੰਨ ਸਿੱਖਾਂ ਨੂੰ ਗੁਰੂ ਸਾਹਿਬ ਜੀ ਦੇ ਅੱਖਾਂ ਸਾਮ੍ਹਣੇ ਵਾਰੀ ਵਾਰੀ ਸ਼ਹੀਦ ਕੀਤਾ ਗਿਆ।

1. ਭਾਈ ਮਤੀ ਦਾਸ ਜੀ ਨੂੰ ਪਹਿਲਾਂ ਸ਼ਹੀਦ ਕੀਤਾ ਗਿਆ।
2. ਭਾਈ ਦਿਆਲਾ ਜੀ ਨੂੰ ਦੂਜੇ ਨੰਬਰ 'ਤੇ ਸ਼ਹੀਦ ਕੀਤਾ ਗਿਆ।
3. ਭਾਈ ਸਤੀ ਦਾਸ ਜੀ ਨੂੰ ਤੀਜੇ ਨੰਬਰ 'ਤੇ ਸ਼ਹੀਦ ਕੀਤਾ ਗਿਆ।

ਭਾਈ ਮਤੀ ਦਾਸ ਨੂੰ ਆਰੇ ਨਾਲ ਚੀਰਨ ਦਾ ਹੁਕਮ ਕੀਤਾ। ਭਾਈ ਮਤੀ ਦਾਸ ਨੇ ਅਡੋਲ ਜਪੁ ਜੀ ਸਾਹਿਬ ਦਾ ਪਾਠ ਸ਼ੁਰੂ ਕੀਤਾ ਹੈ। ਜਲਾਦਾਂ ਨੇ ਆਰਾ ਖਿੱਚਣਾ ਸ਼ੁਰੂ ਕੀਤਾ

ਤੇ ਸਿੱਖ ਨੇ 'ਜਪੁ ਜੀ' ਸਾਹਿਬ ਦਾ ਪਾਠ ਆਰੰਭ ਕੀਤਾ ਹੈ। ਖ਼ੂਨ ਦੀਆਂ ਧਾਰਾਂ ਵਹਿ ਤੁਰੀਆਂ ਹਨ। ਗੁਰਦੇਵ ਦੇ ਸਿੱਖ ਅਡੋਲ ਸਨ, ਪਰ ਉਦਾਲੇ ਵੇਖਣ ਵਾਲੇ ਕਈ ਹਉਕੇ ਭਰ ਰਹੇ ਸਨ। ਲੱਕੜ ਦੀ ਗੇਲੀ ਦੀ ਤਰ੍ਹਾਂ ਮਤੀ ਦਾਸ ਨੂੰ ਦੋ-ਫਾੜ ਚੀਰ ਦਿੱਤਾ ਗਿਆ। ਪਾਠ ਸੰਪੂਰਨ ਹੋਇਆ। ਕਵੀ ਸੰਤੋਖ ਸਿੰਘ ਜੀ ਇਸ ਤਰ੍ਹਾਂ ਲਿਖਦੇ ਹਨ :-

***ਮਤੀ ਦਾਸ ਕੌ ਕੀਨ ਬੁਲਾਵਨਿ। ਦੁਇ ਤਖ਼ਤ ਮਹਿ ਕਰਯੋ ਬੰਧਾਵਨਿ।***
***ਹੁਕਮ ਜਲਾਦਨਿ ਤਬਹਿ ਉਚਾਰਾ। ਲੈ ਆਰਾ ਸਿਰ ਪਰ ਤਿਸ ਧਾਰਾ॥ ੪੫॥***
***ਅਰਧੋ ਅਰਧ ਚਿਰਾਇ ਸੁ ਡਾਰਾ। ਪਰਯੋ ਪ੍ਰਿਥੀ ਪਰ ਹ੍ਵੈ ਦੋ ਫਾਰਾ।***
***ਦੋਨਹੁ ਤਨ ਤੇ ਜਪੁਜੀ ਪਢੈ। ਹੇਰਤਿ ਸਭਿ ਕੇ ਅਚਰਜ ਬਢੈ॥ ੪੬॥***
***ਹੋਇ ਦੁਖੰਡ ਨ ਜੀਵਤਿ ਕੋਈ। ਇਹ ਤੌ ਪਠਤਿ ਜਿਯਤਿ ਜਿਮ ਹੋਈ।***
***ਭੋਗ ਪਾਇ ਕਰਿ ਦੋਨਹੁ ਤਨ ਤੇ। ਗੁਰਪੁਰਿ ਪਹੁੰਚਯੋ ਪ੍ਰੇਮੀ ਮਨ ਤੇ॥ ੪੭॥***

(ਸ੍ਰੀ ਗੁਰ ਪ੍ਰਤਾਪ ਸੂ:, ਰਾਸਿ ੧੨, ਅੰਸੂ ੫੫)

***ਸੁਨਿ ਬੇਦਰਦ ਕਸਾਈ, ਨੌਰੰਗ ਰਿਸਿ ਭਰਯੋ।***
***ਆਰਾ ਸਿਰੋਂ ਧਰਾਇ, ਚਰਾਇ ਦੁ ਧਰ ਕਰਯੋ॥ ੯੧॥***
***ਪੈ ਸਿਖ ਜਪੁਜੀ ਪਾਠ ਰਹਯੋ ਨਿਜ ਕਾਜ ਹੈ।***
***ਹੋ ਭੋਗ ਪਾਏ ਚੁਪ ਭਏ, ਦੁ ਧਰੋਂ ਅਵਾਜ ਹੈ।***

(ਸ੍ਰੀ ਗੁਰੂ ਪੰਥ ਪ੍ਰਕਾਸ਼ ਪੂਰਬਾਰਧ, ਬਿਸਰਾਮ ੪੦)

ਇਹ ਕਹਿਰ ਵੇਖ ਕੇ ਭਾਈ ਦਿਆਲੇ ਤੋਂ ਸਹਾਰਿਆ ਨਾ ਗਿਆ। ਉਹ ਰੋਹ ਵਿਚ ਬੋਲ ਉਠੇ "ਤੁਸਾਂ ਇਕ ਸਿਦਕੀ ਸਿੱਖ ਨੂੰ ਨਹੀਂ ਚੀਰਿਆ, ਮੁਗਲ ਰਾਜ ਦੀਆਂ ਜੜ੍ਹਾਂ ਚੀਰ ਦਿੱਤੀਆਂ ਹਨ। ਹੁਣ ਇਹ ਰਾਜ ਬਹੁਤਾ ਚਿਰ ਨਹੀਂ ਟਿਕੇਗਾ।"

ਕਾਜ਼ੀ ਵੱਲੋਂ ਭਾਈ ਦਿਆਲੇ ਵਾਸਤੇ ਵੀ ਫ਼ਤਵਾ ਸੁਣਾ ਦਿੱਤਾ ਗਿਆ, ਜਿਉਂਦੇ-ਜੀ ਦੇਗ ਵਿਚ ਉਬਾਲ ਕੇ ਸ਼ਹੀਦ ਕਰਨ ਦਾ। ਸੰਤ ਸਰੂਪ ਭਾਈ ਦਿਆਲਾ ਜੀ ਨੂੰ ਦੇਗ ਵਿਚ ਬਿਠਾ ਕੇ ਉਬਾਲ ਦਿੱਤਾ ਗਿਆ। ਪਰ ਭਾਈ ਦਿਆਲਾ ਜੀ ਸੁਖਮਨੀ ਸਾਹਿਬ ਦਾ ਪਾਠ ਕਰ ਰਹੇ ਸਨ। ਰਿੱਝ-ਰਿੱਝ ਕੇ ਹੱਡੀਆਂ ਨਾਲੋਂ ਮਾਸ ਅਲੱਗ ਹੋ ਗਿਆ ਪਰ ਪਾਠ ਸੰਪੂਰਨ ਹੋਣ ਤੱਕ ਨਾੜੀ-ਨਾੜੀ ਵਿਚੋਂ ਅਵਾਜ਼ ਆਉਂਦੀ ਰਹੀ। ਸੁਆਸਾਂ ਦੇ ਹੁੰਦਿਆਂ ਮੂੰਹੋਂ 'ਸੀ' ਨਹੀਂ ਕੀਤੀ। ਇਹ ਜ਼ੁਲਮ ਵੇਖ ਕੇ ਸਾਰਾ ਸ਼ਹਿਰ ਕੰਬ ਉਠਿਆ।

***ਪਿਖ ਤੱਜਬ ਰਹਿ ਸਾਹਿ, ਪੁਨ ਗੱਜਬ ਚਾਇ ਕੈ।***
***ਭਾਈ ਦਯਾਲੇ ਤਈਂ, ਦੇਗ ਮੇਂ ਪਾਇ ਕੈ॥ ੯੨॥***

(ਸ੍ਰੀ ਗੁਰੂ ਪੰਥ ਪ੍ਰਕਾਸ਼ ਪੂਰਬਾਰਧ, ਬਿਸਰਾਮ ੪੦)

*ਅਗਨ ਦੇਗ ਨੀਚੇ, ਜਗਨ ਕਰਾ ਦਈ।*
*ਹੈ ਸਿਖ ਨੇ ਨੱਕ ਨ ਵੱਟਯੋ, ਹਾਇ ਨ ਸੀ ਭਈ।*

(ਸ੍ਰੀ ਗੁਰੂ ਪੰਥ ਪ੍ਰਕਾਸ਼ ਪੂਰਬਾਰਧ, ਬਿਸਰਾਮ ੪੦)

GN_

(23

ਭਾਈ ਸਤੀ ਦਾਸ ਨੂੰ ਜ਼ਿੰਦਾ ਜਲਾਣ ਦੀ ਸਜ਼ਾ ਕਾਜ਼ੀ ਤੋਂ ਦਿਵਾ ਕੇ ਉਹਨਾਂ ਦੇ ਸਰੀਰ ਦੇ ਚੁਫੇਰੇ ਰੂੰ ਲਪੇਟ ਕੇ ਲੋਹੇ ਦੇ ਥੰਮ੍ਹ ਨਾਲ ਉਹਨਾਂ ਨੂੰ ਬੰਨ੍ਹ ਕੇ ਸਰੀਰ 'ਤੇ ਤੇਲ ਛਿੜਕ ਕੇ ਅੱਗ ਲਾ ਦਿੱਤੀ ਗਈ। ਉਹ ਸ਼ਾਂਤ ਚਿੱਤ ਖੜੇ ਬਾਣੀ ਪੜ੍ਹਦੇ ਪੜ੍ਹਦੇ ਅਤੇ ਗੁਰੂ ਦੇ ਬਚਨ ਸਫਲੇ ਕਰਕੇ ਸ਼ਹੀਦ ਹੋ ਗਏ।

*ਤਨ ਮਨੁ ਕਾਟਿ ਕਾਟਿ ਸਭ ਅਰਪੀ*
*ਵਿਚਿ ਅਗਨੀ ਆਪੁ ਜਲਾਈ॥*

(ਅੰਗ ੭੫੭)

ਇਸ ਉਪਰੰਤ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਅੱਗੇ ਤਿੰਨ ਸ਼ਰਤਾਂ ਰੱਖੀਆਂ ਗਈਆਂ :-

ਪਹਿਲੀ ਇਸਲਾਮ ਧਰਮ ਕਬੂਲ ਕਰਨ ਦੀ, ਦੂਜੀ ਕਰਾਮਾਤ ਦਿਖਾਉਣ ਦੀ, ਤੀਜੀ ਸ਼ਰਤ ਸੀ ਮੌਤ, ਪਰ ਗੁਰੂ ਜੀ ਨੇ ਪਹਿਲੀਆਂ ਦੋਨੋਂ ਸ਼ਰਤਾਂ ਮੰਨਣ ਤੋਂ ਇਨਕਾਰ ਕੀਤਾ ਤੇ ਤੀਜੀ ਸ਼ਰਤ ਬਾਰੇ ਕਿਹਾ ਕਿ ਸਾਨੂੰ ਮੌਤ ਦਾ ਕੋਈ ਡਰ ਨਹੀਂ ਹੈ।

*ਤੀਨ ਬਾਤ ਨਿਰਨੈ ਕਰ ਲੀਜੈ, ਲਖਹੁ ਭਲੀ ਸੋ ਧਾਰਨ ਕੀਜੈ॥*
*ਸ਼ਰਾ ਚਲਹੁ ਕਲਮੇ ਕੋ ਪਢਿ ਮੁਖ, ਦੇਹ ਸਾਹ ਭੋਗਹੁ ਸਭ ਬਿਧ ਸੁਖ॥*
*ਜੇ ਹਠ ਕਰਹੁ ਨ ਮਾਨੋ ਇਹੋ, ਕਰਾਮਾਤ ਕਾਮਲ ਹੋਇ ਦੇਹੁ॥*
*ਜੇ ਇਹ ਦੋਨੋਂਹੁ ਨਾਹਿ ਨ ਮਾਨਹੁ, ਆਪਨੇ ਪਾਨ, ਪ੍ਰਾਨ ਕਰ ਹਾਨਹੁ॥*

(ਸ੍ਰੀ ਗੁਰ ਪ੍ਰਤਾਪ ਸੂਰਜ ਰਾਸਿ ਅੰਸੂ ੬੪)

ਗੁਰੂ ਜੀ ਨੂੰ ਕਰਾਮਾਤ ਦਿਖਾਵਣ, ਇਸਲਾਮ ਧਰਮ ਕਬੂਲਣ, ਸ਼ਹੀਦ ਹੋਣਾ ਤੀਜੀ ਸ਼ਰਤ ਸੀ ਜੋ ਹਜ਼ੂਰ ਨੇ ਪ੍ਰਵਾਨ ਕੀਤੀ ਸੀ। ਆਪ ਨੂੰ ਪੀਰ ਮੰਨ ਕੇ ਪੂਜਣ ਦੇ ਲਾਲਚ ਦਿੱਤੇ ਗਏ ਪਰ ਗੁਰੂ ਜੀ ਆਪਣੇ ਇਰਾਦੇ 'ਤੇ ਅਡੋਲ ਰਹੇ। ਆਖ਼ਰ 'ਸਾਧੋ ਇਹ ਤਨ ਮਿਥਿਆ ਜਾਨਉ' ਕਹਿਣ ਵਾਲਾ ਮਹਾਂ ਪੁਰਸ਼ ਹਿੰਦ ਦੀ ਧਾਰਮਿਕ ਸੁਤੰਤ੍ਰਤਾ ਨੂੰ ਕਾਇਮ ਰੱਖਣ ਲਈ ਸ਼ਹੀਦ ਹੋਣ ਲਈ ਤਿਆਰ ਹੋ ਗਿਆ।

ਕਾਜ਼ੀ ਅਬਦੁਲ ਵਹਾਬ, ਕੋਤਵਾਲ ਅਬਦੁਲਾ ਅਤੇ ਜੱਲਾਦ ਜਲਾਲਉਦੀਨ ਤਿੰਨੇ ਹੀ ਸਤਿਗੁਰਾਂ ਨੂੰ ਮਿਲੇ। ਕਾਜ਼ੀ ਨੇ ਕਿਹਾ, "ਮੈਂ ਖ਼ਾਨਦਾਨੀ ਕਾਜ਼ੀ ਹਾਂ, ਕੋਤਵਾਲ ਨੇ ਕਿਹਾ ਕਿ ਮੈਂ ਖ਼ਾਨਦਾਨੀ ਕੋਤਵਾਲ ਹਾਂ, ਜਲਾਦ ਨੇ ਆਪਣੀ ਵਾਕਫ਼ੀ ਦਿੰਦਿਆਂ ਕਿਹਾ ਕਿ ਮੈਂ ਖ਼ਾਨਦਾਨੀ ਜੱਲਾਦ ਹਾਂ।" ਸਤਿਗੁਰਾਂ ਕਿਹਾ, "ਫਿਰ ਰੱਬ ਨੇ ਮੇਲ ਬੜਾ ਹੀ ਸੁਹਣਾ

ਮਿਲਾਇਆ ਹੈ, ਮੈਂ ਵੀ ਖ਼ਾਨਦਾਨੀ ਸ਼ਹੀਦ ਹਾਂ ਤੇ ਉਮੀਦ ਹੈ ਕਿ ਅੱਗੋਂ ਵੀ ਇਸ ਖ਼ਾਨਦਾਨੀ ਸ਼ਹਾਦਤ ਦਾ ਵਿਰਸਾ ਜਾਰੀ ਰਹੇਗਾ।''

***ਮੇਰੇ ਅਜਦਾਦ ਸੇ ਮੁਝ ਕੋ ਮਿਲਾ ਵਿਰਸਾ ਸ਼ਹਾਦਤ ਕਾ,***
***ਮੇਰੀ ਔਲਾਦ ਕੋ ਜਾਗੀਰ ਹੈ ਜਾਮੇ ਸ਼ਹਾਦਤ ਕੀ।***

ਫਿਰ ਗੁਰੂ ਸਾਹਿਬ ਜੀ ਨੂੰ ਸ਼ਹੀਦ ਕਰਨ ਦਾ ਫ਼ੈਸਲਾ ਕੀਤਾ ਗਿਆ। ਆਪ ਨੂੰ ਕੋਤਵਾਲੀ ਤੋਂ ਬਾਹਰ ਲਿਆਂਦਾ ਗਿਆ। ਗੁਰੂ ਸਾਹਿਬ ਨੇ ਇਸ਼ਨਾਨ ਕੀਤਾ ਤੇ ਬੋੜ੍ਹ ਹੇਠ ਆ ਕੇ ਬੈਠ ਗਏ। ਹਜ਼ਾਰਾਂ ਲੋਕ ਸਾਹਮਣੇ ਖੜ੍ਹੇ ਇਹ ਦ੍ਰਿਸ਼ ਦੇਖ ਰਹੇ ਸਨ। ਗੁਰੂ ਸਾਹਿਬ ਨੇ ਚੌਂਕੜਾ ਮਾਰ ਕੇ ਜਪੁ ਜੀ ਸਾਹਿਬ ਦਾ ਪਾਠ ਅਰੰਭ ਕਰ ਦਿੱਤਾ। ਜਦ ਪਾਠ ਸੰਪੂਰਨ ਹੋਇਆ ਤਾਂ ਆਪ ਨੇ ਵਾਹਿਗੁਰੂ ਕਹਿ ਕੇ ਸੀਸ ਨਿਵਾਇਆ ਤਾਂ ਜਲਾਲਦੀਨ ਜੱਲਾਦ, ਜੋ ਸਮਾਣੇ ਦਾ ਰਹਿਣ ਵਾਲਾ ਸੱਯਦ ਸੀ, ਨੇ ਤਲਵਾਰ ਮਾਰ ਕੇ ਸੀਸ ਧੜ ਤੋਂ ਵੱਖ ਕਰ ਦਿੱਤਾ। ਇਹ ਮਹਾਨ ਬਲੀਦਾਨ 1675 ਈਸਵੀ ਨੂੰ ਸ਼ਾਮ ਵੇਲੇ ਹੋਇਆ। ਜਿਥੇ ਆਪ ਸ਼ਹੀਦ ਹੋਏ, ਉਥੇ ਅੱਜ ਕਲ੍ਹ ਗੁਰਦੁਆਰਾ ਸੀਸ ਗੰਜ ਸਾਹਿਬ ਹੈ, ਜਿਥੇ ਹਜ਼ਾਰਾਂ ਲੋਕ ਹੁਣ ਵੀ ਰੋਜ਼ਾਨਾ ਸ਼ਹੀਦਾਂ ਦੇ ਸਿਰਤਾਜ, ਹਿੰਦ ਦੀ ਚਾਦਰ, ਧਰਮ ਦੇ ਰੱਖਿਅਕ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਦੀ ਕੁਰਬਾਨੀ ਅੱਗੇ ਸੀਸ ਨਿਵਾਣ ਲਈ ਪਹੁੰਚਦੇ ਹਨ। ਗੁਰਦੁਆਰੇ ਅੰਦਰ ਉਹ ਖੂਹ ਅਜੇ ਤੱਕ ਕਾਇਮ ਹੈ ਜਿਥੇ ਗੁਰੂ ਸਾਹਿਬ ਨੇ ਸ਼ਹੀਦੀ ਤੋਂ ਪਹਿਲਾਂ ਇਸ਼ਨਾਨ ਕੀਤਾ ਸੀ।

***ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥***
***ਸਾਧਨਿ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਆ ਪਰ ਸੀ ਨ ਉਚਰੀ॥***
***ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰ ਸਿਰਰੁ ਨ ਦੀਆ॥***
***ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹ ਆਵਤ ਲਾਜਾ॥***
***ਦੋਹਰਾ– ਠੀਕਰਿ ਫੋਰ ਦਿਲੀਸ ਸਿਰ ਪ੍ਰਭ ਪੁਰ ਕੀਯਾ ਪਯਾਨ॥***
***ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥***
***ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥***
***ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥***

(ਦਸਮ ਗ੍ਰੰਥ)

***ਜਗ ਹਿੰਦ ਧਰਮ ਕਹਾ ਰਹਿਤੋ, ਅਰ ਤਗ ਤਿਲਕ ਨ ਦੇਖਣ ਪਾਤੇ॥***
***ਤੀਰਥ ਦੇਵ ਸਥਾਨ ਪੁਰਾਨ ਨਿਗਮਆਗਮ ਭੀ ਸਭੀ ਉਠ ਜਾਤੇ॥***
***ਰੋਜੇ ਬਾਂਗ ਨਿਵਾਜ ਮਸੀਤ ਯਹੀਂ ਸਭਹੀ ਜਗ ਛਾਤੇ॥***
***ਗੁਰ ਤੇਗ ਬਹਾਦਰ ਹਿੰਦਹਿ ਚਾਦਰ, ਕਾਦਰ ਜੌਂ ਨਾ ਧਰਾ ਪ੍ਰਗਟਾਤੇ॥***

(ਸ੍ਰੀ ਗੁਰੂ ਗ੍ਰੰਥ ਪੰਥ ਪ੍ਰਕਾਸ਼)

ਅਗਰ ਤੇਰੀ ਜੌਤ ਦੁਨੀਆਂ ਮੈਂ ਆਈ ਨ ਹੌਤੀ,
ਤਉਂ ਬੇਦੌਂ ਕੀ ਕਾਨੌਂ ਮੇਂ ਸੁਨਾਈ ਨਾ ਹੌਤੀ।
ਹਰ ਤਰਫ ਝੰਡਾ ਝੂਲ ਜਾਤਾ ਇਸਲਾਮ ਕਾ,
ਹਰਿ ਜ਼ੁਬਾਂ ਪੇ ਹੌਤਾ ਕਲਮਾ ਇਲਹਾਮ ਕਾ॥
ਅਗਰ ਗੁਰੌਂ ਨੇ ਬਾਨੀ ਗਾਈ ਨਾ ਹੌਤੀ,
ਤਉ ਵੇਦੌਂ ਕੀ ਕਾਨੌਂ ਮੇਂ ਸੁਨਾਈ ਨਾ ਹੌਤੀ॥

☆☆☆

ਮ_S

8)

# ਸ਼ਹੀਦੀ ਸਾਕਾ ਚਮਕੌਰ ਸਾਹਿਬ

ਚਮਕੌਰ ਦੀ ਕੱਚੀ ਗੜ੍ਹੀ ਅੰਦਰ 40 ਸਿੰਘਾਂ ਸਮੇਤ ਗੁਰੂ ਜੀ ਨੇ ਲੱਖਾਂ ਦੁਸ਼ਮਣਾਂ ਨਾਲ ਕਿਸ ਤਰ੍ਹਾਂ ਜੰਗ ਲੜਿਆ, ਇਸ ਪ੍ਰਸੰਗ ਨੂੰ ਸਮਝਣ ਵਾਸਤੇ ਪਹਿਲਾਂ ਅਨੰਦਪੁਰ ਸਾਹਿਬ ਤੋਂ ਸ਼ੁਰੂ ਕਰੀਏ। ਚੋਜੀ ਪ੍ਰੀਤਮ ਸਾਹਿਬੇ ਕਮਾਲ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1699 ਦੀ ਵਿਸਾਖੀ ਵਾਲੇ ਦਿਨ ਖ਼ਾਲਸਾ ਪੰਥ ਦੀ ਸਾਜਨਾ ਕੀਤੀ। ਕਵਿ ਸੈਨਾਪਤੀ ਜੀ ਨੇ ਖ਼ਾਲਸਾ ਪੰਥ ਦੇ ਸਬੰਧ ਵਿਚ ਇਸ ਤਰ੍ਹਾਂ ਲਿਖਿਆ ਹੈ :-

*ਕਲ ਮੈਂ ਕਰਨਹਾਰ ਨਿਰੰਕਾਰ ਕਲਾਧਾਰ,*
*ਜਗਤ ਕੇ ਉਧਾਰਬੇ ਕੌ ਗੋਬਿੰਦ ਆਯੌ ਹੈ।*
*ਅਸੁਰ ਸਿੰਘਾਰਬੇ ਕੌ ਦੂਰਜਨ ਕੇ ਮਾਰਬੇ ਕੌ,*
*ਸੰਕਟ ਨਿਵਾਰਬੇ ਕੌ ਖਾਲਸਾ ਬਨਾਯੌ ਹੈ।*

ਆਨੰਦਪੁਰ ਸਾਹਿਬ ਵਿਚ ਦਿਨ-ਬ-ਦਿਨ ਸੰਗਤਾਂ ਦਾ ਵਧਦਾ ਇਕੱਠ ਅਤੇ ਦਸਮੇਸ਼ ਗੁਰੂ ਜੀ ਦੀ ਚੜ੍ਹਤ ਨੂੰ ਦੇਖ-ਦੇਖ ਕੇ ਬਾਈਧਾਰ ਦੇ ਰਾਜੇ ਕਦ ਸਹਾਰ ਸਕਦੇ ਸਨ। ਆਖ਼ਿਰ ਰਾਜਿਆਂ ਨੇ ਪੈਂਦੇ ਖ਼ਾਂ ਤੇ ਦੀਨਾ ਬੇਗ ਦੀ ਅਗਵਾਈ ਵਿਚ ਦੱਸ ਹਜ਼ਾਰ ਮੁਗ਼ਲ ਫ਼ੌਜ ਮੰਗਵਾਈ, ਨਾਲ ਬਾਈਧਾਰ ਦੇ ਰਾਜਿਆਂ ਦੀ ਫ਼ੌਜ ਸਮੁੱਚੀ ਗਿਣਤੀ ਤੀਹ ਹਜ਼ਾਰ ਫ਼ੌਜ ਆਨੰਦਪੁਰ ਚੜ੍ਹ ਆਈ। ਪਰ ਜਿੱਤ ਗੁਰੂ ਜੀ ਦੀ ਹੋਈ :-

*ਰਾਜਨ ਕੀ ਸੁਧ ਬੁਧ ਗਈ, ਭਯੋ ਜੁਧ ਜਬ ਜੋਰ।*
*ਲਰਤ ਸਿੰਘ ਰਣਜੀਤ ਤਹ, ਫ਼ੌਜ ਦਈ ਸਬ ਮੋਰ।*

(ਗੁਰ ਸੋਭਾ)

ਇਸ ਉਪਰੰਤ ਹੰਡੂਰ ਦੇ ਰਾਜਾ ਭੂਪ ਚੰਦ ਅਤੇ ਬਾਈਧਾਰ ਦੇ ਸਾਰੇ ਰਾਜਿਆਂ ਨੇ ਇਕੱਠੇ ਹੋ ਕੇ ਤੇ ਆਪਣੇ ਨਾਲ ਗੁੱਜਰਾਂ ਤੇ ਰੰਘੜਾਂ ਨੂੰ ਜਮਤੁੱਲਾ ਦੀ ਅਗਵਾਈ ਵਿਚ ਨਾਲ ਲੈ ਕੇ ਗੁਰੂ ਜੀ ਉੱਪਰ ਚੜ੍ਹਾਈ ਕੀਤੀ। ਨਾਲ ਕੇਸਰੀ ਚੰਦ, ਅਜਮੇਰ ਚੰਦ ਆਦਿ ਰਾਜਿਆਂ ਨੇ ਖ਼ੂਨੀ ਹਾਥੀ ਨੂੰ ਸ਼ਰਾਬ ਪਿਲਾ ਕੇ ਲਿਆਂਦਾ। ਪਰ ਗੁਰੂ ਜੀ ਦੇ ਜੋਧੇ ਸੂਰਮੇਂ ਭਾਈ ਉਦੇ ਸਿੰਘ, ਭਾਈ ਸਾਹਿਬ ਸਿੰਘ, ਭਾਈ ਆਲਮ ਸਿੰਘ ਤੇ ਬਚਿੱਤ੍ਰ ਸਿੰਘ ਆਦਿ ਯੋਧਿਆਂ ਨੇ ਦੁਸ਼ਮਨਾਂ ਨੂੰ ਮਾਰ ਮੁਕਾਇਆ। ਇਸ ਉਪਰੰਤ ਵਾਰ ਵਾਰ ਗੁਰੂ ਜੀ ਉੱਪਰ ਸ਼ਾਹੀ ਫ਼ੌਜਾਂ ਤੇ

ਰਾਜਿਆਂ ਦੀ ਸੈਨਾ ਚੜ੍ਹ ਕੇ ਆਈ, ਕਿੰਨਾ ਲੰਮਾ ਸਮਾਂ ਆਨੰਦਪੁਰ ਸਾਹਿਬ ਨੂੰ ਘੇਰਾ ਪਾਈ ਰੱਖਿਆ। ਕਠਨ ਤੋਂ ਕਠਨ ਸਮੇਂ ਵੀ ਗੁਰੂ ਜੀ, ਤੇ ਗੁਰੂ ਕੇ ਸਿੰਘਾਂ ਨੇ ਦੁਸ਼ਮਨਾਂ ਨੂੰ ਅੱਗੇ ਨਹੀਂ ਵੱਧਣ ਦਿੱਤਾ।

GN_

(23

*ਗੁਜਰ ਰੰਘੜ ਬਹੁਤ ਅਪਾਰ।*
*ਬਡੇ ਬਡੇ ਜੋਧਾ ਅਸਵਾਰ।*
*ਸੀਰੰਦ ਵਾਲੇ ਹੈ ਹਮਰਾਹੀ।*
*ਗੜ ਲਾਹੌਰ ਤੇ ਫ਼ੌਜ ਮੰਗਾਈ।੨੧।*
*ਬਹੁਤ ਫੌਜ ਕਰਿ ਇਕੱਠੀ ਜੰਮੂ ਸੰਗ ਮਿਲਾਏ।*
*ਸਬ ਰਾਜਾ ਦਲ ਜੋਰਿ ਕੈ ਫੇਰ ਪਹੁੰਚੇ ਆਇ।੨੨।*

(ਗੁਰ ਸੋਭਾ)

ਸਿੰਘਾਂ ਉੱਪਰ ਕਿੰਨਾ ਕਠਿਨ ਸਮਾਂ ਸੀ, ਇਸ ਦਾ ਜ਼ਿਕਰ ਪੰਥ ਪ੍ਰਕਾਸ਼ ਅੰਦਰ ਇਸ ਤਰ੍ਹਾਂ ਆਇਆ ਹੈ :-

*ਇਕ ਇਕ ਮੁਠੀ ਚਣੇ ਮਿਲੇ ਹੈ।*
*ਅਠ ਪਹਿਰੇ ਸੋ ਭੀ ਨਾ ਥੈ ਹੈ।*
*ਹਸਤੀ ਪਰਸਾਦੀ ਲੌ ਭਾਰੇ।*
*ਦਲ ਬਿਡਾਰ ਸੇ ਘੋੜੇ ਮਾਰੇ।*

(ਪੰਥ ਪ੍ਰਕਾਸ਼)

ਦੁਸ਼ਮਣਾਂ ਨੇ ਇਕ ਚਾਲ ਖੇਡੀ। ਰਾਜਿਆਂ ਨੇ ਆਟੇ ਦੀ ਗਊ ਬਣਾ ਕੇ ਥਾਲ ਵਿਚ ਰੱਖ ਕੇ ਇਕ ਬ੍ਰਾਹਮਣ ਦੇ ਹੱਥ ਲਿਖਤੀ ਚਿੱਠੀ ਭੇਜੀ। ਗਊ ਦੀ ਸਗੁੰਧ ਖਾ ਕੇ ਕਿਹਾ ਕਿ ਗੁਰੂ ਜੀ ਆਨੰਦਪੁਰ ਸਾਹਿਬ ਛੱਡ ਜਾਣ ਤਾਂ ਅਸੀਂ ਗੁਰੂ ਜੀ ਨੂੰ ਕੁਝ ਨਹੀਂ ਕਹਾਂਗੇ। ਨਾਲ ਹੀ ਬਾਦਸ਼ਾਹ ਤਰਫੋਂ ਤੇ ਸ਼ਾਹੀ ਜਰਨੈਲਾਂ ਤਰਫੋਂ ਕੁਰਾਨ ਸ਼ਰੀਫ ਦੀ ਸਗੁੰਧ ਖਾ ਕੇ ਲਿਖਤੀ ਚਿੱਠੀ ਇਕ ਸੱਯਦ ਦੇ ਹੱਥ ਵੀ ਗੁਰੂ ਜੀ ਪਾਸ ਭੇਜੀ।

*ਗਊ ਬਾਂਧ ਰਾਵ ਤਹ ਗਯੋ। ਛਾਡੋ ਗਾਂਵ ਭਾਂਤ ਇਹ ਕਹਯੋ।*

(ਗੁਰ ਸੋਭਾ)

ਦੁਸ਼ਮਨਾਂ ਦੀਆਂ ਸੌਹਾਂ ਉੱਪਰ ਭਰੋਸਾ ਕਰਕੇ ਅਤੇ ਭੁੱਖ ਦੇ ਦੁੱਖ ਤੋਂ ਤੰਗ ਆ ਕੇ ਸਿੰਘ ਭੀ ਗੁਰੂ ਜੀ ਨੂੰ ਆਨੰਦਪੁਰ ਸਾਹਿਬ ਛੱਡਣ ਵਾਸਤੇ ਕਹਿਣ ਲੱਗੇ। ਪਰ ਗੁਰੂ ਜੀ ਅੱਗੋਂ ਸਿੰਘਾਂ ਨੂੰ ਇਸ ਤਰ੍ਹਾਂ ਕਹਿੰਦੇ ਹਨ :-

***ਕੇਤਕ ਦਿਨ ਤੁਮ ਔਰ ਬਿਤਾਵੈ। ਫੇਰ ਮਨ ਇਛੇ ਭੋਜਨ ਤੁਮ ਖਾਵੈ।***

(ਗੁਰ ਸੋਭਾ)

M_S

:9)

ਪਰ ਦੁਸ਼ਮਨ ਮਾਤਾ ਜੀ ਤੇ ਸਿੰਘਾਂ ਨੂੰ ਆਨੰਦਪੁਰ ਸਾਹਿਬ ਛੱਡਣ ਵਾਸਤੇ ਮਨਾਉਣ ਵਿਚ ਸਫਲ ਹੋ ਹੀ ਗਏ। ਸਿੰਘ ਗੁਰੂ ਜੀ ਨੂੰ ਵਾਰ ਵਾਰ ਆਨੰਦਪੁਰ ਸਾਹਿਬ ਛੱਡਣ ਵਾਸਤੇ ਕਹਿੰਦੇ ਹਨ, ਪਰ ਸਾਰਿਆਂ ਦੇ ਜ਼ੋਰ ਦੇਣ 'ਤੇ ਗੁਰੂ ਜੀ ਆਨੰਦਪੁਰ ਛੱਡਣਾ ਮੰਨ ਗਏ। ਕਿਉਂਕਿ ਮਾਤਾ ਗੁਜਰੀ ਜੀ ਤੇ ਬਹੁਤ ਸਾਰੇ ਨਾਮਵਰ ਸਿੱਖਾਂ ਨੇ ਗੁਰੂ ਜੀ 'ਤੇ ਜ਼ੋਰ ਪਾਉਂਦਿਆਂ ਕਿਹਾ, "ਸੱਚੇ ਪਾਤਸ਼ਾਹ! ਆਪ ਜੀ ਨੇ ਪੰਥ ਨੂੰ ਸਾਰੇ ਹੀ ਅਧਿਕਾਰ ਸੌਂਪੇ ਹੋਏ ਹਨ। ਇਕ ਇਕ ਸਿੱਖ ਨਹੀਂ, ਅਸੀਂ ਸਾਰਾ ਪੰਥ ਮਿਲ ਕੇ ਜ਼ੋਰ ਦੇਂਦੇ ਹਾਂ ਕਿ ਕਿਲ੍ਹਾ ਛੱਡ ਦਿੱਤਾ ਜਾਵੇ।" ਹੁਣ ਗੁਰੂ ਜੀ ਪੰਥ ਦਾ ਕਿਹਾ ਕਿਵੇਂ ਨਾ ਮੰਨਦੇ।

ਇਸ ਲਈ ਸਾਰਿਆਂ ਵੱਲੋਂ ਇਹ ਦੋ ਟੁੱਕ ਫ਼ੈਸਲਾ ਸੁਣ ਕੇ ਮਹਾਰਾਜ ਨੇ ਫ਼ੁਰਮਾਇਆ, "ਗੋਬਿੰਦ ਸਿੰਘ ਪੰਥ ਦਾ ਫ਼ੈਸਲਾ ਮੋੜ ਨਹੀਂ ਸਕਦਾ, ਪਰ ਯਾਦ ਰੱਖੋ, ਸਾਨੂੰ ਏਨਾ ਨੁਕਸਾਨ ਉਠਾਉਣਾ ਪਵੇਗਾ, ਜਿਸ ਬਾਰੇ ਆਪ ਸੋਚ ਵੀ ਨਹੀਂ ਸਕਦੇ। ਵੈਰੀ ਦਗ਼ਾ ਕਰੇਗਾ। ਉਹ ਕਸਮਾਂ ਉੱਤੇ ਕਾਇਮ ਨਹੀਂ ਰਹੇਗਾ। ਤੁਸੀਂ ਕੁਛ ਦਿਨ ਹੋਰ ਇਹ ਤਕਲੀਫ਼ ਸਹਿ ਲੈਂਦੇ, ਤਾਂ ਚੰਗਾ ਸੀ, ਪਰ ਤੁਹਾਡੀ ਮਰਜ਼ੀ। ਹੁਣ ਚੰਗੇ ਮਾੜੇ ਦੀ ਜ਼ਿੰਮੇਵਾਰੀ ਤੁਹਾਡੇ ਸਿਰ ਹੈ। ਦੁਸ਼ਮਣਾਂ ਦੇ ਦੂਤਾਂ ਨੂੰ ਕਹਿ ਦਿਉ ਕਿ ਅਸੀਂ ਦੋ ਚਾਰ ਦਿਨਾਂ ਵਿਚ ਅਨੰਦਪੁਰ ਸਾਹਿਬ ਖ਼ਾਲੀ ਕਰ ਜਾਵਾਂਗੇ ਤੇ ਤੁਸੀਂ ਤੁਰਨ ਦੀ ਤਿਆਰੀ ਕਰੋ।" ਦੁਸ਼ਮਣ ਦੇ ਨੁਮਾਇੰਦੇ ਖ਼ੁਸ਼ੀ-ਖ਼ੁਸ਼ੀ ਵਾਪਸ ਚਲੇ ਗਏ ਤੇ ਸਿੰਘ ਅਨੰਦਪੁਰ ਸਾਹਿਬ ਖ਼ਾਲੀ ਕਰਨ ਦੀ ਤਿਆਰੀ ਕਰਨ ਲੱਗੇ। ਦਸੰਬਰ 1704 ਵਿਚ ਆਨੰਦਪੁਰ ਸਾਹਿਬ ਨੂੰ ਘੇਰਾ ਪਾਇਆਂ 8 ਮਹੀਨੇ ਹੋ ਗਏ ਸਨ।

ਆਪਸ ਵਿਚ ਲੜਾਈ ਸ਼ੁਰੂ ਹੋਣ ਵੇਲੇ ਮਹਾਰਾਜ ਪਾਸ ਦਸ ਹਜ਼ਾਰ ਸਿੰਘ ਸਨ। ਅਨੰਦਪੁਰ ਛੱਡਣ ਵੇਲੇ ਗੁਰਦੇਵ ਦੇ ਨਾਲ ਕੇਵਲ ਪੰਜ ਸੌ ਲੜਾਕੇ ਸਿੰਘ ਰਹਿ ਗਏ ਸਨ। ਉਹਨਾਂ ਵਿਚੋਂ ਵੀ ਬਹੁਤੇ ਜਵਾਨ ਭੁੱਖ ਦੇ ਦੁੱਖੋਂ ਮਰਨ ਕਿਨਾਰੇ ਪਹੁੰਚ ਚੁੱਕੇ ਸਨ। ਅੰਤ, ਇਕ ਉਦਾਸੀ ਸਾਧੂ 'ਗੁਰਬਖਸ਼' ਦਾਸ ਨੂੰ ਗੁਰਦਵਾਰਿਆਂ ਦੀ ਸੇਵਾ ਵਾਸਤੇ ਛੱਡ ਕੇ, ਗੁਰੂ ਮਹਾਰਾਜ ਆਨੰਦਪੁਰ ਵਾਸੀ ਪੋਹ ਦੀ ਕਕਰੀਲੀ ਰਾਤ ਸਮੇਂ ਸਦਾ ਵਾਸਤੇ ਆਨੰਦਪੁਰ ਸਾਹਿਬ ਨੂੰ ਛੱਡ ਕੇ ਤੁਰ ਗਏ।

ਹਜ਼ੂਰ ਦੇ ਕੋਲ ਜੋ ਵੀ ਖ਼ਜ਼ਾਨੇ ਵਿਚ ਉਸ ਵੇਲੇ ਸੀ, ਗੁਰਦੇਵ ਨੇ ਸਭ ਸਿੱਖਾਂ ਵਿਚ ਵੰਡ ਦਿੱਤਾ ਸੀ। ਮਾਤਾ ਗੁਜਰੀ ਜੀ ਨੇ ਆਪਣੀ ਜਮ੍ਹਾਂ ਪੂੰਜੀ ਇਕ ਖ਼ੁਰਜੀ ਵਿਚ ਪਾ ਲਈ। ਲਿਖਤੀ ਗ੍ਰੰਥ ਤੇ ਹੋਰ ਜ਼ਰੂਰੀ ਸਾਮਾਨ, ਜੋ ਉਠਾਇਆ ਜਾ ਸਕਦਾ ਸੀ, ਸਿੱਖਾਂ ਨੇ ਨਾਲ ਉਠਾ ਲਿਆ। ਬਰਤਨ ਤੇ ਹੋਰ ਧਾਤਾਂ ਦਾ ਕੀਮਤੀ ਸਾਮਾਨ ਧਰਤੀ ਵਿਚ ਦੱਬ ਦਿੱਤਾ। ਤੰਬੂ-ਕਨਾਤਾਂ ਆਦਿ ਜਲਾਇਆ ਜਾਣ ਵਾਲਾ ਸਾਮਾਨ ਅੱਗ ਲਾ ਕੇ ਸਾੜ ਦਿੱਤਾ ਗਿਆ।

ਛੇ ਪੋਹ ਦੀ ਕਕਰੀਲੀ ਰਾਤ ਸੀ, ਅਸਮਾਨ ਬੱਦਲਾਂ ਨਾਲ ਢੱਕਿਆ ਹੋਇਆ ਸੀ ਤੇ ਠੰਡੀ ਹਵਾ ਚੱਲ ਰਹੀ ਸੀ। ਅੱਧੀ ਰਾਤ ਤੋਂ ਕੁਛ ਚਿਰ ਪਹਿਲਾਂ ਗੁਰਦੇਵ ਨੇ ਸੰਨ 1704 ਵਿਚ ਆਨੰਦਪੁਰ ਸਾਹਿਬ ਤੋਂ ਕੂਚ ਕੀਤਾ। ਉਸ ਸਮੇਂ ਹਜ਼ੂਰ ਦੇ ਨਾਲ ਪੰਜ ਸੌ ਯੋਧੇ ਸਨ। ਦਇਆ ਸਿੰਘ, ਧਰਮ ਸਿੰਘ ਦੇ ਜੱਥੇ ਅੱਗੇ ਅੱਗੇ ਸਨ। ਉਦੇ ਸਿੰਘ ਤੇ ਸਾਹਿਬਜ਼ਾਦਾ ਅਜੀਤ ਸਿੰਘ ਦੇ ਜੱਥੇ ਪਿੱਛੇ ਸਨ। ਕੁਛ ਯੋਧੇ ਖੱਬੇ ਸੱਜੇ ਚੱਲ ਰਹੇ ਸਨ। ਵਿਚਕਾਰ ਗੁਰਦੇਵ ਤੇ ਉਹਨਾਂ ਦਾ ਪਰਿਵਾਰ ਜਾ ਰਿਹਾ ਸੀ। ਰਾਤ ਦੇ ਸੰਘਣੇ ਹਨ੍ਹੇਰੇ ਵਿਚ, ਭੁੱਲੀਆਂ ਰੂਹਾਂ ਨੂੰ ਰੌਸ਼ਨੀ ਦੇਣ ਵਾਲਾ 'ਮਨੁੱਖਤਾ ਦਾ ਗੁਰੂ' ਚਲਿਆ ਜਾ ਰਿਹਾ ਸੀ।

ਗੁਰੂ ਮਹਾਰਾਜ ਕੀਰਤਪੁਰ ਤੋਂ ਅੱਗੇ ਰੋਪੜ ਵੱਲ ਵਧੇ। ਏਨੇ ਤੱਕ ਦੁਸ਼ਮਣਾਂ ਨੂੰ ਵੀ ਪਤਾ ਲੱਗ ਗਿਆ। ਉਹਨਾਂ ਸਾਰੀਆਂ ਕਸਮਾਂ ਭੁਲਾ ਕੇ ਪਿਛਲੇ ਪਾਸਿਓਂ ਧਾਵਾ ਬੋਲ ਦਿੱਤਾ। ਸ. ਉਦੇ ਸਿੰਘ ਤੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਫ਼ੌਜ ਨੇ ਪਿੱਛੇ ਪਰਤ ਕੇ ਦੁਸ਼ਮਣਾਂ ਉਪਰ ਅਜਿਹਾ ਜਵਾਬੀ ਹਮਲਾ ਕੀਤਾ ਕਿ ਦੁਸ਼ਮਣਾਂ ਦੇ ਪੈਰ ਉੱਖੜ ਗਏ।

ਵੈਰੀ ਦਸਤੇ ਬਦਲ-ਬਦਲ ਕੇ ਸਿੰਘਾਂ ਉਪਰ ਵਾਰ ਕਰਦੇ ਸਨ, ਪਰ ਅੱਗੋਂ ਦੁਸ਼ਮਣਾਂ ਦਾ ਟਾਕਰਾ ਕਰਦੇ ਸਰਸਾ ਪਾਰ ਹੋ ਕੇ ਗੁਰੂ ਜੀ ਚਮਕੌਰ ਵੱਲ ਚੱਲੇ ਗਏ। ਬਿਰਧ ਮਾਤਾ ਗੁਜਰ ਕੌਰ ਜੀ ਨੂੰ ਛੋਟੇ ਸਾਹਿਬਜ਼ਾਦਿਆਂ ਸਮੇਤ ਗੰਗੂ ਬ੍ਰਾਹਮਣ ਨੇ ਮੋਰਿੰਡੇ ਪਕੜਾ ਦਿੱਤਾ। ਆਖ਼ਿਰ ਠੰਡੇ ਬੁਰਜ ਵਿਚ ਸਰਹਿੰਦ ਕੈਦ ਕੀਤਾ ਗਿਆ।

ਸਰਸਾ ਪਾਰ ਕਰਨ ਤੋਂ ਪਹਿਲਾਂ ਬਿਰਧ ਮਾਤਾ ਗੁੱਜਰ ਕੌਰ ਜੀ ਤੇ ਚਾਰ ਸਾਹਿਬਜ਼ਾਦੇ ਇਕੱਠੇ ਸਨ। ਸਰਸਾ ਪਾਰ ਕਰਨ ਸਮੇਂ ਪਰਿਵਾਰ ਖੇਰੂੰ-ਖੇਰੂੰ ਹੋ ਗਿਆ, ਬਹੁਤ ਸਾਰੇ ਸਿੰਘ ਭੀ ਸ਼ਹੀਦ ਹੋ ਗਏ ਸਨ। ਇਸ ਸਮੇਂ ਦੇ ਸੀਨ ਨੂੰ ਅੱਲਾ ਯਾਰ ਖ਼ਾਂ ਜੋਗੀ ਨੇ ਇਸ ਤਰ੍ਹਾਂ ਲਿਖਿਆ ਹੈ ਕਿ ਗੁਰੂ ਕੇ ਵੱਡੇ ਸਾਹਿਬਜ਼ਾਦੇ, ਦਾਦੀ ਮਾਤਾ ਜੀ ਨੂੰ ਤੇ ਛੋਟੇ ਭਰਾਵਾਂ ਨੂੰ ਵੇਖਦੇ ਹਨ ਕਿ ਕਿਧਰ ਚਲੇ ਗਏ ਹਨ, ਤੇ ਪਿਆਰੇ ਸਿੰਘ ਭੀ ਨਾਲ ਦੇ ਸਾਰੇ ਨਜ਼ਰ ਨਹੀਂ ਆਉਂਦੇ। ਸਿੰਘ ਥੋੜੇ ਬਾਕੀ ਪਾਸ ਦਿਸ ਰਹੇ ਹਨ।

***ਦਾਦੀ ਹੈ ਕਿਧਰ, ਮਾਈ ਕਿਧਰ, ਭਾਈ ਕਹਾਂ ਹੈਂ।***
***ਆਖੋਂ ਸੇ ਕਈ ਖਾਲਸੇ ਪਿਆਰੇ ਭੀ ਨਿਹਾ ਹੈਂ।***

ਗੁਰੂ ਜੀ ਚਮਕੌਰ ਪਹੁੰਚੇ। ਇਥੇ ਇਕ ਚੌਧਰੀ ਬੁੱਧੀ ਚੰਦ ਦੀ ਕੱਚੀ ਹਵੇਲੀ ਸੀ। ਉਸ ਨੇ ਬੇਨਤੀ ਕੀਤੀ ਕਿ ਪਾਤਸ਼ਾਹ ਜੀ ! ਤੁਸੀਂ ਸਾਡੇ ਲਈ ਇਤਨੇ ਕਸ਼ਟ ਝੱਲ ਰਹੇ ਹੋ, ਇਹ ਹਵੇਲੀ ਆਪ ਜੀ ਲਈ ਹਾਜ਼ਰ ਹੈ, ਆਪ ਜੀ ਪ੍ਰਵੇਸ਼ ਕਰੋ। ਗੁਰੂ ਜੀ ਨੇ ਚਾਲੀ ਸਿੰਘਾਂ ਸਮੇਤ ਹਵੇਲੀ ਵਿਚ ਪ੍ਰਵੇਸ਼ ਕੀਤਾ। ਸਿੰਘ ਸਾਰੇ ਥੱਕੇ ਹੋਏ ਵੀ ਸਨ। ਕਿਤਨੇ ਦਿਨਾਂ ਦੇ ਭੁੱਖੇ ਸਨ, ਇਸ ਭੁੱਖ ਦੇ ਦੁੱਖ ਦਾ ਜ਼ਿਕਰ ਅੱਲਾ ਯਾਰ ਖ਼ਾਂ ਨੇ ਇਸ ਤਰ੍ਹਾਂ ਕੀਤਾ ਹੈ :-

*ਖਾਨਾ ਕਈ ਵਕਤ ਸੇ ਮੁਯਸਰ ਨਾ ਥਾ ਆਯਾ।*
*ਇਸ ਸ਼ਾਮ ਭੀ ਸ਼ੇਰੋਂ ਨੇ ਕੜਾਕਾ ਹੀ ਉਠਾਯਾ।*

ਇਸ ਤਰ੍ਹਾਂ ਰਾਤ ਨੂੰ ਭੁੱਖੇ ਹੀ ਸਿੰਘ ਘੋੜਿਆਂ ਦੀਆਂ ਕਾਠੀਆਂ ਥੱਲੇ ਪਾਉਣ ਵਾਲੇ ਕੱਪੜੇ ਵਿਛਾ ਕੇ, ਕੁਝ ਕੁ ਸਿੰਘ ਆਰਾਮ ਕਰਨ ਲੱਗੇ। ਕੁਝ ਸਿੰਘ ਤਲਵਾਰ ਉਠਾ ਕੇ ਪਹਿਰਾ ਦਿੰਦੇ ਹਨ, ਗੁਰੂ ਜੀ ਭੀ ਤੰਬੂ ਵਿਚ ਜਾ ਕੇ ਲੰਮੇ ਪਏ ਹਨ। ਪਰ ਨੀਂਦ ਕਿਥੇ ਤੇ ਗੁਰੂ ਜੀ ਨੂੰ ਆਰਾਮ ਕਿਥੇ ? ਥੋੜੇ ਸਮੇਂ ਪਿਛੋਂ ਵੇਖਿਆ ਤਾਂ ਗੁਰੂ ਜੀ ਨੀਵੀਂ ਪਾ ਕਰ, ਵਾਹਿਗੁਰੂ-ਵਾਹਿਗੁਰੂ ਹੈਂ ਤੂੰ ਹੀ ਤੂੰ ਵਾਹਿਗੁਰੂ ਆਖ ਰਹੇ ਹਨ।

*ਕੁਛ ਲੇਟ ਗਏ ਖ਼ਾਕ ਪੇ ਜ਼ੀਂ-ਪੋਸ਼ ਬਿਛਾ ਕਰ।*
*ਪਹਰਾ ਲਗੇ ਦੇਨੇ ਕਈ ਤਲਵਾਰ ਉਠਾ ਕਰ।*
*ਗੋਬਿੰਦ ਭੀ ਸ਼ਬ ਬਾਸ਼ ਹੂਏ ਖੇਮਾ ਮੇਂ ਜਾ ਕਰ।*
*ਦੇਖਾ ਤੋ ਵਹਾਂ ਬੈਠੇ ਹੈਂ ਗਰਦਨ ਕੋ ਝੁਕਾ ਕਰ।*
*ਵਾਹਿਗੁਰੂ-ਵਾਹਿਗੁਰੂ ਹੈ ਮੂੰਹ ਸੇ ਨਿਕਲਤਾ।*
*ਹੈ-ਤੂੰ ਹੀ-ਤੂੰ, ਤੂੰ-ਹੀ-ਤੂੰ, ਹੈ ਮੂੰਹ ਸੇ ਨਿਕਲਤਾ।*

ਕੁਝ ਰਾਤ ਇਸ ਤਰ੍ਹਾਂ ਮਾਲਕ ਦਾ ਸ਼ੁਕਰ ਕਰਦਿਆਂ ਬੀਤੀ ਹੈ। ਗੁਰਦੇਵ ਉਠ ਕਰ ਤੰਬੂ ਸੇ ਬਾਹਰ ਨਿਕਲ ਕੇ ਦੇਖਣੇ ਲੱਗੇ। ਦੇਖਾ ਤਾਂ ਪਹਿਰਾ ਦੇਣ ਵਾਲੇ ਸਿੰਘ ਨੀਂਦਰੇ ਊਂਘ ਰਹੇ ਹੈਂ। ਕੁਝ ਸਿੰਘ ਸੁੱਤੇ ਪਦੇ ਵੇਖੇ ਹਨ, ਗੁਰਦੇਵ ਸੁੱਤੇ ਹੋਏ ਸਿੰਘਾਂ ਦੇ ਕਦੇ ਚਰਨ ਚੁੰਮਦੇ ਹਨ :-

*ਪਹਰੇ ਪਿ ਜਵਾਂ ਊਂਘਤੇ ਅਕਸਰ ਨਜ਼ਰ ਆਏ।*
*ਯੂੰ ਹਰ ਜਗ੍ਹਾ ਖ਼ਾਮੋਸ਼ ਬੇਖ਼ਬਰ ਆਏ।*
*ਸੋਏ ਹੂਏ ਬੱਚੇ ਕਰੀ ਜੂੰ ਪਦਰ ਆਏ।*
*ਚੂੰਮਾ ਕਭੀ ਹਲਕੂਮ ਦਹਨ ਚੂੰਮਨੇ ਬੈਠੇ।*
*ਜਬ ਪਾਇੰਤੀ ਆਏ ਤੋ ਚਰਨ ਚੂੰਮਨੇ ਬੈਠੇ।*

ਚੋਜੀ ਪ੍ਰੀਤਮ ਸਾਹਿਬ ਸਤਿਗੁਰੂ ਜੀ ਕੁਝ ਦੇਰ ਪਿਛੋਂ ਟਹਲਦੇ ਹੋਏ ਮਾਲਕ ਦੇ ਰੂ-ਬ-ਰੂ ਹੋਕੇ ਇਸ ਤਰ੍ਹਾਂ ਕਹਿਣ ਲੱਗੇ ਹਨ। ਇਸ ਦਾ ਜ਼ਿਕਰ ਅੱਲਾ ਯਾਰ ਖ਼ਾਂ ਨੇ ਇਸ ਤਰ੍ਹਾਂ ਕੀਤਾ ਹੈ :-

*ਜਬ ਸ਼ੇਸ਼ ਘੜੀ ਰਾਤ ਗਈ ਜ਼ਿਕਰ ਖ਼ੁਦਾ ਮੇਂ।*
*ਖ਼ੇਮੇ ਸੇ ਨਿਕਲ ਆਏ ਸਰਕਾਰ ਹਵਾ ਮੇਂ।*
*ਕਦਮੋਂ ਸੇ ਟਹਲਤੇ ਥੇ, ਮਗਰ ਦਿਲ ਥਾ ਦੁਆ ਮੇਂ।*

*ਬੋਲੇ ਐ ਖ਼ੁਦਾਵੰਦ ਹੂੰ ਖ਼ੁਸ਼ ਤੇਰੀ ਰਜ਼ਾ ਮੇਂ।*
*ਕਰਤਾਰ ਸੇ ਕਹਿਤੇ ਥੇ ਗੋਯਾ ਰੂ-ਬ-ਰੂ ਹੋਕਰ।*
*ਕੱਲ ਜਾਊਂਗਾ ਚਮਕੌਰ ਸੇ ਮੈਂ ਸੁਰਖ਼ਰੂ ਹੋਕਰ।*
*ਮੈਂ ਤੇਰਾ ਹੂੰ, ਬੱਚੇ ਭੀ ਮੇਰੇ ਤੇਰੇ ਮੌਲਾ।*
*ਥੇ ਤੇਰੇ ਹੀ, ਹੈ ਤੇਰੇ, ਰਹੇਂਗੇ ਤੇਰੇ ਦਾਤਾ।*
*ਜਿਸ ਹਾਲ ਮੇਂ ਰੱਖੇਂ ਤੂੰ, ਵੁਹੀ ਹਾਲ ਹੈ ਅੱਛਾ।*

ਦੱਸ ਲੱਖ ਸ਼ਾਹੀ ਫ਼ੌਜ ਨੇ ਹਵੇਲੀ ਨੂੰ ਆ ਘੇਰਿਆ। ਚਮਕੌਰ ਦੀ ਗੜ੍ਹੀ ਵਿਚ ਘਿਰੇ ਦੱਸ ਲੱਖ ਸ਼ਾਹੀ ਫ਼ੌਜ ਹੋਣ ਦਾ ਕਲਗੀਧਰ ਜੀ ਨੇ ਆਪ ਜ਼ਫ਼ਰਨਾਮਾ ਵਿਚ ਜ਼ਿਕਰ ਕੀਤਾ ਹੈ :-

*ਗੁਰ ਸਨਾਹ ਕਿ ਕਾਰੇ ਕੁਨੰਦ ਚਿਹਲ ਨਰ।*
*ਕਿ ਦਹਿ ਲਕ ਬਰ ਆਇਦ ਬਰੋ ਬੇਖਬਰ॥*

(ਤਥਾ)

ਸੈਨਾਪਤਿ ਨੇ ਇਸ ਪ੍ਰਕਾਰ ਲਿਖਿਆ ਹੈ :-

*ਕਹਾ ਵੀਰ ਚਾਲੀ ਛੁਦਾਵੰਤ ਭਾਰੇ।*
*ਕਹਾ ਏਕ ਨੌ ਲਾਖ ਆਏ ਹਕਾਰੇ॥*

ਇਕ ਹੋਰ ਵਚਿੱਤਰ ਗੱਲ ਹੈ ਕਿ ਗੁਰੂ ਜੀ ਨੇ ਆਪ ਸਾਰੀਆਂ ਜੰਗਾਂ ਨਾਲੋਂ ਵੱਧ ਤੀਰ ਇਸ ਜੰਗ ਵਿਚ ਚਲਾਏ ਹਨ। ਦੁਸ਼ਮਣ ਨਾਹਰ ਖ਼ਾਂ, ਗੈਰਤ ਖ਼ਾਂ ਤੇ ਖ਼ਵਾਜਾ ਮੁਹੰਮਦ ਮਰਦੂਦ ਤਿੰਨੇ ਰਲ ਕੇ ਹਮਲੇ ਕਰਾਉਂਦੇ ਹਨ। ਗੁਰੂ ਜੀ ਸਾਰਾ ਦਿਨ ਆਪਣੇ ਚਾਲੀ ਜਵਾਨਾਂ ਨੂੰ ਜੱਥੇ ਬਣਾ ਕੇ ਭੇਜਦੇ ਰਹੇ। ਦੁਸ਼ਮਣਾਂ ਨਾਲ ਟਾਕਰੇ ਲਈ ਖ਼ੁਦ ਤਲਵਾਰਾਂ ਲੈ ਕੇ ਪਹੁੰਚਦੇ ਤੇ ਤੀਰਾਂ ਰਾਹੀਂ ਵੀ ਅੱਗੇ ਵਧਣ ਵਾਲੇ ਤੁਰਕਾਂ ਨੂੰ ਸੋਧਦੇ ਹਨ। ਗੁਰੂ ਗੋਬਿੰਦ ਸਿੰਘ ਜੀ ਆਪਣੀਆਂ ਅੱਖਾਂ ਸਾਹਮਣੇ ਆਪਣੇ ਹੀ ਪਿਆਰੇ ਲਾਲਾਂ ਨੂੰ ਆਪਣੇ ਉਦੇਸ਼ ਤੋਂ ਘੋਲ-ਘੁੰਮਾਈ ਹੁੰਦਿਆਂ ਤੇ ਪ੍ਰਾਣ ਵਾਰਦਿਆਂ ਵੇਖ ਕੇ ਹੰਝੂ ਨਹੀਂ ਕੇਰਦੇ, ਦੁੱਖ ਨਹੀਂ ਮਨਾਉਂਦੇ, ਉਦੇਸ਼ ਦਾ ਤਿਆਗ ਨਹੀਂ ਕਰਦੇ ਸਗੋਂ ਅਕਾਲ ਪੁਰਖ ਦਾ ਸ਼ੁਕਰ ਤੇ ਧੰਨਵਾਦ ਹੀ ਕਰਦੇ ਹਨ, ਜਦੋਂ ਸਾਹਿਬਜ਼ਾਦੇ ਅਜੀਤ ਸਿੰਘ ਜੀ ਲੱਖਾਂ ਨਾਲ ਤਲਵਾਰ ਪਕੜ ਕੇ ਲੜ ਰਹੇ ਸਨ। ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਸ਼ਹੀਦੀ ਇਸ ਤਰ੍ਹਾਂ ਹੋਈ ਹੈ :-

*ਟੂਟ ਕੈ ਸਾਂਗ ਦੋਇ ਟੂਕ ਹੋਇ ਭੁਇ ਪਰੀ। ਗਹੀ ਤਲਵਾਰ ਦਲ ਬਹੁਤ ਮਾਰੇ।*
*ਏਕ ਕੇ ਸੀਸ ਧਰ ਦੁਇ ਟੂਕਰੇ ਕਰੈ, ਦੁਇਕੇ ਸੀਸ ਧਰਤ ਕਰ ਚਾਰੇ।*
*ਭਾਂਤ ਇਹ ਪੂਰ ਪਰਵਾਹ ਦੀਨੇ ਕਈ, ਰਕਤ ਦਰਿਆਉ ਮੇਂ ਪਰੇ ਸਾਰੇ।*

ਪਿਤਾ ਜੀ ਦੇ ਕਹੇ ਬਚਨ ਸਫਲ ਕੀਤੇ-

*ਸਵਾ ਲਾਖ ਸੇ ਏਕ ਲੜਾਊਂ, ਤਬੈ ਗੋਬਿੰਦ ਸਿੰਘ ਨਾਮ ਕਹਾਊਂ।*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤ।*

ਮਹਾਂਵਾਕ ਅਨੁਸਾਰ ਸ਼ਹੀਦੀ ਪ੍ਰਾਪਤ ਕੀਤੀ।

ਮਿਰਜ਼ਾ ਮੁਹੰਮਦ ਅਬਦੁੱਲ ਗ਼ਨੀ ਨੇ "ਜੌਹਰਿ ਤੇਗ" ਅੰਦਰ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਦੀ ਸ਼ਹੀਦੀ ਦੇ ਸਬੰਧ ਵਿਚ ਬਹੁਤ ਸੁੰਦਰ ਲਾਈਨਾਂ ਲਿਖੀਆਂ ਹਨ :-

*ਮੁਝ ਕੋ ਭੀ ਦੀਜੈ ਹੁਕਮ ਕਿ ਜੌਹਰ ਦਿਖਾਊਂ ਮੈਂ।*
*ਜਾਏ ਬਲਾ ਸੇ ਜਾਨ ਪੇ ਵਾਪਸ ਨ ਆਊਂ ਮੈਂ।*
*ਜੋਸ਼ ਸੇ ਮੈਦਾਂ ਮੇਂ ਕਦਮ ਕੋ ਬੜ੍ਹਾਊਂ ਮੈਂ।*
*ਭੁਚਾਲ ਕੀ ਤਰਹ ਸੇ ਜਹਾਂ ਹਲਾਊਂ ਮੈਂ।*
*ਨਾਮ ਕਾ ਅਜੀਤ ਹੂੰ ਜੀਤਾ ਨਾ ਜਾਊਂਗਾ।*
*ਜੀਤਾ ਤੋ ਸ਼ੇਰ ਹਾਰ ਕੇ, ਜੀਤਾ ਨਾ ਆਊਂਗਾ।*
*ਲੜਕੇ ਨੇ ਲੜ ਕੇ ਜਾਨ ਦੀ ਆਖ਼ਰ ਕੋ ਜੰਗ ਮੇਂ।*
*ਆਯਾ ਥਾ ਹੌਂਸਲੇ ਸੇ ਧਰਮ ਕੀ ਉਮੰਗ ਮੇਂ।*
*ਬੇਟੇ ਕੇ ਕਤਲ ਹੋਨੇ ਕੀ ਪਹੁੰਚੀ ਜੂੰਹੀ ਖ਼ਬਰ।*
*ਜਾਨਾ ਕਿ ਬਾਪ ਨੇ ਹੂਆ ਕਤਲ ਵੁਹ ਪਿਸਰ।*
*ਸ਼ੁਕਰ ਅਕਾਲ ਪੁਰਖ ਕਾ ਕੀਆ ਝਟ ਉਠਾ ਕੇ ਸਿਰ।*
*ਔਰ ਅਰਜ਼ ਕੀ ਕਿ ਬੰਦੇ ਪੇ ਕ੍ਰਿਪਾ ਕੀ ਕਰ ਨਜ਼ਰ।*
*ਮੁਝ ਪਰ ਸੇ ਆਜ ਤੇਰੀ ਅਮਾਨਤ ਅਦਾ ਹੁਈ।*
*ਬੇਟੇ ਕੀ ਜਾਨ ਧਰਮ ਕੀ ਖ਼ਾਤਰ ਫ਼ਿਦਾ ਹੁਈ।*

(ਚਾਰ ਸਾਹਿਬਜ਼ਾਦੇ, ਅੰਗ ੩੧, ਪਿਆਰਾ ਸਿੰਘ ਪਦਮ)

ਸਾਹਿਬ ਅਜੀਤ ਸਿੰਘ ਦੀ ਸ਼ਹੀਦੀ ਪਿੱਛੋਂ ਛੋਟੇ ਸਾਹਿਬਜ਼ਾਦੇ ਜੁਝਾਰ ਸਿੰਘ ਪਿਤਾ ਜੀ ਦੇ ਸਾਹਮਣੇ ਆ ਕੇ ਪੁੱਛਦੇ ਹਨ ਕਿ ਪਿਤਾ ਜੀ, ਮੈਨੂੰ ਵੀ ਦੁਸ਼ਮਣਾਂ ਨਾਲ ਯੁੱਧ ਕਰਨ ਦੀ ਆਗਿਆ ਦਿਓ ਤਾਂ ਗੁਰੂ ਜੀ ਆਪਣੇ ਪੁੱਤਰ ਦੀ ਜਵਾਨੀ ਤੇ ਪਿਤਾ ਪਿਆਰ ਵਿਸਾਰ ਕੇ ਤੇ ਉਸ ਦੀ ਯਕੀਨੀ ਮੌਤ ਨੂੰ ਵੀ ਸਾਹਮਣੇ ਪਰਤੱਖ ਵੇਖਦੇ ਹੋਏ ਆਖਦੇ ਹਨ ਕਿ ਬੇਟਾ, ਜਾਉ।

ਪਿਤਾ ਦੇ ਉਦੇਸ਼ ਤੇ ਆਗਿਆ ਦਾ ਪਾਲਣ ਕਰਨ ਲਈ ਤਲਵਾਰ ਸੂਤ ਕੇ ਰਣਭੂਮੀ ਵਿਚ ਪਿਤਾ ਦੀਆਂ ਅੱਖਾਂ ਸਾਹਮਣੇ ਕੁੱਦ ਪਿਆ ਤੇ ਆਪਣੇ ਵੀਰ ਵਾਂਗ ਲੱਖਾਂ ਦੁਸ਼ਮਣਾਂ ਨੂੰ

ਸਦਾ ਦੀ ਨੀਂਦ ਸਵਾ ਕੇ ਆਪ ਵੀ ਪਿਤਾ ਗੁਰੂ ਜੀ ਦੀਆਂ ਅੱਖਾਂ ਸਾਮ੍ਹਣੇ ਸ਼ਹੀਦ ਹੋ ਗਿਆ। ਬਾਕੀ ਸਿੰਘ ਸ਼ਾਮ ਤੱਕ ਬੜੇ ਜੋਸ਼ ਨਾਲ ਲੜਦੇ ਰਹੇ ਤੇ ਉਸ ਰਣਭੂਮੀ ਵਿਚ ਸ਼ਹੀਦ ਹੋ ਗਏ। ਕੇਵਲ ਧਰਮ ਸਿੰਘ, ਮਾਨ ਸਿੰਘ, ਦਇਆ ਸਿੰਘ, ਸੰਗਤ ਸਿੰਘ, ਕੇਹਰ ਸਿੰਘ, ਸੰਤੋਖ ਸਿੰਘ, ਦੇਵਾ ਸਿੰਘ, ਰਾਮ ਸਿੰਘ, ਜੀਵਨ ਸਿੰਘ, ਲੱਧਾ ਸਿੰਘ ਬਾਕੀ ਰਹਿ ਗਏ। ਧਿਆਨ ਨਾਲ ਸੋਚੀਏ ਕਿ ਕੇਵਲ ਗਿਣਤੀ ਦੇ ਸਿੰਘਾਂ ਦਾ ਜੱਥਾ ਹੈ, ਪਰ ਸ਼ਾਹੀ ਫ਼ੌਜ ਉਨ੍ਹਾਂ ਨੂੰ ਗ੍ਰਿਫ਼ਤਾਰ ਨਹੀਂ ਕਰ ਸਕੀ।

ਰਾਤ ਦੇ ਹਨੇਰੇ ਵਿਚ ਉਸ ਹਵੇਲੀ ਦਾ ਦਰਵਾਜ਼ਾ ਬੰਦ ਕੀਤਾ ਜਾਂਦਾ ਹੈ। ਗੁਰੂ ਜੀ ਦੇ ਰੋਹਬ ਤੇ ਭੈਅ ਕਾਰਨ ਕਿਸੇ ਨੂੰ ਉਸ ਹਵੇਲੀ ਵਿਚ ਦਾਖ਼ਲ ਹੋਣ ਦਾ ਹੀਆ ਨਹੀਂ ਪੈਂਦਾ। ਐਸੀ ਦਸ਼ਾ ਵਿਚ ਸਿੰਘਾਂ ਨੇ ਬੈਠ ਕੇ ਇਕ ਗੁਰਮਤਾ ਕੀਤਾ ਕਿ ਜੇ ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਆਪ ਸਰੀਰ ਕਰਕੇ ਰਹੇ ਤਾਂ ਉਹ ਬਿਖੜੇ ਸਮੇਂ ਅਗਵਾਈ ਕਰਕੇ ਪੰਥ ਨੂੰ ਫਿਰ ਚੜ੍ਹਦੀ ਕਲਾ ਵਿਚ ਲੈ ਜਾਣਗੇ। ਬੇਵਕਤ ਦਿੱਤੀ ਸ਼ਹਾਦਤ ਪੰਥ ਲਈ ਕਰਾਰੀ ਸੱਟ ਸਾਬਤ ਹੋਵੇਗੀ। ਗੜ੍ਹੀ ਵਿਚ ਬਾਕੀ ਰਹਿੰਦੇ ਦੱਸ ਸਿੰਘਾਂ ਨੇ ਪੰਜ ਪਿਆਰੇ ਚੁਣੇ ਤੇ ਭਾਈ ਦਇਆ ਸਿੰਘ ਨੇ ਅਗਵਾਈ ਕੀਤੀ ਅਤੇ ਪੰਜਾਂ ਸਿੰਘਾਂ ਨੇ ਪੰਜ ਪਿਆਰਿਆਂ ਦੇ ਰੂਪ ਵਿਚ ਕਿਹਾ ਕਿ ਗੁਰੂ ਜੀ ਹੁਣ ਇਸੇ ਰਾਤ ਹਵੇਲੀ ਛੱਡ ਜਾਣ। "ਆਪੇ ਚੇਲਾ" ਬਣਨ ਵਾਲੇ ਗੁਰੂ ਨੇ ਪੰਜਾਂ ਦਾ ਹੁਕਮ ਮੰਨ ਕੇ ਸੰਗਤ ਸਿੰਘ ਨੂੰ ਕਲਗੀ ਦੇ ਕੇ ਆਪ ਜੀ ਤਿੰਨ ਸਿੰਘਾਂ ਸਮੇਤ ਬੇ-ਨਜ਼ੀਰ, ਬਹਾਦਰ, ਬੇਮਿਸਾਲ, ਦਲੇਰ ਤੇ ਹਿੰਮਤ ਵਾਲੇ ਰਣਭੂਮੀ ਅੰਦਰ ਦੁਸ਼ਮਨਾਂ ਨੂੰ ਲਿਤਾੜਦੇ ਹੋਏ ਆਪਣੇ ਪੁੱਤਰਾਂ ਦੇ ਮੂੰਹ ਤੇ ਆਪਣੇ ਪੰਜ ਪਿਆਰਿਆਂ ਦੇ ਹੱਥ ਚੁੰਮਦੇ ਹੋਏ ਨਿਕਲ ਜਾਂਦੇ ਹਨ ਤੇ ਆਪਣੇ ਪੁੱਤਰਾਂ ਦੀਆਂ ਲਾਸ਼ਾਂ ਦੇ ਨਾਲ ਹੀ ਆਪਣੇ ਪਿਆਰਿਆਂ ਸਿੰਘਾਂ ਦੀਆਂ ਲਾਸ਼ਾਂ ਨੂੰ ਉਥੇ ਹੀ ਛੱਡ ਜਾਂਦੇ ਹਨ। ਗੁਰੂ ਜੀ ਦੀ ਪਿਆਰੀ ਕਿਹੜੀ ਚੀਜ਼ ਸੀ, ਜੋ ਉਨ੍ਹਾਂ ਕੌਮ ਤੋਂ ਲੁਕਾ ਕੇ ਰੱਖੀ ਹੋਵੇ ਅਤੇ ਕੁਰਬਾਨ ਨਾ ਕੀਤੀ ਹੋਵੇ।

ਸਵਾਲ ਪੈਦਾ ਹੁੰਦਾ ਹੈ ਕਿ ਗੁਰੂ ਜੀ ਉਥੋਂ ਨਿਕਲੇ ਕਿਵੇਂ ? ਦੱਸਿਆ ਜਾਂਦਾ ਹੈ ਕਿ ਬਾਕੀ ਬਚੇ ਹੋਏ ਸਾਥੀ ਸਿੰਘਾਂ ਨੇ ਗੁਰੂ ਜੀ ਦੇ ਹੁਕਮ ਨਾਲ ਰੌਲਾ ਪਾ ਦਿੱਤਾ ਕਿ ਹਿੰਦੂਆਂ ਦਾ ਪੀਰ ਨਿਕਲੀ ਜਾ ਰਿਹਾ ਹੈ। ਸੌ ਸਾਖੀ ਦਾ ਲੇਖ ਹੈ ਕਿ :-

***ਗਇਆ ਹਿੰਦ ਪੀਰ ਕਹਿ ਤਾਲੀ ਬਜਾਈ।***
***ਪੀਛੈ ਕਹਾ ਖੁਆਜ ਪਕਰੌ ਸਹਾਈ।***

(ਸੌ ਸਾਖੀ-ਸਾਖੀ ੫੮)

ਇਸ ਨਾਲ ਸ਼ਾਹੀ ਫ਼ੌਜ ਵਿਚ ਹਫੜਾ-ਦਫੜੀ ਤੇ ਖਲਬਲੀ ਮੱਚ ਗਈ। ਗੜਬੜ ਸਖ਼ਤ ਪੈ ਗਈ ਤਾਂ ਹਨੇਰੇ ਵਿਚ ਗੁਰੂ ਜੀ ਬਾਹਰ ਨਿਕਲ ਗਏ ਤੇ ਨੰਗੇ ਪੈਰ ਜੰਗਲ ਦਾ ਰਾਹ ਲਿਆ। ਗੜੀ ਵਿਚ ਬਚੇ 7 ਸਿੰਘਾਂ ਨੇ ਦਿਨ ਚੜ੍ਹੇ ਦਰਵਾਜ਼ਾ ਖੋਲ੍ਹ ਦਿੱਤਾ। ਦੁਸ਼ਮਣਾਂ ਨਾਲ

ਜੰਗ ਕਰ ਕਰ ਕੇ ਸਾਰੇ ਸਿੰਘ ਸ਼ਹੀਦ ਹੋਏ, ਪਰ ਗੁਰੂ ਜੀ ਹਨੇਰੇ ਵਿਚ ਚੱਲੇ ਜਾ ਰਹੇ ਹਨ। ਅੰਨ੍ਹੇਰੇ ਵਿਚ ਕੰਡੇ ਤੇ ਝਾੜੀਆਂ ਵਿਖਾਈ ਨਹੀਂ ਸੀ ਦਿੰਦੀਆਂ ਤੇ ਉਹ ਉਨ੍ਹਾਂ ਤੋਂ ਬਚ ਕਿਵੇਂ ਸਕਦੇ ਸਨ। ਪੈਰ ਕੰਡਿਆਂ ਨਾਲ ਛਲਨੀ ਹੋ ਗਏ ਤੇ ਵਿਚੋਂ ਲਹੂ ਸਿੰਮ ਰਿਹਾ ਸੀ, ਫੇਰ ਵੀ ਉਹ ਲਹੂ-ਲੁਹਾਨ ਪੈਰਾਂ ਨਾਲ ਹੀ ਸੂਰਜ ਨਿਕਲਣ ਤੱਕ ਚੱਲਦੇ ਰਹੇ।

ਸ਼ਾਹੀ ਫ਼ੌਜ ਨੇ ਹਨੇਰੇ ਵਿਚ ਉਨ੍ਹਾਂ ਦਾ ਕੁਝ ਪਿੱਛਾ ਕੀਤਾ। ਉਨ੍ਹਾਂ ਸਮਝਿਆ ਕਿ ਗੁਰੂ ਗੋਬਿੰਦ ਸਿੰਘ ਖ਼ਤਮ ਹੋ ਗਿਆ ਹੈ। ਸੂਰਜ ਨਿਕਲਦਿਆਂ ਹੀ ਲਾਸ਼ਾਂ ਦੇ ਢੇਰ ਵਿਚੋਂ ਗੁਰੂ ਜੀ ਦੀ ਲਾਸ਼ ਪਛਾਣਨ ਤੇ ਲੱਭਣ ਦੀ ਕੋਸ਼ਿਸ਼ ਕੀਤੀ ਗਈ। ਭਾਈ ਸੰਗਤ ਸਿੰਘ ਦੇ ਕਲਗੀ ਸਜੀ ਸੀ ਅਤੇ ਉਸ ਦਾ ਮੁਹਾਂਦਰਾ ਭੀ ਗੁਰੂ ਜੀ ਨਾਲ ਕੁਝ ਮਿਲਦਾ ਸੀ। ਦੁਸ਼ਮਣਾਂ ਨੂੰ ਕੁਝ ਸਮਾਂ ਭੁਲੇਖਾ ਪਿਆ ਕਿ ਇਹ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਸਰੀਰ ਹੈ। ਪਰ ਹਿੰਦ ਦਾ ਪੀਰ ਜਾ ਰਿਹਾ ਹੈ ਸੁਣ ਕੇ ਸਮਝਿਆ ਕਿ ਨਿਕਲ ਨਾ ਗਏ ਹੋਣ, ਇਸ ਲਈ ਫ਼ੌਜ ਹਰ ਪਾਸੇ ਉਨ੍ਹਾਂ ਨੂੰ ਪਕੜਨ ਲਈ ਚੱਲ ਪਈ।

ਹੁਣ ਦਿਨ ਚੜ੍ਹ ਆਇਆ ਸੀ ਤੇ ਆਪਣੇ ਪਿੱਛੇ ਲੱਗੀ ਫ਼ੌਜ ਦਾ ਉਨ੍ਹਾਂ ਨੂੰ ਅਹਿਸਾਸ ਸੀ। ਗੁਰੂ ਜੀ ਇਕ ਅਸਥਾਨ 'ਤੇ ਘਣੇ ਜੰਗਲ ਵਿਚ ਜ਼ਮੀਨ 'ਤੇ ਢੀਮਾਂ ਦਾ ਸਰ੍ਹਾਣਾ ਬਣਾ ਕੇ ਲੇਟ ਗਏ। ਥੱਕੇ ਹੋਏ ਸਨ ਤੇ ਕਈ ਰਾਤਾਂ ਦਾ ਉਨੀਂਦਰਾ ਤੇ ਬੇਅਰਾਮੀ ਸੀ। ਕੁਝ ਨੀਂਦ ਆ ਗਈ। ਰਾਤ ਨੂੰ ਵੀ ਉਸੇ ਜਗ੍ਹਾ 'ਤੇ ਹੀ ਟਿਕੇ ਰਹੇ। ਕੁਝ ਖਾਧਾ ਪੀਤਾ ਨਹੀਂ। ਇਸ ਅਸਥਾਨ 'ਤੇ ਅੱਜ ਤੱਕ ਮਾਛੀਵਾੜੇ ਗੁਰਦੁਆਰਾ ਬਣਿਆ ਹੋਇਆ ਹੈ। ਇਥੇ ਹੀ ਤਿੰਨੇ ਸਿੰਘ ਦਯਾ ਸਿੰਘ, ਧਰਮ ਸਿੰਘ, ਮਾਨ ਸਿੰਘ ਗੁਰੂ ਜੀ ਨੂੰ ਆ ਕੇ ਮਿਲੇ ਸਨ।

☆☆☆

# ਸ਼ਹੀਦੀ ਸਾਕਾ ਸਰਹੰਦ

ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦੇ ਸਰਸਾ ਨਦੀ ਤੋਂ ਵਿਛੜ ਕੇ ਸਰਸਾ ਦੇ ਕਿਨਾਰੇ-ਕਿਨਾਰੇ ਜਾ ਰਹੇ ਸਨ। ਨਿੱਕੀਆਂ ਜਿੰਦਾਂ ਨੂੰ ਦਿਲਾਸਾ ਦੇਂਦੀ, ਸਿਦਕ ਦੀਆਂ ਬਾਤਾਂ ਪਾਉਂਦੀ ਦਾਦੀ ਮਾਂ ਤੁਰੀ ਜਾਂਦੀ ਹੈ। ਦੋਨੋਂ ਵੀਰ ਆਪਸ ਵਿਚ ਨਿੱਕੀਆਂ-ਨਿੱਕੀਆਂ ਗੱਲਾਂ ਕਰਦੇ ਹਨ, ਇਕ ਦੂਜੇ ਨੂੰ ਕਹਿੰਦੇ ਹਨ ਕਿ ਹੁਣ ਜਦੋਂ ਮਾਤਾ ਪਿਤਾ ਜੀ ਤੇ ਵੱਡੇ ਵੀਰ ਦੋਨੋਂ ਮਿਲਣਗੇ ਤਾਂ ਆਪਾਂ ਰੁਸ ਜਾਵਾਂਗੇ। ਫੇਰ ਮਾਤਾ ਪਿਤਾ ਜੀ ਤੇ ਵੱਡੇ ਵੀਰ ਆਪਾਂ ਨੂੰ ਵਾਰੀ-ਵਾਰੀ ਮਨਾਉਣਗੇ ਪਰ ਆਪਾਂ ਨਹੀਂ ਮੰਨਾਂਗੇ, ਰੁੱਸੇ ਰਹਾਂਗੇ। ਜੋਗੀ ਅੱਲਾ ਯਾਰ ਖ਼ਾਂ ਨੇ ਇਸ ਪ੍ਰਸੰਗ ਨੂੰ ਇਸਤਰ੍ਹਾਂ ਲਿਖਿਆ ਹੈ :-

*ਜਬ ਰਨ ਅਜੀਤ ਜੀਤ ਕੇ ਤਸ਼ਰੀਫ਼ ਲਾਏਂਗੇ।*
*ਔਬਾ ਕੇ ਸਾਥ ਜਿਸ ਘੜੀ ਜੁਝਾਰ ਆਏਂਗੇ।*
*ਮਾਤਾ ਕਭੀ ਪਿਤਾ ਕਭੀ ਭਾਈ ਮਨਾਏਂਗੇ।*
*ਹਮੇ ਗਲੇ ਲਗਾ ਕੇ ਕਹੇਂਗੇ ਬਾਰ ਬਾਰ।*
*ਮੰਨ ਜਾਉ ਲੇਕਿਨ ਹਮ ਨਹੀਂ ਮਾਨੇਂਗੇ ਜ਼ਿਨਹਾਰ॥*

(ਅੱਲਾ ਯਾਰ ਖ਼ਾਂ ਜੋਗੀ)

ਜਦ ਸਾਰੇ ਪੱਕਾ ਇਕਰਾਰ ਕਰਨਗੇ ਕਿ ਅੱਗੋਂ ਤੁਹਾਨੂੰ ਕਦੇ ਭੀ ਇਕੱਲਿਆਂ ਨਹੀਂ ਛੱਡਾਂਗੇ ਤਾਂ ਫਿਰ ਆਪਾਂ ਮੰਨਾਂਗੇ।

*ਇਕਰਾਰ ਲੇਂਗੇ ਸਭ ਸੇ ਭੁਲਾਨਾ ਨ ਫਿਰ ਕਭੀ।*
*ਬਾਰਿ ਦਿਗਰ ਬਿਛੜ ਕੇ ਸਤਾਨਾ ਨ ਫਿਰ ਕਭੀ।*
*ਹਮਕੋ ਇਕੇਲੇ ਛੋੜ ਕੇ ਜਾਨਾ ਨ ਕਭੀ।*
*ਕਹਿ ਦੇਤੇ ਹੈਂ ਯੂੰ ਹਮਕੋ ਭੁਲਾਨਾ ਨ ਫਿਰ ਕਭੀ।*
*ਬੱਚੋਂ ਕੀ ਗੁਫ਼ਤਗੂ ਜੋ ਸੁਨੀ ਦਾਦੀ ਜਾਨ ਨੇ।*
*ਬੇਇਖ਼ਤਯਾਰ ਰੋ ਦੀਆ ਉਸ ਵਲੀ ਸ਼ਾਨ ਨੇ।*

(ਅੱਲਾ ਯਾਰ ਖ਼ਾਂ ਜੋਗੀ)

ਮਾਸੂਮ ਜਿੰਦਾਂ ਦੀਆਂ ਇਹ ਗੱਲਾਂ ਦੇ ਬੋਲ ਦਾਦੀ ਮਾਂ ਨੂੰ ਧੁਰ ਸੀਨੇ ਤਾਈਂ ਹਿਲਾ ਗਏ। ਮਾਤਾ ਜੀ ਨੇ ਮੁੱਖ ਚੁੰਮ ਸੀਨੇ ਨਾਲ ਲਾ ਢੇਰ ਸਾਰਾ ਪਿਆਰ ਦਿੱਤਾ ਦੋਵਾਂ ਨੂੰ। ਇਸ ਤਰ੍ਹਾਂ ਪਿਆਰ ਕਰਦਿਆਂ ਮਾਤਾ ਜੀ ਨੇ ਸਾਹਿਬਜ਼ਾਦਿਆਂ ਸਮੇਤ ਚੱਲਦੇ-ਚੱਲਦੇ ਕੁੰਮੇ ਮਾਸ਼ਕੀ ਦੀ ਝੁੱਗੀ ਵਿਚ ਜਾ ਰਾਤ ਕੱਟੀ ਹੈ। ਇਥੇ ਲਕਸ਼ਮੀ ਨਾਂ ਦੀ ਇਕ ਬ੍ਰਾਹਮਣੀ ਨੇ ਰੋਟੀ ਪਾਣੀ ਦੀ ਸੇਵਾ ਕਰਕੇ ਦਾਦੀ ਮਾਤਾ ਜੀ ਦੀਆਂ ਅਸੀਸਾਂ ਲਈਆਂ। ਇਹ ਕੁੰਮਾ ਮਾਸ਼ਕੀ ਬੇੜੀ ਚਲਾਉਣ ਵਾਲਾ ਮਲਾਹ ਸੀ। ਇਸ ਦਾ ਦੂਸਰਾ ਨਾਮ ਕਰੀਮ ਬਖਸ਼ ਮਾਛੀ ਕਰਕੇ ਵੀ ਆਇਆ ਹੈ। ਇਸ ਕੁੰਮੇ ਮਾਸ਼ਕੀ ਨੂੰ ਜ਼ਬਰਦਸਤੀ ਮੁਗ਼ਲ ਬਣਾਇਆ ਗਿਆ ਸੀ। ਇਸ ਦਾ ਨਾਮ ਕਰੀਮ ਬਖਸ਼ ਰੱਖ ਦਿੱਤਾ ਸੀ।

*ਇਕ ਸੱਕਾ ਹਿੰਦੂ ਤਹਿ ਆਹੀ।*
*ਤੁਰਕ ਜੋਰ ਤਿਹ ਜਨਮ ਵਟਾਹੀ।*
*ਕੁੰਮੇ ਤੇ ਕੀਮਾ ਤਹਿ ਕੀਨਾ।*
*ਤਿਸਹੀ ਕੈ ਗ੍ਰਿਹ ਬਾਸਾ ਲੀਨਾ।*

(ਕ੍ਰਿਤ ਭਾਈ ਦੁੱਨਾ ਸਿੰਘ ਹੰਢੂਰੀਆ)
(ਚਾਰ ਸਾਹਿਬਜ਼ਾਦੇ, ਪਿਆਰਾ ਸਿੰਘ ਪਦਮ, ਅੰਗ ੨੫)

ਇਹ ਪਹਿਲੀ ਰਾਤ ਪਰਿਵਾਰ ਨਾਲੋਂ ਵਿਛੜ ਕੇ ਸੱਤ ਪੋਹ ਸੰਮਤ ਬਿਕ੍ਰਮੀ 1761, ਸੰਨ 1704 ਦੀ ਕੁੰਮੇ ਮਾਸ਼ਕੀ ਪਾਸ ਝੱਲ-ਝਾੜੀਆਂ ਵਿਚ ਪਿੰਡ ਚੱਕ ਢੇਰਾ ਦੇ ਪੱਤਣ 'ਤੇ ਮਾਤਾ ਜੀ ਨੇ ਸਾਹਿਬਜ਼ਾਦਿਆਂ ਸਮੇਤ ਕੱਟੀ। ਇਥੇ ਗੰਗੂ ਬ੍ਰਾਹਮਣ ਮਾਤਾ ਜੀ ਨੂੰ ਆ ਕੇ ਮਿਲਿਆ ਹੈ। ਇਸ ਦੇ ਮਿਲਣ ਦਾ ਜ਼ਿਕਰ ਕਥਾ ਗੁਰੂ ਕੇ ਸੁਤਨ ਕੀ ਵਿਚ ਭਾਈ ਦੁੱਨਾ ਸਿੰਘ ਜੀ ਹੰਢੂਰੀਆ ਨੇ ਇਸ ਤਰ੍ਹਾਂ ਕੀਤਾ ਹੈ :-

*ਤਉ ਸੱਕੇ ਯਹ ਬਾਤ ਚਲਾਈ। ਤੁਮ ਕਿਸ ਪੂਛਤ ਬਾਤ ਜਨਾਈ।*
*ਤਿਨਹਿ ਕਹਯੋ ਹਮ ਉਨਕੇ ਦਾਸਾ। ਮਸੰਦ ਨਾਮ ਜਗ ਮਾਹੇ ਬਾਸਾ।੧੧।*
*ਢੂੰਡ ਭਾਲ ਜੋ ਕੀਨੇ ਸਭ ਹੀ ਏਕਠੇ। ਪੁਰ ਅਨੰਦ ਗ੍ਰਿਹ ਮਾਹਿ ਬਸੈ ਤਹਿ ਨੇਕਠੇ।*
*ਤਬਹਿ ਮਾਸਕੀ ਕਹੈ ਅਥੈ ਤੁਮ ਜਾਨਯੋ। ਲੈ ਆਉ ਗ੍ਰਿਹ ਮਾਹਿ ਦੇਖਿ ਬਿਗਸਾਨਯੋ।੧੨।*
*ਮਾਤਾ ਜੀ ਕੌ ਸੀਸ ਟੇਕ ਤਬ ਏਹੁ ਕਹੀ। ਚਲੌਂ ਹਮਾਰੀ ਮਾਤ, ਨੇਤ ਬਿਧਿ ਯਹ ਸਹੀ।*
*ਤਬੈ ਭਈ ਪ੍ਰਸੰਨ ਮਿਲਯੋ ਤਹਿ ਆਇਕੈ। ਪੁਛੀ ਸਗਲੀ ਬਾਤ ਕਹੀ ਸਮਝਾਇਕੈ। ੧੩।*

(ਚਾਰ ਸਾਹਿਬਜ਼ਾਦੇ, ਅੰਗ ੨੫, ਪਿਆਰਾ ਸਿੰਘ ਪਦਮ)

ਭਾਵ ਕੁੰਮੇ ਮਾਸ਼ਕੀ ਨੂੰ ਆ ਕੇ ਪਹਿਲਾਂ ਗੰਗੂ ਮਿਲਿਆ, ਮਾਤਾ ਜੀ ਤੇ ਸਾਹਿਬਜ਼ਾਦਿਆਂ ਬਾਰੇ ਗੰਗੂ ਨੇ ਕੁੰਮੇ ਮਾਸ਼ਕੀ ਨੂੰ ਪੁੱਛਿਆ ਤਾਂ ਕੁੰਮੇ ਨੇ ਕਿਹਾ ਕਿ ਤੂੰ ਕਿਵੇਂ

ਜਾਣਦਾ ਹੈਂ ? ਉੱਤਰ ਵਿਚ ਗੰਗੂ ਨੇ ਕਿਹਾ ਕਿ ਮੈਂ ਉਹਨਾਂ ਦਾ ਦਾਸ ਸੇਵਕ ਹਾਂ। ਆਨੰਦਪੁਰ ਵਿਚ ਮਾਤਾ ਜੀ ਦੇ ਨੇੜੇ ਰਹਿਣ ਵਾਲਾ ਹਾਂ। ਤਾਂ ਕੁੰਮੇ ਨੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਗੰਗੂ ਨੂੰ ਮਿਲਾਉਣਾ ਕੀਤਾ। ਗੰਗੂ ਨੇ ਮਾਤਾ ਨੂੰ ਮਸਤਕ ਟੇਕਿਆ ਤੇ ਕਿਹਾ ਮਾਤਾ ਜੀ, ਹੁਣ ਤੁਸੀਂ ਚਿੰਤਾ ਨਾ ਕਰੋ। ਮਾਤਾ ਜੀ ਗੰਗੂ ਨੂੰ ਪੁਰਾਣਾ ਸੇਵਾਦਾਰ ਜਾਣ ਕੇ ਖ਼ੁਸ਼ ਹੋਏ ਹਨ। ਪ੍ਰਿੰਸੀਪਲ ਸਤਬੀਰ ਸਿੰਘ ਜੀ ਨੇ "ਪੁਰਖ ਭਗਵੰਤ" ਪੁਸਤਕ ਵਿਚ ਦੋ ਦਿਨ ਇਥੇ ਕੁੰਮੇ ਮਾਸ਼ਕੀ ਪਾਸ ਠਹਿਰੇ ਲਿਖਿਆ ਹੈ, ਲਕਸ਼ਮੀ ਨਾਂ ਦੀ ਬ੍ਰਾਹਮਣੀ ਰੋਟੀ ਪਾਣੀ ਦੀ ਸੇਵਾ ਕਰਦੀ ਰਹੀ ਹੈ। ਇਥੋਂ ਮਾਤਾ ਜੀ, ਗੰਗੂ ਉਪਰ ਭਰੋਸਾ ਕਰਕੇ ਉਸ ਨਾਲ ਚਲਣ ਲਈ ਤਿਆਰ ਹੋ ਗਏ ਹਨ। ਚਲਣ ਲਗਿਆਂ ਮਾਤਾ ਜੀ ਨੇ ਲਕਸ਼ਮੀ ਬ੍ਰਾਹਮਣੀ ਨੂੰ ਦੋ ਮੋਹਰਾਂ ਦੇ ਭਾਰ ਦਾ ਆਰਸੀ ਜੋ ਹੱਥ ਦੇ ਅੰਗੂਠੇ ਵਿਚ ਪਾਉਣ ਵਾਲਾ ਕੀਮਤੀ ਗਹਿਣਾ ਸੀ ਅਤੇ ਸੋਨੇ ਦੀਆਂ ਬਣੀਆਂ ਕੀਮਤੀ ਪੰਜ ਚੂੜੀਆਂ ਦਿੱਤੀਆਂ। ਕੁੰਮੇ ਮਾਸ਼ਕੀ ਨੂੰ ਪੰਜ ਸੌ ਰੁਪਏ ਦਿੱਤੇ ਜੋ ਲੈ ਕੇ ਪ੍ਰਸੰਨ ਹੋਇਆ।

ਦੋਹਰਾ :-

*ਦੁਇ ਮੋਹਰ ਕੀ ਆਰਸੀ, ਪੰਚ ਚੂੜੀਆਂ ਸਾਥ।*
*ਤਿਸਹੀ ਬ੍ਰਾਹਮਨੀ ਕੌ ਦਈ, ਜੌ ਪ੍ਰਸਾਦ ਵਹ ਖ੍ਵਾਤ।੬।*
*ਰੁਪਯਾ ਪਾਂਚ ਸੈ ਤਿਸ ਦਯੋ, ਕੀਆ ਨਾਮ ਜੁ ਆਹਿ।*
*ਤਿਨਹੂੰ ਜੌ ਮਸਤਕ ਟੇਕ ਕੈ, ਲੀਨਾ ਤਬਹਿ ਉਠਾਹਿ।੭।*

(ਚਾਰ ਸਾਹਿਬਜ਼ਾਦੇ, ਅੰਗ ੨੪, ਪਿਆਰਾ ਸਿੰਘ ਪਦਮ)

ਜਿਸ ਵੇਲੇ ਮਾਤਾ ਜੀ ਨੇ ਚਲਣ ਲਗਿਆਂ ਕੀਮਤੀ ਵਸਤੂਆਂ ਲਕਸ਼ਮੀ ਬ੍ਰਾਹਮਣੀ ਨੂੰ ਤੇ ਕੁੰਮੇ ਮਾਸ਼ਕੀ ਨੂੰ ਮਾਇਆ ਦਿੱਤੀ ਤਾਂ ਵੇਖ ਕੇ ਗੰਗੂ ਬ੍ਰਾਹਮਣ ਦਾ ਮਨ ਉਸੇ ਸਮੇਂ ਲਲਚਾਇਮਾਨ ਹੋ ਗਿਆ। ਉਹ ਸਮਝ ਗਿਆ ਕਿ ਮਾਤਾ ਜੀ ਪਾਸ ਕੀਮਤੀ ਖ਼ਜ਼ਾਨਾ ਹੈ। ਇਸ ਲਾਲਚ ਕਰਕੇ ਰੋਪੜ ਪਾਸ ਜਾਂਦਿਆਂ ਮਾਤਾ ਜੀ ਨੂੰ ਡਰ ਦੇ ਕੇ ਆਪਣੇ ਪਾਸ ਲੈ ਜਾਂਦਾ ਹੈ, ਜਿਸ ਦਾ ਜ਼ਿਕਰ ਦੁੱਨਾ ਸਿੰਘ ਹੰਡੂਰੀਆ ਨੇ ਇਸ ਤਰ੍ਹਾਂ ਕੀਤਾ ਹੈ :-

ਸੋਰਠਾ :-

*ਦੁਸਟ ਚਿਤ ਭਰਮਾਇ, ਮਾਤਾ ਜੀ ਕੌ ਇਮ ਕਹੀ।*
*ਤੁਰਕ ਜੌ ਉਤਰੇ ਆਏ, ਰੋਪੜ ਤੀਰ ਜੁ ਯਹ ਸੁਨੀ।੧੫।*
*ਹਮਰਾ ਚਾਰਾ ਨਾਹਿ, ਜੌ ਤੁਮਰੇ ਮਨ ਸੌ ਕਹਉ।*
*ਆਗੇ ਧਰਹੁ ਨ ਪਾਇ, ਲੈ ਜਾਵਹਿੰਗੇ ਪਕਰਿ ਤੁਮ।੧੬।*

*ਤਬ ਮਾਤਾ ਬਿਲਖੀ ਭਈ, ਜਿਉ ਜਾਨਉ ਤਿਉ ਕੀਨ।*
*ਤਬ ਦੁਸਟਾਤਮ ਯਹ ਕਹੀ, ਮਮ ਗ੍ਰਿਹਿ ਚਲਉ ਪ੍ਰਬੀਨ।੧੮।*

ਇਸ ਗੱਲ ਦੀ ਪੁਸ਼ਟੀ ਗੁਰ ਬਿਲਾਸ ਪਾਤਸ਼ਾਹੀ ਦਸਵੀਂ ਦੇ ਕਰਤਾ ਭਾਈ ਸੁੱਖਾ ਸਿੰਘ ਜੀ ਨੇ ਭੀ ਕੀਤੀ ਹੈ :

*ਹੁਤੋ ਮਸੰਦ ਨੀਚ ਇਕ ਪਾਪੀ। ਬਿਪ੍ਰ ਬੀਸ ਚੰਡਾਰ ਸੁ ਖਾਪੀ।*
*ਰੋਪੜ ਤੇ ਵਹੁ ਰਾਹੁ ਭੁਲਾਈ। ਨਿਜ ਪੁਰ ਕੋ ਲੈ ਗਯੋ ਕਸਾਈ।*
*ਸਾਹਿਬਜ਼ਾਦੇ ਦੋਊ ਕੁਮਾਰ। ਤੀਜੇ ਦਾਦੀ ਸਾਥ ਨਿਹਾਰ।*

ਦੂਜੀ ਰਾਤ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੇ ਪਿੰਡ ਕਾਈਨੋਰ ਇਕ ਤਲਾਅ ਦੇ ਕਿਨਾਰੇ ਕੱਟੀ। ਇਸ ਦਾ ਜ਼ਿਕਰ ਸੁਰਿੰਦਰ ਸਿੰਘ ਖਾਲਸਾ ਜੀ ਨੇ ''ਪੋਹ ਦੀਆਂ ਰਾਤਾਂ'' ਨਾਮੇ ਪੁਸਤਕ ਦੇ ਪੰਨਾ 58 ਤੇ 59 ਅੰਦਰ ਇਸ ਤਰ੍ਹਾਂ ਕੀਤਾ ਹੈ :-

ਦੋਹਰਾ-

*ਜੋਰਾਵਰ ਸਿੰਘ ਫਤੇ ਸਿੰਘ ਗੁਜਰੀ ਮਾਤਾ ਸਾਥ।*
*ਕਾਈਨੌਰ ਕੇ ਤਲ ਕੇ ਵਸੇ ਏਕ ਪੁਰ ਰਾਤ॥*
*ਦੋਹਰਾ- ਗਾਂਉ ਉਖੇੜੀ ਨਉ ਤਹਿ ਰਹੈ ਮਸੰਦ ਗ੍ਰਿਹ ਜਾਇ।*
*ਤਬੈ ਮਸੰਦ ਮਲੇਛ ਬਹੁ ਗਾਇਯੋ ਸਿਰੰਦ ਸਿਧਾਇ॥*
*ਦੋਹਰਾ- ਸ੍ਰੀ ਮਾਤਾ ਜੁਗ ਪੋਤਰੇ ਵਸੇ ਮਸੰਦ ਦੁਵਾਰ।*
*ਆਗੀ ਕਥਾ ਸਿਰੰਦ ਕੀ ਜਾਨਤ ਸਭ ਸੰਸਾਰ॥*

(ਸਿੰਘ ਸਾਗਰ ਵੀਰ ਸਿੰਘ ਬਲ, ਅੰਗ ੧੨੪)
(ਪੰਜਾਬੀ ਯੂਨੀਵਰਸਿਟੀ ਪਟਿਆਲਾ)

ਤੀਜੀ ਰਾਤ ਭਾਈ ਰਤਨ ਸਿੰਘ ਭੰਗੂ ਪ੍ਰਾਚੀਨ ਪੰਥ ਪ੍ਰਕਾਸ਼ ਅਨੁਸਾਰ, ਮਾਤਾ ਜੀ ਤੇ ਸਾਹਿਬਜ਼ਾਦਿਆਂ ਨੇ ਗੰਗੂ ਦੇ ਪਿੰਡ ਤੋਂ ਬਾਹਰ ਉਜਾੜ ਵਿਚ ਕੱਟੀ। ਪ੍ਰਾਚੀਨ ਪੰਥ ਪ੍ਰਕਾਸ਼ ਅਨੁਸਾਰ ਕੀਮਤੀ ਸਾਮਾਨ ਵੀ ਗੰਗੂ ਨੇ ਇਥੇ ਹੀ ਆਪਣੇ ਕਬਜ਼ੇ ਵਿਚ ਲੈ ਲਿਆ ਸੀ ਪਰ ਬਾਕੀ ਸਾਰੇ ਲੇਖਕ ਗੰਗੂ ਦੇ ਘਰੋਂ ਹੀ ਸਾਮਾਨ ਦਾ ਜ਼ਿਕਰ ਕਰਦੇ ਹਨ, ਜਿਸ ਦਾ ਜ਼ਿਕਰ ਇਸ ਪ੍ਰਕਾਰ ਇਤਿਹਾਸ ਅੰਦਰ ਆਇਆ ਹੈ :—

*ਲੈ ਮਾਤੋ ਨਿਜ ਗਇਓ ਗਰਾਮ, ਸਹੇੜੀ ਥੋ ਉਸ ਕੋ ਧਾਮ।*
*ਜਾਇ ਉਜਾੜ ਮਧ ਢੱਕ ਬਹਾਈ, ਚੀਜ ਸਭੀ ਉਨ ਕਰੀ ਕਬਜਾਈ।*
*ਕਹੈ ਮਾਤਾ ਹਮ ਜਿਮੀ ਦਬਾਈ, ਤੁਮ ਮਨ ਚਿੰਤਾ ਕਰਯੋ ਨ ਕਾਈ।*

***ਮਾਤਾ ਕਹੈ ਹਮ ਚਿੰਤਾ ਜਾਨ, ਹਮਕੋ ਬਹਾਉ ਕਿਤੇ ਕਲਬ-ਮਕਾਨ।***

(ਪ੍ਰਾਚੀਨ ਪੰਥ ਪ੍ਰਕਾਸ਼)

(ਪੋਹ ਦੀਆਂ ਰਾਤਾਂ ਨਾਮੇ ਪੁਸਤਕ ਦੇ ਲਿਖਾਰੀ ਨੇ) ਇਸ ਜਗ੍ਹਾ ਇਕ ਫ਼ਕੀਰ ਦੀ ਕੁਟੀਆ ਦਸੀ ਹੈ, ਜਿਸ ਵਿਚ ਮਾਤਾ ਜੀ ਤੇ ਸਾਹਿਬਜ਼ਾਦੇ ਠਹਿਰੇ ਸਨ। ਇਥੇ ਹੁਣ ਗੁਰਦੁਆਰਾ ਐਮਾਂ ਸਾਹਿਬ ਬਣਿਆ ਹੈ। ਮਾਤਾ ਜੀ ਨੇ ਫ਼ਕੀਰ ਨੂੰ ਕਿਹਾ ਸੀ ਕਿ ਇਥੇ ਐਮੇ ਬੈਠੇ ਹਾਂ, ਮਾਤਾ ਜੀ ਦੇ ਇਹ ਬਚਨ ਕਹਿਣ ਕਰਕੇ ਉਸ ਗੁਰਦੁਆਰੇ ਦਾ ਨਾਮ ਐਮਾਂ ਸਾਹਿਬ ਪੈ ਗਿਆ। ਇਥੋਂ ਗੰਗੂ ਪਾਪੀ ਆਪਣੇ ਘਰ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਲੈ ਜਾਂਦਾ ਹੈ। ਇਸ 9 ਪੋਹ ਦੀ ਰਾਤ ਨੂੰ ਗੰਗੂ ਨੇ ਆਪਣੇ ਘਰ ਲਿਜਾ ਕੇ ਪਾਪ ਕਮਾਇਆ ਹੈ, ਮਾਤਾ ਜੀ ਰਾਤ ਨੂੰ ਸੌਂ ਗਏ ਹਨ ਇਸ ਦੇ ਘਰ ਵਿਚ। ਮਾਤਾ ਜੀ ਪਾਸ ਕੁਝ ਹੀਰੇ ਜਵਾਹਰਾਤਾਂ ਦਾ ਬਕਸਾ ਵੀ ਸੀ, ਜੀਹਦੇ ਲਾਲਚ ਨੇ ਬ੍ਰਾਹਮਣ ਦੀਆਂ ਅੱਖਾਂ ਤੇ ਮਨ ਬਦਲਾ ਦਿੱਤੇ। ਉਹ ਲੂਣ-ਹਰਾਮੀ ਹੋ ਗਿਆ। ਉਸ ਬ੍ਰਾਹਮਣ ਦੀ ਵਹੁਟੀ ਨੇ ਉਸ ਨੂੰ ਬਹੁਤ ਸਮਝਾਇਆ, ਪਰ ਉਸ ਲੂਣ-ਹਰਾਮੀ ਨੇ ਆਪਣੀ ਸਾਰੀ ਪੁਰਾਣੀ ਸੇਵਾ ਤੇ ਭਾਵਨਾ 'ਤੇ ਪਾਣੀ ਫੇਰ ਦਿੱਤਾ ਤੇ ਬਦ-ਕਲਾਮੀ 'ਤੇ ਉਤਰ ਆਇਆ। ਦਰ-ਅਸਲ ਹੀਰਿਆਂ ਦੀ ਚਮਕ ਨੇ ਉਸ ਦੀਆਂ ਅੱਖਾਂ ਲਾਲਚ ਨਾਲ ਅੰਨ੍ਹੀਆਂ ਕਰ ਦਿੱਤੀਆਂ ਸਨ। ਇਸ ਕਮੀਨੇ ਪਾਪੀ ਨੇ ਚੁੱਪ ਚੁਪਾਤੇ ਧਨ ਦੀ ਖੁਰਜੀ ਘਰ ਤੋਂ ਬਾਹਰ ਜਾ ਕੇ ਇਕ ਸੁੱਕੇ ਚੌਅ ਦੇ ਕਿਨਾਰੇ ਖੱਡ ਵਿਚ ਦੱਬ ਦਿੱਤੀ ਸੀ।

***ਭਈ ਰੈਨ ਖੁਰਜੀ ਤਿਨ ਲੀਨੀ। ਜਾ ਕਰ ਚੋਏ ਮਹਿ ਗਡ ਦੀਨੀ।***
***ਮੁੜ ਆਯੋ ਤਬ ਅਪਨੇ ਦਵਾਰਾ। ਭਈ ਭੋਰ ਤਬ ਫੇਰ ਸਿਧਾਰਾ।੨੫।***

ਗੰਗੂ ਪਾਪੀ ਨੇ ਮੁੜ ਘਰ ਵਿਚ ਰਾਤ ਨੂੰ ਆ ਕੇ ਚੋਰ-ਚੋਰ ਆਖ ਕੇ ਰੌਲਾ ਪਾ ਦਿੱਤਾ ਕਿ ਚੋਰ ਸਭ ਕੁਝ ਲੈ ਗਏ ਹਨ। ਮਾਤਾ ਜੀ ਨੇ ਕਿਹਾ ਕਿ ਚੋਰ ਤਾਂ ਕੋਈ ਦਿੱਸਦਾ ਨਹੀਂ, ਤੂੰ ਲਾਲਚ ਵੱਸ ਹੋ ਕੇ ਇਸ ਤਰ੍ਹਾਂ ਨਾ ਕਰ। ਜਿਸ ਵਸਤੂ ਦੀ ਤੈਨੂੰ ਲੋੜ ਹੈ ਤੂੰ ਰੱਖ ਲੈਣਾ ਕਰ ਪਰ ਇਸ ਤਰ੍ਹਾਂ ਰੌਲਾ ਨਾ ਪਾਉਣਾ ਕਰ। ਤਾਂ ਪਾਪੀ ਅੱਗੋਂ ਮਾਤਾ ਜੀ ਨੂੰ ਕਹਿੰਦਾ ਹੈ, ਤੁਸੀਂ ਮੈਨੂੰ ਘਰ ਵਿਚ ਰੱਖਣ ਦਾ ਇਹ ਫਲ ਦਿੱਤਾ ਕਿ ਮੇਰੇ ਜ਼ੁੰਮੇ ਸਭ ਕੁਝ ਲਾਉਂਦੇ ਹੋ। ਮੈਂ ਕਿਨ੍ਹਾਂ ਹਾਲਾਤਾਂ ਵਿਚ ਤੁਹਾਨੂੰ ਆਪਣੇ ਘਰ ਵਿਚ ਠਹਿਰਾਇਆ। ਤੁਸੀਂ ਮੈਨੂੰ ਚੋਰ ਬਣਾਉਂਦੇ ਹੋ। ਜਾਓ ਮੇਰੇ ਘਰੋਂ ਚਲੇ ਜਾਓ। ਪਾਪੀ ਨੇ ਧੱਕੇ ਮਾਰ ਕੇ ਘਰੋਂ ਬਾਹਰ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਕੱਢ ਦਿੱਤਾ, ਕਥਾ ਗੁਰੂ ਕੇ ਸੁਤਨ ਵਿਚ ਇਸ ਤਰ੍ਹਾਂ ਜ਼ਿਕਰ ਆਇਆ ਹੈ :-

***ਤਬ ਮਸੰਦ ਐਸੇ ਕਹੈ, ਹਮ ਕੋ ਤੁਹਮਤ ਦੇਹੁ।***
***ਹਮ ਘਰ ਤੇ ਤੂੰ ਜਾਹਿ ਅਬ ਹਮ ਸੌਂ ਕੈਸਾ ਨੇਹੁ। ੩੧।***
***ਚੌਪਈ- ਤਬੈ ਦੁਸਟ ਗਹਿ ਬਾਹੋਂ ਲੀਨੀ।***
***ਪਕਰ ਕਰੌਂ ਗ੍ਰਿਹਿ ਬਾਹਰ ਕੀਨੀ।***

**ਮੰਦੇ ਬਚਨ ਕਹਿਨ ਤਬ ਲਾਗਯੋ।**
**ਦੇ ਧੱਕੇ ਬਾਹਰ ਤਬ ਕਾਢਯੋ। ੩੨।**

(ਚਾਰ ਸਾਹਿਬਜ਼ਾਦੇ, ਅੰਗ ੨੭)

***ਤਬੈ ਦੁਸਟ ਐਸੇ ਆਈ। ਜਾਏ ਮੁਰਿੰਡੇ ਕਹਯੋ ਸੁਨਾਈ।***
***ਦੁਇ ਪਠਾਣ ਚੜਿ ਆਏ ਤਬਹੀ। ਮਾਤਾ ਜੀ ਕਉ ਪੁਛਯੋ ਜਬਹੀ।੪੫।***

(ਕਥਾ ਗੁਰੂ ਕੇ ਸੁਤਨ, ਚਾਰ ਸਾਹਿਬਜ਼ਾਦੇ ਪੁਸਤਕ ਵਿਚ, ਅੰਗ ੨੮)

ਉਸ ਗੰਗੂ ਬ੍ਰਾਹਮਣ ਨੇ ਮੁਰਿੰਡੇ ਦੇ ਥਾਣੇਦਾਰ ਜਾਨੀ ਖ਼ਾਨ ਤੇ ਮਾਨੀ ਖ਼ਾਨ ਨੂੰ ਚੁਗਲੀ ਕੀਤੀ ਕਿ ਗੁਰੂ ਗੋਬਿੰਦ ਸਿੰਘ ਦੇ ਛੋਟੇ ਬੇਟੇ ਉਸ ਦੇ ਘਰ ਵਿਚ ਪਨਾਹ ਲੈ ਰਹੇ ਹਨ।

ਉਸ ਬ੍ਰਾਹਮਣ ਦੀ ਚੁਗਲੀ 'ਤੇ ਰੰਘੜਾਂ ਨੇ ਉਨ੍ਹਾਂ ਬੱਚਿਆਂ ਨੂੰ ਮਾਤਾ ਸਮੇਤ ਪਕੜ ਲਿਆ ਤੇ ਸਾਰੀ ਰਾਤ ਮੁਰਿੰਡੇ ਥਾਣੇ ਵਿਚ ਰੱਖਿਆ। ਸਵੇਰੇ ਇਕ ਬੈਲ ਗੱਡੀ ਵਿਚ ਬਿਠਾਲ ਕੇ ਬੱਸੀ ਦੇ ਥਾਣੇ ਵਿਚ ਲਿਆਂਦੇ। ਇਥੋਂ ਸਾਹਿਬਜ਼ਾਦਿਆਂ ਦੇ ਹੱਥਕੜੀਆਂ ਲੱਗਾ ਕੇ ਸਮੇਤ ਮਾਤਾ ਜੀ ਦੇ ਪੈਰੀ ਜ਼ੰਜੀਰਾਂ ਪਾਕੇ ਸੂਬਾ ਸਰਹੰਦ ਪਾਸ ਭੇਜ ਦਿੱਤੇ ਸਨ। ਬਾਅਦ ਵਿਚ ਨਵਾਬ ਨੂੰ ਬ੍ਰਾਹਮਣ ਦੀ ਬਦਜ਼ਾਤੀ ਦਾ ਕਾਰਨ ਵੀ ਪਤਾ ਲੱਗ ਗਿਆ ਤਾਂ ਉਸ ਨੇ ਸਾਰਾ ਮਾਲ ਮਤਾ, ਹੀਰੇ ਜਵਾਹਰਾਤ, ਜਿਨ੍ਹਾਂ ਨੂੰ ਵੇਖ ਕੇ ਬ੍ਰਾਹਮਣ ਦਾ ਦਿਲ ਬੇਈਮਾਨ ਹੋ ਗਿਆ ਸੀ, ਉਸ ਪਾਸੋਂ ਖੋਹ ਕੇ ਆਪਣੀ ਤਿਜੌਰੀ ਵਿਚ ਪਾਉਣਾ ਚਾਹਿਆ, ਪਰ ਇਹ ਸਭ ਕੁਝ ਨਦੀ ਵਿਚ ਹੀ ਰਹਿ ਗਿਆ ਸੀ।

ਗੁਰੂ ਜੀ ਦੇ ਬੱਚੇ ਜੋ ਸੂਬੇ ਪਾਸ ਭੇਜੇ ਗਏ, ਇਕ ਦਾ ਨਾਂ ਜ਼ੋਰਾਵਰ ਸਿੰਘ ਉਮਰ 9 ਸਾਲ ਤੇ ਦੂਜੇ ਦਾ ਨਾਂ ਫਤਹਿ ਸਿੰਘ ਉਮਰ 7 ਸਾਲ ਸੀ। ਉਥੇ ਲਿਜਾ ਕੇ ਉਨ੍ਹਾਂ ਦੋਹਾਂ ਭਰਾਵਾਂ ਨੂੰ ਆਪਣੀ ਦਾਦੀ ਸਮੇਤ ਠੰਡੇ ਬੁਰਜ ਵਿਚ ਕੈਦ ਕਰ ਦਿੱਤਾ। ਇਹ ਬੁਰਜ ਅੱਜ ਤੱਕ 'ਚੰਡਾਲ ਬੁਰਜ' ਦੇ ਨਾਂ ਨਾਲ ਪ੍ਰਸਿੱਧ ਹੈ। ਮਾਤਾ ਜੀ ਸਾਹਿਬਜ਼ਾਦਿਆਂ ਨੂੰ ਸਾਖੀਆਂ ਤੇ ਪਾਠ ਗੁਰਬਾਣੀ ਦਾ ਸੁਣਾਉਂਦੇ ਰਹੇ ਤੇ ਧਰਮ ਵਿਚ ਪ੍ਰਪੱਕ ਰਹਿਣ ਦੀ ਸਿਖਿਆ ਦਿੰਦੇ ਰਹੇ। ਸਵੇਰ ਹੁੰਦਿਆਂ ਸੂਬੇ ਨੇ ਉਨ੍ਹਾਂ ਬੱਚਿਆਂ ਨੂੰ ਆਪਣੇ ਸਾਹਮਣੇ ਆਪਣੀ ਕਚਹਿਰੀ (ਦਰਬਾਰ) ਵਿਚ ਸੱਦਿਆ ਤੇ ਰਸਤੇ ਵਿਚ ਸਿਪਾਹੀਆਂ ਨੇ ਕਿਹਾ ਕਿ ਜਾਂਦਿਆਂ ਤੁਸੀਂ ਸੂਬੇ ਨੂੰ ਮੱਥਾ ਟੇਕਣਾ, ਸੂਬਾ ਖ਼ੁਸ਼ ਹੋ ਕੇ ਤੁਹਾਡੀ ਜਾਨ ਬਖ਼ਸ਼ ਦੇਵੇਗਾ। ਕਹਿੰਦੇ ਹਨ, ਕਚਹਿਰੀ ਦਾ ਵੱਡਾ ਦਰਵਾਜ਼ਾ ਬੰਦ ਕਰ ਦਿੱਤਾ ਤੇ ਛੋਟੀ ਖਿੜਕੀ ਰਾਹੀਂ ਸਾਹਿਬਜ਼ਾਦਿਆਂ ਨੂੰ ਲੰਘਣ ਲਈ ਕਿਹਾ, ਪਰ ਗੁਰੂ ਕੇ ਲਾਲਾਂ ਨੇ ਚਰਨ ਅੱਗੇ ਕਰਕੇ ਲੰਘਣਾ ਕੀਤਾ। ਕਥਾ ਗੁਰੂ ਕੇ ਸੁਤਨ ਵਿਚ ਲਿਖਿਆ ਹੈ ਕਿ ਸਾਹਿਬਜ਼ਾਦੇ ਸੂਬੇ ਵੱਲ ਪਿੱਠ ਕਰਕੇ ਖੜ ਜਾਂਦੇ ਸਨ:-

***ਨਹਿ ਜਬ ਮਸਤਕ ਸਨਮੁਖ ਟੇਕਹਿ। ਸੀਸ ਉਲਟ ਮੁੜ ਪਾਯੇ ਪੇਖਹਿ।***
***ਬਹੁਰੋ ਕਹੀ ਦੁਸਟ ਬਹੁ ਬਾਨੀ। ਦੇਖੋ ਬਾਲਕ ਜਹਿ ਅਭਿਮਾਨੀ।੬੯।***

ਤੇ ਫੇਰ ਉਨ੍ਹਾਂ ਨੂੰ ਇਸਲਾਮ ਕਬੂਲ ਕਰਨ ਅਤੇ ਮਜ਼ੇ ਨਾਲ ਸ਼ਾਹੀ ਠਾਠ-ਬਾਠ ਵਿਚ ਜ਼ਿੰਦਗੀ ਬਿਤਾਉਣ ਦੀ ਪੇਸ਼ਕਸ਼ ਕੀਤੀ। ਇਸ ਦੇ ਇਨਕਾਰ 'ਤੇ ਤਲਵਾਰ ਨਾਲ ਕਤਲ ਕਰਨ ਦੀ ਧਮਕੀ ਦਿੱਤੀ। ਉੱਤਰ ਇਹ ਸੀ ਕਿ ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਜਿਗਰ ਦੇ ਟੁਕੜੇ ਹਾਂ, ਸ਼ਹੀਦਾਂ ਦੇ ਸਿਰਤਾਜ ਗੁਰੂ ਜੀ ਦੇ ਪੜਪੋਤਰੇ ਤੇ ਦਾਦਾ ਗੁਰੂ ਤੇਗ਼ ਬਹਾਦਰ ਜੀ ਹਿੰਦ ਦੀ ਚਾਦਰ ਦੇ ਪੋਤੇ ਹਾਂ ਤੇ ਅੱਖਾਂ ਦੇ ਤਾਰੇ ਹਾਂ। ਸਾਡੇ ਵਿਚ ਆਪਣੇ ਬਹਾਦਰ ਤੇ ਬੀਰ ਯੋਧੇ ਪਿਤਾ-ਪਿਤਾਮਾ ਦਾ ਖ਼ੂਨ ਜੀਉਂਦਾ ਹੈ। ਅਸੀਂ ਇਸਲਾਮ ਨੂੰ ਘ੍ਰਿਣਤ ਅੱਖਾਂ ਨਾਲ ਤੱਕਦੇ ਹਾਂ ਤੇ ਅਸੀਂ ਆਪਣੇ ਖ਼ਾਲਸਾ ਧਰਮ ਨੂੰ ਆਪਣੀ ਜਾਨ ਦੀ ਨਕਦੀ ਨਾਲ ਵੇਚਣਾ ਨਹੀਂ ਚਾਹੁੰਦੇ। ਜੇ ਪ੍ਰਾਣ ਜਾਂਦੇ ਨੇ ਤਾਂ ਚਲੇ ਜਾਣ, ਪ੍ਰਵਾਹ ਨਹੀਂ, ਪਰ ਅਕਾਲ ਪੁਰਖ ਦੇ ਹੁਕਮ ਦੀ ਉਲੰਘਣਾ ਕਰ ਕੇ ਅਸੀਂ ਦੇਸ਼ ਤੇ ਧਰਮ ਦੇ ਦੁਸ਼ਮਣਾਂ ਦਾ ਦੀਨ ਅਖ਼ਤਿਆਰ ਕਰਨ ਲਈ ਕਦੇ ਤਿਆਰ ਨਹੀਂ। ਵੱਡੇ ਸਾਹਿਬਜ਼ਾਦੇ ਨੇ ਦਲੇਰ ਤੇ ਨਿੱਡਰ ਹੋ ਕੇ ਤਕਰੀਰ ਕੀਤੀ ਤੇ ਨਾਲ ਹੀ ਗੱਜ ਕੇ ਆਖਿਆ ਕਿ ਇਸਲਾਮ ਵਿਚ ਦਾਖ਼ਲ ਹੋ ਕੇ ਵੀ ਜੇ ਅਸੀਂ ਮੌਤ ਤੋਂ ਬਚ ਨਹੀਂ ਸਕਦੇ ਤੇ ਆਖ਼ਰ ਅਸਾਂ ਮਰਨਾ ਹੀ ਹੈ ਤਾਂ ਫਿਰ ਸਾਨੂੰ ਆਪਣੇ ਪਿਤਾ ਦੇ ਉਦੇਸ਼ ਲਈ ਮਰਨਾ ਉਚਿਤ ਹੈ। ਸੋ ਉਸ ਉਦੇਸ਼ ਲਈ ਮਰਨ ਲਈ ਅਸੀਂ ਤਿਆਰ ਹਾਂ।

ਅਜਿਹੇ ਛੋਟੇ ਤੇ ਮਾਸੂਮ ਬੱਚਿਆਂ ਦੀਆਂ ਅਜਿਹੀਆਂ ਖਰੀਆਂ ਤੇ ਖੁੱਲ੍ਹੀਆਂ ਨਿਝੱਕ ਗੱਲਾਂ ਸੁਣ ਕੇ ਸੂਬਾ ਤਾਂ ਹੈਰਾਨ ਰਹਿ ਗਿਆ ਤੇ ਗ਼ੁੱਸੇ ਵਿਚ ਆ ਕੇ ਦੋਹਾਂ ਦਾ ਸਿਰ ਤਲਵਾਰ ਨਾਲ ਉਡਾਉਣ ਦਾ ਹੁਕਮ ਦੇ ਦਿੱਤਾ।

ਸਾਰੀ ਦੁਨੀਆਂ ਬੇਦਰਦ ਨਹੀਂ ਹੁੰਦੀ ਤੇ ਨਾ ਸਾਰੇ ਦਿਲ ਹੀ ਕਾਲੇ ਹੁੰਦੇ ਹਨ। ਨਵਾਬ ਸ਼ੇਰ ਮੁਹੰਮਦ ਖ਼ਾਂ ਮਲੇਰ ਕੋਟਲੇ ਨੇ ਸੂਬੇ ਕੋਲੋਂ ਇਨ੍ਹਾਂ ਬੱਚਿਆਂ ਦਾ ਕਸੂਰ ਪੁੱਛਿਆ ਤੇ ਆਖਿਆ ਕਿ ਕਸੂਰ ਪਿਉ ਦਾ ਹੋਵੇ ਤੇ ਸਜ਼ਾ ਪੁੱਤਰਾਂ ਨੂੰ ਦਿੱਤੀ ਜਾਵੇ, ਇਹ ਕਿਧਰ ਦਾ ਇਨਸਾਫ਼ ਤੇ ਕਿਹੋ ਜਿਹੀ ਸ਼ਰ੍ਹਾ ਹੈ ? ਸ਼ਾਇਦ ਸੂਬਾ ਇਨ੍ਹਾਂ ਬੇਗੁਨਾਹਾਂ ਦਾ ਖ਼ੂਨ ਨਾ ਹੀ ਕਰਦਾ, ਪਰ ਉਸ ਦੇ ਦੀਵਾਨ ਸੁੱਚਾ ਨੰਦ ਖੱਤਰੀ ਨੇ ਆਖਿਆ ਕਿ ਆਮ ਕਹਾਵਤ ਪ੍ਰਚਲਤ ਹੈ :-

*ਤੁੰਮਿਉਂ ਤਰਬੂਜ ਨਾ ਹੁੰਦੇ ਜੇ ਲੱਖ ਪਿਉਂਦਾਂ ਲਾਈਏ।*
*ਖਾਰੇ ਖੂਹ ਨਾ ਮਿੱਠੇ ਹੁੰਦੇ ਜੇ ਸੌ ਮਣਾਂ ਖੰਡ ਪਾਈਏ।*
*ਸੱਪਾਂ ਦੇ ਪੁੱਤ ਮਿੱਤ ਨਾ ਹੁੰਦੇ ਭਾਵੇਂ ਚੁਲੀਆਂ ਭਰ ਭਰ ਦੁੱਧ ਪਿਆਈਏ।''*

(ਕਥਾ ਗੁਰੂ ਦੇ ਸੁਤਨ)

*ਨੀਕੇ ਬਾਲਕ ਤੁਮ ਮਤ ਜਾਨਹੁ। ਨਾਗਹੁ ਕੇ ਇਹ ਪੂਤ ਬਖਾਨਉ।*
*ਤੁਮਰੇ ਹਾਥ ਆਜ ਯਹਿ ਆਏ। ਕਰਹੁ ਅਬੈ ਅਪਨੇ ਮਨ ਭਾਏ।੬੨।*

(ਦੂਨਾ ਸਿੰਘ ਹੰਡੂਰੀਆ)

ਸੂਬੇ ਨੇ ਦੂਜੇ ਦਿਨ ਬੱਚਿਆਂ ਨੂੰ ਫਿਰ ਦਰਬਾਰ ਵਿਚ ਬੁਲਾ ਕੇ ਦੀਨ ਕਬੂਲ ਕਰਨ

ਲਈ ਪ੍ਰੇਰਿਆ ਤੇ ਬਹੁਤ ਸਾਰਾ ਇਨਾਮ ਤੇ ਜਗੀਰ ਦੇਣ ਦੇ ਚਕਮੇ ਉਨ੍ਹਾਂ ਅੱਗੇ ਪੇਸ਼ ਕੀਤੇ। ਪਰ ਜ਼ੋਰਾਵਰ ਸਿੰਘ ਨੇ ਪਹਿਲੇ ਦਿਨ ਵਾਲਾ ਹੀ ਉੱਤਰ ਦਿੱਤਾ ਕਿ ਉਹ ਚਾਰ ਦਿਨ ਐਸ਼ ਦੀ ਜ਼ਿੰਦਗੀ ਲਈ ਤੇ ਝੂਠੇ ਜੀਵਨ ਲਈ ਆਪਣਾ ਧਰਮ ਨਹੀਂ ਵੇਚਣਗੇ। ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਸਪੁੱਤਰ ਹਾਂ ਤੇ ਮੌਤ ਤੋਂ ਨਹੀਂ ਡਰਦੇ, ਨਾ ਹੀ ਸਾਨੂੰ ਮੌਤ ਤੋਂ ਡਰਾਉ। ਜੋ ਤੇਰੇ ਜੀਅ ਵਿਚ ਆਵੇ, ਤੂੰ ਕਰ ਵੇਖ। ਅਫ਼ਸੋਸ ਹੈ ਤੇਰੇ 'ਤੇ, ਜੇ ਤੂੰ ਆਪਣੇ ਦਿਲ ਦਾ ਅਰਮਾਨ ਨਾ ਕੱਢੇਂ। ਲਾਹਨਤ ਹੈ ਸਾਡੇ 'ਤੇ ਵੀ ਜੇ ਅਸੀਂ ਮੌਤ ਦਾ ਟਾਕਰਾ ਖਿੜੇ ਮੱਥੇ ਨਾ ਕਰੀਏ।

ਆਖ਼ਰ ਬੇਦਰਦ ਤੇ ਜ਼ਾਲਮ ਸੂਬੇ ਨੇ ਉਨ੍ਹਾਂ ਬੱਚਿਆਂ ਨੂੰ ਜੀਉਂਦੇ ਦੀਵਾਰ ਵਿਚ ਚਿਣਵਾ ਦੇਣ ਦਾ ਹੁਕਮ ਦਿੱਤਾ। ਰਾਤ ਠੰਡੇ ਬੁਰਜ ਵਿਚ ਦਾਦੀ ਮਾਂ ਕੋਲ ਕੱਟੀ। ਅੱਜ ਸ਼ਹੀਦ ਹੋਣ ਲਈ ਬਿਰਧ ਮਾਂ ਕੋਲੋਂ ਚੱਲਣ ਲੱਗੇ ਤਾਂ ਮਾਤਾ ਦੇ ਕਹੇ ਬੋਲ ਉਸ ਵੇਲੇ ਦੇ ਅੱਲਾ ਯਾਰ ਖ਼ਾਂ ਨੇ ਲਿਖੇ ਹਨ :-

***ਜਾਨੇ ਸੇ ਪਹਿਲੇ ਆਉ ਗਲੇ ਸੇ ਲਗਾ ਤੋ ਲੂੰ।***
***ਕੇਸੋਂ ਕੋ ਕੰਘੀ ਕਰੂੰ ਜ਼ਰਾ ਮੂੰਹ ਧੁਲਾ ਤੋ ਲੂੰ।***
***ਪਿਆਰੇ ਸਰੋਂ ਪੈ ਨੰਨ੍ਹੀ ਸੀ ਕਲਗੀ ਸਜਾ ਤੋ ਲੂੰ।***
***ਮਰਨੇ ਸੇ ਪਹਿਲੇ ਤੁਮਕੋ ਮੈਂ ਦੂਲਾ ਬਨਾ ਤੋ ਲੂੰ।***

ਸੂਬੇ ਦੇ ਹੁਕਮ ਨਾਲ ਨੀਂਹਾਂ ਵਿਚ ਖੜੇ ਕਰਕੇ ਦੋਹਾਂ ਵੀਰਾਂ ਦੁਆਲੇ ਦੀਵਾਰ ਉਸਾਰੀ ਜਾਣ ਲੱਗ ਪਈ ਤੇ ਉਹ ਖ਼ੁਸ਼ੀ ਨਾਲ ਖਿੜੇ ਮੱਥੇ ਮੌਤ ਨੂੰ 'ਜੀ ਆਇਆਂ' ਕਹਿੰਦੇ ਹੋਏ ਅਡੋਲ ਰਹੇ। ਉਨ੍ਹਾਂ ਦੇ ਹੋਠ ਨਾ ਕੰਬੇ, ਉਨ੍ਹਾਂ ਦੀਆਂ ਅੱਖਾਂ ਵਿਚੋਂ ਅੱਥਰੂ ਨਹੀਂ ਵਗੇ, ਉਨ੍ਹਾਂ ਦੀਆਂ ਲੱਤਾਂ ਨਹੀਂ ਲੜਖੜਾਈਆਂ ਤੇ ਉਨ੍ਹਾਂ ਦੇ ਚਿਹਰੇ ਦਾ ਰੰਗ ਚਿੱਟਾ ਨਹੀਂ ਹੋਇਆ। ਉਨ੍ਹਾਂ ਦੇ ਮੱਥੇ 'ਤੇ ਪਸੀਨਾ ਨਹੀਂ ਆਇਆ। ਵਾਹ ! ਵਾਹ !! ਕਿੱਡਾ ਹੌਸਲਾ ਤੇ ਕਿੰਨੀ ਦਲੇਰੀ, ਕਿੱਡੀ ਹਿੰਮਤ, ਕਿੱਡਾ ਜਿਗਰਾ ਤੇ ਕਿਤਨਾ ਬਲ, ਸ਼ਕਤੀ ਤੇ ਜੋਸ਼ ਹੈ।

ਅੱਲਾ ਯਾਰ ਖ਼ਾਂ ਜੋਗੀ ਲਿਖਦਾ ਹੈ :-

***ਠੋਡੀ ਤੱਕ ਈਂਟੇਂ ਚੁਨ ਦੀ ਗਈਂ ਮੂੰਹ ਤੱਕ ਆ ਗਈ।***
***ਬੀਨੀ ਕੋ ਢਾਂਪਤੇ ਹੀ ਵੁਹ ਆਖੋਂ ਪਿ ਛਾ ਗਈਂ।***
***ਹਰ ਚਾਂਦ ਸੀ 'ਜਬੀ' ਕੋ ਗ੍ਰਹਣ ਸਾ ਲਗਾ ਗਈਂ।***
***ਲਖ਼ਤਿ-ਜਿਗਰ ਗੁਰੂ ਕੇ ਵੁਹ ਦੋਨੋਂ ਛੁਪਾ ਗਈਂ।***
***'ਜੋਗੀ ਜੀ' ਇਸ ਕੇ ਬਾਅਦ ਹੁਈ ਥੋੜੀ ਦੇਰ ਥੀ।***
***ਬਸਤੀ ਸਰਹੰਦ ਸ਼ਹਿਰ ਕੀ, ਈਂਟੋਂ ਕਾ ਢੇਰ ਥੀ।***

ਗੁਰ ਬਿਲਾਸ ਪਾਤਸ਼ਾਹੀ ੧੦ ਦੇ ਲੇਖਕ ਕੁਇਰ ਸਿੰਘ ਜੀ ਦਾ ਕਥਨ ਹੈ :-

*ਦੇਕਰ ਦੂਖ ਬਹੁਤ ਅਧਿਕਾਏ। ਤਬ ਨੀਹੋਂ ਮੈਂ ਬਾਲ ਚਿਨਾਏ॥*

*ਬਹੁਤ ਕਲੇਸ਼ ਤੁਰਕ ਤਬ ਦੀਨਾ। ਮੁਖ ਸੇ ਨਾਹ ਉਚਾਰਨ ਕੀਨਾ॥*

(ਗੁਰ ਬਿਲਾਸ ਪਾਤਸ਼ਾਹੀ ੧੦)





ਇਹ ਹਿੰਮਤ, ਇਹ ਜੋਸ਼ੇ-ਮੁਹੱਬਤ, ਇਹ ਰੂਹ, ਇਹ ਖ਼ੂਨ ਤੇ ਇਹ ਨਿਡਰਤਾ ਉਨ੍ਹਾਂ ਨੂੰ ਕਿਸ ਸਿਖਾਈ ਸੀ ? ਪਿਆਰੇ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੇ।

ਜਦੋਂ ਦੀਵਾਰ ਜ਼ਰਾ ਉੱਚੀ ਹੁੰਦੀ ਤੇ ਛੋਟੇ ਵੀਰ ਦੇ ਚਿਹਰੇ 'ਤੇ ਕੋਈ ਕਸ਼ਟ ਦਾ ਚਿੰਨ੍ਹ ਨਹੀਂ ਦਿੱਸਦਾ ਸਗੋਂ ਵੱਡਾ ਵੀਰ ਲਲਕਾਰ ਕੇ ਆਖਦਾ ਹੈ ਕਿ ਫਤਹਿ ਸਿੰਘ ! ਆਖ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ'॥ ਦੀਵਾਰ ਛਾਤੀ ਉਪਰ ਅੱਪੜ ਗਈ ਤੇ ਸਾਹ ਘੁੱਟਣ ਲੱਗਾ। ਅਜਿਹੇ ਕਸ਼ਟ ਸਮੇਂ ਫਿਰ ਦੀਨ ਕਬੂਲਣ ਤੇ ਦੁਨੀਆਂ ਦੀ ਚੋਣ ਪੇਸ਼ ਕੀਤੀ ਜਾਂਦੀ ਹੈ ਅਤੇ ਇਨਕਾਰ 'ਤੇ ਮੌਤ ਦਾ ਨਕਸ਼ਾ ਵਿਖਾਇਆ ਜਾਂਦਾ ਹੈ। ਪਰ ਉਨ੍ਹਾਂ ਵੱਲੋਂ ਉੱਤਰ ਮਿਲਦਾ ਹੈ ਕਿ ਸਾਨੂੰ ਦੀਵਾਰ ਤੋਂ ਪਾਰ ਸਵਰਗ ਵਿਖਾਈ ਦਿੰਦਾ ਹੈ ਤੇ ਇਸ ਦੁੱਖ ਦੀ ਸਾਨੂੰ ਰੰਚਕ ਮਾਤਰ ਵੀ ਪ੍ਰਵਾਹ ਨਹੀਂ। ਸਾਨੂੰ ਖ਼ਾਲਸਾ ਧਰਮ ਜ਼ਿੰਦਗੀ ਤੋਂ ਜ਼ਿਆਦਾ ਪਿਆਰਾ ਹੈ ਤੇ ਅਸੀਂ ਅਕਾਲ ਪੁਰਖ ਦੀ ਆਗਿਆ ਦਾ ਪਾਲਣ ਕਰਾਂਗੇ।

ਆਖ਼ਰ ਦੀਵਾਰ ਸਿਰ ਤੱਕ ਪੁੱਜ ਗਈ ਤੇ ਮਾਸੂਮ ਬੱਚੇ ਹਮੇਸ਼ਾਂ ਲਈ ਸੌਂ ਗਏ ਤੇ ਆਪਣੀ ਮਾਤ-ਭੂਮੀ ਭਾਰਤ ਦੀ ਗੋਦ ਵਿਚ ਸਦਾ ਲਈ ਸ਼ਾਂਤੀ ਨਾਲ ਲੇਟ ਰਹੇ। ਉਹ ਦੁਨੀਆਂ ਛੱਡ ਗਏ ਪਰ ਆਪਣਾ ਨਾਂ ਸਦਾ ਲਈ ਕਾਇਮ ਕਰ ਗਏ ਅਤੇ ਖ਼ਾਲਸਾ ਧਰਮ ਨੂੰ ਉਜਾਗਰ ਕਰ ਗਏ।

*ਧੰਨ ਧੰਨ ਗੁਰਦੇਵ ਸੁਤ ਤਨ ਕੌ ਲੋਭ ਨ ਕੀਨ।*

*ਧਰਮ ਰਾਖ ਕਲ ਸੌ ਗਏ, ਦਾਦੇ ਸੋ ਜਸ ਲੀਨ।*

(ਸ੍ਰੀ ਗੁਰੂ ਸੋਭਾ)

ਜਦੋਂ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਨੇ ਆਪਣੇ ਨੰਨ੍ਹੇ ਪੋਤਿਆਂ ਦੀ ਸ਼ਹੀਦੀ ਸੁਣੀ ਤਾਂ ਮਾਲਕ ਦਾ ਸ਼ੁਕਰ ਕਰਦਿਆਂ ਉਨ੍ਹਾਂ ਦੀ ਆਤਮਾ ਵੀ ਪ੍ਰਵਾਜ਼ ਕਰ ਗਈ। ਇਹ ਆਖਦੀ ਰਹੀ ਕਿ ਮੇਰੇ ਪਿਆਰੇ ਤੇ ਲਾਡਲੇ ਬੱਚਿਓ, ਮੇਰੇ ਲਾਲੋ ਤੇ ਪੋਤਿਓ ! ਮੇਰੇ ਨੌਨਿਹਾਲੋ ! ਜ਼ਰਾ ਠਹਿਰਨਾ, ਮੈਂ ਤੁਹਾਨੂੰ ਲੋਰੀਆਂ ਦੇ ਕੇ, ਥਪਕੀਆਂ ਦੇ ਕੇ ਸਵਾਉਣ ਲਈ ਤੁਹਾਡੇ ਕੋਲ ਉੱਡ ਕੇ ਆ ਰਹੀ ਹਾਂ। ਉਹ ਕਿਹੋ ਜਿਹਾ ਵਕਤ ਤੇ ਕਿਹਾ ਭਿਆਨਕ ਸਮਾਂ ਹੋਏਗਾ ਜਿਸ ਦਾ ਹਾਲ ਅੱਜ ਵੀ ਸੁਣ ਕੇ ਤਬੀਅਤ ਬੇਚੈਨ ਹੋ ਜਾਂਦੀ ਹੈ ਤੇ ਕਲੇਜਾ ਮੂੰਹ ਨੂੰ ਆਉਂਦਾ ਹੈ ਤੇ ਦਿਲ ਲਹੂ ਦੇ ਅੱਥਰੂ ਕੇਰਨ ਲੱਗ ਪੈਂਦਾ ਹੈ। ਪਤਾ ਨਹੀਂ ਕਿੰਨਾ ਦੁੱਖ, ਕਿੰਨਾ ਫ਼ਿਕਰ ਤੇ ਕਿੰਨਾ ਦਰਦ ਹੁੰਦਾ ਹੈ। ਈਸ਼ਵਰ ਤੇਰੀ ਇੱਛਾ ਸਦਾ ਪੂਰੀ ਹੁੰਦੀ ਹੈ, ਨਿਰੰਕਾਰ ਤੇਰਾ ਭਾਣਾ ਸਦਾ ਅਮਿੱਟ ਤੇ ਅਟੱਲ ਹੈ।

ਪਰ ਫੇਰ ਭੀ ਇਕ ਗੱਲ ਧਿਆਨ ਯੋਗ ਹੈ ਕਿ ਜਿਸ ਪਿਤਾ ਦੇ ਚਾਰੇ ਪੁੱਤਰ ਦੋ ਹਫਤਿਆਂ ਵਿਚ ਇਉਂ ਸ਼ਹੀਦ ਹੋ ਗਏ ਹੋਣ, ਉਸ ਮਰਦ ਅਗੰਮੜੇ ਸਰਬੰਸ ਦਾਨੀ ਦੇ ਹਿਰਦੇ ਦੀ ਅਵਸਥਾ ਨੂੰ ਸਮਝਣਾ ਸੌਖੀ ਗੱਲ ਨਹੀਂ ਹੈ। ਇਕ ਕਵੀ ਨੇ ਇਹ ਵੇਦਨਾ-ਮਈ ਮਨੋ-ਚਿੱਤ੍ਰ ਇਕ ਛੰਦ ਵਿਚ ਇਉਂ ਖਿਚਿਆ ਹੈ :-

***ਖ਼ੁਸ਼ੀ ਨਾਲ ਕੁਰਬਾਨੀਆਂ ਦੇਣ ਚਲੇ, ਜੋੜੀ ਏਸ ਪਾਸੇ ਜੋੜੀ ਓਸ ਪਾਸੇ।***
***ਓਸ ਵੇਲੇ ਸਰਕਾਰ ਨੂੰ ਖਿੱਚ ਹੈਸੀ, ਥੋੜੀ ਏਸ ਪਾਸੇ ਥੋੜੀ ਓਸ ਪਾਸੇ।***
***ਇਹ ਤਾਂ ਕੋਈ ਵੀ ਆਖ ਨਹੀਂ ਸਕਦਾ ਜੇ, ਜੋੜੀ ਏਸ ਪਾਸੇ ਤੋੜੀ ਓਸ ਪਾਸੇ।***
***ਚਾਰੇ ਲਾਲ ਦਸਮੇਸ਼ ਨੇ ਵਾਰ ਕੇ ਤੇ, ਤੋੜੀ ਏਸ ਪਾਸੇ ਜੋੜੀ ਓਸ ਪਾਸੇ।***

(ਚਾਰ ਸਾਹਿਬਜ਼ਾਦੇ, ਅੰਗ ੩੮, ਪਿਆਰਾ ਸਿੰਘ ਪਦਮ)

☆☆☆

# ਗੁਰਦੁਆਰਾ ਸੁਧਾਰ ਲਹਿਰ

ਸਮੁੱਚਾ ਪੰਥ ਜਿਸ ਸਮੇਂ ਜੰਗਾਂ ਜੁੱਧਾਂ ਵਿਚ ਘਿਰਿਆ ਹੋਇਆ ਸੀ, ਉਸ ਸਮੇਂ ਇਤਿਹਾਸਕ ਗੁਰਦੁਆਰੇ ਤਕਰੀਬਨ ਛੋਟੇ ਵੱਡੇ ਸਾਰੇ ਉਦਾਸੀ ਸਾਧੂਆਂ ਜਾਂ ਪਰੰਪਰਾਗਤ ਮਹੰਤਾਂ ਦੇ ਪ੍ਰਬੰਧ ਹੇਠ ਸਨ। ਕੁਝ ਸਮਾਂ ਤਾਂ ਇਨ੍ਹਾਂ ਨੇ ਪ੍ਰਬੰਧ ਸੁਚੱਜੇ ਢੰਗ ਨਾਲ ਚਲਾਇਆ। ਇਹ ਉਦਾਸੀ ਸਾਧੂ ਅਤੇ ਨਿਰਮਲੇ ਸੰਤ ਜਿਥੇ ਗੁਰੂ ਘਰਾਂ ਦੀ ਸੇਵਾ ਸੰਭਾਲ ਕਰਦੇ ਸਨ, ਉਥੇ ਗੁਰੂ ਘਰਾਂ ਵਿਚ ਵਿਦਿਆ ਵੀ ਪੜ੍ਹਾਉਂਦੇ ਸਨ, ਕਿਉਂਕਿ ਉਸ ਸਮੇਂ ਵਿਦਿਆ ਪੜ੍ਹਨ ਪੜ੍ਹਾਉਣ ਦੇ ਹੋਰ ਕਿਤੇ ਕੋਈ ਸਾਧਨ ਨਹੀਂ ਸਨ। ਇਸ ਕਰਕੇ ਡੇਰਿਆਂ ਜਾਂ ਗੁਰਦੁਆਰਿਆਂ ਵਿਚ ਹੀ ਵਿਦਿਆ ਪੜ੍ਹੀ ਪੜ੍ਹਾਈ ਜਾਂਦੀ ਸੀ। ਸਿੱਖ ਰਾਜ ਸਮੇਂ ਇਤਿਹਾਸਕ ਗੁਰੂ ਘਰਾਂ ਦੇ ਨਾਮ ਨਾਲ ਬਹੁਤ ਸਾਰੀਆਂ ਜ਼ਮੀਨਾਂ ਜਾਇਦਾਦਾਂ ਲੱਗ ਗਈਆਂ ਸਨ। ਇਹ ਜ਼ਮੀਨਾਂ ਜਾਇਦਾਦਾਂ ਲਵਾਈਆਂ ਤਾਂ ਯੋਗ ਆਮਦਨ ਵਾਸਤੇ, ਇਨ੍ਹਾਂ ਪਾਵਨ ਗੁਰਧਾਮਾਂ ਦੀ ਸੇਵਾ ਸੰਭਾਲ ਅਤੇ ਆਈਆਂ ਸੰਗਤਾਂ ਵਾਸਤੇ ਰਹਿਣ ਦਾ ਪ੍ਰਬੰਧ ਤੇ ਲੰਗਰ ਪਾਣੀ ਦਾ ਪ੍ਰਬੰਧ ਕਰਨ ਵਾਸਤੇ ਸਨ, ਪਰ ਅੰਗਰੇਜ਼ਾਂ ਦੇ ਸਮੇਂ ਇਹ ਬਹੁਤ ਸਾਰੇ ਮਹੰਤ ਆਮਦਨਾਂ ਬਹੁਤੀਆਂ ਹੋਣ ਕਰਕੇ ਮਨ ਮਰਜ਼ੀਆਂ ਕਰਨ ਲੱਗ ਪਏ ਸਨ। ਅੰਗਰੇਜ਼ ਸਰਕਾਰ ਇਨ੍ਹਾਂ ਦੀ ਮਦਦ ਕਰਦੀ ਸੀ। ਬਹੁਤ ਸਾਰੇ ਡੇਰੇਦਾਰ ਮਹੰਤ ਆਚਰਨ ਹੀਨ ਹੋ ਕੇ ਗੁਰੂ ਘਰਾਂ ਵਿਚ ਕੁਕਰਮ ਕਰਨ ਲੱਗ ਪਏ ਸਨ। ਗੁਰਦੁਆਰਿਆਂ ਦੀ ਸੇਵਾ ਸੰਭਾਲ ਤੇ ਆਈਆਂ ਸੰਗਤਾਂ ਦੀ ਸੇਵਾ ਵਿਸਾਰ ਕੇ, ਜੱਪ, ਤੱਪ, ਸਿਮਰਨ, ਨਿਤਨੇਮ ਤਿਆਗ ਕੇ ਸਗੋਂ ਬਿਭਚਾਰੀ ਹੋ ਗਏ ਸਨ। ਇਤਿਹਾਸਕ ਗੁਰਦੁਆਰਿਆਂ ਦੇ ਦਰਸ਼ਨ ਕਰਨ ਆਈਆਂ ਸੰਗਤਾਂ ਵਿਚ ਨੌਜੁਆਨ ਬੱਚੀਆਂ, ਧੀਆਂ, ਭੈਣਾਂ ਦੀ ਇੱਜ਼ਤ ਨੂੰ ਤੱਕਣ ਲੱਗ ਪਏ ਸਨ, ਜਿਥੇ ਪਾਵਣ ਗੁਰਦੁਆਰਿਆਂ ਦੇ ਦਰਸ਼ਨ ਕਰਕੇ ਮਨ ਵਿਚ ਸੰਗਤਾਂ ਦੇ ਸੁੱਖ ਤੇ ਸ਼ਾਂਤੀ ਪ੍ਰਾਪਤ ਹੋਣੀ ਸੀ ਤੇ ਮਨਾਂ ਵਿਚੋਂ ਡਰ ਭੈਅ ਖ਼ਤਮ ਹੋਣਾ ਸੀ। ਗੁਰਦੇਵ ਦਾ ਸੁੰਦਰ ਫੁਰਮਾਣ ਹੈ :-

***ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖ ਪਾਇਆ॥***

(ਅੰਗ ੬੧੫)

ਇਸ ਅਵਸਥਾ ਦੀ ਪ੍ਰਾਪਤੀ ਹੋਣੀ ਸੀ, ਪਰ ਇਸ ਦੇ ਉਲਟ ਇਨ੍ਹਾਂ ਪਾਵਨ ਅਸਥਾਨਾਂ 'ਤੇ ਕਾਬਜ਼ ਬਿਭਚਾਰੀ, ਕੁਕਰਮੀ, ਮੰਦਕਰਮੀ ਲੋਕਾਂ ਤੋਂ ਸੰਗਤਾਂ ਨੂੰ ਡਰ ਲੱਗਣ ਲੱਗ ਪਿਆ ਸੀ। ਭਾਈ ਗੁਰਦਾਸ ਜੀ ਨੇ ਸੱਚ ਹੀ ਕਿਹਾ ਹੈ ਕਿ ਨਦੀ ਤੋਂ ਬਾਹਰ ਦੀ ਅੱਗ ਤਾਂ ਨਦੀ ਦੇ

ਪਾਣੀ ਨਾਲ ਬੁੱਝ ਜਾਂਦੀ ਹੈ, ਪਰ ਨਦੀ ਵਿਚ ਜਾਂਦੀ ਬੇੜੀ ਨੂੰ ਹੀ ਜੇ ਅੱਗ ਲੱਗ ਜਾਵੇ ਤਾਂ ਉਹ ਕੈਸੇ ਬੁਝਾਈ ਜਾ ਸਕਦੀ ਹੈ ? ਬਾਹਰੋਂ ਕਿਸੇ ਧਾੜਵੀ ਦੀ ਮਾਰ ਤੋਂ ਭੱਜ ਕੇ ਜੇ ਪਨਾਹ ਲੈਣ ਵਾਲੇ ਥਾਂ (ਕਿਲ੍ਹੇ) ਦੀ ਓਟ ਲਈ ਜਾਵੇ, ਪਰ ਜੇ ਕਿਲ੍ਹੇ ਵਿਚ ਹੀ ਕੋਈ ਲੁੱਟ ਲਵੇ ਤਾਂ ਦੱਸੋ ਕਿਥੇ (ਬਚ) ਕੇ ਜਾਇਆ ਜਾਵੇ ? ਚੋਰਾਂ ਦੇ ਡਰੋਂ ਜੇ ਕਿਸੇ ਰਾਜੇ ਦੀ ਸ਼ਰਨ ਲਈ ਜਾਵੇ, ਪਰ ਜੇ ਰਾਜਾ ਅੱਗੋਂ ਮਾਰੇ ਤਾਂ ਕਿਸ ਤਰ੍ਹਾਂ ਬਚਿਆ ਜਾ ਸਕਦਾ ਹੈ ? ਇਸੇ ਤਰ੍ਹਾਂ ਮਾਇਕੀ ਬੰਧਨਾਂ ਤੋਂ ਡਰਦਿਆਂ ਛੁਟਕਾਰਾ ਪਾਵਣ ਲਈ ਗੁਰੂ ਦੇ ਦਰ 'ਤੇ ਭਾਵ ਗੁਰਦੁਆਰੇ ਜਾਈਦਾ ਹੈ, ਪਰ ਜੇਕਰ ਉਥੇ ਵੀ ਮਾਇਆ ਬਿਆਪੇ, ਤਾਂ ਫਿਰ ਬਚਾਅ ਕਿਥੇ ਹੋਵੇਗਾ :-

*ਬਾਹਰ ਕੀ ਅਗਨ ਬੁਝਤ ਜਲ ਸਰਿਤਾ ਕੈ,*
*ਨਾਉ ਮੈ ਜਉ ਅਗਨਿ ਲਾਗੀ ਕੈਸੇ ਕੈ ਬੁਝਾਈਐ॥*
*ਬਾਹਰ ਸੇ ਭਾਗਿ ਓਟ ਲੀਜੀਅਤ ਕੋਟ ਗੜ,*
*ਗੜ ਮੈ ਜਉ ਲੂਟਿ ਲੀਜੈ ਕਹੋ ਕਤ ਜਾਈਐ॥*
*ਚੋਰਨ ਕੈ ਤ੍ਰਾਸਿ ਜਾਇ ਸਰਨਿ ਗਹੈ ਨਰਿੰਦ,*
*ਮਾਰੇ ਮਹੀਪਤਿ ਜੀਉ ਕੈਸੇ ਕੈ ਬਚਾਈਐ॥*
*ਮਾਇਆ ਡਰ ਡਰਪਤ ਗੁਰ ਦੁਆਰੇ ਜਾਵੈ,*
*ਤਹਾ ਜੋ ਮਾਇਆ ਬਿਆਪੈ ਕਹਾ ਠਹਰਾਈਐ॥ ੫੪੪॥*

(ਕਬਿਤ ਸਵੱਈਏ ਭਾ : ਗੁਰਦਾਸ ਜੀ,)

ਭਾਵ ਮਾਇਆ ਮਦ ਵਿਚ ਮਸਤ ਹੋਏ ਬਿਭਚਾਰੀ ਆ ਕੇ ਘੇਰਨ ਤੇ ਗੁਰਦੁਆਰੇ ਗਿਆਂ, ਧੀਆਂ ਭੈਣਾਂ ਦੀ ਇੱਜ਼ਤ ਲੁੱਟਣ ਤਾਂ ਫਿਰ ਕਿਥੇ ਬਚਾਅ ਵਾਸਤੇ ਠਹਿਰਿਆ ਜਾ ਸਕਦਾ ਹੈ ? (ਭਾਵ ਫਿਰ ਬਚਣ ਦਾ ਕੋਈ ਟਿਕਾਣਾ ਨਹੀਂ ਹੈ) ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੁੰਦਰ ਕਥਨ ਹੈ ਇਸ ਸਬੰਧ ਵਿਚ-

*ਕਾਲ ਨਾਹੀ ਜੋਗੁ ਨਾਹੀ, ਨਾਹੀ ਸਤ ਕਾ ਢਬੁ॥*
*ਥਾਨਸਟ ਜਗ ਭਰਿਸਟ ਹੋਏ, ਡੂਬਤਾ ਇਵ ਜਗੁ॥*

(ਅੰਗ ੬੬੨)

ਇਨ੍ਹਾਂ ਅਸਥਾਨਾਂ ਆਦਿ, ਇਨ੍ਹਾਂ ਪਵਿੱਤ੍ਰ ਥਾਵਾਂ 'ਤੇ ਭ੍ਰਿਸ਼ਟਾਚਾਰ ਹੋਣ ਕਰਕੇ, ਜਗਤ ਦੇ ਡੁੱਬਣ ਦਾ ਕਾਰਣ ਬਣ ਰਿਹਾ ਹੈ। ਪਹਿਲਾਂ ਦੱਸਿਆ ਜਾ ਚੁੱਕਿਆ ਹੈ ਕਿ ਗੁਰਦੁਆਰਿਆਂ ਦੇ ਪ੍ਰਬੰਧਕ ਮਹੰਤ ਕਿਤਨੇ ਨਿਘਰ ਚੁੱਕੇ ਸਨ ਅਤੇ ਸਮੇਂ ਦੀ ਅੰਗਰੇਜ਼ ਸਰਕਾਰ ਇਨ੍ਹਾਂ ਮਹੰਤਾਂ ਦੀ ਮਦਦ ਕਰਦੀ ਸੀ। ਕਿਉਂਕਿ ਇਹ ਨਹੀਂ ਚਾਹੁੰਦੀ ਸੀ ਕਿ ਗੁਰਦੁਆਰੇ ਉਹਨਾਂ ਝੋਲੀ-ਚੁੱਕ ਮਹੰਤਾਂ ਦੀ ਥਾਂ ਸਿੱਖ ਕੌਮ ਕੋਲ ਜਾਣ। ਅੰਗਰੇਜ਼ ਸਰਕਾਰ ਨੇ ਇਕ ਇਨ੍ਹਾਂ ਮਹੰਤਾਂ ਦੇ

ਹੱਕ ਦਾ ਹੋਰ ਕਾਨੂੰਨ ਬਣਾ ਦਿੱਤਾ ਕਿ 12 ਸਾਲ ਤੋਂ ਜੋ ਜਾਇਦਾਦ ਜਿਸ ਦੇ ਕਬਜ਼ੇ ਵਿਚ ਚਲੀ ਆ ਰਹੀ ਹੈ, ਉਹ ਉਸੇ ਦੀ ਮਲਕੀਅਤ ਰਹੇਗੀ। ਇਸ ਨਾਲ ਪੁਜਾਰੀ ਅਤੇ ਮਹੰਤ ਗੁਰੂ-ਧਾਮ ਦੀਆਂ ਜਾਇਦਾਦਾਂ ਦੇ ਮਾਲਕ ਬਣ ਗਏ। ਫੇਰ ਮਹੰਤਾਂ ਨੇ ਗੁਰੂ-ਧਾਮਾਂ ਦੀਆਂ ਜਾਇਦਾਦਾਂ ਖੁਰਦ-ਬੁਰਦ ਕਰਨੀਆਂ ਤੇ ਵੇਚਣੀਆਂ ਸ਼ੁਰੂ ਕਰ ਦਿੱਤੀਆਂ। ਮਹੰਤ ਹੋਰ ਮਨ ਮਰਜ਼ੀਆਂ ਕਰਨ ਲੱਗੇ। ਗੁਰੂ-ਧਾਮਾਂ ਉਨ੍ਹਾਂ ਨੇ ਐਸ਼-ਪ੍ਰਸਤੀ ਦੇ ਅੱਡੇ ਬਣਾ ਦਿੱਤੇ। ਇਹ ਕੁਝ ਵੇਖ ਕੇ ਸਿੱਖ ਧਰਮੀਆਂ ਪਾਸੋਂ ਸਹਿਨ ਨਾ ਹੋ ਸਕਿਆ। ਉਹ ਗੁਰਦੁਆਰਿਆਂ ਨੂੰ ਪੁਜਾਰੀਆਂ ਅਤੇ ਮਹੰਤਾਂ ਪਾਸੋਂ ਆਜ਼ਾਦ ਕਰਾਉਣ ਦੀਆਂ ਸੋਚਾਂ ਸੋਚਣ ਲੱਗੇ। ਇਨ੍ਹਾਂ ਸੋਚਾਂ ਨੇ ਹੀ ਗੁਰਦੁਆਰਾ ਸੁਧਾਰ ਲਹਿਰ ਨੂੰ ਜਨਮ ਦਿੱਤਾ। ਇਸ ਲਹਿਰ ਨੂੰ ਜੱਥੇਬੰਧਕ ਢੰਗ ਨਾਲ ਚਲਾਉਣ ਲਈ ਸ਼੍ਰੋਮਣੀ ਅਕਾਲੀ ਦਲ ਦੀ ਸਥਾਪਨਾ ਹੋਈ। ਸੰਨ 1920 ਤੋਂ ਲੈ ਕੇ ਸੰਨ 1925 ਤੱਕ ਦਾ ਸਮਾਂ ਗੁਰਦੁਆਰਾ ਸੁਧਾਰ ਲਹਿਰ ਦਾ ਸੰਘਰਸ਼ਸ਼ੀਲ ਸਮਾਂ ਸੀ। ਇਸ ਕਾਲ ਵਿਚ ਸਿੰਘਾਂ ਨੇ ਬੇਮਿਸਾਲ ਕੁਰਬਾਨੀਆਂ ਕਰਕੇ ਮਹੰਤਾਂ ਪਾਸੋਂ ਗੁਰਦੁਆਰੇ ਅਜ਼ਾਦ ਕਰਵਾਏ ਅਤੇ ਗੁਰਦੁਆਰਿਆਂ ਦੇ ਸੁਚੱਜੇ ਪ੍ਰਬੰਧ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਨਾ ਹੋਈ ਅਤੇ ਸਿੱਖ ਗੁਰਦੁਆਰਾ ਐਕਟ, 1925 ਈਸਵੀ ਵਿਚ ਪਾਸ ਹੋਇਆ। ਗੁਰਦੁਆਰਿਆਂ ਦੇ ਸੁਧਾਰ ਵਾਸਤੇ ਕੀਤੀਆਂ ਕੁਰਬਾਨੀਆਂ ਦਾ ਜ਼ਿਕਰ ਅੱਗੇ ਸ਼ਹੀਦੀ ਸਾਕਾ ਤਰਨ ਤਾਰਨ ਅਤੇ ਸ਼ਹੀਦੀ ਸਾਕਾ ਨਨਕਾਣਾ ਸਾਹਿਬ ਆਦਿ ਸਾਕਿਆਂ ਅੰਦਰ ਪੜ੍ਹੋ।



M_S

19)

# ਸ਼ਹੀਦੀ ਸਾਕਾ ਤਰਨ ਤਾਰਨ ਸਾਹਿਬ

ਗੁਰਦੁਆਰਾ ਤਰਨ ਤਾਰਨ ਸਾਹਿਬ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦਾ ਰਚਿਆ ਅਸਥਾਨ ਹੈ। ਇਹ ਅਸਥਾਨ ਤਰਨ ਤਾਰਨ, ਸ੍ਰੀ ਦਰਬਾਰ ਸਾਹਿਬ ਤੇ ਸਰੋਵਰ ਦੀ ਨੀਂਹ ਗੁਰੂ ਅਰਜਨ ਦੇਵ ਜੀ ਨੇ ਸੰਨ 1590, ਬਿਕ੍ਰਮੀ ਸੰਮਤ 1647 ਨੂੰ ਰੱਖੀ ਸੀ। ਭਾਈ ਕਾਨ੍ਹ ਸਿੰਘ ਜੀ ਨਾਭਾ ਅਨੁਸਾਰ ਇਸ ਸਰੋਵਰ ਦੀ ਲੰਬਾਈ 999 ਫੁਟ ਅਤੇ ਚੌੜਾਈ 990 ਫੁਟ ਹੈ। ਇਸ ਦੀਆਂ ਕੁਲ 20 ਪੌੜੀਆਂ ਹਨ। ਗੁਰੂ ਜੀ ਨੇ ਖਾਰਾ ਅਤੇ ਪਲਾਸੂਰ ਪਿੰਡਾਂ ਦੀ ਢਾਬ ਦੀ ਜ਼ਮੀਨ ਖ਼ਰੀਦ ਕੇ ਇਥੇ ਧਰਮ ਪ੍ਰਚਾਰ ਦਾ ਕੇਂਦਰ ਸਥਾਪਤ ਕੀਤਾ। ਕਹਿੰਦੇ ਹਨ ਕਿ ਇਸ ਢਾਬ ਵਿਚ ਆਜੜੀ ਮੁੰਡੇ ਤਰਦੇ ਰਹਿੰਦੇ ਸਨ, ਪਰ ਇਕ ਆਜੜੀ ਮੁੰਡੇ ਦੀ ਡੁੱਬ ਕੇ ਮ੍ਰਿਤੂ ਹੋ ਜਾਣ ਕਾਰਨ ਉਹ ਨਹਾਉਣੋਂ ਹਟ ਗਏ। ਜਦੋਂ ਗੁਰੂ ਜੀ ਨੇ ਇਥੇ ਆਸਣ ਆ ਲਾਇਆ ਤਾਂ ਮੁੰਡੇ ਕਹਿੰਦੇ ਕਿ ਗੁਰੂ ਜੀ ਇਥੇ ਡੁਬਦਿਆਂ ਨੂੰ ਤਾਰਨ ਆਏ ਹਨ। ਇਸ ਤਰ੍ਹਾਂ ਕਾਲਾਂਤਰ ਵਿਚ ਇਸ ਸਰੋਵਰ ਦਾ ਨਾਮ ਤਰਨ ਤਾਰਨ ਪ੍ਰਚਲਿਤ ਹੋਇਆ ਅਤੇ ਇਸ ਸ਼ਹਿਰ ਦਾ ਨਾਮ ਭੀ ਤਰਨ ਤਾਰਨ ਪ੍ਰਸਿੱਧ ਹੈ। ਇਸ ਪਵਿੱਤ੍ਰ ਸਰੋਵਰ ਵਿਚ ਇਸ਼ਨਾਨ ਕਰਕੇ ਕੁਸ਼ਟੀ ਰਾਜ਼ੀ ਹੁੰਦੇ ਸਨ। ਗੁਰਦੇਵ ਨੇ ਇਥੇ ਕੁਸ਼ਟ ਆਸ਼ਰਮ ਬਣਾਦੇ ਅਤੇ ਕੁਸ਼ਟੀਆਂ ਵਾਸਤੇ ਲੰਗਰ ਤੇ ਦਵਾਈਆਂ ਦੇ ਪ੍ਰਬੰਧ ਭੀ ਕੀਤੇ। ਸਿੱਖ ਰਾਜ ਸਮੇਂ ਕੋਹੜਿਆਂ ਦੇ ਗੁਜ਼ਾਰੇ ਵਾਸਤੇ ਅਤੇ ਪਵਿੱਤ੍ਰ ਅਸਥਾਨ ਦੀ ਸੇਵਾ ਸੰਭਾਲ ਲਈ ਇਸ ਅਸਥਾਨ ਦੇ ਨਾਮ ਬਹੁਤ ਸਾਰੀ ਜਾਇਦਾਦ ਲਗਾਈ ਗਈ ਸੀ। ਕੁਸ਼ਟੀਆਂ ਦੇ ਰਹਿਣ ਵਾਸਤੇ ਸਿੱਖ ਰਾਜ ਸਮੇਂ ਇਕ ਖ਼ਾਸ ਮਹੱਲਾ ਵਸਾਇਆ ਗਿਆ ਸੀ, ਪਰ ਅੰਗਰੇਜ਼ਾਂ ਦੇ ਰਾਜ ਸਮੇਂ ਇਹ ਮਹੱਲਾ ਜੋ ਕੁਸ਼ਟੀਆਂ ਲਈ ਵਸਾਇਆ ਸੀ, ਈਸਾਈ ਪ੍ਰਚਾਰਕਾਂ ਨੇ ਇਹ ਥਾਂ ਸੰਭਾਲ ਲਈ ਸੀ। ਇਸ ਪਵਿੱਤ੍ਰ ਅਸਥਾਨ ਦੇ ਪ੍ਰਬੰਧਕ ਮਹੰਤ ਆਪ ਹੁਦਰੀਆਂ ਕਰਦੇ ਸਨ। ਇਹ ਪੁਜਾਰੀ ਮਹੰਤ ਸ਼ਰਾਬੀ ਕਬਾਬੀ ਸਨ, ਇਥੇ ਕਿਸੇ ਔਰਤ ਦੀ ਇੱਜ਼ਤ ਸੁਰੱਖਿਅਤ ਨਹੀਂ ਸੀ। 24 ਜਨਵਰੀ 1921 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਭਾਰੀ ਦੀਵਾਨ ਸਜਿਆ ਹੋਇਆ ਸੀ। ਉਸ ਵਿਚ ਇਕ ਇਸਤ੍ਰੀ ਨੇ ਤਰਨ ਤਾਰਨ ਦੇ ਮਹੰਤਾਂ ਪੁਜਾਰੀਆਂ ਵਲੋਂ ਕੀਤੇ ਗਏ ਅਤਿਆਚਾਰਾਂ ਨੂੰ ਇਸ ਤਰ੍ਹਾਂ ਭਰੇ ਦੀਵਾਨ ਵਿਚ ਦੱਸਿਆ— ਮੈਂ ਆਪਣੇ ਪੁੱਤਰ ਅਤੇ ਲੜਕੀ ਸਮੇਤ ਪਵਿੱਤ੍ਰ ਧਾਮ ਦੇ ਦਰਸ਼ਨ ਕਰਨ ਗਈ ਸਾਂ ਤਾਂ ਕੁਕਰਮੀ ਮਹੰਤਾਂ ਦੇ ਬੰਦਿਆਂ ਨੇ ਮੇਰੇ ਲੜਕੇ ਨੂੰ ਚੁੱਕ ਕੇ ਸਰੋਵਰ ਵਿਚ ਸੁੱਟ ਦਿੱਤਾ ਅਤੇ ਮੇਰੀ ਬੱਚੀ ਨੂੰ ਪੁਜਾਰੀਆਂ ਨੇ ਮੰਦਰ ਦੇ ਅੰਦਰ ਲਿਜਾ ਕੇ

ਬੇਪੱਤ ਕੀਤਾ ਤੇ ਧਮਕਾਇਆ। ਇਥੇ ਹੀ ਬਸ ਨਹੀਂ, ਇਕ ਵਾਰ ਹਿੰਦੂ ਪ੍ਰਵਾਰ ਦੀ ਲੜਕੀ ਦੀ ਇੱਜ਼ਤ ਇਨ੍ਹਾਂ ਨੇ ਲੁੱਟਣਾ ਕੀਤੀ। ਬੀਬੀ ਦੁੱਖ ਸਹਿਤ ਰੋ-ਰੋ ਕੇ ਇਹ ਦੁੱਖ ਸੰਗਤ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਦਸ ਰਹੀ ਸੀ। ਬੀਬੀ ਪਾਸੋਂ ਇਹ ਗੱਲਾਂ ਸੁਣ ਕਰਕੇ ਦੀਵਾਨ ਵਿਚ ਬੜਾ ਜੋਸ਼ ਪੈਦਾ ਹੋ ਗਿਆ। ਸਮੁੱਚੀ ਸੰਗਤ ਨੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਗੁਰੂ ਚਰਨਾਂ ਵਿਚ ਅਰਦਾਸ ਕੀਤੀ ਕਿ ਪਾਤਸ਼ਾਹ ! ਸੰਗਤ ਨੂੰ ਬਲ ਬਖ਼ਸ਼ੋ ਤਾਂਕਿ ਤੇਰੇ ਪਵਿੱਤ੍ਰ ਅਸਥਾਨ ਨੂੰ ਐਸੇ ਬਦਚਲਨ ਮਹੰਤਾਂ ਤੋਂ ਛੁੜਾ ਕੇ ਸੰਗਤ ਸੁਧਾਰ ਕਰ ਸਕੇ। ਇਸ ਘਟਨਾ ਤੋਂ ਪਹਿਲਾਂ ਕਈ ਵਾਰੀ ਮਹੰਤਾਂ ਨੇ ਕੀਰਤਨੀ ਜੱਥਿਆਂ ਨੂੰ ਕੀਰਤਨ ਕਰਨ ਤੋਂ ਭੀ ਰੋਕਿਆ ਸੀ। ਇਕ ਵਾਰ ਭਾਈ ਲਛਮਣ ਸਿੰਘ ਜੀ ਸ਼ਹੀਦ ਨਨਕਾਣਾ ਸਾਹਿਬ ਸਿੰਘ ਸਿੰਘਣੀਆਂ ਦਾ ਜੱਥਾ ਲੈ ਕੇ ਤਰਨ ਤਾਰਨ ਸਾਹਿਬ ਆਏ ਤਾਂ ਪੁਜਾਰੀਆਂ ਨੇ ਇਨ੍ਹਾਂ ਨੂੰ ਸ੍ਰੀ ਦਰਬਾਰ ਸਾਹਿਬ ਅੰਦਰ ਕੀਰਤਨ ਨਹੀਂ ਕਰਨ ਦਿੱਤਾ। ਇਨ੍ਹਾਂ ਪੁਜਾਰੀਆਂ ਨੇ ਇਕ ਵਾਰ 11 ਜਨਵਰੀ 1921 ਨੂੰ ਤਰਨ ਤਾਰਨ ਦੇ ਸੇਵਕ ਜੱਥੇ ਨੂੰ ਕੀਰਤਨ ਕਰਨ ਤੋਂ ਰੋਕਿਆ ਸੀ। ਇਨ੍ਹਾਂ ਮਹੰਤਾਂ ਪੁਜਾਰੀਆਂ ਦਾ ਵਤੀਰਾ ਸਿੱਖ ਪੰਥ ਤੇ ਸੁਧਾਰਕਾਂ ਦੇ ਵਿਰੁਧ ਸੀ। ਪਰ ਹੁਣ 25 ਜਨਵਰੀ 1921 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਅੱਗੇ ਭਰੇ ਇਕੱਠ ਵਿਚ ਜਿਸ ਸਮੇਂ ਰੋ ਰੋ ਕੇ ਇਕ ਬੀਬੀ ਨੇ ਆਪਣਾ ਦੁੱਖ ਸੰਗਤ ਨੂੰ ਸੁਣਾਇਆ, ਤਾਂ ਸੰਗਤ ਨੇ ਪੱਕਾ ਫੈਸਲਾ ਕਰ ਲਿਆ ਕਿ ਪਵਿੱਤਰ ਅਸਥਾਨ ਨੂੰ ਹੁਣ ਇਨ੍ਹਾਂ ਮੰਦ ਕਰਮੀ ਮਹੰਤਾਂ ਪਾਸ ਨਹੀਂ ਰਹਿਣ ਦੇਣਾ। ਇਸ ਕਰਕੇ ਦੂਸਰੇ ਦਿਨ 25 ਜਨਵਰੀ 1921 ਨੂੰ ਸਵੇਰ ਦੀ ਗੱਡੀ ਭਾਈ ਤੇਜਾ ਸਿੰਘ ਭੁੱਚਰ ਦੀ ਜੱਥੇਦਾਰੀ ਹੇਠ 40 ਸਿੰਘਾਂ ਦਾ ਜੱਥਾ ਤਰਨ ਤਾਰਨ ਨੂੰ ਰਵਾਨਾ ਹੋ ਗਿਆ। 8 ਵਜੇ ਉਹ ਜੱਥਾ ਤਰਨ ਤਾਰਨ ਸਾਹਿਬ ਵਿਖੇ ਪੁੱਜ ਗਿਆ। ਜੱਥੇ ਨੇ ਦੋ ਘੰਟੇ ਸ਼ਾਂਤਮਈ ਬੈਠ ਕੇ ਕੀਰਤਨ ਸੁਣਿਆ ਪਰ ਪੁਜਾਰੀ ਸਿੰਘਾਂ ਉਪਰ ਹਮਲਾ ਕਰਨ ਦੀ ਤਿਆਰੀ ਵਿਚ ਸਨ। ਸਾਰਾ ਦਿਨ ਪੁਜਾਰੀਆਂ ਨਾਲ ਪ੍ਰਬੰਧ ਦੇ ਸੁਧਾਰ ਵਾਸਤੇ ਵਿਚਾਰਾਂ ਚਲਦੀਆਂ ਰਹੀਆਂ। ਅਕਾਲੀਆਂ ਤਰਫ਼ੋਂ ਸਿਆਣੇ ਸਿੰਘ ਸ੍ਰ: ਤੇਜਾ ਸਿੰਘ ਭੁੱਚਰ, ਸ੍ਰ: ਬਲਵੰਤ ਸਿੰਘ, ਸ੍ਰ: ਦਾਨ ਸਿੰਘ, ਭਾਈ ਕਰਤਾਰ ਸਿੰਘ ਝੱਬਰ ਤੇ ਹਕੀਮ ਬਹਾਦਰ ਸਿੰਘ ਆਦਿ ਸਿੰਘਾਂ ਨੇ ਬਹੁਤ ਸਿਆਣਪ ਤੇ ਸ਼ਾਂਤਮਈ ਰਹਿੰਦਿਆਂ ਮਹੰਤਾਂ ਨਾਲ ਗੱਲ ਬਾਤ ਰਾਹੀਂ ਮਸਲਾ ਸੁਲਝਾਉਣਾ ਚਾਹਿਆ। ਪ੍ਰਬੰਧ ਦੇ ਸੁਧਾਰ ਲਈ ਕੁਝ ਸ਼ਰਤਾਂ ਦੱਸੀਆਂ। ਪੁਜਾਰੀਆਂ ਮਹੰਤਾਂ ਨੇ ਵਿਚਾਰ ਕਰਨ ਲਈ ਸ਼ਾਮ ਦਾ ਟਾਈਮ ਨੀਯਤ ਕਰ ਲਿਆ। ਪਰ ਮਹੰਤਾਂ ਦੇ ਗੁੰਡੇ ਆਦਮੀ ਆਪਣੀ ਤਿਆਰੀ ਕਰਦੇ ਰਹੇ। ਠੀਕ ਸ਼ਾਮ ਨੂੰ ਦਰਬਾਰ ਸਾਹਿਬ ਦੇ ਅੰਦਰ ਤਕਰੀਬਨ ਰਾਤ ਦੇ ਨੌਂ ਵਜੇ ਮਹੰਤਾਂ ਦੇ ਗੁੰਡਿਆਂ ਨੇ ਸਿੰਘਾਂ ਉਪਰ ਹਮਲਾ ਕਰ ਦਿੱਤਾ। ਇਸ ਹਮਲੇ ਵਿਚ 17 ਸਿੰਘ ਜ਼ਖ਼ਮੀ ਹੋ ਗਏ। "ਸਾਡੇ ਸ਼ਹੀਦ" ਪੁਸਤਕ ਅੰਦਰ 16 ਸਿੰਘ ਜ਼ਖ਼ਮੀ ਦਸੇ ਹਨ। ਪਰ ਪੁਸਤਕ "ਅਕਾਲੀ ਲਹਿਰ" ਅੰਦਰ ਗਿਆਨੀ ਪ੍ਰਤਾਪ ਸਿੰਘ ਜੀ ਨੇ 17 ਸਿੰਘ ਜ਼ਖ਼ਮੀ ਲਿਖੇ ਹਨ। ਇਸ ਸਾਕੇ ਵਿਚੋਂ ਦੋ ਸਿੰਘ ਸ਼ਹੀਦ ਹੋ ਗਏ, ਭਾਈ ਹਜ਼ਾਰਾ ਸਿੰਘ ਅਲਦੀਨਪੁਰ ਜ਼ਿਲ੍ਹਾ ਅੰਮ੍ਰਿਤਸਰ ਤੇ

GN_1
(25

ਭਾਈ ਹੁਕਮ ਸਿੰਘ ਵਸਾਉ ਕੋਟ ਜ਼ਿਲ੍ਹਾ ਗੁਰਦਾਸਪੁਰ ਇਹ ਦੋ ਸਿੰਘ ਸ਼ਹੀਦ ਹੋਏ ਸਨ। ਇਹ ਗੁਰਦੁਆਰਾ ਸੁਧਾਰ ਲਹਿਰ ਦੇ ਦੋਵੇਂ ਪਹਿਲੇ ਸ਼ਹੀਦ ਹਨ। 26 ਜਨਵਰੀ ਨੂੰ ਸਿੰਘਾਂ ਨੇ ਗੁਰਦੁਆਰਾ ਤਰਨ ਤਾਰਨ ਸਾਹਿਬ ਦਾ ਪ੍ਰਬੰਧ ਸੰਭਾਲ ਲਿਆ ਅਤੇ ਦਰਬਾਰ ਸਾਹਿਬ ਦੇ ਅੰਦਰੋਂ ਖ਼ੂਨ ਧੋਤਾ ਤੇ ਸਫ਼ਾਈਆਂ ਕੀਤੀਆਂ ਗਈਆਂ।

☆☆☆

# ਸਾਕਾ ਨਨਕਾਣਾ ਸਾਹਿਬ

ਗੁਰਦੁਆਰਾ ਨਨਕਾਣਾ ਸਾਹਿਬ ਕਿਸ ਅਸਥਾਨ ਦਾ ਨਾਮ ਹੈ ? ਸ਼ਹੀਦੀ ਸਾਕਾ ਨਨਕਾਣਾ ਸਾਹਿਬ ਦਾ ਕਿਉਂ ਹੋਇਆ ? ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਹੈ :-

ਗੁਰਦੁਆਰਾ ਨਨਕਾਣਾ ਸਾਹਿਬ ਉਹ ਪਵਿੱਤ੍ਰ ਅਸਥਾਨ ਹੈ ਜਿਥੇ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਹੋਇਆ ਸੀ। ਇਸ ਅਸਥਾਨ 'ਤੇ ਉਦਾਸੀ ਮਹੰਤਾਂ ਦਾ ਕਬਜ਼ਾ ਸੀ। ਪਹਿਲਾ ਮਹੰਤ ਸਾਧੂ ਰਾਮ ਸੀ, ਇਹ ਵੀ ਬਹੁਤ ਸ਼ਰਾਬੀ ਕਬਾਬੀ ਸੀ। ਇਹ ਅਯਾਸ਼ੀ ਕਰਕੇ ਭਿਆਨਕ ਰੋਗਾਂ ਨਾਲ ਪੀੜਤ ਹੋ ਗਿਆ ਸੀ। ਇਸ ਮਹੰਤ ਦੀ ਮੌਤ ਪਿਛੋਂ ਮਹੰਤ ਕਿਸ਼ਨ ਦਾਸ ਬਣਿਆ, ਇਹ ਵੀ ਘੱਟ ਨਹੀਂ ਸੀ। ਇਸ ਮਹੰਤ ਕਿਸ਼ਨ ਦਾਸ ਨੇ ਇਕ ਵੇਸਵਾ ਨਾਲ ਸ਼ਾਦੀ ਕਰ ਰੱਖੀ ਸੀ। ਇਸ ਨੇ ਆਪਣੇ ਭਤੀਜੇ ਦੀ ਸ਼ਾਦੀ ਸਮੇਂ ਗੁਰਦੁਆਰਾ ਨਨਕਾਣਾ ਸਾਹਿਬ ਕੰਜਰੀਆਂ ਦਾ ਨਾਚ ਕਰਾਇਆ ਅਤੇ ਮਹੰਤ ਨੇ ਆਪ ਸ਼ਰਾਬ ਪੀਤੀ। ਇਸ ਮਹੰਤ ਦੀ ਮੌਤ ਪਿਛੋਂ ਨਰੈਣ ਦਾਸ ਨੂੰ ਮਹੰਤ ਥਾਪ ਦਿੱਤਾ ਗਿਆ। ਕੁਝ ਸਮੇਂ ਪਿਛੋਂ ਇਹ ਭੀ ਆਚਰਨ ਤੋਂ ਗਿਰ ਗਿਆ ਸੀ। ਇਸ ਨੇ ਇਕ ਮਿਰਾਸਣ ਰੱਖੀ ਹੋਈ ਸੀ। ਇਸ ਮੁਸਲਮਾਨ ਮਿਰਾਸਣ ਤੋਂ ਦੋ ਪੁੱਤਰ, ਦੋ ਧੀਆਂ ਇਸ ਦੀਆਂ ਹੋਈਆਂ ਸਨ। ਅਗਸਤ 1917 ਵਿਚ ਜਦ ਮਹੰਤ ਨਰੈਣ ਦਾਸ ਨੇ ਜਨਮ ਅਸਥਾਨ ਦੇ ਪਾਸ ਕੰਜਰੀਆਂ ਦਾ ਨਾਚ ਕਰਾਇਆ ਤਾਂ ਇਸ ਦੇ ਵਿਰੁਧ ਸਿੱਖ ਅਖ਼ਬਾਰਾਂ ਨੇ ਲਿਖਿਆ। ਸਿੰਘ ਸਭਾਵਾਂ ਨੇ ਗੁਰਮਤੇ ਪਾਸ ਕੀਤੇ। ਸਰਕਾਰ ਤੋਂ ਮੰਗ ਕੀਤੀ ਮਹੰਤ ਨੂੰ ਹਟਾਉਣ ਦੀ ਪਰ ਕੌਣ ਸੁਣਦਾ ਸੀ। 1918 ਵਿਚ ਇਕ ਰੀਟਾਇਰਡ ਸਿੰਧੀ ਸੈਸ਼ਨ ਜੱਜ ਨਨਕਾਣਾ ਸਾਹਿਬ ਦੇ ਦਰਸ਼ਨ ਕਰਨ ਪ੍ਰਵਾਰ ਸਮੇਤ ਆਇਆ ਤਾਂ ਇਕ ਪੁਜਾਰੀ ਨੇ ਉਸ ਦੀ 13 ਸਾਲ ਦੀ ਕੰਵਾਰੀ ਲੜਕੀ ਚੁੱਕ ਲਈ, ਪਰ ਮਹੰਤ ਨੇ ਉਸ ਪੁਜਾਰੀ ਵਿਰੁਧ ਕੋਈ ਕਾਰਵਾਈ ਨਾ ਕੀਤੀ। ਇਸੇ ਸਾਲ ਇਕ ਪੂਰਨਮਾਸ਼ੀ 'ਤੇ ਇਲਾਕਾ ਜੜ੍ਹਾਂਵਾਲੇ ਦੀਆਂ 6 ਇਸਤ੍ਰੀਆਂ ਜਨਮ ਅਸਥਾਨ ਦੇ ਦਰਸ਼ਨਾਂ ਵਾਸਤੇ ਆਈਆਂ। ਪੁਜਾਰੀਆਂ ਨੇ ਉਹਨਾਂ ਦੀ ਪੱਤ ਲੁੱਟੀ, ਇਸ ਕਰਕੇ ਇਸ ਮਹੰਤ ਨਰੈਣੇ ਕਰਕੇ ਗੁਰੂ ਨਾਨਕ ਦੇਵ ਜੀ ਦੇ ਪਵਿੱਤ੍ਰ ਅਸਥਾਨ ਦੇ ਦਰਸ਼ਨ ਕਰਨ ਗਿਆਂ ਕਿਸੇ ਵੀ ਧੀ-ਭੈਣ ਦੀ ਇੱਜ਼ਤ ਮਹਿਫੂਜ਼ ਨਹੀਂ ਸੀ। ਧੰਨ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਅੰਦਰ-

***ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥***
***ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥***

(ਅੰਗ ੭੨੨)

ਕਹਿ ਕੇ ਦੱਸਿਆ ਹੈ ਕਿ ਬਾਬਰ ਦੀਆਂ ਫ਼ੌਜਾਂ ਐਸਾ ਕੁਕਰਮ ਕਰਨਗੀਆਂ, ਜਿਸ ਵਿਚ ਕਾਜ਼ੀਆਂ ਤੇ ਬ੍ਰਾਹਮਣਾਂ ਦੇ ਨਿਕਾਹ ਪੜ੍ਹਾਉਣ ਤੇ ਫੇਰੇ ਕਰਨ ਦੀ ਲੋੜ ਨਹੀਂ ਹੋਵੇਗੀ। ਭਾਵ ਜ਼ਬਰਦਸਤੀ ਇਸਤ੍ਰੀਆਂ ਦੀ ਪੱਤ ਲੁਟੀ ਜਾਵੇਗੀ। ਪਰ ਇਥੇ ਤਾਂ ਖ਼ੁੱਦ ਮਹੰਤ ਅਤੇ ਉਸ ਦੇ ਪੁਜਾਰੀ ਲੋਕ ਕਾਜ਼ੀ ਤੇ ਬ੍ਰਾਹਮਣ ਸਨ। ਉਹ ਆਪ ਐਸੇ ਮਾੜੇ ਕਰਮ ਕਰਨ 'ਤੇ ਉਤਰ ਆਏ ਸਨ। ਇਸ ਲਈ ਗੁਰੂ ਨਾਨਕ ਦੇਵ ਜੀ ਦੇ ਬਚਨਾਂ ਅਨੁਸਾਰ ਐਸਾ ਹੋ ਗਿਆ ਸੀ :

***ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥***

(ਅੰਗ ੭੨੨)

ਇਨ੍ਹਾਂ ਬਿਭਚਾਰੀ ਮਹੰਤਾਂ ਵਿਚੋਂ ਸਭ ਨਾਲੋਂ ਮੰਦਕਰਮੀ ਅਧਿਕ ਅੱਯਾਸ਼ ਨਨਕਾਣਾ ਸਾਹਿਬ ਦਾ ਮਹੰਤ ਨਰੈਣ ਦਾਸ ਸੀ। ਜਿਸ ਜਗ੍ਹਾ ਪਾਪਾਂ ਦੀ ਧੁੰਧ ਮੇਟਣ ਵਾਸਤੇ ਸੱਚ ਦਾ ਸੂਰਜ ਪ੍ਰਕਾਸ਼ਿਆ, ਜਿਸ ਦੇ ਪ੍ਰਕਾਸ਼ਨ ਨਾਲ :-

***ਮਿਟੀ ਧੁੰਧ ਜਗ ਚਾਨਣ ਹੋਆ।***

(ਭਾਈ ਗੁਰਦਾਸ ਜੀ)

ਜਿਸ ਪਵਿੱਤ੍ਰ ਅਸਥਾਨ ਦੇ ਦਰਸ਼ਨਾਂ ਨੂੰ ਅੱਜ ਅਸੀਂ ਤਰਸ ਰਹੇ ਹਾਂ, ਉਸ ਅਸਥਾਨ 'ਤੇ ਐਸਾ ਕੁਝ ਹੁੰਦਾ ਸੀ। ਗੱਲ ਕੀ, ਇਸ ਨਰੈਣੂ ਮਹੰਤ ਨੇ ਫੱਫੇ ਕੁਟਣੀਆਂ ਰੱਖੀਆਂ ਸਨ, ਜੋ ਭੋਲੀਆਂ ਭਾਲੀਆਂ ਸਿੱਧੇ-ਸਾਧੇ ਸੁਭਾਅ ਦੀਆਂ ਲੜਕੀਆਂ ਨੂੰ ਲਿਆ ਕੇ ਇਸ ਮਹੰਤ ਦੇ ਜਾਲ ਵਿਚ ਫਸਾ ਦਿੰਦੀਆਂ ਸਨ ਅਤੇ ਮਹੰਤ ਨੇ ਬਹੁਤ ਸਾਰੇ ਆਪਣੇ ਪਾਸ ਗੁੰਡੇ ਬਦਮਾਸ਼ ਰੱਖੇ ਹੋਏ ਸਨ।

ਉਪਰੋਕਤ ਅਣਸੁਖਾਵੀਆਂ ਘਟਨਾਵਾਂ ਕਰਕੇ ਸਿੱਖ ਜਗਤ ਗੁਰਦੁਆਰਾ ਨਨਕਾਣਾ ਸਾਹਿਬ ਨੂੰ ਅਜ਼ਾਦ ਕਰਾਉਣ ਲਈ ਸੁਚੇਤ ਹੋ ਗਿਆ। ਅਕਤੂਬਰ 1920 ਨੂੰ ਪਿੰਡ ਧਾਰੋਵਾਲੀ ਜ਼ਿਲ੍ਹਾ ਸ਼ੇਖ਼ੂਪੁਰਾ ਵਿਚ ਇਸ ਸਬੰਧ ਵਿਚ ਇਕੱਠ ਹੋਇਆ। ਭਰੇ ਦੀਵਾਨ ਵਿਚ ਗੁਰਦੁਆਰਾ ਨਨਕਾਣਾ ਸਾਹਿਬ ਦੇ ਸੁਧਾਰ ਵਾਸਤੇ ਗੁਰਮਤਾ ਪਾਸ ਕੀਤਾ ਗਿਆ। ਪਰ ਮਹੰਤ ਨਰੈਣ ਦਾਸ ਨੇ ਆਪਣਾ ਸੁਧਾਰ ਕਰਨ ਦੀ ਥਾਂ ਉਪੱਦਰਵ ਕਰਨ ਦੀ ਤਿਆਰੀ ਕਰ ਲਈ। ਇਹ ਹਰ ਰੋਜ਼ ਪਿੰਡਾਂ ਵਿਚੋਂ ਆਪਣੇ ਸ਼ਰਾਬੀ ਕਬਾਬੀ ਚਾਰ ਸੌ ਆਦਮੀ ਇਕੱਠੇ ਕਰ ਰੱਖਦਾ ਸੀ। ਮਹੰਤ ਨੇ ਕੱਤਕ ਸੁਦੀ ਪੂਰਨਮਾਸ਼ੀ ਨੂੰ ਆਪਣੇ ਚਾਰ ਪੰਜ ਸੌ ਆਦਮੀਆਂ ਦਾ ਮੁਜ਼ਾਹਰਾ ਕੀਤਾ। ਇਸ ਇਕੱਠ ਵਿਚ ਜਿਸ ਉੱਪਰ ਅਕਾਲੀ ਹੋਣ ਦਾ ਸ਼ੱਕ ਹੋਵੇ, ਉਸ ਨੂੰ ਜਨਮ ਅਸਥਾਨ

ਅੰਦਰ ਜਾਣ ਤੋਂ ਰੋਕ ਦਿੰਦੇ ਸਨ। ਮਹੰਤ ਨੇ ਅਕਾਲੀ ਸਿੰਘਾਂ ਦੇ ਉਲਟ ਲੜਨ ਲਈ ਆਪਣੀ ਇਕ ਕਮੇਟੀ ਬਣਾਈ ਜਿਸ ਦਾ ਸਕੱਤਰ ਮਹੰਤ ਬਸੰਤ ਦਾਸ ਬਣਿਆ ਅਤੇ ਇਨ੍ਹਾਂ ਨੇ 60 ਹਜ਼ਾਰ ਰੁਪਏ ਇਕੱਠੇ ਕੀਤੇ ਤੇ ਲਾਹੌਰ ਤੋਂ "ਸੰਤ ਸੇਵਕ" ਅਖ਼ਬਾਰ ਜਾਰੀ ਕਰਨ ਦਾ ਫ਼ੈਸਲਾ ਕੀਤਾ। ਸੁਧਾਰ ਕਰਨ ਦੀ ਬਜਾਏ ਇਨ੍ਹਾਂ ਇਕੱਠੇ ਕੀਤੇ ਬੰਦਿਆਂ ਨੂੰ ਸ਼ਰਾਬਾਂ ਪਿਲਾਉਣੀਆਂ ਤੇ ਇਨ੍ਹਾਂ ਜਨਮ ਅਸਥਾਨ 'ਤੇ ਕੁਕਰਮ ਕਰਨੇ, ਰੌਲੇ ਪਾਉਣੇ ਸ਼ੁਰੂ ਕਰ ਦਿੱਤੇ। 23 ਜਨਵਰੀ ਤੇ 6 ਫਰਵਰੀ ਨੂੰ ਇਸ ਸਬੰਧ ਵਿਚ ਅਕਾਲੀ ਸਿੰਘਾਂ ਦਾ ਦੋ ਵਾਰ ਸ਼੍ਰੋਮਣੀ ਕਮੇਟੀ ਵਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਇਕੱਠ ਕੀਤਾ ਗਿਆ। ਇਸ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸ੍ਰ: ਸੁੰਦਰ ਸਿੰਘ ਰਾਮਗੜ੍ਹੀਆ ਅਤੇ ਮੀਤ ਪ੍ਰਧਾਨ ਸ੍ਰ: ਹਰਬੰਸ ਸਿੰਘ ਅਟਾਰੀ ਸਨ। ਇਨ੍ਹਾਂ ਸਮਾਗਮਾਂ ਵਿਚ ਕਮੇਟੀ ਵਲੋਂ ਵਿਚਾਰ ਕਰਕੇ ਇਕ ਖੁੱਲ੍ਹੀ ਚਿੱਠੀ ਮਹੰਤ ਦੇ ਨਾਮ ਲਿਖੀ ਗਈ ਕਿ ਉਹ ਗੁਰਦੁਆਰੇ ਦਾ ਸੁਧਾਰ ਕਰੇ ਅਤੇ ਆਪਣਾ ਤੇ ਆਪਣੇ ਨਾਲ ਰਹਿਣ ਵਾਲੇ ਸਾਰੇ ਜਿੰਨੇ ਜਨਮ ਅਸਥਾਨ ਅੰਦਰ ਰਹਿੰਦੇ ਹਨ, ਉਹ ਸਾਰੇ ਆਪਣਾ ਆਚਰਨ ਠੀਕ ਕਰਨ। ਅਕਾਲੀ ਸਿੰਘਾਂ ਵਲੋਂ ਇਕ ਕਮੇਟੀ ਬਣਾਈ ਗਈ। ਭਾਈ ਲਛਮਣ ਸਿੰਘ, ਸ੍ਰ: ਦਲੀਪ ਸਿੰਘ, ਸ੍ਰ: ਤੇਜਾ ਸਿੰਘ ਸਮੁੰਦਰੀ, ਭਾਈ ਕਰਤਾਰ ਸਿੰਘ ਝੱਬਰ ਅਤੇ ਸ੍ਰ: ਬਖ਼ਸ਼ੀਸ਼ ਸਿੰਘ ਆਦਿ ਇਨ੍ਹਾਂ ਸਿੰਘਾਂ ਦੀ ਡਿਊਟੀ ਲਗਾਈ ਗਈ ਕਿ ਨਨਕਾਣਾ ਸਾਹਿਬ ਵਿਖੇ ਦੀਵਾਨ ਤੇ ਲੰਗਰ ਦਾ ਪ੍ਰਬੰਧ ਇਹ ਕਰਨਗੇ। (ਪੁਸਤਕ ਪੰਨਾ 116 ਤੇ 117 ਅਕਾਲੀ ਲਹਿਰ) ਸਾਰੇ ਪੰਥ ਵਿਚ ਨਨਕਾਣਾ ਸਾਹਿਬ ਦੇ ਸੁਧਾਰ ਲਈ ਜੋਸ਼ ਪੈਦਾ ਹੋ ਗਿਆ। ਜ਼ਿਲ੍ਹਾ ਸ਼ੇਖ਼ੂਪੁਰਾ ਅਤੇ ਲਾਇਲਪੁਰ ਵਿਚ ਦੀਵਾਨ ਕੀਤੇ ਗਏ। ਭਾਈ ਲਛਮਣ ਸਿੰਘ ਸ਼ਹੀਦ ਨੇ ਜੱਥਾ ਤਿਆਰ ਕਰਨਾ ਸ਼ੁਰੂ ਕਰ ਦਿੱਤਾ। ਗਿਆਨੀ ਪ੍ਰਤਾਪ ਸਿੰਘ ਜੀ ਦੀ ਪੁਸਤਕ "ਅਕਾਲੀ ਲਹਿਰ" ਦੇ ਪੰਨਾ 117 ਦੇ ਮੁਤਾਬਿਕ 17 ਫਰਵਰੀ ਨੂੰ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਦੇ ਗੁਰਦੁਆਰੇ ਵਿਚ ਮੁੱਖੀ ਸਿੰਘਾਂ ਦੀ ਇਕੱਤ੍ਰਤਾ ਹੋਈ। ਉਸ ਵਿਚ ਜੱਥਾ ਲਿਜਾਣ ਬਾਰੇ ਵਿਚਾਰ ਕੀਤੀ ਗਈ। ਭਾਈ ਲਛਮਣ ਸਿੰਘ ਜੀ, ਸ੍ਰ: ਤੇਜਾ ਸਿੰਘ ਜੀ ਸਮੁੰਦਰੀ, ਮਾਸਟਰ ਤਾਰਾ ਸਿੰਘ ਜੀ, ਭਾਈ ਕਰਤਾਰ ਸਿੰਘ ਜੀ ਝੱਬਰ, ਸ੍ਰ: ਤੇਜਾ ਸਿੰਘ ਚੂਹੜਕਾਣਾ, ਸ੍ਰ: ਸੁੱਚਾ ਸਿੰਘ ਜੀ, ਭਾਈ ਬੂਟਾ ਸਿੰਘ ਚੱਕ ਨੰਬਰ 204 ਅਤੇ ਸ੍ਰ: ਰਾਜਾ ਸਿੰਘ ਜੜ੍ਹਾਂਵਾਲਾ ਇਹ ਸਾਰੇ ਸਿੰਘਾਂ ਨੇ 19 ਫਰਵਰੀ ਨੂੰ ਸ੍ਰੀ ਨਨਕਾਣਾ ਸਾਹਿਬ ਜੀ ਵਿਖੇ ਪੁੱਜਣ ਦਾ ਫ਼ੈਸਲਾ ਕੀਤਾ ਸੀ। ਉਧਰ ਮਹੰਤ ਨਰੈਣ ਦਾਸ ਨੇ ਸਿੰਘਾਂ ਨੂੰ ਕਤਲ ਕਰਨ ਵਾਸਤੇ 14 ਪੀਪੇ ਮਿੱਟੀ ਦੇ ਤੇਲ ਦੇ ਅਤੇ ਪੰਜਾਹ ਮਣ ਲੱਕੜਾਂ ਜਨਮ ਅਸਥਾਨ 'ਤੇ ਇਕੱਠੀਆਂ ਕੀਤੀਆਂ ਸਨ। ਅਤੇ ਹੋਰ ਗੋਲੀ ਸਿੱਕਾ, ਗੰਡਾਸੇ, ਛਵ੍ਹੀਆਂ ਤੇ ਬਹੁਤ ਸਾਰਾ ਸਮਾਨ ਇਕੱਠਾ ਕਰਕੇ ਸਿੰਘਾਂ ਨੂੰ ਖ਼ਤਮ ਕਰਨ ਦੀ ਪੂਰੀ ਤਿਆਰੀ ਕਰ ਰੱਖੀ ਸੀ।

ਗਿਆਨੀ ਪ੍ਰਤਾਪ ਸਿੰਘ ਜੀ ਦੀ ਲਿਖਤ "ਅਕਾਲੀ ਲਹਿਰ" ਅਨੁਸਾਰ, ਅਕਾਲੀ ਅਖ਼ਬਾਰ ਦੇ ਦਫ਼ਤਰ ਵਿਚ ਮੁੱਖੀ ਸਿੰਘਾਂ ਦੀ ਇਕ ਇਕੱਤ੍ਰਤਾ ਹੋਈ, ਜਿਸ ਵਿਚ ਸਾਰੇ

ਹਾਲਾਤ 'ਤੇ ਵਿਚਾਰ ਕਰਕੇ ਫ਼ੈਸਲਾ ਕੀਤਾ ਗਿਆ ਕਿ ਅੰਤਮ ਦਿਨ ਨੀਯਤ ਕੀਤੇ ਬਿਨਾਂ ਕੋਈ ਜੱਥਾ ਨਨਕਾਣੇ ਸਾਹਿਬ ਨਾ ਜਾਵੇ। ਪਰ "ਸਾਡੇ ਸ਼ਹੀਦ" ਪੁਸਤਕ ਦੇ ਲੇਖਕ ਗਿਆਨੀ ਭਜਨ ਸਿੰਘ ਜੀ ਅਨੁਸਾਰ ਸਭਾ ਲਾਇਲਪੁਰ ਵਿਚ ਸੁਧਾਰਕ ਅਕਾਲੀਆਂ ਦੀ ਇਕੱਤ੍ਰਤਾ ਹੋਈ ਜਿਸ ਵਿਚ ਫ਼ੈਸਲਾ ਕੀਤਾ ਗਿਆ ਕਿ ਨਨਕਾਣਾ ਸਾਹਿਬ ਅਜੇ ਕੋਈ ਅਕਾਲੀ ਜੱਥਾ ਨਾ ਜਾਵੇ। ਇਥੇ ਹੀ ਅਕਾਲੀ ਆਗੂਆਂ ਨੂੰ ਪਤਾ ਲੱਗਾ ਕਿ ਸ੍ਰ: ਲਛਮਣ ਸਿੰਘ ਧਾਰੋਵਾਲੀ ਅਤੇ ਸ੍ਰ: ਕਰਤਾਰ ਸਿੰਘ ਝੱਬਰ ਇਹ ਦੋ ਜੱਥੇ ਲੈ ਕੇ ਨਨਕਾਣਾ ਸਾਹਿਬ ਜਾ ਰਹੇ ਹਨ। ਇਨ੍ਹਾਂ ਦੋਹਾਂ ਜੱਥਿਆਂ ਨੂੰ ਰੋਕਣ ਲਈ ਬੰਦੇ ਭੇਜੇ ਗਏ। ਸ੍ਰ: ਕਰਤਾਰ ਸਿੰਘ ਝੱਬਰ ਨੂੰ ਤਾਂ ਚੰਦਰਕੋਟ ਦੀ ਝਾਲ 'ਤੇ ਹੀ ਰੋਕ ਲਿਆ ਗਿਆ। ਰੋਕਣ ਵਾਲੇ ਸਿੰਘਾਂ ਨੂੰ ਲਛਮਣ ਸਿੰਘ ਦੇ ਜੱਥੇ ਦਾ ਕੋਈ ਪਤਾ ਨਹੀਂ ਲਗਿਆ ਕਿ ਕਿਥੇ ਪਹੁੰਚ ਗਿਆ ਹੈ। ਇਸ ਜੱਥੇ ਵਿਚ ਤਕਰੀਬਨ ਦੋ ਸੌ ਸਿੰਘ ਸਨ। ਇਹ ਭਾਈ ਲਛਮਣ ਸਿੰਘ ਦੋ ਸੌ ਸਿੰਘਾਂ ਦੇ ਜੱਥੇ ਸਮੇਤ 21 ਫਰਵਰੀ ਨੂੰ ਸਵੇਰੇ ਗੁਰਦੁਆਰਾ ਨਨਕਾਣਾ ਸਾਹਿਬ ਜੀ ਵਿਖੇ ਪਹੁੰਚ ਗਏ। ਸ਼ਰਧਾ ਨਾਲ ਸਾਰੇ ਸਿੰਘਾਂ ਨੇ ਮੱਥਾ ਟਕਿਆ ਤੇ ਗੁਰਦੁਆਰਾ ਨਨਕਾਣਾ ਸਾਹਿਬ ਜੀ ਵਿਖੇ ਬੈਠ ਗਏ।

## ਸ਼ਹੀਦੀਆਂ ਸਾਕਾ ਨਨਕਾਣਾ ਸਾਹਿਬ

ਮਹੰਤ ਨਰੈਣ ਦਾਸ ਨੇ ਆਪਣੇ ਗੁੰਡੇ ਬਦਮਾਸ਼ਾਂ ਨੂੰ ਹੁਕਮ ਕਰਕੇ ਸਿੰਘਾਂ 'ਤੇ ਹਮਲਾ ਕਰਾ ਦਿੱਤਾ। ਤੇਲ ਦੇ ਪੀਪੇ, ਲੱਕੜੀਆਂ, ਛਵ੍ਹੀਆਂ, ਗੰਡਾਸੇ ਤੇ ਕਾਰਤੂਸ ਮੰਗਾਏ ਹੋਏ ਸਨ। ਹਰੀਦਾਸ ਜੋਗੀ, ਗੁਰਮੁਖ ਦਾਸ, ਲੱਧੇ, ਰਾਂਝੇ, ਸ਼ੇਰ ਦਾਸ ਆਦਿਕ ਕਾਤਲਾਂ ਨੇ ਸ਼ਾਂਤਮਈ ਸਿੰਘਾਂ ਨੂੰ ਗੋਲੀਆਂ ਨਾਲ ਵਿੰਨ੍ਹ ਦਿੱਤਾ। ਕਈ ਜ਼ਖ਼ਮੀ ਸਿੰਘਾਂ ਨੂੰ ਤੜਫਦਿਆਂ ਨੂੰ ਗੰਡਾਸਿਆਂ ਨਾਲ ਟੋਟੇ-ਟੋਟੇ ਕਰ ਦਿੱਤਾ। ਭਾਈ ਲਛਮਣ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠੇ ਸਨ। ਤਾਬਿਆ ਬੈਠੇ ਭਾਈ ਲਛਮਣ ਸਿੰਘ ਨੂੰ ਗੋਲੀਆਂ ਮਾਰੀਆਂ, ਲਛਮਣ ਸਿੰਘ ਨੂੰ ਵਿੰਨ੍ਹ ਕੇ ਗੋਲੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜਾ ਲੱਗੀਆਂ। ਜ਼ਖ਼ਮੀ ਹਾਲਤ ਵਿਚ ਲਛਮਣ ਸਿੰਘ ਨੂੰ ਫੜ ਕੇ ਜੰਡ ਨਾਲ ਬੰਨ੍ਹ ਕੇ ਤੇਲ ਪਾ ਕੇ ਜਿਉਂਦੇ ਨੂੰ ਸਾੜ ਦਿੱਤਾ। ਸ਼ਹੀਦ ਸਿੰਘਾਂ ਦੀਆਂ ਲਾਸ਼ਾਂ ਇਕੱਠੀਆਂ ਕਰਕੇ ਮਿੱਟੀ ਦਾ ਤੇਲ ਪਾ ਕੇ ਅੱਗ ਲਾ ਕੇ ਸਾੜ ਦਿੱਤੀਆਂ।

ਸ੍ਰ: ਵਰਿਆਮ ਸਿੰਘ ਨੂੰ ਸਿੰਘਾਂ ਨੇ ਸੂਹੀਆ ਬਣਾ ਕੇ ਨਨਕਾਣਾ ਸਾਹਿਬ ਭੇਜਿਆ ਸੀ। ਭਾਈ ਵਰਿਆਮ ਸਿੰਘ ਜੀ ਭਗਵੇ (ਗੇਰੂ) ਰੰਗ ਦੇ ਕੱਪੜੇ ਪਾ ਕੇ ਨਨਕਾਣਾ ਸਾਹਿਬ ਉਦਾਸੀ ਸਾਧੂ ਬਣ ਕੇ ਰਹਿੰਦੇ ਸਨ। ਉਥੇ ਜੋ ਕੁਝ ਵਾਪਰਦਾ ਸੀ, ਉਹ ਸ਼ਾਮ ਨੂੰ ਚਿੱਠੀ ਲਿਖ ਕੇ ਸਿੰਘਾਂ ਵੱਲ ਭੇਜ ਦਿੰਦਾ ਸੀ। ਵਰਿਆਮ ਸਿੰਘ ਨੇ ਹੀ ਚਿੱਠੀਆਂ ਵਿਚ ਸਿੰਧੀ ਲੜਕੀ ਨਾਲ ਵਾਪਰੀ ਮੰਦ ਘਟਨਾ ਲਿਖ ਭੇਜੀ ਸੀ। ਕੁਝ ਦਿਨਾਂ ਪਿਛੋਂ ਮਹੰਤ ਦੇ ਬੰਦਿਆਂ ਨੂੰ ਇਸ 'ਤੇ ਸ਼ੱਕ ਪੈ ਗਿਆ ਸੀ, ਤਾਂ ਇਹ ਸ੍ਰ: ਉੱਤਮ ਸਿੰਘ ਦੇ ਕਾਰਖ਼ਾਨੇ ਰਹਿਣ ਲੱਗ ਪਿਆ ਸੀ ਅਤੇ ਸ੍ਰ: ਦਲੀਪ ਸਿੰਘ ਨੂੰ ਭਾਈ ਲਛਮਣ ਸਿੰਘ ਦੇ ਜੱਥੇ ਨੂੰ ਰੋਕਣ ਵਾਸਤੇ ਸਿੰਘਾਂ ਨੇ ਭੇਜਿਆ ਸੀ। ਇਹ

ਦਲੀਪ ਸਿੰਘ ਜੀ ਸ੍ਰ: ਲਛਮਣ ਸਿੰਘ ਦੇ ਜੱਥੇ ਨੂੰ ਰੋਕਣ ਵਾਸਤੇ ਲੱਭਦੇ-ਲੱਭਦੇ ਨਨਕਾਣਾ ਸਾਹਿਬ ਪਹੁੰਚ ਗਏ ਸਨ। ਇਥੇ ਪਹੁੰਚ ਕੇ ਸ੍ਰ: ਵਰਿਆਮ ਸਿੰਘ ਨੂੰ ਮਿਲੇ ਤਾਂ ਇਹ ਦੋਵੇਂ ਇਕੱਠੇ ਛੇਤੀ ਗੁਰਦੁਆਰੇ ਵੱਲ ਦੌੜੇ। ਪਰ ਉਹਨਾਂ ਦੇ ਪਹੁੰਚਣ ਤੋਂ ਪਹਿਲਾਂ ਗੋਲੀ ਚੱਲ ਚੁੱਕੀ ਸੀ ਤੇ ਮਹੰਤ ਆਪਣਾ ਕਾਰਾ ਕਰ ਚੁੱਕਾ ਸੀ। ਮਹੰਤ ਨਰੈਣ ਦਾਸ ਨੇ ਆਪ ਪਿਸਤੌਲ ਨਾਲ ਗੋਲੀਆਂ ਚਲਾ ਕੇ ਸ੍ਰ: ਦਲੀਪ ਸਿੰਘ ਤੇ ਸ੍ਰ: ਵਰਿਆਮ ਸਿੰਘ ਨੂੰ ਮਾਰ ਦਿੱਤਾ। ਮਗਰੋਂ ਦਲੀਪ ਸਿੰਘ ਤੇ ਵਰਿਆਮ ਸਿੰਘ ਦੀਆਂ ਲਾਸ਼ਾਂ ਨੂੰ ਆਵੇ ਵਿਚ ਸੁੱਟ ਕੇ ਸਾੜ ਦਿੱਤਾ। ਇਸ ਤਰ੍ਹਾਂ ਸਿੰਘਾਂ ਨੇ ਸ਼ਹੀਦੀਆਂ ਪਾ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਅਸਥਾਨ 'ਤੇ ਹੋ ਰਹੇ ਗੁਨਾਹਾਂ ਨੂੰ ਆਪਣੇ ਲਹੂ ਨਾਲ ਧੋਤਾ। ਡਾ. ਰਤਨ ਸਿੰਘ ਜੀ ਜੱਗੀ ਦੀ ਲਿਖਤ "ਸਿੱਖ ਪੰਥ ਵਿਸ਼ਵ ਕੋਸ਼" ਦੇ ਪੰਨਾ 1011 ਅਨੁਸਾਰ ਸ਼ਹੀਦ ਸਿੰਘਾਂ ਦੀ ਗਿਣਤੀ ਬਾਰੇ ਕੋਈ ਸਹੀ ਨਿਰਣਾ ਨਹੀਂ ਕੀਤਾ ਜਾ ਸਕਿਆ। ਪੁਲਿਸ ਪੜਤਾਲ ਅਨੁਸਾਰ ਸ਼ਹੀਦਾਂ ਦੀ ਗਿਣਤੀ 156 ਸੀ। ਉਸ ਸਮੇਂ ਦੀਆਂ ਅਖ਼ਬਾਰਾਂ ਵਿਚ ਇਹ ਗਿਣਤੀ 120 ਤੋਂ 150 ਤੱਕ ਅਤੇ ਕਿਸੇ-ਕਿਸੇ ਵਿਚ ਗਿਣਤੀ 200 ਛੱਪੀ ਸੀ। ਇਸ ਉਪਰੰਤ ਕਮਿਸ਼ਨਰ ਕਿੰਗ ਨੇ ਗੁਰਦੁਆਰੇ ਦਾ ਕਬਜ਼ਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੀਤ ਪ੍ਰਧਾਨ ਸ੍ਰ: ਹਰਬੰਸ ਅਟਾਰੀਵਾਲੇ ਨੂੰ ਹੋਰ ਮੈਂਬਰਾਂ ਦੀ ਮੌਜੂਦਗੀ ਵਿਚ ਦੇ ਦਿੱਤਾ।

☆☆☆

# ਸ਼ਹੀਦੀ ਸਾਕਾ ਪੰਜਾ ਸਾਹਿਬ

ਗੁਰਦੁਆਰਾ ਪੰਜਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਵਿੱਤਰ ਅਸਥਾਨ ਹੈ। ਇਥੇ ਜਗਤ ਗੁਰੂ ਜਗਤ ਜੀਆਂ ਨੂੰ ਤਾਰਦੇ ਹੋਏ ਆਏ ਸਨ। ਹਜ਼ੂਰ ਦੇ ਨਾਲ ਗੁਰੂ ਕਾ ਕੀਰਤਨੀਆ ਭਾਈ ਮਰਦਾਨਾ ਸੀ। ਭਾਈ ਮਰਦਾਨੇ ਨੂੰ ਉਸ ਸਮੇਂ ਬਹੁਤ ਪਿਆਸ ਲੱਗੀ, ਤਾਂ ਇਥੇ ਨਜ਼ਦੀਕ ਇਕ ਵਲੀ ਕੰਧਾਰੀ ਨਾਮ ਕਰਕੇ ਜਾਣਿਆ ਜਾਂਦਾ ਪੀਰ ਸੀ। ਉਸ ਦਾ ਅਸਲ ਨਾਮ ਹਸਨ ਅਬਦਾਲ ਸੀ। ਉਹ ਉੱਚੀ ਪਹਾੜੀ 'ਤੇ ਇਕ ਛੋਟੇ ਜਿਹੇ ਤਲਾਅ ਦੇ ਕਿਨਾਰੇ ਰਹਿੰਦਾ ਸੀ। ਭਾਈ ਮਰਦਾਨਾ ਉਸ ਪਾਸ ਪਾਣੀ ਪੀਣ ਵਾਸਤੇ ਦੋ ਵਾਰ ਗਿਆ ਪਰ ਪੀਰ ਨੇ ਪਾਣੀ ਪਿਲਾਉਣੋਂ ਨਾਂਹ ਕਰ ਦਿੱਤੀ। ਇਹ ਗੱਲ ਸੁਣ ਕੇ ਗੁਰੂ ਜੀ ਨੇ ਦੈਵੀ ਸ਼ਕਤੀ ਨਾਲ ਤਾਲਾਬ ਦਾ ਪਾਣੀ ਆਪਣੇ ਵੱਲ ਖਿੱਚ ਲਿਆ, ਜਿਸ ਤੋਂ ਖਿਝ ਕੇ ਵਲੀ ਕੰਧਾਰੀ ਨੇ ਇਕ ਬਹੁਤ ਵੱਡਾ ਪੱਥਰ ਗੁਰੂ ਸਾਹਿਬ ਜੀ ਦੇ ਉੱਪਰ ਨੂੰ ਰੇੜ ਦਿੱਤਾ। ਗੁਰੂ ਜੀ ਨੇ ਪੱਥਰ ਨੂੰ ਆਪਣੇ ਸੱਜੇ ਹੱਥ ਨਾਲ ਉੱਪਰ ਹੀ ਰੋਕ ਦਿੱਤਾ। ਹਜ਼ੂਰ ਦੇ ਹੱਥ ਦਾ ਚਿੰਨ੍ਹ ਸਥਾਈ ਤੌਰ 'ਤੇ ਉਸ ਪੱਥਰ 'ਤੇ ਲੱਗ ਗਿਆ। ਇਸ ਕਰਕੇ ਇਸ ਅਸਥਾਨ ਦਾ ਨਾਮ ਪੰਜਾ ਸਾਹਿਬ ਹੈ। ਇਸ ਅਸਥਾਨ ਦਾ ਪ੍ਰਬੰਧ ਵੀ ਪਹਿਲਾਂ ਉਦਾਸੀ ਸਾਧੂ ਕਰਦੇ ਸਨ, ਪਰ ਗੁਰਦੁਆਰਾ ਸੁਧਾਰ ਲਹਿਰ ਵੇਲੇ 18 ਨਵੰਬਰ 1920 ਨੂੰ ਜੱਥੇਦਾਰ ਕਰਤਾਰ ਸਿੰਘ ਝੱਬਰ ਨੇ ਇਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਲਿਆਂਦਾ।

ਇਹ ਤਾਂ ਇਸ ਅਸਥਾਨ ਬਾਰੇ ਜਾਣਕਾਰੀ ਹੈ, ਪਰ ਸ਼ਹੀਦੀ ਸਾਕਾ ਕਿਸ ਤਰ੍ਹਾਂ ਹੋਇਆ ? ਇਸ ਦੀ ਜਾਣਕਾਰੀ ਇਸ ਤਰ੍ਹਾਂ ਹੈ। 30 ਅਕਤੂਬਰ 1922 ਨੂੰ ਗੁਰਦੁਆਰਾ ਸੁਧਾਰ ਲਹਿਰ ਅਧੀਨ ''ਗੁਰੂ ਕਾ ਬਾਗ਼'' ਮੋਰਚੇ ਦੇ ਪਕੜੇ ਗਏ ਸਿੱਖ ਕੈਦੀਆਂ ਨੂੰ ਅਟਕ ਜੇਲ੍ਹ ਵਿਚ ਲੈ ਜਾਣ ਵਾਲੀ ਗੱਡੀ ਅੰਦਰ ਲੰਘਦੇ ਸਿੰਘਾਂ ਨੂੰ ਪੰਜਾ ਸਾਹਿਬ ਸ਼ਟੇਸਨ 'ਤੇ ਲੰਗਰ ਛਕਾਉਣ ਸਮੇਂ ਗੱਡੀ ਥੱਲੇ ਆ ਕੇ ਦੋ ਸਿੰਘ ਸ਼ਹੀਦ ਹੋ ਗਏ ਸਨ ਅਤੇ ਪੰਜ ਸਿੰਘ ਜ਼ਖ਼ਮੀ ਹੋ ਗਏ ਸਨ। ਇਸ ਸ਼ਹੀਦੀ ਸਾਕੇ ਦੇ ਸਬੰਧ ਵਿਚ ਅਗਲਾ ਲੇਖ ਗੁਰਦੁਆਰਾ ਗੁਰੂ ਕਾ ਬਾਗ਼ ਦਾ ਮੋਰਚਾ ਸਾਰਾ ਪ੍ਰਸੰਗ ਪੜ੍ਹਨਾ ਕਰੋ ਜੀ।



# ਗੁਰਦੁਆਰਾ ਗੁਰੂ ਕਾ ਬਾਗ਼ ਦਾ ਮੋਰਚਾ

ਪ੍ਰਸ਼ਨ :- ਗੁਰੂ ਕਾ ਬਾਗ਼ ਦਾ ਮੋਰਚਾ ਕਿਸ ਤਰ੍ਹਾਂ ਲਗਿਆ ? ਸਿੰਘਾਂ ਨੂੰ ਅਟਕ ਜੇਲ੍ਹ ਵਿਚ ਕਿਉਂ ਲੈ ਕੇ ਜਾਂਦੇ ਸਨ ? ਗੁਰੂ ਕਾ ਬਾਗ਼ ਕਿਸ ਅਸਥਾਨ ਦਾ ਨਾਮ ਹੈ ?

ਉੱਤਰ :- ਗੁਰੂ ਕਾ ਬਾਗ਼, ਗੁਰਦੁਆਰਾ ਸਾਹਿਬ ਦਾ ਨਾਮ ਹੈ, ਇਸ ਦੀ ਸਾਰੀ ਜਾਣਕਾਰੀ ਇਸ ਤਰ੍ਹਾਂ ਹੈ :- ਗੁਰੂ ਕਾ ਬਾਗ਼, ਇਹ ਇਤਿਹਾਸਕ ਅਸਥਾਨ ਹੈ। ਇਹ ਪਵਿੱਤ੍ਰ ਅਸਥਾਨ ਜ਼ਿਲ੍ਹਾ ਅੰਮ੍ਰਿਤਸਰ ਵਿਚ, ਪਿੰਡ ਘੁਕੇਵਾਲੀ ਵਿਚ ਹੈ। ਇਸ ਜਗ੍ਹਾ ਦੋ ਗੁਰੂ ਸਾਹਿਬਾਨਾਂ ਦੇ ਮੁਬਾਰਿਕ ਚਰਨ ਪਏ ਹਨ। ਸੰਮਤ 1640 ਬਿ: ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਸ ਜਗ੍ਹਾ ਕਈ ਦਿਨ ਠਹਿਰ ਕੇ ਸੰਗਤਾਂ ਨੂੰ ਉਪਦੇਸ਼ ਦੇ ਕੇ ਤਾਰਨਾ ਕੀਤਾ ਸੀ। ਇਸ ਜਗ੍ਹਾ ਹੀ ਗੁਰੂ ਜੀ ਪਾਸ ਸਕੇਤ ਮੰਡੀ ਦਾ ਰਾਜਾ ਚੱਲ ਕੇ ਆਇਆ ਸੀ। ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਰਾਜੇ ਨੂੰ ਸੁਪਨੇ ਵਿਚ ਚੰਡਾਲ ਦੇ ਘਰ ਜਨਮ ਹੋਇਆ ਵਿਖਾ ਕੇ ਨਾਲ ਹੀ ਗੁਰਦੇਵ ਨੇ ਪ੍ਰਤੱਖ ਰੂਪ ਵਿਚ ਉਸ ਦਾ ਪ੍ਰਵਾਰ ਵਿਖਾ ਦਿੱਤਾ ਸੀ ਤੇ ਭਜਨ ਸਿਮਰਨ ਅਤੇ ਸਤਿਸੰਗ ਕਰਕੇ ਕਰਮਾਂ ਦੇ ਫਲ ਦੀ ਨਵਿਰਤੀ ਦਾ ਉਪਦੇਸ਼ ਦੇ ਕੇ ਨਿਹਾਲ ਕੀਤਾ ਸੀ। ਸੰਮਤ ਬਿ: 1721 ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਜੀ ਇਸ ਜਗ੍ਹਾ ਆਏ ਸਨ। ਪਿੰਡ ਵਾਸੀਆਂ ਨੂੰ ਹੁਕਮ ਕਰਕੇ ਹਜ਼ੂਰ ਨੇ ਇਕ ਖੂਹ ਲਗਵਾਇਆ ਅਤੇ ਬਾਗ਼ ਬੂਟੇ ਲਾਉਣ ਦਾ ਹੁਕਮ ਕੀਤਾ। ਇਸ ਕਰਕੇ ਜਗ੍ਹਾ ਦਾ ਨਾਮ "ਗੁਰੂ ਕਾ ਬਾਗ਼" ਪ੍ਰਸਿੱਧ ਹੋ ਗਿਆ। ਸੰਨ 1920 ਵਿਚ ਇਸ ਇਤਿਹਾਸਕ ਅਸਥਾਨ ਦਾ ਪ੍ਰਬੰਧ ਉਦਾਸੀ ਸਾਧੂਆਂ ਪਾਸ ਸੀ। ਇਸ ਸਮੇਂ ਇਥੋਂ ਦਾ ਮਹੰਤ ਸੁੰਦਰ ਦਾਸ ਸੀ। ਜੀਵਨ ਪੱਖੋਂ ਅਤੇ ਅਸਥਾਨ ਦੀ ਸੇਵਾ ਸੰਭਾਲ ਪੱਖੋਂ, ਇਸ ਮਹੰਤ ਵਿਚ ਬਹੁਤ ਸਾਰੀਆਂ ਢਿਲਿਆਈਆਂ ਸਨ। ਗੁਰਦੁਆਰਾ ਸੁਧਾਰ ਲਹਿਰ ਸਮੇਂ 31 ਜਨਵਰੀ 1921 ਨੂੰ ਗੁਰੂ ਕੇ ਬਾਗ਼ ਵਿਚ ਸੰਗਤਾਂ ਦਾ ਬਹੁਤ ਭਾਰੀ ਇਕੱਠ ਕੀਤਾ ਗਿਆ। ਇਸ ਇਕੱਠ ਵਿਚ ਮਹੰਤ ਨੂੰ ਕੁਝ ਸ਼ਰਤਾਂ ਪ੍ਰਬੰਧ ਸੁਧਾਰਨ ਲਈ ਸੁਣਾਈਆਂ ਗਈਆਂ। ਪਰ ਉਸ ਸਮੇਂ ਮਹੰਤ ਨੇ ਸਾਰੀਆਂ ਸ਼ਰਤਾਂ ਪ੍ਰਵਾਨ ਕਰ ਲਈਆਂ ਸਨ। ਕੁਝ ਸਮੇਂ ਮਗਰੋਂ ਉਸੇ ਤਰ੍ਹਾਂ ਦੀਆਂ ਹੀ ਢਿਲਿਆਈਆਂ ਜੀਵਨ ਵਿਚ ਤੇ ਪ੍ਰਬੰਧ ਵਿਚ ਆ ਗਈਆਂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹੀਂ ਇਸ ਅਸਥਾਨ ਦੀ ਸੇਵਾ ਸੰਭਾਲ ਵਾਸਤੇ 11 ਮੈਂਬਰੀ ਕਮੇਟੀ ਬਣਾਈ ਗਈ। ਮਹੰਤ ਨੇ ਕਮੇਟੀ ਨਾਲ ਮਿਲ ਕੇ ਚਲਣ ਦਾ ਭਰੋਸਾ ਦਿੱਤਾ, ਪਰ ਮੌਕੇ ਦੀ ਅੰਗਰੇਜ਼ ਸਰਕਾਰ ਦਾ ਮਹੰਤਾਂ ਪ੍ਰਤੀ ਸਹਾਇਤਾ ਵਾਲਾ ਵਤੀਰਾ ਤੇ ਅਕਾਲੀਆਂ ਦੇ ਉਲਟ ਹੋਣ ਕਰਕੇ ਮਹੰਤ ਸਮਝੌਤੇ ਤੋਂ ਮੁਕਰ ਗਿਆ। ਗੁਰੂ ਕੇ ਬਾਗ਼ ਵਾਲੀ ਜ਼ਮੀਨ ਨੂੰ ਆਪਣੀ ਜਾਗੀਰ ਸਮਝਣ

ਲੱਗ ਪਿਆ। ਗੁਰੂ ਕੇ ਲੰਗਰ ਵਾਸਤੇ ਪੰਜ ਸਿੰਘਾਂ ਨੂੰ ਸੁੱਕੀਆਂ ਲੱਕੜਾਂ ਗੁਰੂ ਦੇ ਬਾਗ਼ ਦੀ ਜ਼ਮੀਨ ਵਿਚੋਂ ਕੱਟਣ ਗਿਆਂ ਨੂੰ, 9 ਅਗਸਤ 1922 ਨੂੰ ਪੁਲਿਸ ਪਾਸ ਰਿਪੋਰਟ ਕਰਕੇ ਗ੍ਰਿਫ਼ਤਾਰ ਕਰਵਾ ਦਿੱਤਾ। ਦੂਜੇ ਹੀ ਦਿਨ ਤੁਰੰਤ ਕਾਰਵਾਈ ਕਰਵਾ ਕੇ ਉਨ੍ਹਾਂ ਪੰਜਾਂ ਸਿੰਘਾਂ ਨੂੰ ਛੇ-ਛੇ ਮਹੀਨੇ ਲਈ ਕੈਦ ਕਰਾ ਦਿੱਤੀ। (ਸਿੱਖ ਪੰਥ ਵਿਸ਼ਵ ਕੋਸ਼ ਅੰਗ 654-55)

ਜਿਸ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ 12 ਅਗਸਤ ਸੰਨ 1922 ਨੂੰ ਭਾਰੀ ਮੋਰਚਾ ਲਾਉਣਾ ਪਿਆ। ਪੰਥ ਵੱਲੋਂ ਪੰਜ ਸਿੰਘ ਹਰ ਰੋਜ਼ ਗੁਰੂ ਕੇ ਬਾਗ਼ ਜ਼ਮੀਨ ਵਿਚੋਂ ਲੱਕੜਾਂ ਕੱਟਣ ਭੇਜਣੇ ਸ਼ੁਰੂ ਕਰ ਦਿੱਤੇ ਗਏ, ਪਰ ਉਨ੍ਹਾਂ ਸਿੰਘਾਂ ਨੂੰ ਪੁਲਿਸ ਨੇ ਹਰ ਰੋਜ਼ ਗ੍ਰਿਫ਼ਤਾਰ ਕਰਕੇ ਚੋਰੀ, ਦੰਗੇ, ਆਦਿ ਦੇ ਕੇਸ ਪਾ ਕੇ ਜੇਲ੍ਹ ਭੇਜਣਾ ਸ਼ੁਰੂ ਕਰ ਦਿੱਤਾ। 25 ਅਗਸਤ ਮੱਸਿਆ ਵਾਲੇ ਦਿਨ ਸ਼੍ਰੋਮਣੀ ਕਮੇਟੀ ਨੇ ਇਸ ਪ੍ਰਬੰਧ ਵਿਚ ਸੰਗਤਾਂ ਦਾ ਭਾਰੀ ਇੱਕਠ ਕੀਤਾ ਸੀ ਜਿਸ ਉੱਪਰ ਪੁਲਿਸ ਨੇ ਲਾਠੀਚਾਰਜ ਕੀਤਾ। 26 ਅਗਸਤ ਨੂੰ ਡਿਪਟੀ ਕਮਿਸ਼ਨਰ ਨੇ ਸ਼੍ਰੋਮਣੀ ਕਮੇਟੀ ਦੀ ਕਾਰਜ-ਕਾਰਣੀ ਦੇ ਅੱਠ ਮੈਂਬਰ ਗ੍ਰਿਫ਼ਤਾਰ ਕਰ ਲਏ। ਇਸ ਗ੍ਰਿਫ਼ਤਾਰੀ ਤੋਂ ਪਿਛੋਂ ਮੋਰਚੇ ਦਾ ਚਾਰਜ ਜੱਥੇਦਾਰ ਤੇਜਾ ਸਿੰਘ ਸਮੁੰਦਰੀ ਨੇ ਸੰਭਾਲ ਲਿਆ। 31 ਅਗਸਤ 1922 ਨੂੰ ਤਰਨ ਤਾਰਨ ਸਾਹਿਬ ਤੋਂ ਆਏ ਜੱਥੇ ਉੱਪਰ ਪੁਲਿਸ ਨੇ ਇਤਨਾ ਤਸ਼ੱਦਦ ਕੀਤਾ, ਜਿਸ ਕਰਕੇ ਦੋ ਸਿੰਘ ਸ਼ਹੀਦ ਹੋ ਗਏ। ਇਸ ਉਪਰੰਤ ਹਰ ਰੋਜ਼ ਸੌ ਸਿੰਘਾਂ ਦਾ ਜੱਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅਰਦਾਸ ਕਰਕੇ ਸ਼ਾਂਤਮਈ ਗੁਰੂ ਕੇ ਬਾਗ਼ ਨੂੰ ਜਾਣ ਲੱਗ ਪਿਆ। ਪੁਲਿਸ ਸਿੰਘਾਂ ਨੂੰ ਫੜ ਕੇ ਜੇਲ੍ਹ ਭੇਜ ਦਿੰਦੀ ਸੀ। ਗ੍ਰਿਫ਼ਤਾਰ ਸਿੰਘਾਂ ਦੀ ਗਿਣਤੀ 5605 ਹੋ ਚੁੱਕੀ ਸੀ। 1650 ਅਕਾਲੀ ਸਿੰਘ ਪੁਲਿਸ ਦੀਆਂ ਡਾਂਗਾਂ ਦੀ ਮਾਰ ਨਾਲ ਬੇਹੋਸ਼ ਵੀ ਹੋ ਚੁੱਕੇ ਸਨ। ਇਨ੍ਹਾਂ ਗ੍ਰਿਫ਼ਤਾਰੀਆਂ ਦੌਰਾਨ ਜੇਲ੍ਹਾਂ ਵਿਚ ਲਿਜਾਣ ਸਮੇਂ ਵੀ ਸਿੰਘ ਸ਼ਹੀਦ ਹੋਏ ਹਨ।

ਪੰਜਾ ਸਾਹਿਬ ਦਾ ਸਾਕਾ ਵੀ ਇਸ ਤਰ੍ਹਾਂ ਹੀ ਹੋਇਆ ਹੈ। 30 ਅਕਤੂਬਰ 1922 ਨੂੰ ਕੈਦੀ ਸਿੰਘਾਂ ਨੂੰ ਇਕ ਗੱਡੀ ਅਟਕ ਜੇਲ੍ਹ ਵਿਚ ਲੈ ਜਾਣ ਵਾਸਤੇ ਪੰਜਾ ਸਾਹਿਬ ਥਾਈਂ ਲੰਘਾਣੀ ਸੀ ਤਾਂ ਗੁਰਦੁਆਰਾ ਪੰਜਾ ਸਾਹਿਬ ਦੇ ਪ੍ਰਬੰਧਕਾਂ ਤੇ ਸੰਗਤ ਨੇ ਗੱਡੀ ਵਿਚ ਕੈਦੀ ਜਾ ਰਹੇ ਸਿੰਘਾਂ ਨੂੰ ਲੰਗਰ ਛਕਾਉਣਾ ਚਾਹਿਆ। ਸਿੰਘ ਲੰਗਰ ਤਿਆਰ ਕਰਕੇ ਪੰਜਾ ਸਾਹਿਬ ਸਟੇਸ਼ਨ 'ਤੇ ਲੈ ਗਏ। ਬੜੇ ਪ੍ਰੇਮ ਨਾਲ ਲੰਗਰ ਤਿਆਰ ਕੀਤਾ ਅਤੇ ਸ਼ਬਦ ਪੜ੍ਹਦਿਆਂ, ਕੀਰਤਨ ਕਰਦਿਆਂ ਸੰਗਤ ਲੰਗਰ ਸਟੇਸ਼ਨ 'ਤੇ ਲੈਕੇ ਗਈ। ਸਟੇਸ਼ਟ 'ਤੇ ਜਾ ਕੇ ਪਤਾ ਲਗਿਆ ਕਿ ਅੱਜ ਜਾਣ ਬੁਝ ਕੇ ਇਥੇ ਗੱਡੀ ਨਹੀਂ ਰੋਕੀ ਜਾਣੀ, ਜਦ ਕਿ ਹਰ ਰੋਜ਼ ਪਹਿਲਾਂ ਗੱਡੀ ਰੁੱਕ ਕੇ ਲੰਘਦੀ ਸੀ। ਗੱਡੀ ਨਾ ਰੁਕਣ ਦੀ ਗੱਲ ਸੁਣ ਕੇ ਸੰਗਤਾਂ ਜੋਸ਼ ਵਿਚ ਆ ਗਈਆਂ। ਸਿੰਘਾਂ ਨੇ ਫ਼ੈਸਲਾ ਕਰ ਲਿਆ ਕਿ ਗੱਡੀ ਰੋਕ ਕੇ ਸਿੰਘਾਂ ਨੂੰ ਲੰਗਰ ਛਕਾਉਣਾ ਹੈ। ਫ਼ੈਸਲਾ ਕਰਕੇ ਸਿੰਘ ਗੱਡੀ ਦੀ ਲਾਈਨ ਉੱਪਰ ਬੈਠ ਗਏ, ਜਿਸ ਸਮੇਂ ਗੱਡੀ ਆਈ ਤਾਂ ਸਟੇਸ਼ਨ ਮਾਸਟਰ ਨੇ ਸਿੱਧੇ ਅਰੁਕ ਲੰਘ ਜਾਣ ਲਈ ਸਿਗਨਲ ਦੇ ਦਿੱਤਾ। ਸਭ ਤੋਂ ਅੱਗੇ ਸ੍ਰ: ਕਰਮ ਸਿੰਘ ਜੀ ਤੇ ਸ੍ਰ: ਪ੍ਰਤਾਪ ਸਿੰਘ ਜੀ ਸਨ। ਇਨ੍ਹਾਂ ਨੂੰ ਸ਼ਹੀਦ ਕਰਕੇ ਗੱਡੀ ਰੁੱਕ ਗਈ

ਅਤੇ ਪੰਜ ਸਿੰਘ ਜ਼ਖ਼ਮੀ ਹੋ ਗਏ ਸਨ। ਇਹ ਪੰਜਾ ਸਾਹਿਬ ਦਾ ਸ਼ਹੀਦੀ ਸਾਕਾ ਹੋਇਆ ਹੈ। ਇਸ ਉਪਰੰਤ 17 ਨਵੰਬਰ 1922 ਨੂੰ ਮਹੰਤ ਸੁੰਦਰ ਦਾਸ ਪਾਸੋਂ ਗੁਰੂ ਕੇ ਬਾਗ਼ ਦੀ ਕੁਲ ਜ਼ਮੀਨ (524 ਕਨਾਲ, 12 ਮਰਲੇ) ਪੱਟੇ ਉਤੇ ਲੈ ਕੇ ਸਿੱਖਾਂ ਦੇ ਹਵਾਲੇ ਕਰ ਦਿੱਤੀ। ਇਸ ਨਾਲ ਮੋਰਚਾ ਖ਼ਤਮ ਹੋ ਗਿਆ ਅਤੇ 27 ਅਪ੍ਰੈਲ 1923 ਨੂੰ ਗ੍ਰਿਫ਼ਤਾਰ ਕੀਤੇ ਸਾਰੇ ਅਕਾਲੀ ਛੱਡ ਦਿੱਤੇ ਗਏ ਸਨ।

☆☆☆

# ਜੈਤੋ ਦਾ ਮੋਰਚਾ

ਜੈਤੋ ਗੁਰਦੁਆਰਾ ਗੰਗਸਰ ਸਾਹਿਬ ਇਤਿਹਾਸਕ ਅਸਥਾਨ ਹੈ। ਇਸ ਜਗ੍ਹਾ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਆਏ ਸਨ।

ਜੈਤੋ ਦਾ ਮੋਰਚਾ ਕਿਉਂ ਕਿਹਾ ਜਾਂਦਾ ਹੈ ?

ਉੱਤਰ :- ਮਹਾਰਾਜਾ ਨਾਭਾ, ਰਿਪਦੁਮਨ ਸਿੰਘ ਨੂੰ 9 ਜੁਲਾਈ 1923 ਨੂੰ ਗੱਦੀ ਤੋਂ ਲਾਹ ਦਿੱਤਾ ਅਤੇ ਰਿਆਸਤ ਦਾ ਪ੍ਰਬੰਧ ਇਕ ਅੰਗਰੇਜ਼ ਦੇ ਹੱਥ ਦੇ ਦਿੱਤਾ ਗਿਆ। ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਨੇ ਮਹਾਰਾਜਾ ਰਿਪਦੁਮਨ ਸਿੰਘ ਦੇ ਹੱਕ ਵਿਚ ਮੋਰਚਾ ਲਾਇਆ। ਮਹਾਰਾਜਾ ਗੁਰਦੁਆਰਾ ਸੁਧਾਰ ਲਹਿਰ ਦਾ ਪੱਖੀ ਸੀ, ਇਸ ਕਰਕੇ ਮਹਾਰਾਜਾ ਰਿਪਦੁਮਨ ਸਿੰਘ ਦੇ ਹੱਕ ਵਿਚ ਸ਼੍ਰੋਮਣੀ ਕਮੇਟੀ ਨੇ ਆਵਾਜ਼ ਉਠਾਈ, ਜਲੂਸ ਕੱਢੇ ਗਏ ਤਾਂ ਅੰਗਰੇਜ਼ ਸਰਕਾਰ ਨੇ ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਦੇ ਤਕਰੀਬਨ 60 ਮੈਂਬਰ ਗ੍ਰਿਫ਼ਤਾਰ ਕਰ ਲਏ।

ਇਸ ਸਬੰਧ ਵਿਚ ਜੈਤੋ ਦੇ ਸਥਾਨਕ ਸਿੰਘਾਂ ਨੇ 14 ਸਤੰਬਰ 1923 ਨੂੰ ਗੁਰਦੁਆਰਾ ਗੰਗਸਰ ਵਿਖੇ ਸ੍ਰੀ ਅਖੰਡ ਪਾਠ ਸ਼ੁਰੂ ਕਰ ਦਿੱਤਾ। ਅੰਗਰੇਜ਼ ਸਰਕਾਰ ਨੇ ਪਾਠੀ ਸਿੰਘ ਨੂੰ ਪਾਠ ਕਰਦੇ ਨੂੰ ਘਸੀਟ ਕੇ ਫੜ ਲਿਆ ਅਤੇ ਸ੍ਰੀ ਅਖੰਡ ਪਾਠ ਖੰਡਤ ਕਰ ਦਿੱਤਾ। ਇਥੇ ਇਕੱਠੇ ਹੋਏ ਸੌ ਤੋਂ ਵੱਧ ਸਿੰਘ ਗ੍ਰਿਫ਼ਤਾਰ ਕਰ ਲਏ।

ਇਸ ਸ੍ਰੀ ਅਖੰਡ ਪਾਠ ਖੰਡਨ ਕਰਨ ਦੀ ਘੋਰ ਬੇਅਦਬੀ ਦੀ ਘਟਨਾ ਦੇ ਹੁੰਦੇ ਸਾਰ ਹੀ ਸਿੱਖਾਂ ਨੇ ਜੈਤੋ ਵਿਚ ਮੋਰਚਾ ਲਾਉਣ ਦਾ ਐਲਾਨ ਕਰ ਦਿੱਤਾ। ਇਸ ਤਰ੍ਹਾਂ ਅੰਗਰੇਜ਼ ਸਰਕਾਰ ਤੇ ਸਿੱਖ ਕੌਮ ਵਿਚ ਸਿਧੀ ਟੱਕਰ ਹੋ ਪਈ। ਇਸ ਮੋਰਚੇ ਦਾ ਉਦੇਸ਼ ਸੀ ਕਿ ਸ੍ਰੀ ਅਖੰਡ ਪਾਠ ਫਿਰ ਸ਼ੁਰੂ ਕਰਕੇ ਹੋਈ ਘੋਰ ਬੇਅਦਬੀ ਦੀ ਭੁੱਲ ਬਖ਼ਸ਼ਾਈ ਜਾਵੇ।

25 ਸਤੰਬਰ 1923 ਤੋਂ ਹਰ ਰੋਜ਼ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ 25 ਸਿੰਘਾਂ ਦਾ ਜੱਥਾ ਅਖੰਡ ਪਾਠ ਸ਼ੁਰੂ ਕਰਨ ਲਈ ਜੈਤੋ ਨੂੰ ਰਵਾਨਾ ਹੁੰਦਾ। ਸਰਕਾਰ ਸਿੰਘਾਂ ਨੂੰ ਫੜ ਕੇ ਦੂਰ ਰਾਜਸਥਾਨ ਜੰਗਲਾਂ ਵਿਚ ਲਿਜਾ ਕੇ ਛੱਡ ਦੇਂਦੀ ਸੀ। 8 ਫਰਵਰੀ 1924 ਤੱਕ 25-25 ਸਿੰਘ ਹਰ ਰੋਜ਼ ਜਾਂਦੇ ਸਨ।

9 ਫਰਵਰੀ 1924 ਨੂੰ ਬਸੰਤ ਪੰਚਮੀ ਵਾਲੇ ਦਿਨ 25 ਸਿੰਘਾਂ ਦੀ ਥਾਂ 500 ਸਿੰਘਾਂ ਦਾ

ਜੱਥਾ ਜੱਥੇਦਾਰ ਊਧਮ ਸਿੰਘ ਗੋਲ੍ਹਵੜ ਦੀ ਜੱਥੇਦਾਰੀ ਅਧੀਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਤੋਰਿਆ ਤਾਂ ਇਹ ਜੱਥਾ ਸਿੰਘਾਂ ਦਾ 21 ਫਰਵਰੀ 1924 ਨੂੰ ਜੈਤੋ (ਗੁਰਦੁਆਰਾ ਟਿਬੀ ਸਾਹਿਬ) ਪਹੁੰਚਿਆ ਪਰ ਸਰਕਾਰ ਵੱਲੋਂ ਜੱਥੇ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਗਈ। ਇਹ ਜਦ ਜੱਥਾ ਨਾ ਰੁਕਿਆ ਤਾਂ ਪੁਲਿਸ ਨੇ ਗੋਲੀ ਚਲਾ ਦਿੱਤੀ। ਇਸ ਗੋਲੀ ਨਾਲ ਸ਼੍ਰੋਮਣੀ ਕਮੇਟੀ ਦੇ ਕਥਨ ਅਨੁਸਾਰ ਸੌ ਸਿੰਘ ਸ਼ਹੀਦ ਹੋ ਗਿਆ ਅਤੇ ਦੋ ਸੌ ਸਿੰਘ ਜ਼ਖ਼ਮੀ ਹੋ ਗਏ ਸਨ। ਇਸ ਤੋਂ ਮਗਰੋਂ ਵੀ ਜੱਥੇ ਜਾਂਦੇ ਰਹੇ ਪਰ ਫੇਰ ਸਿੰਘਾਂ ਨੂੰ ਗ੍ਰਿਫ਼ਤਾਰ ਕਰ ਲੈਂਦੇ ਸਨ। ਇਨ੍ਹਾਂ ਜੱਥਿਆਂ ਵਿਚ ਕੈਨੇਡਾ, ਹਾਂਗਕਾਂਗ, ਆਦਿ ਦੇਸ਼ਾਂ ਤੋਂ ਆ ਕੇ ਸਿੰਘ ਗ੍ਰਿਫ਼ਤਾਰੀ ਦਿੰਦੇ ਰਹੇ ਹਨ। ਦੋ ਸਾਲ ਜੈਤੋ ਦਾ ਮੋਰਚਾ ਚਲਦਾ ਰਿਹਾ, ਸਿੰਘਾਂ ਦੇ ਪੰਜ-ਪੰਜ ਸੌ ਦੇ ਜੱਥੇ ਗ੍ਰਿਫ਼ਤਾਰੀਆਂ ਦਿੰਦੇ ਰਹੇ ਹਨ।

ਆਖ਼ਿਰ 7 ਜੁਲਾਈ 1925 ਨੂੰ ਗੁਰਦੁਆਰਾ ਐਕਟ ਪਾਸ ਹੋ ਗਿਆ ਅਤੇ 1 ਨਵੰਬਰ 1925 ਨੂੰ ਲਾਗੂ ਕੀਤਾ ਗਿਆ ਸੀ। ਜੁਲਾਈ 9 ਨੂੰ ਜੈਤੋ ਗੁਰਦੁਆਰਾ ਗੰਗਸਰ ਵਿਖੇ ਅਖੰਡ ਪਾਠ ਕਰਨ ਦੀ ਖੁੱਲ੍ਹ ਦਿੱਤੀ ਗਈ ਸੀ। 21 ਜੁਲਾਈ 1925 ਨੂੰ ਇਕ ਸੌ ਇਕ ਅਖੰਡ ਪਾਠਾਂ ਦੀ ਲੜੀ ਸ਼ੁਰੂ ਕੀਤੀ ਗਈ, ਜਿਸ ਦਾ ਭੋਗ 6 ਅਗਸਤ 1925 ਨੂੰ ਪਾਇਆ ਗਿਆ। ਭੋਗ ਉਪਰੰਤ ਸਾਰੇ ਜੱਥੇ ਜੈਤੋ ਤੋਂ ਚਲ ਕੇ 9 ਅਗਸਤ 1925 ਨੂੰ ਤਰਨ ਤਾਰਨ ਸਾਹਿਬ ਇਕੱਠੇ ਹੋਏ। ਉਥੋਂ ਮੋਰਚੇ ਦੀ ਕਾਮਯਾਬੀ ਵਜੋਂ ਜਲੂਸ ਦੀ ਸ਼ਕਲ ਵਿਚ ਅੰਮ੍ਰਿਤਸਰ ਸ੍ਰੀ ਦਰਬਾਰ ਸਾਹਿਬ ਪਹੁੰਚੇ ਜਿਥੇ ਸਾਰਿਆਂ ਨੂੰ ਸਨਮਾਨਿਤ ਕੀਤਾ ਗਿਆ ਅਤੇ ਇਸ ਦੌਰਾਨ ਗ੍ਰਿਫ਼ਤਾਰ ਕੀਤੇ ਸਾਰੇ ਸਿੰਘਾਂ ਨੂੰ ਵੀ ਰਿਹਾ ਕਰ ਦਿੱਤਾ ਗਿਆ ਸੀ।



M_S

;6)

# ਛੋਟਾ ਘਲੂੱਘਾਰਾ

ਘਲੂੱਘਾਰੇ ਦਾ ਅਰਥ ਹੈ— ਸਰਵਨਾਸ਼, ਗਾਰਦੀ, ਤਬਾਹੀ। ਇਹ ਛੋਟਾ ਘਲੂੱਘਾਰਾ ਕਿਸ ਤਰ੍ਹਾਂ ਹੋਇਆ ? ਕਿਥੇ ਹੋਇਆ ? ਅਤੇ ਕਿਸ ਨਾਲ ਹੋਇਆ ?

ਇਸ ਘਲੂੱਘਾਰੇ ਦਾ ਮੁੱਖ ਕਾਰਣ ਜਸਪਤਿ ਰਾਇ ਦੀ ਮੌਤ ਦਾ ਸਿੱਖਾਂ ਤੋਂ ਬਦਲਾ ਲੈਣਾ ਸੀ। ਇਹ ਘਲੂੱਘਾਰਾ ਕਾਹਨੂੰਵਾਨ ਦੇ ਛੰਬ ਵਿਚ ਹੋਇਆ। ਇਹ ਜਸਪਤਿ ਰਾਇ ਦੇ ਭਰਾ ਲਖਪਤ ਰਾਇ ਨਾਲ ਸਿੰਘਾਂ ਦਾ ਜੰਗ ਹੋਇਆ ਹੈ। ਜ਼ਕਰੀਆ ਖ਼ਾਨ ਦੀ 1 ਜੁਲਾਈ 1745 ਨੂੰ ਮੌਤ ਹੋ ਗਈ। ਇਸ ਦੇ ਤਿੰਨ ਪੁੱਤਰ ਸਨ, ਤਿੰਨੇ ਹੀ ਆਪਣੇ ਆਪ ਨੂੰ ਯੋਗ ਵਾਰਸ ਹੋਣ ਦੇ ਦਾਅਵੇਦਾਰ ਸਨ।

1. ਵੱਡੇ ਦਾ ਨਾਮ ਯਹੀਆ ਖ਼ਾਨ ਸੀ।
2. ਦੂਜਾ ਹਿਯਾਤ ਉੱਲਾ ਖ਼ਾਨ ਸੀ।
3. ਤੀਜੇ ਦਾ ਨਾਮ ਸੀ ਮੀਰ ਬੱਕੀਯ ਖ਼ਾਨ।

ਦੂਜਾ ਹਿਯਾਤ ਖ਼ਾਨ, ਜਲੰਧਰ ਦੁਆਬ ਦਾ ਹਾਕਮ ਸੀ। ਤੀਜਾ ਮੀਰ ਬੱਕੀਯ ਖ਼ਾਨ ਮੁਲਤਾਨ ਦਾ ਗਵਰਨਰ ਸੀ। ਪਹਿਲਾ ਯਹੀਆ ਖ਼ਾਨ ਆਪਣੇ ਬਾਪ ਜ਼ਕਰੀਆ ਖ਼ਾਨ ਦੀ ਮੌਤ ਪਿਛੋਂ ਪੰਜਾਬ ਦਾ ਗਵਰਨਰ ਬਣ ਗਿਆ ਤਾਂ ਉਸ ਨੇ ਲਖਪਤ ਰਾਏ ਨੂੰ ਦੀਵਾਨ ਦੀ ਪਹਿਲੀ ਪਦਵੀ 'ਤੇ ਹੀ ਲਾ ਦਿੱਤਾ। ਇਸ ਦਾ ਭਰਾ ਜਸਪਤ ਰਾਏ ਐਮਨਾਬਾਦ ਦਾ ਫ਼ੌਜਦਾਰ ਸੀ। ਇਸ ਛੋਟੇ ਘਲੂੱਘਾਰੇ ਦਾ ਪਿਛੋਕੜ ਜਸਪਤ ਰਾਏ ਦੀ ਮੌਤ ਨਾਲ ਜੁੜਦਾ ਹੈ। ਇਕ ਵਾਰੀ ਸਿੰਘਾਂ ਦਾ ਇਕ ਜੱਥਾ ਐਮਨਾਬਾਦ ਗੁਰਦੁਆਰਾ ਰੋੜੀ ਸਾਹਿਬ, ਜੋ ਗੁਰੂ ਨਾਨਕ ਦੇਵ ਜੀ ਦਾ ਪਵਿੱਤਰ ਅਸਥਾਨ ਹੈ, ਇਸ ਦੇ ਦਰਸ਼ਨ ਕਰਨ ਵਾਸਤੇ ਗਿਆ ਤਾਂ ਜਸਪਤ ਰਾਏ ਨੇ ਸਿੰਘਾਂ ਨੂੰ ਹੁਕਮ ਭੇਜਿਆ ਕਿ ਤੁਰੰਤ ਚਲੇ ਜਾਉ, ਨਹੀਂ ਤਾਂ ਜ਼ਬਰਦਸਤੀ ਤੁਹਾਨੂੰ ਕੱਢ ਦਿੱਤਾ ਜਾਵੇਗਾ।

ਸਿੰਘਾਂ ਨੇ ਕਿਹਾ ਅਸੀਂ ਕਈ ਦਿਨਾਂ ਦੇ ਥੱਕੇ ਆਏ ਹਾਂ, ਸਾਨੂੰ ਸ਼ਹਿਰ ਵਿਚੋਂ ਰਸਦ ਖ਼ਰੀਦ ਕੇ ਲੰਗਰ ਤਿਆਰ ਕਰਕੇ ਛੱਕਣ ਦੀ ਆਗਿਆ ਦਿੱਤੀ ਜਾਵੇ, ਇਸ ਉਪਰੰਤ ਅਸੀਂ ਛੇਤੀ ਹੀ ਚਲੇ ਜਾਵਾਂਗੇ। ਤਾਂ ਜਸਪਤ ਰਾਏ ਨੇ ਹੰਕਾਰ ਭਰੇ ਭੈੜੇ ਬੋਲ ਸਿੰਘਾਂ ਨੂੰ ਕਹੇ ਕਿ ਤੁਹਾਨੂੰ ਹੁਣੇ ਸੀਸ ਮੁੰਨ ਕੇ ਜੱਟ ਬਣਾਂਦਾ ਹਾਂ ਅਤੇ ਤੁਹਾਡੇ ਕੇਸਾਂ ਦੇ ਰੱਸੇ ਵੱਟ ਕੇ ਲਾਹੌਰ

ਭੇਜਦਾ ਹਾਂ। ਭਾਈ ਰਤਨ ਸਿੰਘ ਭੰਗੂ ਦਾ ਕਥਨ ਹੈ :-

***ਸੀਸ ਮੂੰਨੇ ਤੁਮ ਜਾਟ ਬਨਾਵੈਂ।***
***ਤੁਮਰੇ ਬਾਲ ਮਾਲ ਬਟਾਵੈਂ।***

(ਪ੍ਰਾਚੀਨ ਪੰਥ ਪ੍ਰਕਾਸ਼)

ਸਿੰਘ ਇਹ ਸੁਣ ਕੇ ਰੋਹ ਵਿਚ ਆ ਗਏ ਅਤੇ ਜਸਪਤ ਰਾਏ ਨੇ ਸਿੰਘਾਂ ਉੱਪਰ ਹਮਲਾ ਕਰ ਦਿੱਤਾ। ਜਸਪਤ ਰਾਏ ਆਪ ਹਾਥੀ ਉੱਪਰ ਚੜ੍ਹਿਆ ਫ਼ੌਜ ਨੂੰ ਹਮਲਾ ਕਰਨ ਦਾ ਹੁਕਮ ਦੇ ਰਿਹਾ ਸੀ ਤਾਂ ਭਾਈ ਨਿਬਾਹੂ ਸਿੰਘ ਨੇ ਅੱਗੇ ਵੱਧ ਕੇ ਹਾਥੀ ਦੀ ਪੂਛ ਪਕੜ ਕੇ ਉੱਪਰ ਚੜ੍ਹ ਕੇ ਜਸਪਤ ਰਾਏ 'ਤੇ ਹਮਲਾ ਕਰ ਦਿੱਤਾ। ਬੜੀ ਫੁਰਤੀ ਨਾਲ ਸਿੰਘ ਨੇ ਜ਼ਾਲਮ ਦਾ ਸਿਰ ਵੱਢ ਲਿਆਂਦਾ ਅਤੇ ਰਸਦ ਪਾਣੀ ਲਿਆ ਕੇ ਲੰਗਰ ਤਿਆਰ ਕਰਕੇ ਛਕਿਆ। ਦੀਵਾਨ ਲਖਪਤ ਰਾਏ ਨੇ ਆਪਣੇ ਭਰਾ ਦੀ ਮੌਤ ਸੁਣ ਕੇ ਗ਼ੁੱਸੇ ਵਿਚ ਆ ਕੇ ਪ੍ਰਤਿਗਿਆ ਕੀਤੀ ਕਿ ਉਹ ਸਿੱਖਾਂ ਦਾ ਬੀਜ ਨਾਸ਼ ਕਰ ਦੇਵੇਗਾ। ਲਖਪਤ ਰਾਏ ਨੇ ਲਾਹੌਰ ਦੇ ਸੂਬੇ ਯਹੀਆ ਖ਼ਾਨ ਦੀ ਸੰਮਤੀ ਨਾਲ ਲਾਹੌਰ ਦੀਆਂ ਫ਼ੌਜਾਂ ਨੂੰ ਲਾਮਬੰਦ ਕੀਤਾ ਅਤੇ ਮੁਲਤਾਨ, ਬਹਾਵਲਪੁਰ ਅਤੇ ਜਲੰਧਰ ਤੋਂ ਵੀ ਫ਼ੌਜੀ ਮਦਦ ਮੰਗ ਲਈ। ਇਸ ਤੋਂ ਇਲਾਵਾ ਪਹਾੜੀ ਰਾਜਿਆਂ ਨੂੰ ਵੀ ਸੁਚੇਤ ਕਰ ਦਿੱਤਾ ਕਿ ਸਿੱਖ ਪਹਾੜਾਂ ਵੱਲ ਨਾ ਨਿਕਲ ਜਾਣ। ਲਖਪਤ ਰਾਏ ਨੇ ਪਹਿਲਾਂ ਲਾਹੌਰ ਦੇ ਸਿੱਖਾਂ ਨੂੰ ਪਕੜ ਕੇ ਕਤਲ ਕਰਨ ਦਾ ਹੁਕਮ ਦਿੱਤਾ। ਮਾਰਚ ਦੇ ਮਹੀਨੇ ਅੰਦਰ ਸੰਨ 1746 ਨੂੰ ਲਾਹੌਰ ਵਿਚ ਰਹਿੰਦੇ ਸਾਰੇ ਸਿੰਘ ਫੜ-ਫੜ ਕੇ ਸ਼ਹੀਦ ਕਰ ਦਿੱਤੇ ਸਨ। ਇੱਧਰ ਸਿੰਘ ਆਪਣੇ ਘਰ ਖ਼ਾਲੀ ਕਰ ਕਾਹਨੂੰਵਾਨ ਦੇ ਜੰਗਲ ਵਿਚ ਠਹਿਰਨ ਵਾਸਤੇ ਚੱਲ ਪਏ ਸਨ। ਜ਼ਾਲਮ ਲਖਪਤ ਰਾਏ ਨੂੰ ਪਤਾ ਲੱਗਿਆ ਕਿ ਸਿੰਘ ਕਾਹਨੂੰਵਾਨ ਦੇ ਜੰਗਲ ਵਿਚ ਠਹਿਰਨ ਵਾਸਤੇ ਜਾ ਰਹੇ ਹਨ ਤਾਂ ਲਖਪਤ ਰਾਏ ਨੇ ਫ਼ੌਜ ਨੂੰ ਕਾਹਨੂੰਵਾਨ ਦੇ ਜੰਗਲ ਵੱਲ ਜਾਂਦੇ ਸਿੰਘਾਂ 'ਤੇ ਹਮਲਾ ਕਰਨ ਦਾ ਹੁਕਮ ਦਿੱਤਾ। ਰਸਤੇ ਵਿਚ ਰੋਕ ਪਾ ਕੇ ਫ਼ੌਜ ਨੇ ਸਿੰਘਾਂ ਦੇ ਵਹੀਰ ਦਾ ਮੂੰਹ ਰਾਵੀ ਵੱਲ ਕਰ ਦਿੱਤਾ ਅਤੇ ਜੰਗਲ ਕੱਟਣੇ ਸ਼ੁਰੂ ਕਰ ਦਿੱਤੇ, ਕਿੱਧਰੇ ਜੰਗਲ ਨੂੰ ਅੱਗ ਲਗਾ ਦਿੱਤੀ ਅਤੇ ਤੋਪਾਂ ਸੇਧ ਕੇ ਸਿੰਘਾਂ 'ਤੇ ਚਲਾ ਦਿੱਤੀਆਂ। ਪ੍ਰਾਚੀਨ ਪੰਥ ਪ੍ਰਕਾਸ਼ ਦੇ ਲਿਖਾਰੀ ਭਾਈ ਰਤਨ ਸਿੰਘ ਭੰਗੂ ਦਾ ਕਥਨ ਹੈ :-

***ਤਬਹਿ ਦੀਵਾਨ ਖਿਲਦਾਰ ਬੁਲਾਏ।***
***ਬਿਕਟ ਠੌਰ ਤਹਿ ਰਾਹ ਬਨਵਾਏ।***
***ਬਲ ਗਾੜੇ ਤਹਿ ਫੂਕ ਜਲਾਵੈ।***
***ਸੇਧ ਧੁਰੇ ਤੁਰ ਤੋਪ ਚਲਾਵੈ॥ ੫੦॥***

(ਪ੍ਰਾਚੀਨ ਪੰਥ ਪ੍ਰਕਾਸ਼)

ਪਹਿਲਾਂ ਸਿੰਘਾਂ ਨੇ ਡੱਟ ਕੇ ਦੁਸ਼ਮਣਾਂ ਦਾ ਟਾਕਰਾ ਕੀਤਾ। ਆਖ਼ਿਰ ਸਿੰਘ ਗਿਣਤੀ

ਵਿਚ ਥੋੜੇ ਸਨ, ਫ਼ੌਜ ਬਹੁਤੀ ਸੀ, ਫ਼ੌਜ ਪਾਸ ਜੰਗੀ ਸਮਾਨ ਤੋਪਾਂ ਆਦਿ ਸਨ। ਸਿੰਘ ਥੱਕੇ ਹੋਇ ਕਈ ਦਿਨਾਂ ਦੇ ਭੁੱਖੇ ਸਨ :-

*ਤਬ ਸਿੰਘਨ ਕੌ ਬਹੁਤ ਸਤਾਯਾ।*
*ਖਾਣੇ ਨੂੰ ਕੁਛ ਹੱਥ ਨਾ ਆਯਾ।*

(ਪ੍ਰਾਚੀਨ ਪੰਥ ਪ੍ਰਕਾਸ਼)

ਇਹ ਕਠਨ ਆ ਬਣੇ ਸਮੇਂ ਸਿੰਘਾਂ ਨੇ ਰਾਵੀ ਪਾਰ ਕਰਕੇ ਬਸੌਲੀ (ਜ਼ਿਲ੍ਹਾ ਕਠੂਆ) ਵੱਲ ਮੂੰਹ ਕੀਤਾ। ਪਰ ਉਥੇ ਪਹਿਲਾਂ ਹੀ ਹੁਕਮ ਦਿੱਤਾ ਗਿਆ ਸੀ ਕਿ ਸਿੱਖਾਂ ਨੂੰ ਕਿਸੇ ਕਿਸਮ ਦੀ ਮਦਦ ਜਾਂ ਪਨਾਹ ਨਾ ਦਿੱਤੀ ਜਾਵੇ।

ਬਸੌਲੀ ਵਿਚ ਸਿੰਘਾਂ ਦਾ ਸਵਾਗਤ ਗੋਲੀਆਂ ਅਤੇ ਪੱਥਰਾਂ ਨਾਲ ਹੋਇਆ। ਸਿੰਘ ਚਾਰੇ ਪਾਸਿਓਂ ਘਿਰ ਗਏ ਸਨ। ਸੱਜੇ ਪਾਸੇ ਰਾਵੀ, ਮਗਰ ਫ਼ੌਜ, ਅੱਗੇ ਫ਼ੌਜ ਤੇ ਸਾਹਮਣੇ ਬਸੌਲੀ ਪਹਾੜੀਆਂ ਤੋਂ ਗੋਲੀਆਂ ਤੇ ਪੱਥਰ ਆ ਰਹੇ ਸਨ। ਐਸੇ ਕਠਨ ਸਮੇਂ ਦਾ ਸੀਨ ਭਾਈ ਰਤਨ ਸਿੰਘ ਜੀ ਭੰਗੂ ਨੇ ਇਸ ਤਰ੍ਹਾਂ ਲਿਖਿਆ ਹੈ :-

*ਕਹਿ ਛੇਰੋ ਸਿੰਘ ਕਰਨਾ ਮਿਲੈ ਕਹੂੰ ਰਾਤ,*
*ਕਹੂੰ ਰਾਤ ਕਹੂੰ ਦਿਨ ਹੂੰ ਚੱਲੈ।*
*ਨਹਿ ਸਿੰਘ ਸਿੰਘਨ ਕਛ ਰਹਿਉ ਪੱਲੈ।*
*ਭਾਰ ਬ੍ਰਦਾਰੀ ਬਿਨ ਕਯਾ ਚਲੈ। ੫੪।*
*ਗੋਲੀ ਦਾਰੂ ਕਹੂੰ ਪਹੁੰਚੇ ਨਾਹੀ।*
*ਕਾ ਸੋਂ ਸਿੰਘ ਸੁ ਕਰੈ ਲਰਾਈ।*
*ਸਸਤ੍ਰ ਕਾਟਤ ਖੁੰਡੇ ਹੋਇ।*
*ਰਾਤ ਦਿਵਸ ਸਿੰਘ ਨਾਹੀ ਸੋਏ। ੫੫।*
*ਗਈ ਕਮਾਨ ਟੂਟ ਸੋਂ ਚਲਤੀ।*
*ਤੀਰ ਮੁੱਕੇ ਫਿਰ ਮਿਲੇ ਨ ਭਰਤੀ।*

(ਪ੍ਰਾਚੀਨ ਪੰਥ ਪ੍ਰਕਾਸ਼)

ਸਿੰਘਾਂ ਵਾਸਤੇ ਇਹ ਬਹੁਤ ਹੀ ਕਠਨ ਸਮਾਂ ਆ ਬਣਿਆ। ਚਾਰੇ ਪਾਸਿਓਂ ਸਿੰਘ ਘਿਰ ਗਏ ਹਨ। ਭੁੱਖ ਨਾਲ ਘੋੜੇ ਵੀ ਜਿੰਨੇ ਕੁ ਸਨ, ਸਿੰਘਾਂ ਪਾਸ ਕਮਜ਼ੋਰ ਹੋ ਚੁੱਕੇ ਸਨ। ਸਿੰਘਾਂ ਪਾਸ ਨਾ ਕੋਈ ਬਸਤਰ, ਨਾ ਹੀ ਖਾਣ ਪੀਣ ਲਈ ਕੁਝ ਹੈ, ਇਸ ਕਰਕੇ ਸਿੰਘਾਂ ਦੇ ਸਰੀਰ ਭੁੱਖ ਦੇ ਦੁੱਖ ਨਾਲ ਕਮਜ਼ੋਰ ਹੋ ਚੁੱਕੇ ਸਨ।

*ਬਿਨ ਦਾਣੇ ਭਏ ਘੋੜੇ ਮਾੜੇ।*
*ਬਿਨ ਬਸਤਰ ਤਨ ਧੂਪ ਸੁ ਸਾੜੇ।*
*ਆਟਾ ਦਾਣਾ ਨਾਹੀ ਕਯਾ ਖਾਵੈ।*
*ਪਾਣੀ ਵੀ ਤਹਿੰ ਹਥ ਨਾ ਆਵੈ। ੫੭।*

(ਪ੍ਰਾਚੀਨ ਪੰਥ ਪ੍ਰਕਾਸ਼)

ਆਖ਼ਿਰ ਹਿੰਮਤ ਕਰਕੇ ਸਿੰਘਾਂ ਨੇ ਲਖਪਤ ਰਾਏ ਦੀ ਫ਼ੌਜ ਦੇ ਘੇਰੇ ਨੂੰ ਤੋੜ ਕੇ ਅੱਗੇ ਨਿਕਲਣ ਦਾ ਯਤਨ ਕੀਤਾ, ਪਰ ਇਹ ਯਤਨ ਸੌਖਿਆਂ ਨਹੀਂ ਪੂਰਾ ਕੀਤਾ ਜਾ ਸਕਦਾ ਸੀ। ਸਿੰਘਾਂ ਨੂੰ ਅੱਗੇ ਵੱਧ ਵੱਧ ਲੜਨ ਦੀ ਹੱਲਾ ਸ਼ੇਰੀ ਦਿੱਤੀ।

*ਸਭ ਹਟੈ ਪਿਛੈ ਖਾਲਸਾ ਜੀ ਬਾਧ ਕਰ ਸਭ ਗੋਲ।*
*ਇਕ ਵਾਰ ਵੱਟ ਕਸੀਸ, ਬਿਸਵੇ ਬੀਸ ਹੱਲਾ ਬੋਲ।*
*ਬਲ ਧਾਰ ਅਸਵ ਧਵਾਇਕੈ, ਦਲ ਲਖੋ ਤੁਰਕੀ ਧਾਇ।*
*ਜੋ ਨਿਕਸ ਜੈਹੋ ਰਾਜ ਲੈਹੋ, ਮਰੈ ਗੁਰਪੁਰਿ ਜਾਇ॥ ੫੮॥*

(ਸ੍ਰੀ ਗੁਰੂ ਪੰਥ ਪ੍ਰਕਾਸ਼, ਗਿ: ਗਿਆਨ ਸਿੰਘ ਜੀ)

ਇਸ ਕਠਨ ਸਮੇਂ ਸਿੰਘਾਂ ਦੀ ਅਗਵਾਈ ਨਵਾਬ ਕਪੂਰ ਸਿੰਘ ਜੀ ਕਰ ਰਹੇ ਸਨ। ਸਰਦਾਰ ਜੱਸਾ ਸਿੰਘ ਜੀ ਇਕ ਪਾਸੇ ਨੂੰ ਸਾਂਭ ਰਹੇ ਸਨ, ਸਰਦਾਰ ਸੁੱਖਾ ਸਿੰਘ ਜੀ ਅੱਗੇ ਵੱਧ ਕੇ ਮੋਹਰਲਾ ਪੱਖ ਤੋੜ ਰਹੇ ਸਨ। ਸ੍ਰ: ਸੁੱਖਾ ਸਿੰਘ ਜੀ ਦੇ ਘੋੜੇ ਨੂੰ ਤੋਪ ਦਾ ਗੋਲਾ ਵੱਜਿਆ, ਜਿਸ ਨਾਲ ਉਨ੍ਹਾਂ ਦੀ ਲੱਤ ਸਖ਼ਤ ਜ਼ਖ਼ਮੀ ਹੋ ਗਈ। ਸਰਦਾਰ ਜੱਸਾ ਸਿੰਘ ਦੇ ਪੱਟ ਵਿਚ ਗੋਲੀ ਲੱਗੀ ਜਿਸ ਨਾਲ ਉਹ ਵੀ ਜ਼ਖ਼ਮੀ ਹੋ ਗਏ, ਪਰ ਉਨ੍ਹਾਂ ਨੇ ਪੱਟ ਨੂੰ ਹੰਨੇ ਨਾਲ ਬੰਨ੍ਹ ਲਿਆ। ਉਹ ਉਸੇ ਤਰ੍ਹਾਂ ਜ਼ਖ਼ਮੀ ਹਾਲਤ ਵਿਚ ਵੀ ਲੜਦੇ ਰਹੇ। ਸਰਦਾਰ ਕਪੂਰ ਸਿੰਘ ਦੇ ਉੱਪਰ ਵੀ ਸਿੱਧਾ ਵਾਰ ਹੋਇਆ, ਪਰ ਗੁਰੂ ਨੇ ਉਨ੍ਹਾਂ ਨੂੰ ਹੱਥ ਦੇ ਕੇ ਰੱਖ ਲਿਆ। ਗੁਰੂ ਸਾਹਿਬ ਸਿੰਘਾਂ ਦੀ ਇਸ ਤਰ੍ਹਾਂ ਰੱਖਿਆ ਕਰਦੇ ਹਨ, ਜਿਸ ਤਰ੍ਹਾਂ ਦੰਦਾਂ ਵਿਚ ਜੀਭ ਦੀ ਰੱਖਿਆ ਹੈ।

*ਕੇਹਰ ਜਿਉ ਭਭਕਾਰ, ਇਤ ਉਤ, ਸਿੰਘ ਪਰੈ ਬਲ ਧਾਰ ਰਿਸਾਈ।*
*ਸਿੰਘ ਸ਼ਹੀਦ ਚਹੈ ਸਭ ਹੋਵਨ, ਤੁਰਕ ਲਰੈ ਨਿਜ ਜਾਨ ਬਚਾਈ।*
*ਮਾਰ ਸਥਾਰ ਕਰੈਂ, ਤਲਵਾਰ, ਖੋਜ ਫਿਰੇ ਲਖੂ ਦੁਸਟ ਕੇ ਤਾਂਈ।*
*ਰਾਖਤ ਸਿੰਘ ਕੌ ਗੁਰ ਯੌਂ, ਜਿਮ ਦਾਂਤਿਨ ਪਾਂਤਿਨ ਜੀਭ ਰਹਾਈ॥੬੩॥*

(ਸ੍ਰੀ ਗੁਰੂ ਪੰਥ ਪ੍ਰਕਾਸ਼ ਗਿ: ਗਿਆਨ ਸਿੰਘ ਜੀ)

ਇਸ ਤਰ੍ਹਾਂ ਲੜਦੇ, ਦੁਸ਼ਮਣਾਂ ਨੂੰ ਵੱਢਦੇ ਕੱਟਦੇ ਅਤੇ ਸਿੰਘ ਸ਼ਹੀਦੀਆਂ ਪਾਉਂਦੇ-ਪਾਉਂਦੇ ਪੂਰਬੀ ਕਿਨਾਰੇ ਤੋਂ ਰਾਵੀ ਪਾਰ ਕਰ ਗਏ ਤੇ ਰੇਤਲੇ ਮੈਦਾਨ ਵਿਚ ਨਿਕਲ ਗਏ। ਇਸ

ਕਠਨ ਸਮੇਂ ਵਿਚ ਭਰਾ ਨੂੰ ਭਰਾ ਨਹੀਂ ਮਿਲ ਸਕਿਆ ਅਤੇ ਬਾਪ ਨੂੰ ਪੁੱਤਰ ਨਹੀਂ ਮਿਲ ਪਾਇਆ।

***ਬੇਟਾ ਮਿਲਯੋ ਨ ਬਾਪ ਕੌ,***
***ਭਾਈ ਮਿਲਯੋ ਨ ਭਾਈ।***

M_S

68)

ਸ੍ਰੀ ਹਰਿਗੋਬਿੰਦਪੁਰ ਦੇ ਲਾਗਿਓਂ ਬਿਆਸ ਦਰਿਆ ਪਾਰ ਕਰਦੇ ਸਿੰਘ ਚਲਦੇ-ਚਲਦੇ ਇਸ ਮੁਸੀਬਤ ਦਾ ਸਾਹਮਣਾ ਕਰਦੇ ਹੋਏ ਸਤਲੁਜ ਦਰਿਆ ਪਾਰ ਕਰਕੇ ਮਾਲਵੇ ਦੀ ਧਰਤੀ 'ਤੇ ਜਾ ਪਹੁੰਚੇ। ਮਾਲਵੇ ਦੇ ਸਿੰਘਾਂ ਨੇ ਇਨ੍ਹਾਂ ਜ਼ਖ਼ਮੀ ਸਿੰਘਾਂ ਤੇ ਬਾਕੀ ਸਿੰਘਾਂ ਦੀ ਚੰਗੀ ਦੇਖ ਭਾਲ ਕੀਤੀ। ਇਹ ਸਾਰੇ ਜ਼ਖ਼ਮੀ ਸਿੰਘਾਂ ਦੀ ਸੇਵਾ ਸਿੰਘਾਂ ਨੇ ਪਿੰਡਾਂ ਵਿਚ ਜੱਥਿਆਂ ਨੂੰ ਵੱਖ-ਵੱਖ ਭੇਜ ਕੇ ਵੰਡ ਕੇ ਕੀਤੀ।

ਸ੍ਰ: ਸੁੱਖਾ ਸਿੰਘ ਜੀ ਜੈਤੋ ਰਹੇ, ਕੋਟਕਪੂਰਾ ਸ੍ਰ: ਜੱਸਾ ਸਿੰਘ, ਦਯਾਲਪੁਰੇ ਸ੍ਰ: ਹਰੀ ਸਿੰਘ ਜੀ ਭੰਗੀ, ਬਾਬਾ ਦੀਪ ਸਿੰਘ ਦਮਦਮੇ ਸਾਹਿਬ, ਨਵਾਬ ਕਪੂਰ ਸਿੰਘ ਜੀ ਬਰਨਾਲੇ ਅਤੇ ਸ੍ਰ: ਚੜਤ ਸਿੰਘ ਪੱਕੇ ਪਥਰਾਲੇ ਇਤਿਆਦਿ ਪਿੰਡਾਂ ਵਿਚ ਸਾਰੇ ਸਿੰਘਾਂ ਦੀ ਸੇਵਾ ਸੰਭਾਲ, ਮਾਲਵੇ ਦੇ ਸਿੰਘਾਂ ਨੇ ਕੀਤੀ। ਇਸ ਘਲੂੱਘਾਰੇ ਵਿਚ ਲਗਭਗ ਦਸ ਹਜ਼ਾਰ ਸਿੰਘ ਸ਼ਹੀਦੀਆਂ ਪਾ ਗਏ ਸਨ। ''ਸਿੱਖ ਪੰਥ ਵਿਸ਼ਵ ਕੋਸ਼'' ਅਨੁਸਾਰ 1 ਅਤੇ 5 ਮਈ 1745 ਈਸਵੀ ਨੂੰ ਹੋਈ ਭਿੜੰਤ ਵਿਚ ਲਗਭਗ ਸੱਤ ਹਜ਼ਾਰ ਸਿੱਖ ਮਾਰਿਆ ਗਿਆ ਅਤੇ ਤਿੰਨ ਹਜ਼ਾਰ ਨੂੰ ਪਕੜ ਕੇ ਲਾਹੌਰ ਦੇ ਦਿੱਲੀ ਗੇਟ ਵੱਲ ਨਖਾਸ ਚੌਂਕ ਵਿਚ ਸ਼ਹੀਦ ਕਰ ਦਿੱਤਾ ਗਿਆ। ''ਸਾਡੇ ਸ਼ਹੀਦ'' ਪੁਸਤਕ ਦੇ ਪੰਨਾ 118 'ਤੇ ਡਾਕਟਰ ਗੰਡਾ ਸਿੰਘ ਦੇ ਹਵਾਲੇ ਨਾਲ ਦਿੱਤਾ ਹੈ ਕਿ ਸੱਤ ਹਜ਼ਾਰ ਸਿੰਘਾਂ ਨੂੰ ਸ਼ਹੀਦ ਕੀਤਾ ਤੇ ਤਿੰਨ ਹਜ਼ਾਰ ਗ੍ਰਿਫ਼ਤਾਰ ਕਰਕੇ ਆਪਣੇ ਨਾਲ ਲਾਹੌਰ ਲੈ ਗਿਆ। ਉਥੇ ਉਨ੍ਹਾਂ ਨੂੰ ਵੀ ਅਕਹਿ ਕਸ਼ਟ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਇਸੇ ਪੁਸਤਕ ਵਿਚ ਅੱਗੇ ਲਿਖਿਆ ਹੈ ਕਿ ਭਗਤ ਲਛਮਣ ਸਿੰਘ ਨੇ ਆਪਣੀ ਪੁਸਤਕ ''ਸਿੱਖ ਮਾਰਟਰਜ਼'' ਵਿਚ ਦੱਸਿਆ ਹੈ ਕਿ ਇਸ ਟੱਕਰ ਵਿਚ 22 ਹਜ਼ਾਰ ਸਿੰਘਾਂ ਨੇ ਹਿੱਸਾ ਲਿਆ ਜਿਨ੍ਹਾਂ ਵਿਚੋਂ 10 ਹਜ਼ਾਰ ਮੁਸ਼ਕਲ ਨਾਲ ਬਚ ਕੇ ਮਾਲਵੇ ਵੱਲ ਪਹੁੰਚੇ। ਉਹਨਾਂ ਦੀ ਲਿਖਤ ਅਨੁਸਾਰ 12 ਹਜ਼ਾਰ ਸਿੰਘ ਇਸ ਘਲੂੱਘਾਰੇ ਵਿਚ ਸ਼ਹੀਦ ਹੋਇ।

(ਸਾਡੇ ਸ਼ਹੀਦ, ਗਿ: ਭਜਨ ਸਿੰਘ)

''ਸਾਡਾ ਇਤਿਹਾਸ ਭਾਗ ਦੂਜਾ'' ਅਨੁਸਾਰ ਇਸ ਘਲੂੱਘਾਰੇ ਵਿਚ 10, 000 ਦੇ ਕਰੀਬ ਸਿੱਖਾਂ ਦਾ ਜਾਨੀ ਨੁਕਸਾਨ ਹੋਇਆ ਅਤੇ ਉਹ ਘਲੂੱਘਾਰਾ 30 ਜੂਨ ਤੱਕ ਹੁੰਦਾ ਰਿਹਾ।

(ਸਾਡਾ ਇਤਿਹਾਸ, ਭਾਗ ਦੂਜਾ, ਅੰਗ ੧੯੪)

☆☆☆

# ਵੱਡਾ ਘੱਲੂਘਾਰਾ

ਇਹ ਵੱਡੇ ਘੱਲੂਘਾਰੇ ਵਿਚ ਮਲੇਰ ਕੋਟਲੇ ਦੇ ਨੇੜੇ 12 ਕਿਲੋਮੀਟਰ ਦੇ ਉੱਤਰ ਵੱਲ ਕੁੱਪ-ਰਹੀੜੇ, ਪੰਜ ਫਰਵਰੀ 1762 ਈਸਵੀ ਨੂੰ ਅਹਿਮਦ ਸ਼ਾਹ ਅਬਦਾਲੀ ਦੀਆਂ ਫ਼ੌਜਾਂ ਵਲੋਂ ਸਿੰਘਾਂ ਉੱਪਰ ਹਮਲਾ ਹੋਇਆ ਹੈ। ਅਹਿਮਦ ਸ਼ਾਹ ਅਬਦਾਲੀ ਨੇ 1748 ਤੋਂ ਲੈ ਕੇ 1761 ਤੱਕ ਇਨ੍ਹਾਂ 13 ਸਾਲਾਂ ਵਿਚ ਹਿੰਦੁਸਤਾਨ ਉੱਪਰ ਪੰਜ ਹਮਲੇ ਕੀਤੇ ਸਨ। ਪੰਜਵਾਂ ਹਮਲਾ ਅਬਦਾਲੀ ਨੇ 1761 ਵਿਚ ਮਰਹੱਟਿਆ 'ਤੇ ਕੀਤਾ ਸੀ। ਇਸ ਹਮਲੇ ਵਿਚ ਲੁੱਟ ਦਾ ਸਾਮਾਨ ਅਤੇ ਬਹੁਤ ਸਾਰੀਆਂ ਔਰਤਾਂ ਨੂੰ ਬੰਦੀ ਬਣਾ ਕੇ, ਵਾਪਸ ਜਾਂਦੇ ਅਹਿਮਦ ਸ਼ਾਹ ਅਬਦਾਲੀ ਤੇ ਇਸ ਦੀ ਫ਼ੌਜ ਤੋਂ ਸਿੰਘਾਂ ਨੇ ਸਤਲੁਜ ਦਰਿਆ ਤੋਂ ਜੇਹਲਮ ਦਰਿਆ ਤੱਕ ਉਸ ਦਾ ਪਿੱਛਾ ਕਰਕੇ ਅਤੇ ਕਈ ਪਾਸਿਆਂ ਤੋਂ ਛਾਪੇ ਮਾਰ ਕੇ ਉਸ ਦੇ ਸਮਾਨ ਨੂੰ ਲੁੱਟਿਆ ਤੇ ਔਰਤਾਂ ਨੂੰ ਮੁਕਤ ਕਰਾਕੇ ਘਰੋ-ਘਰੀਂ ਪਹੁੰਚਾਇਆ। ਇਸ ਸਮੇਂ ਸਿੰਘਾਂ ਤੋਂ ਬਿਨਾਂ ਅਬਦਾਲੀ ਦਾ ਰਾਹ ਰੋਕਣ ਵਾਲੀ ਤੇ ਉਸ ਦੀ ਸ਼ਕਤੀ ਨੂੰ ਚੈਲਿੰਜ ਕਰਨ ਵਾਲੀ ਹੋਰ ਕੋਈ ਤਾਕਤ ਇਥੇ ਨਹੀਂ ਸੀ। ਇਸ ਕਰਕੇ ਅਬਦਾਲੀ ਨੂੰ ਇਹ ਪਤਾ ਵੀ ਸੀ ਕਿ :-

*ਦਸ ਪਾਤਸ਼ਾਹੀ ਲੜਤ ਬਿਤਾਈ।*
*ਇਨ ਕੀ ਜੜ ਨਿਤ ਹੋਵੈ ਸਵਾਈ।*
*ਲੜਤੇ ਮਰਤੇ ਵਧਤੇ ਜਾਹਿ।*
*ਮੂਲੋਂ ਕਿਸੇ ਤੇ ਨਾਹਿ ਖਪਾਹਿ।*
*ਜਿਮ ਕਾਟੇ ਤੇ ਫਲੈ ਗੁਲਾਬ।*
*ਤਿਮ ਇਹ ਵਾਧੇ ਪਾਇ ਅਜਾਬ।*

ਸਿੰਘ ਇਕ ਤਰ੍ਹਾਂ ਨਾਲ ਪੰਜਾਬ ਦੇ ਵਿਚ ਅਮਲੀ ਤੌਰ 'ਤੇ ਦੁਸ਼ਮਣ ਦਾ ਡੱਟ ਕੇ ਮੁਕਾਬਲਾ ਕਰਦੇ ਸਨ।

ਸਿੱਖ ਪੰਥ ਵਿਸ਼ਵ ਕੋਸ਼ ਭਾਗ ਪਹਿਲਾ ਦੇ ਲੇਖਕ ਡਾ. ਰਤਨ ਸਿੰਘ ਜੀ ਜੱਗੀ ਅਨੁਸਾਰ 27 ਅਕਤੂਬਰ 1761 ਈ. ਨੂੰ ਅੰਮ੍ਰਿਤਸਰ ਦੀਵਾਲੀ ਮੌਕੇ ਸਰਬ ਖਾਲਸਾ ਨੇ ਗੁਰਮਤਾ ਪਾਸ ਕੀਤਾ ਕਿ ਸਭ ਤੋਂ ਪਹਿਲਾਂ ਅਫ਼ਗਾਨਾਂ ਦੇ ਗੁਪਤਚਰਾਂ, ਸੂਹਿਆਂ, ਮੁਖ਼ਬਰਾਂ ਨੂੰ ਤਕੜੀ ਸਜ਼ਾ ਦਿੱਤੀ ਜਾਵੇ। ਸਿੰਘਾਂ ਪਹਿਲਾਂ ਨਿਰੰਜਨੀਆਂ ਸੰਪ੍ਰਦਾਇ ਦੇ ਆਕਿਲ ਦਾਸ ਨੂੰ ਸਜ਼ਾ ਦੇਣ

ਵਾਸਤੇ ਜੰਡਿਆਲੇ ਨੂੰ ਆ ਘੇਰਾ ਪਾਇਆ। ਮਹੰਤ ਆਕਿਲ ਦਾਸ ਨੇ ਅਬਦਾਲੀ ਨੂੰ ਸੂਚਨਾ ਦੇਣ ਵਾਸਤੇ ਤੁਰੰਤ ਆਪਣੇ ਬੰਦੇ ਭੇਜੇ।



ਅਹਿਮਦ ਸ਼ਾਹ ਅਬਦਾਲੀ ਬਹੁਤ ਸਾਰੀ ਫ਼ੌਜ ਲੈ ਕੇ ਪਹਿਲਾਂ ਹੀ ਸਿੰਘਾਂ ਨੂੰ ਖ਼ਤਮ ਕਰਨ ਦੀ ਮਨ ਵਿਚ ਧਾਰ ਕੇ ਚਲਦਾ ਹੋਇਆ ਰੋਹਤਾਸ ਪੁੱਜ ਗਿਆ ਸੀ। ਆਕਿਲ ਦਾਸ ਦੇ ਬੰਦਿਆਂ ਪਾਸੋਂ ਖ਼ਬਰ ਸੁਣ ਕੇ ਬੜੀ ਤੀਬਰ ਗਤੀ ਨਾਲ ਆਪਣੀ ਘੋੜ ਸਵਾਰ ਫ਼ੌਜ ਜੰਡਿਆਲੇ ਵੱਲ ਤੋਰ ਦਿੱਤੀ। ਸਿੰਘਾਂ ਨੂੰ ਸੂਹ ਮਿਲ ਗਈ ਕਿ ਦੁਸ਼ਮਣ ਛੇਤੀ ਚੜ੍ਹ ਕੇ ਆ ਰਹੇ ਹਨ, ਇਥੇ ਪਰਿਵਾਰਾਂ ਦਾ ਵੱਧ ਨੁਕਸਾਨ ਹੋਵੇਗਾ। ਇਸ ਲਈ ਸਿੰਘਾਂ ਨੇ ਆਪਣੇ ਟੱਬਰਾਂ ਨੂੰ ਸੁਰੱਖਿਅਤ ਥਾਂ ਉੱਤੇ ਪਹੁੰਚਾਣ ਵੱਲ ਸਾਰਾ ਧਿਆਨ ਲੱਗਾ ਦਿੱਤਾ। ਪਰ ਅਜੇ ਸਿੰਘਾਂ ਦਾ ਵਹੀਰ ਮਾਲਵੇ ਵਿਚ ਕੁੱਪ-ਰਹੀੜਾ ਦੇ ਥਾਂ ਉੱਤੇ ਪਹੁੰਚ ਕੇ ਅੱਗੇ ਚਲਣ ਦੀ ਸੋਚ ਹੀ ਰਿਹਾ ਸੀ ਕਿ ਦੁਰਾਨੀ ਦੀ ਫ਼ੌਜ ਨੇ 5 ਫਰਵਰੀ 1762 ਈ. ਨੂੰ ਸਵੇਰੇ ਹੀ ਅਚਾਨਕ ਹਮਲਾ ਕਰ ਦਿੱਤਾ। ਦੁਰਾਨੀ ਦੀ ਫੌਜ ਦੇ ਨਾਲ ਸਰਹਿੰਦ ਦਾ ਫ਼ੌਜਦਾਰ ਜੈਨ ਖ਼ਾਨ ਅਤੇ ਮਲੇਰ ਕੋਟਲਾ ਦਾ ਨਵਾਬ ਭੀਖਣ ਖ਼ਾਨ ਵੀ ਆਪਣੀਆਂ ਫ਼ੌਜਾਂ ਸਹਿਤ ਇਨ੍ਹਾਂ ਦੀ ਮਦਦ ਕਰ ਰਹੇ ਸਨ।

(ਸਿੱਖ ਪੰਥ ਵਿਸ਼ਵ ਕੋਸ਼, ਭਾਗ ਪਹਿਲਾ ਅੰਗ ੭੨੧)

ਪੁਸਤਕ ਸਿੱਖ ਧਰਮ ਸੰਖੇਪ ਜਾਣਕਾਰੀ-ਪ੍ਰਸ਼ਨ ਉੱਤਰ ਦੇ ਲੇਖਕ ਐਸ. ਜੇ. ਐਸ. ਪਾਲ ਅੰਗ 203 ਅਨੁਸਾਰ, ਜਦ ਸਿੱਖ ਵੱਡੀ ਗਿਣਤੀ ਵਿਚ ਔਰਤਾਂ ਬੱਚਿਆਂ ਸਮੇਤ ਰਾਏਪੁਰ ਤੇ ਗੁਜਰਵਾਲ ਦੇ ਇਲਾਕੇ ਦੇ ਨੇੜੇ ਇਕੱਠੇ ਹੋਏ ਤਾਂ ਅਬਦਾਲੀ ਤੇ ਉਸ ਦਾ ਸਾਥ ਦੇਣ ਵਾਲੇ ਜੈਨਖ਼ਾਨ ਭੀਖਣ ਖ਼ਾਨ, ਕਾਸਮ ਖ਼ਾਨ ਤੇ ਮੁਰਤਜ਼ਾ ਖ਼ਾਨ ਫ਼ੌਜਦਾਰਾਂ ਨੇ ਸਿੱਖਾਂ ਨੂੰ ਚਾਰੋਂ ਤਰਫ਼ ਤੋਂ ਘੇਰ ਲਿਆ। ਸਿੱਖਾਂ ਨੇ ਔਰਤਾਂ ਤੇ ਬੱਚਿਆਂ ਨੂੰ ਇਕ ਘੇਰੇ ਵਿਚ ਲੈ ਲਿਆ ਤਾਂਕਿ ਉਨ੍ਹਾਂ ਦੀ ਰੱਖਿਆ ਕੀਤੀ ਜਾਵੇ ਤੇ ਆਪ ਡੱਟ ਕੇ ਮੁਕਾਬਲਾ ਕਰਨ ਲਈ ਤਿਆਰ ਹੋ ਗਏ। ਕੁੱਪ ਨਾਮ ਦੇ ਪਿੰਡ ਦੇ ਅਸਥਾਨ 'ਤੇ ਕਾਸਮ ਖ਼ਾਨ ਨਾਲ ਟੱਕਰ ਹੋਈ। ਸਿੰਘ ਲੜਦੇ ਲੜਦੇ ਬਰਨਾਲੇ ਵੱਲ ਵੱਧਣਾ ਚਾਹੁੰਦੇ ਸਨ।

(ਸਿੱਖ ਧਰਮ ਸੰਖੇਪ ਜਾਣਕਾਰੀ-ਪ੍ਰਸ਼ਨ ਉੱਤਰ)

ਸਾਡੇ ਸ਼ਹੀਦ ਦੇ ਲੇਖਕ ਗਿਆਨੀ ਭਜਨ ਸਿੰਘ ਜੀ ਅਨੁਸਾਰ ਸਿੰਘ ਮਲੇਰ ਕੋਟਲੇ ਦੇ ਨੇੜੇ ਪਿੰਡਾਂ ਵਿਚ ਸਨ, ਜਦੋਂ ਕਿ ਭੀਖਣ ਖ਼ਾਨ ਸਰਹੰਦ ਦੇ ਗਵਰਨਰ ਨੂੰ ਸੱਦ ਕੇ ਅਹਿਮਦਸ਼ਾਹ ਅਬਦਾਲੀ 3 ਫਰਵਰੀ 1762 ਈਸਵੀ ਨੂੰ ਲਾਹੌਰ ਤੋਂ ਸਾਰੀ ਫ਼ੌਜੀ ਤਾਕਤ ਨਾਲ ਤੁਰ ਪਿਆ। ਮੁਲਤਾਨ, ਲਾਹੌਰ ਤੇ ਹੋਰ ਇਲਾਕਿਆਂ ਦੇ ਮੁੱਖੀਆਂ ਦੀਆਂ ਫ਼ੌਜਾਂ ਵੀ ਉਹਦੇ ਨਾਲ ਸਨ। ਦੋ ਦਿਨਾਂ ਵਿਚ ਤੇਜ਼ੀ ਨਾਲ ਸਫ਼ਰ ਮੁਕਾ ਕੇ ਅਬਦਾਲੀ ਮਲੇਰ ਕੋਟਲਾ ਨੇੜੇ ਕੁੱਪ ਵਿਚ ਪਹੁੰਚ ਗਿਆ। ਇਥੇ ਨੇੜੇ ਹੀ 30 ਹਜ਼ਾਰ ਸਿੰਘ ਆਪਣੇ ਪਰਿਵਾਰਾਂ ਤੇ ਸਾਮਾਨ ਨਾਲ ਠਹਿਰੇ ਹੋਏ ਸਨ। (ਸਾਡੇ ਸ਼ਹੀਦ, ਅੰਗ 133)

"ਸਾਡਾ ਇਤਿਹਾਸ ਭਾਗ ਦੂਜਾ" ਦੇ ਲੇਖਕ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਅਨੁਸਾਰ, ਜਿਥੇ ਸਿੰਘਾਂ ਦੇ ਟੱਬਰ ਟਿਕਦੇ, ਨੇਜ਼ਿਆਂ 'ਤੇ ਵਸਤਰ ਟੰਗ ਬੈਰਕਾਂ ਬਣਾ ਲੈਂਦੇ। ਰਾਹ ਭਾਈ ਸੰਗੂ ਸਿੰਘ ਜੀ, ਬਾਬਾ ਆਲਾ ਸਿੰਘ ਦੇ ਭੇਜੇ ਕੋਤਵਾਲ ਬਾਈ ਸਖੂ ਸਿੰਘ ਜੀ ਹੰਭਲਵਾਲ ਤੇ ਭਾਈਕੇ ਦੇ ਭਾਈ ਬੁੱਢਾ ਸਿੰਘ (ਕੇਂਥਲ) ਦੱਸ ਰਹੇ ਸਨ। ਗੁਰੂ ਗ੍ਰੰਥ ਸਾਹਿਬ ਦੀਆਂ ਦੋਵੇਂ ਬੀੜਾਂ ਦਮਦਮੀ ਤੇ ਅੰਮ੍ਰਿਤਸਰੀ ਨਾਲ ਸਨ:-

***ਤਿਨ ਮੇ ਗ੍ਰੰਥ ਤੁਰਤ ਬੇ ਦੋਇ।***
***ਇਕ ਅੰਮ੍ਰਿਤਸਰੀਏ, ਦਮਦਮੀਏ ਸੋਇ।***

ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ ਸਵੇਰ ਦਾ ਸਮਾਂ ਸੀ। ਸਿੰਘ ਅਜੇ ਤਿਆਰ ਵੀ ਨਹੀਂ ਸਨ ਹੋਏ ਕਿ ਅਬਦਾਲੀ ਨੇ ਘੇਰਾ ਘੱਤ ਲਿਆ। ਅਬਦਾਲੀ ਦੀਆਂ ਫ਼ੌਜਾਂ ਨੇ ਪੁੱਜਦੇ ਸਾਰ ਹੀ ਕਤਲਿ-ਆਮ ਆਰੰਭ ਦਿੱਤਾ। ਸਿੰਘਾਂ ਨੇ ਝੱਟਪੱਟ ਤਿਆਰੇ ਕਰ ਲਏ। ਭਾਵੇਂ ਹਮਲਾ ਅਚਨਚੇਤ ਸੀ, ਪਰ ਸਿੱਖਾਂ ਡੱਟ ਕੇ ਮੁਕਾਬਲਾ ਕਰਨ ਦੀ ਠਾਣੀ। ਪਹਿਲੇ ਹੱਲੇ ਵਿਚ ਹਜ਼ਾਰਾਂ ਸਿੰਘ ਸ਼ਹੀਦ ਹੋ ਗਏ।

(ਸਾਡਾ ਇਤਿਹਾਸ, ਭਾਗ ਦੂਜਾ, ਅੰਗ ੨੪੦)

ਸ੍ਰੀ ਗੁਰੂ ਪੰਥ ਪ੍ਰਕਾਸ਼ ਅੰਦਰ ਗਿਆਨੀ ਗਿਆਨ ਸਿਘ ਜੀ ਨੇ ਉਸ ਸਮੇਂ ਦੇ ਸੀਨ ਨੂੰ ਜਦ ਦੁਰਾਨੀ ਲਾਹੌਰ ਤੋਂ ਚੱਲ ਕੇ, ਅਚਾਨਕ ਸਿੰਘਾਂ ਉੱਪਰ ਗਿਲਜਿਆਂ ਦੀ ਸੈਨਾ ਨੇ ਹਮਲਾ ਕੀਤਾ ਤੇ ਉਨ੍ਹਾਂ ਦੀਆਂ ਲਾਲ ਰੰਗ ਦੀਆਂ ਪੁਸ਼ਾਕਾਂ ਕਿਸਤਰ੍ਹਾਂ ਪ੍ਰਤੀਤ ਹੁੰਦੀਆਂ ਸਨ, ਉਸ ਬਾਰੇ ਇਸ ਤਰ੍ਹਾਂ ਕਥਨ ਕੀਤਾ ਹੈ:-

***ਦੋਹਰਾ:- ਅਨੀ ਘਨੀ ਲੈ ਸਾਹਿ ਤਬ, ਆਯੋ ਲਹੌਰੌਂ ਧਾਇ।***
***ਬਿਜਲੀ ਸਮ ਸਿੰਘਨ ਪੈ, ਪਰਯੋ ਅਚਾਨਕ ਆਇ॥ ੧੭॥***
***ਸ੍ਵੈਯਾ:- "ਸਿੰਘਨ ਕਾ ਦਲ ਜਾਵਤ ਥਾ ਤਬਿ, ਮਾਲਵੇ ਓਰ ਵਹੀਰ ਸੁ ਪਾਏ।***
***ਆਇ ਅਚਾਨਕ ਵੀਚ ਉਜਾੜ, ਤਬੈ ਗਿਲਜਯੋ ਨਿਜ ਰੂਪ ਦਿਖਾਏ।***
***ਲਾਲ ਹੁਤੀ ਬਰਦੀ ਤਿਨਕੀ, ਅਰ ਦਯੋਸ ਚਢਯੋ ਘਟਕਾ ਜੁਗ ਆਏ।***
***ਔਰ ਬਸੰਤ ਰਿਤੂ ਤਬਿ ਥੀ, ਫਨ ਫੂਲ ਪਲਾਸ ਕਰੀਰ ਰਹਾਏ॥ ੧੮॥***
***ਸਿੰਘਨ ਨਾਹਿ ਲਖੇ ਗਿਲਜੇ ਤਬਿ, ਯੋ ਸਭਿ ਕੇ ਮਨ ਮਾਂਹਿ ਰਹਾਈ।***
***ਫੂਲ ਪਲਾਸ ਕਰੀਰਨ ਕੇ ਯਹਿ, ਕਾਨਨ ਕੇ ਮਨ ਦੇਤ ਦਿਖਾਈ।***
***ਜੌ ਫਿਰ ਆਨਿ ਅਚਾਨਕ ਹੀ, ਗਿਲਜਯੋ ਬਹੁ ਜੋਰਿ ਬੰਦੂਕ ਚਲਾਈ।***
***ਜਾਨ ਲਯੋ ਤਬਿ ਹੀ ਮਨ ਸਿੰਘਨ, ਬਾਤ ਕੁਫੇਰ ਬਨੀ ਅਬਿ ਆਈ॥ ੧੯॥***

(ਸ੍ਰੀ ਗੁਰੂ ਪੰਥ ਪ੍ਰਕਾਸ਼)

ਐਸੇ ਕਠਿਨ ਸਮੇਂ ਸਿੰਘਾਂ ਦੀ ਆਪਣੇ ਟੱਬਰਾਂ ਨੂੰ ਬਚਾਉਣ ਵਾਸਤੇ ਇਹ ਵਿਚਾਰ ਬਣੀ ਕਿ ਵਹੀਰ ਦੇ ਇਰਦ ਗਿਰਦ ਚੌਖਟਾ (ਗੋਲ ਕਿਲ੍ਹਾ) ਬਣਾ ਕੇ ਦੁਸ਼ਮਣ ਫ਼ੌਜਾਂ ਦਾ ਮੁਕਾਬਲਾ ਕੀਤਾ ਜਾਵੇ। ਦੁਸ਼ਮਣਾਂ ਨੇ ਆਉਂਦਿਆਂ ਸਾਰ ਹਮਲਾ ਕਰਕੇ ਸਿੰਘਾਂ ਦਾ ਬਹੁਤ ਨੁਕਸਾਨ ਕੀਤਾ ਕਿਉਂਕਿ ਸਿੰਘ ਅਵੇਸਲੇ ਸਨ ਅਤੇ ਸਵੇਰ ਦਾ ਸਮਾਂ ਸੀ।

*ਨਾਹਿ ਤਾੜੇ ਸੁਚੇਤੇ ਸਜੇ ਦਸਤਾਰੇ।*
*ਆਨ ਕਵੇਲੇ ਪਰੇ ਕਿਤੜੇ, ਤਬ ਸਿੰਘ ਕਹੈ, ਗਿਲਜੇ ਗੁਰ ਮਾਰੇ।*
*ਓੜਕ ਸੀਘਰ ਸਿੰਘ ਝਟਾਪਟ ਤਯਾਰ ਭਏ ਹਿਤ ਜੰਗ ਅਪਾਰੇ।*
*ਅਗੇਰੇ ਹੋਇ ਲਰਨੇ ਲਗੇ ਸਿੰਘ ਤੁਪਕ ਤੀਰ ਚਲਾਏ ਕਰਾਰੇ।*

(ਸ੍ਰੀ ਗੁਰੂ ਪੰਥ ਪ੍ਰਕਾਸ਼, ਗਿਆਨੀ ਗਿਆਨ ਸਿੰਘ)

ਸਿੰਘ ਘੇਰਾ ਘੱਤ ਕੇ ਟੱਬਰਾਂ ਦੇ ਇਰਦ ਗਿਰਦ ਚੌਖਟਾ ਬਣਾ ਕੇ ਦੁਸ਼ਮਣਾਂ ਦਾ ਸਾਹਮਣਾ ਕਰਦੇ ਅੱਗੇ ਨੂੰ ਚੱਲਣ ਲੱਗੇ ਹਨ। ਇਸਤਰ੍ਹਾਂ ਚਲਦਿਆਂ ਸਿੰਘਾਂ ਨੇ ਜੋ ਗੋਲ ਘੇਰਾ ਘੱਤਿਆ ਹੈ, ਇਹ ਦੁਸ਼ਮਣਾਂ ਸਾਹਮਣੇ ਇਕ ਜ਼ਿੰਦਾ ਮਨੁੱਖਾਂ ਦੀ ਦੀਵਾਰ ਖੜੀ ਕਰ ਦਿੱਤੀ ਹੈ। ਸਿੰਘ ਦੁਸ਼ਮਣਾਂ ਦਾ ਟਾਕਰਾ ਕਰਦੇ ਹੋਏ, ਵਹੀਰ ਸਮੇਤ ਬਰਨਾਲਾ ਸ਼ਹਿਰ ਵੱਲ ਨੂੰ ਜਾ ਰਹੇ ਸਨ:-

*ਮਾਨ ਲਈ ਸਭਿ ਸਿੰਘਨ ਬਾਤ, ਸੁ ਬਾਂਕੁਰੇ ਬੀਰ ਕਰੇ ਸੁ ਅਗਾਰੀ।*
*ਸਿੰਘ ਕਟੀਲੇ ਭਏ ਕਿਛੁ ਦਾਹਨੇ ਬਾਏ ਭਏ ਕਿਛੁ ਔਰ ਪਿਛਾਰੀ।*
*ਵੀਚ ਵਹੀਰ ਕੀ ਭੀਰ ਲਈ ਕਰਿ, ਬਾਲਕ ਬ੍ਰਿੱਧ ਸਭੀ ਨਰ ਨਾਰੀ।*
*ਔਰ ਹੁਤੋ ਅਸਬਾਬ ਜਿਤੋ, ਸਕਟੇ ਭਰਿ ਊਂਟ ਚਲਾਏ ਅਪਾਰੀ॥ ੨੫॥*
*ਯਾ ਬਿਧਿ ਸਿੰਘ ਸਭੈ ਲਰਤੇ ਭਿਰਤੇ, ਤਬਿ ਮਾਲਵੇ ਓਰ ਪਧਾਰੇ।*

(ਸ੍ਰੀ ਗੁਰੂ ਪੰਥ ਪ੍ਰਕਾਸ਼)

ਪਰ ਗੋਲ ਘੇਰਾ ਘੱਤ ਕੇ ਚੱਲਣ ਸਮੇਂ ਵੀ ਜਾਨੀ ਨੁਕਸਾਨ ਸਿੱਖਾਂ ਦਾ ਬਹੁਤ ਹੋ ਰਿਹਾ ਸੀ। ਇਸ ਸਮੇਂ ਸਰਦਾਰ ਚੜ੍ਹਤ ਸਿੰਘ ਨੇ ਸਿੰਘਾਂ ਨੂੰ ਇਹ ਸਲਾਹ ਦਿੱਤੀ ਕਿ ਵੱਖ-ਵੱਖ ਮਿਸਲਾਂ ਆਪਣੇ-ਆਪਣੇ ਜੱਥਿਆਂ ਨਾਲ ਅਬਦਾਲੀ ਦੇ ਇਕ-ਇਕ ਜਰਨੈਲ ਨੂੰ ਜਾ ਲੈਣ। ਪਰ ਜਿਥੇ ਕਿਥੇ ਮਦਦ ਦੀ ਲੋੜ ਪਵੇ ਤਾਂ ਉਥੇ ਸਾਰੇ ਪੁਜ ਜਾਣ। ਸਰਦਾਰ ਜੱਸਾ ਸਿੰਘ ਜੀ ਨੇ ਕਿਹਾ, ਇਸ ਤਰ੍ਹਾਂ ਸਿੰਘਾਂ ਦਾ ਵੱਧ ਨੁਕਸਾਨ ਹੋਵੇਗਾ, ਐਸਾ ਬਿਲਕੁਲ ਨਾ ਕਰਨਾ:-

*ਮਿਸਲ ਵੰਡ ਅਬ ਕਬਹੂੰ ਨ ਪਾਵੈਂ।*
*ਰਲ ਮਿਲ ਖੜ ਤੁਰ ਪੰਥ ਬਚਾਵੈਂ।*

ਪਰ ਢੰਗ ਚਲਣ ਸਮੇਂ ਇਹ ਅਪਨਾਉਣਾ ਕਰੋ:-

***ਤੁਰ ਤੁਰ ਲਰੈ।***
***ਅਰ ਲਰ ਲਰ ਤੁਰੈ।***

ਜਿਥੇ ਲੋੜ ਪਵੇ, ਵਹੀਰ ਬਚਾਵਣ ਖ਼ਾਤਰ ਉਥੇ ਅੜੋ। ਇਹ ਸੁਣ ਕੇ ਸਰਦਾਰ ਚੜ੍ਹਤ ਸਿੰਘ ਨੇ ਸਿਰ ਨਿਵਾਇਆ ਤੇ ਕਿਹਾ ਬਿਲਕੁਲ ਠੀਕ ਹੈ। ਦੁਸ਼ਮਣਾਂ ਦੀਆਂ ਫ਼ੌਜਾਂ ਵੀ ਘਾਬਰ ਕੇ 'ਤੋਬਾ ਤੇ ਅੱਲਾ' ਕਰਨ ਲੱਗ ਪਈਆਂ, ਜਦ ਸਿੰਘ ਇਸ ਤਰ੍ਹਾਂ ਡਟ ਕੇ ਲੜੇ :-

***ਸਿੰਘਨ ਵਟ ਕਸੀਸ ਦਈ***
***ਤਬ ਯਾਦ ਕਰਾ ਦਯੋ ਅੱਲਾ।***

ਇਸ ਤਰ੍ਹਾਂ ਸਿੰਘ ਅੱਗੇ ਵੱਧ-ਵੱਧ ਜਿਸ ਪਾਸੇ ਨੂੰ ਪੈਂਦੇ ਸਨ, ਉਸ ਪਾਸਿਉਂ ਦੁਸ਼ਮਣਾਂ ਦਾ ਤਕਰੀਬਨ ਖ਼ਾਤਮਾ ਹੀ ਕਰ ਦਿੰਦੇ ਸਨ।

***ਜਿਤ ਵਲ ਪਰਤ ਸਿੰਘ ਝਟ ਦੌੜਾ॥***
***ਕਰਤ ਤੁਰਕਨ ਦੀ ਤਰੱਟੀ ਚੌੜਾ॥***

ਇਸ ਤਰ੍ਹਾਂ ਘਮਸਾਨ ਦੀ ਲੜਾਈ ਵਿਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਸ਼ਿਆਮ ਸਿੰਘ ਅਤੇ ਸਰਦਾਰ ਚੜ੍ਹਤ ਸਿੰਘ ਸ਼ੁਕਰਚਕੀਏ ਆਦਿ ਸਿੰਘਾਂ ਨੇ ਦੁਸ਼ਮਣਾਂ ਨੂੰ ਤਕੜੇ ਹੱਥ ਦਿਖਾਏ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਤਾਂ ਕਈ ਵਾਰ ਮੌਤ ਦੇ ਮੂੰਹ ਚੋਂ ਮਸਾਂ ਹੀ ਬਚੇ ਸਨ। ਆਪ ਜੀ ਨੂੰ ਲਹੂ-ਲੁਹਾਨ ਦੇਖ ਕੇ ਅਸ-ਪਾਲਕ ਭਾਈ ਗੁਰਮੁਖ ਸਿੰਘ ਨੇ ਘੋੜੇ ਨੂੰ ਅੱਡੀ ਲਗਾ ਕੇ ਪਾਸੇ ਕਰਾਉਣ ਲਈ ਚਾਬਕ ਚੁੱਕਿਆ ਹੀ ਸੀ ਕਿ ਜੁਰਅੱਤ ਦੀ ਮੂਰਤ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਉੱਚੀ ਅਵਾਜ਼ ਦੇਕੇ ਕਿਹਾ :-

***ਪੰਥ ਸੁਨੈ, ਹਮ ਕੌ ਕਰੇ ਠੱਠਾ।***
***ਘੋੜਾ ਕੁਦਾਇ ਜੱਸਾ ਸਿੰਘ ਨੱਠਾ।***
***ਕਯਾ ਮੁਖ ਲੈ ਮੈ ਬਹੌਂ ਦੀਵਾਨ।***
***ਕਰੈ ਮਸਕਰੀ ਹਮ ਕੌ ਆਨ।***
***ਮੈ ਖਾਲਸੈ ਪਤਿਸਾਹ ਕਹਾਯੌ।***
***ਤੁਮ ਚਾਹਤ ਹਮ ਗੀਦੀ ਬਨਾਯੌ।***

ਇਸਤਰ੍ਹਾਂ ਦੁਸ਼ਮਣਾਂ ਨਾਲ ਲੜਦਿਆਂ ਅਤੇ ਨਾਲ ਦੇ ਵਹੀਰ ਨੂੰ ਬਚਾਉਂਦਿਆਂ ਤੇ ਦੁਸ਼ਮਣ ਫ਼ੌਜ ਨੂੰ ਮਾਰ-ਮਾਰ ਸਦਾ ਦੀ ਨੀਂਦ ਸਵਾਉਂਦਿਆਂ ਸਿੰਘ ਵੀ ਬਹੁਤ ਸ਼ਹੀਦੀਆਂ ਪ੍ਰਾਪਤ ਕਰ ਗਏ ਤੇ ਬਹੁਤ ਸਾਰੇ ਜ਼ਖ਼ਮੀ ਹੋ ਗਏ। ਸਰਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੂੰ ਵੀ 22 ਜ਼ਖ਼ਮ ਤੇ ਸਰਦਾਰ ਚੜ੍ਹਤ ਸਿੰਘ ਜੀ ਸ਼ੁਕਰਚੱਕੀਏ ਨੂੰ 19 ਜ਼ਖ਼ਮ ਸਰੀਰ ਉਪਰ ਆਏ ਸਨ। ਪਰ ਫਿਰ ਭੀ ਸਰਦਾਰ ਜੱਸਾ ਸਿੰਘ ਲਹੂ ਲੁਹਾਨ ਹੋਇਆ ਅੱਗੇ ਵੱਧ-ਵੱਧ ਕੇ

ਲੜ ਰਹੇ ਸਨ। ਸਰਦਾਰ ਚੜ੍ਹਤ ਸਿੰਘ ਜੀ ਸ਼ੁਕਰਚੱਕੀਏ ਨੇ ਪੰਜ ਘੋੜੇ ਰੱਖੇ ਸਨ, ਜਦ ਇਕ ਘੋੜਾ ਥੱਕ ਜਾਂਦਾ ਤਾਂ ਦੂਜਾ ਬਦਲ ਲੈਂਦੇ ਸਨ। ਜਿਥੇ ਲਲਕਾਰ ਪੈਂਦੀ ਉਥੇ ਘੋੜਾ ਦੁੜਾ ਕੇ ਸਰਦਾਰ ਚੜ੍ਹਤ ਸਿੰਘ ਜੀ ਸ਼ੀਘਰ ਪੁੱਜ ਜਾਂਦੇ ਅਤੇ ਜ਼ਖ਼ਮੀ ਹੋਏ ਬੱਚੇ ਬੱਚੀਆਂ ਸਿੰਘ ਸਿੰਘਣੀਆਂ ਨੂੰ ਸੁਰੱਖਿਅਤ ਥਾਂ 'ਤੇ ਪਹੁੰਚਾ ਦਿੰਦੇ ਸਨ। ਇਸ ਕਰਕੇ ਸਾਰੇ ਸਿੰਘ ਇਸ ਦੀ ਸਿਫਤ ਕਰਦੇ ਤੇ ਇਸ ਨੂੰ ਸ਼ੁਭ ਅਸੀਸ ਦਿੰਦੇ ਸਨ :

M_S

61)

***ਸਭੈ ਬਹੀਰੀਏ ਧੰਨ ਧੰਨ ਆਖੈ।***
***ਹਮ ਜਿਵਾਏ ਚੜ੍ਹਤ ਸਿੰਘ ਭਾਖੈ।***
***ਹਰ ਬਹੀਰੀਏ ਦਏ ਅਸੀਸ।***
***ਹੋਇ ਸਰਦਾਰ ਬਹੁ ਬਿਸਵੈ ਬੀਸ॥***

(ਸ੍ਰੀ ਗੁਰੂ ਪੰਥ ਪ੍ਰਕਾਸ਼)

ਅਹਿਮਦ ਸ਼ਾਹ ਦੁਰਾਨੀ ਦਾ ਜਰਨੈਲ ਕਾਸਮ ਖ਼ਾਂ ਤੇ ਭੀਖਨ ਖ਼ਾਂ ਅਤੇ ਜੈਨ ਖ਼ਾਂ ਇਹ ਸਾਰੇ ਜਰਨੈਲ ਚਾਹੁੰਦੇ ਸਨ ਕਿ ਸਿੰਘਾਂ ਦੀ ਫ਼ੌਜ ਨੂੰ ਚੀਰਦਿਆਂ ਅੱਗੇ ਲੰਘ ਕੇ ਸਾਰੇ ਵਹੀਰ ਨੂੰ ਮਾਰ ਮੁਕਾਈਏ। ਦੁਸ਼ਮਣ ਕਿਸੇ ਹੱਦ ਤੱਕ ਆਪਣੇ ਮਕਸਦ ਵਿਚ ਸਫਲ ਵੀ ਹੋ ਗਏ, ਕਿਉਂਕਿ ਸਿੰਘਾਂ ਦੀ ਫ਼ੌਜ ਵਹੀਰ ਨਾਲੋਂ ਕੱਟੀ ਗਈ। ਦੁਸ਼ਮਣਾਂ ਨੇ ਇਕੱਠੇ ਹੋਕੇ ਇਕ ਵਾਰ ਹੀ ਤਕੜਾ ਹਮਲਾ ਕੀਤਾ। ਅਬਦਾਲੀ ਦੀ ਫ਼ੌਜ ਨੇ ਬਹੁਤ ਹੀ ਬੇਰਹਿਮੀ ਨਾਲ ਕੱਟਾ ਵੱਢੀ ਕੀਤੀ, ਜਿਸ ਕਰਕੇ ਜੋ ਬੱਚਾ, ਬੁੱਢਾ, ਜੁਆਨ, ਇਸਤਰੀ, ਪੁਰਸ਼ ਹੱਥ ਆਇਆ, ਉਸ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਸ੍ਰੀ ਗੁਰੂ ਪੰਥ ਪ੍ਰਕਾਸ਼ ਤੇ ਤਵਾਰੀਖ਼ ਗੁਰੂ ਖ਼ਾਲਸਾ ਭਾਗ ਦੂਜਾ ਦੇ ਅਨੁਸਾਰ ਉਥੇ ਖ਼ੂਨ ਦਾ ਦਰਿਆ ਵਗ ਤੁਰਿਆ। ਇਸ ਤਰ੍ਹਾਂ ਕਠਿਨ ਪੈਂਡੇ ਨੂੰ ਲੰਘਦਿਆਂ ਸਿੰਘ ਅੱਗੇ ਨੂੰ ਵੱਧਦੇ ਜਾ ਰਹੇ ਹਨ। ਪ੍ਰਾਚੀਨ ਪੰਥ ਪ੍ਰਕਾਸ਼ ਦੇ ਲੇਖਕ ਰਤਨ ਸਿੰਘ ਜੀ ਭੰਗੂ ਲਿਖਦੇ ਹਨ ਕਿ ਵਹੀਰ ਚੱਲਦੀ ਚੱਲਦੀ ਗਹਿਲ ਪਿੰਡ ਪੁੱਜ ਗਈ। ਇਥੇ ਸਿੰਘਾਂ ਨੂੰਦੇਖ ਕੇ ਲੋਕਾਂ ਨੇ ਘਰਾਂ ਦੇ ਬੂਹੇ ਬੰਦ ਕਰ ਲਏ ਕਿ ਮੁਗ਼ਲ ਸੈਨਾ ਸਾਨੂੰ ਮਾਰੇਗੀ, ਕਿ ਤੁਸੀਂ ਸਿੰਘਾਂ ਦੀ ਮਦਦ ਕਰਦੇ ਹੋ। ਸਿੰਘਾਂ ਦੇ ਨਾਲ ਦਾ ਵਹੀਰ ਗੁਹਾਰਿਆਂ ਵਿਚ ਜਾ ਛੁਪਿਆ। ਇਥੇ ਗਿਲਜਿਆਂ ਨੇ ਨਹੀਂ ਛੱਡੇ। ਬਹੁਤ ਸਾਰੇ ਸਿੰਘ ਬਾਜਰੇ ਦੇ ਖੇਤ ਵਿਚ ਜਾ ਵੜੇ। ਜਿਥੇ ਬਾਜਰਾ ਵੱਢ ਕੇ ਇਕੱਠਾ ਕੀਤਾ ਹੋਇਆ ਸੀ, ਸਿੰਘਾਂ ਨੇ ਉਸ ਵਿਚ ਲੁਕਣ ਦਾ ਯਤਨ ਕੀਤਾ ਪਰ ਗਿਲਜਿਆਂ ਨੇ ਬਾਜਰੇ ਨੂੰ ਅੱਗ ਲੱਗਾ ਦਿੱਤੀ।

ਦੋਹਰਾ

***ਗਹਲ ਪਿੰਡ ਫਿਰ ਆ ਪੁਜਯੋ ਮਾਰਤ ਮਰਤ ਬਹੀਰ।***
***ਕਦੇ ਸਿੰਘ ਵਿਚ ਆ ਲੜੈ ਕਦੇ ਜਾਂਹਿ ਹੁਇ ਤੀਰ॥ ੧੧੫॥***

ਚੌਪਈ

*ਤਬ ਬਹੀਰ ਨੇ ਪਿੰਡ ਤਕਾਯੋ। ਪਿੰਡ ਲੋਕਨ ਨੇ ਬੂਹੇ ਅੜਾਯੋ।*
*ਪਿੰਡ ਮੈ ਵੜਨ ਨ ਦੀਨੋ ਕੋਊ।*
*ਔਖੀ ਬਨੀ ਬਹੀਰੁ ਸੁ ਤੋਊ॥ ੧੧੬ ॥*
*ਕਿਛ ਲੁਕ ਪੜੇ ਗੁਹਾਰਨ ਮਾਹਿ।*
*ਸੋ ਗਿਲਜਨ ਨੇ ਛੋਡੇ ਨਾਂਹਿ।*
*ਚਮਿਆਰਨ ਚੂਹੜਨ ਕੈ ਜੁਝ ਵੜੇ।*
*ਕਾਢ ਲੋਕਨ ਤੇ ਬਾਹਰ ਕਰੇ॥ ੧੧੭ ॥*
*ਲੋਥਨ ਉਪਰ ਲੋਥ ਹੁਇ ਪਈ।*
*ਉਨ ਤਲ ਗਿਰ ਕੈ ਬਚ ਰਹੇ ਕਈ।*
*ਉਨ ਕੈ ਚੀਜ ਜੁ ਟੋਲਨਵਾਰ।*
*ਕਿਤਨੇ ਵੈ ਫਿਰ ਦੀਨੇ ਮਾਰ॥ ੧੧੮ ॥*

ਦੋਹਰਾ

*ਉਹਾ ਸੁ ਛੋਰੀ ਥੀ ਘਣੀ ਚਰੀ ਬਾਜਰੇ ਵਾਰ।*
*ਬਹੁ ਲੋਕ ਤਿਨ ਮੈਂ ਛਪੇ ਸੋ ਉਸ ਦੀਨੇ ਜਾਰ॥੧੧੯॥*

(ਪ੍ਰਾਚੀਨ ਪੰਥ ਪ੍ਰਕਾਸ਼)

ਇਸ ਤਰ੍ਹਾਂ ਸਿੰਘ ਲਗਾਤਾਰ ਜੰਗ ਕਰਦੇ ਤੇ ਚਲਦੇ-ਚਲਦੇ ਬਰਨਾਲੇ ਪੁੱਜ ਗਏ। ਇਸ ਵੱਡੇ ਘੱਲੂਘਾਰੇ ਵਿਚ ਅੱਧੀ ਕੌਮ ਇਕ ਦਿਨ ਵਿਚ ਸ਼ਹੀਦ ਹੋ ਗਈ। ਸਿੱਖ ਕੌਮ ਉੱਤੇ ਇਹ ਇਕ ਨਾ ਮਿਟਣ ਵਾਲੀ ਸੱਟ ਸੀ। ਰਤਨ ਸਿੰਘ ਭੰਗੂ ਦੇ ਕਥਨ ਅਨੁਸਾਰ ਇਸ ਵਿਚ ਤੀਹ ਹਜ਼ਾਰ ਸਿੰਘ ਸ਼ਹੀਦ ਹੋ ਗਏ।

*ਲੋਕ ਕਹੈ ਸਿੰਘ ਇਕ ਲਖ ਮਾਰਾ।*
*ਪਚਾਸ ਬਚਯੋ ਔਰ ਸਭ ਗਯੋ ਮਾਰਾ।*
*ਪਿਤਾ ਹਮਾਰੇ ਤੀਸ ਬਤਾਏ।*
*ਰਹੇ ਸੁ ਮਰ ਔਰ ਬਚ ਕਰ ਆਏ।*
*ਪਿਤਾ ਚਾਚੇ ਦੋਇ ਹਮ ਥੇ ਸਾਥ।*
*ਉਨ ਤੈ ਸੁਨ ਹਮ ਆਖੀ ਬਾਤ॥ ੧੪੪ ॥*

(ਪ੍ਰਾਚੀਨ ਪੰਥ ਪ੍ਰਕਾਸ਼)

ਸਿੱਖ ਕੌਮ ਦਾ ਇਤਨਾ ਨੁਕਸਾਨ ਹੋਣ ਉੱਤੇ ਵੀ ਸਿੰਘ ਫਿਰ ਵੀ ਚੜ੍ਹਦੀ ਕਲਾ ਵਿਚ ਰਹੇ। ਸਮਾਂ ਪੈਣ 'ਤੇ ਜਿਸ ਸਮੇਂ ਸਿੰਘਾਂ ਨੇ ਇਕੱਠੇ ਬੈਠ ਕੇ ਸੋਦਰ ਰਹਿਰਾਸ ਸਾਹਿਬ ਦਾ ਪਾਠ ਕਰਕੇ ਜੈਕਾਰੇ ਛੱਡੇ ਤਾਂ ਇਕ ਸਿੰਘ ਨੇ ਉੱਚੀ ਅਵਾਜ਼ ਵਿਚ ਕਿਹਾ ਕਿ :-

***ਤਤ ਖਾਲਸੌ ਸੌ ਰਹਯੌ।***
***ਗਯੌ ਸੁ ਖੋਟ ਗਵਾਏ।***

ਗੁਰੂ ਕਿਰਪਾ ਨਾਲ ਖਾਲਸੇ ਨੇ ਇਕੱਠੇ ਹੋ ਕੇ ਇਸ ਸਾਲ ਅੰਮ੍ਰਿਤਸਰ ਸਾਹਿਬ ਦੀਵਾਲੀ ਨੂੰ ਬੰਦੀ ਛੋੜ ਦਿਵਸ ਮਨਾਇਆ। ਐਸੇ ਕਠਿਨ ਸਮੇਂ ਵਿਚ ਸਿੰਘਾਂ ਨਾਲ ਜੋ ਵਹੀਰ ਸੀ, ਉਸ ਵਿਚ ਬੱਚੇ ਬਜ਼ੁਰਗ ਨੌਜਵਾਨ ਸਿੰਘ ਸਿੰਘਣੀਆਂ ਸਾਰੇ ਸਨ, ਪਰ ਕਿਸੇ ਨੇ ਵੀ ਦੁਸ਼ਮਣਾਂ ਦੀ ਈਨ ਨਹੀਂ ਮੰਨੀ ਅਤੇ ਅਬਦਾਲੀ ਅੱਗੇ ਜਾਨ ਬਖ਼ਸ਼ੀ ਲਈ ਤਰਲੇ ਨਹੀਂ ਕੱਢੇ, ਸਗੋਂ ਖ਼ੁਸ਼ ਹੋ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ।

☆☆☆

# ੧੯੮੪ ਦਾ ਘਲੂਘਾਰਾ

ਘਲੂਘਾਰਾ ਦਾ ਅਰਥ ਮਹਾਨ ਕੋਸ਼ ਅੰਦਰ ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਤਰ੍ਹਾਂ ਕੀਤਾ ਹੈ - ਤਬਾਹੀ, ਗਾਰਤੀ, ਸਰਵਨਾਸ਼। ਦੋ ਘਲੂਘਾਰੇ ਸਿੱਖ ਇਤਿਹਾਸ ਨੇ ਪਹਿਲਾਂ ਦਰਸਾਏ ਹਨ, ਇਕ ਛੋਟਾ ਘਲੂਘਾਰਾ ਕਾਹਨੂੰਵਾਨ ਦੇ ਛੰਭ ਪਾਸ ਹੋਇਆ। ਸੰਨ 1746 ਵਿਚ ਲੱਖਪਤ ਰਾਇ ਦੀ ਫ਼ੌਜ ਨੇ ਲਗਭਗ ਸੱਤ ਹਜ਼ਾਰ ਸਿੱਖ ਸ਼ਹੀਦ ਕਰ ਦਿੱਤੇ ਸਨ। ਦੂਸਰਾ ਸੰਨ 1762 ਵਿਚ ਕੁਪਰਹੀੜੇ ਅਹਿਮਦ ਸ਼ਾਹ ਦੁਰਾਨੀ ਦੀ ਫ਼ੌਜ ਨਾਲ ਹੋਇਆ, ਜਿਸ ਵਿਚ ਤੀਹ ਹਜ਼ਾਰ ਸਿੰਘ ਸਿੰਘਣੀਆਂ ਸ਼ਹੀਦ ਹੋਏ ਸਨ।

ਤੀਸਰਾ ਘਲੂਘਾਰਾ ਕਿਸ ਤਰ੍ਹਾਂ ਹੋਇਆ ? ਸੱਚ ਖੰਡ ਸ੍ਰੀ ਹਰਿਮੰਦਰ ਸਾਹਿਬ ਇਕ ਐਸਾ ਅਸਥਾਨ ਹੈ, ਜਿਸ ਨੂੰ ਗੁਰਦੇਵ ਨੇ ਪਾਵਨ ਗੁਰਬਾਣੀ ਰਾਹੀਂ ਕਿਹਾ ਹੈ :-

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥*
*ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥*
*ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ॥*
*ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ॥*

(ਅੰਗ ੧੩੬੨)

ਇਹ ਪਵਿੱਤ੍ਰ ਅਸਥਾਨ ਸਿੱਖੀ ਦੀ ਨਿਰਮਲ ਧਾਰਾ ਦਾ ਇਕ ਉੱਜਲ ਨਿਰਮਲ ਚਸ਼ਮਾ ਹੈ, ਜਿਸ ਨਿਰਮਲ ਚਸ਼ਮੇ ਦੇ ਅੰਮ੍ਰਿਤ ਕੀਰਤਨ, ਅਥਵਾ ਅੰਮ੍ਰਿਤ ਸਰੋਵਰ ਦੇ ਅੰਮ੍ਰਿਤ ਜਲ ਨੂੰ ਛੱਕ ਕੇ, ਵਿਸ਼ਵ ਭਰ ਦੇ ਗੁਰੂ ਨਾਨਕ ਨਾਮ ਲੇਵਾ ਗੁਰਸਿੱਖ ਸਦਜੀਵਨ ਪ੍ਰਾਪਤ ਕਰਦੇ ਹਨ। ਇਸ ਲਈ ਇਹ ਆਬੇ ਹਿਯਾਤ ਗੁਰੂ ਸਾਹਿਬਾਂ ਨੇ ਗੁਰਸਿੱਖਾਂ ਨੂੰ ਬਖ਼ਸ਼ਿਆ ਹੈ। ਇਸ ਨੂੰ ਛੱਕ ਕੇ ਡਰਪੋਕ ਮਨਾਂ ਵਾਲੇ ਸ਼ੇਰ ਬਣ ਜਾਂਦੇ ਹਨ।

*ਮੁਰਸ਼ਦ ਇਨ ਕਾ ਬਲੀ ਭਇਯੋ ਹੈ।*
*ਇਨ ਕੌ ਆਬਿਹਾਤ ਦੇ ਗਯੋ ਹੈ।*
*ਗਜਬ ਅਸਰ ਤਿਸ ਕਾ ਹਮ ਦੇਖਾ।*
*ਬੁਜ਼ਦਿਲ ਹੋਵਤ ਸ਼ੇਰ ਬਸੇਖਾ।*

(ਸ੍ਰੀ ਗੁਰੂ ਪੰਥ ਪ੍ਰਕਾਸ਼, ਗਿ: ਗਿਆਨ ਸਿੰਘ ਜੀ)

M_S

53)

ਪ੍ਰਿੰਸੀਪਲ ਸਤਿਬੀਰ ਸਿੰਘ ਜੀ ਨੇ ਵੀ ਠੀਕ ਹੀ ਲਿਖਿਆ ਹੈ ਕਿ ਸਿੱਖਾਂ ਨੇ ਗੁਰਦੁਆਰੇ ਤੋਂ ਹੀ ਗੁਰੂ ਨੂੰ ਲੱਭਿਆ ਹੈ ਤੇ ਗੁਰੂ ਦੀ ਕ੍ਰਿਪਾ ਨਾਲ ਹੀ ਵਾਹਿਗੁਰੂ ਜੀ ਕਾ ਖਾਲਸਾ ਬਣਿਆ ਹੈ। ਸੋ ਇਹ ਅਵੱਸ਼ ਸੀ ਕਿ ਉਸ ਦਾ ਪਿਆਰ ਗੁਰਦੁਆਰਿਆਂ ਨਾਲ ਗੁਰੂ ਜਿਤਨਾ ਹੀ ਹੋਵੇ। ਗੁਰਦੁਆਰਾ ਜਿੱਥੇ ਗੁਣਾਂ ਨੂੰ ਸਿੱਖਣ ਲਈ ਪਾਠਸ਼ਾਲਾ ਹੈ, ਉਥੇ ਪੰਥਕ ਕਾਰਜ ਲਈ ਇਕ ਕਿਲ੍ਹੇ ਦਾ ਕੰਮ ਵੀ ਦੇਂਦਾ ਹੈ। ਗੁਰਦੁਆਰੇ ਹੀ ਸਿੱਖੀ ਦਾ ਸੋਮਾ ਹਨ। ਹਰਿਮੰਦਰ ਸਾਹਿਬ ਸੋਮਿਆਂ ਦਾ ਸੋਮਾ ਹੈ। ਗੁਰੂ ਸਾਹਿਬਾਨ ਦੇ ਵੇਲਿਆਂ ਤੋਂ ਹੀ ਇਸ ਸੋਮੇ ਨੂੰ ਬੰਦ ਕਰਨ ਦੀਆਂ ਵਿਉਂਤਾਂ ਹੋਣ ਲੱਗੀਆਂ ਸਨ। (ਸਾਡਾ ਇਤਿਹਾਸ ਭਾਗ ਦੂਜਾ, ਅੰਗ 168)

ਗੁਰੂ ਕਾਲ ਮੌਕੇ ਤੋਂ ਹੀ ਸਮੇਂ-ਸਮੇਂ ਇਸ ਪਵਿੱਤਰ ਅਸਥਾਨ 'ਤੇ ਸਰੋਵਰ ਅਤੇ ਇਸ ਅਸਥਾਨ ਦੇ ਸਿਰਜਣਹਾਰ ਨੂੰ ਖ਼ਤਮ ਕਰਨ ਦੇ ਜਤਨ ਹੁੰਦੇ ਰਹੇ ਹਨ। ਸੁਲਹੀ ਖ਼ਾਂ ਤੇ ਸੁਲਭੀ ਖ਼ਾਂ ਜੈਸੇ ਚੜ੍ਹਾਈ ਕਰ ਕੇ ਆਏ, ਜਿਨ੍ਹਾਂ ਦਾ ਜ਼ਿਕਰ ਗੁਰ-ਇਤਿਹਾਸ ਅੰਦਰ ਇਸ ਤਰ੍ਹਾਂ ਆਇਆ ਹੈ:-

***ਔਰ ਦੋ ਪਠਾਨ ਹੁਤੇ ਸੁਲਹੀ ਸੁਲਭੀ ਖਾਨ,***
***ਚੌਕਰੀ ਚੰਡਾਲ ਠਾਨ ਤੁਹਮਤੇ ਲਗਾਇ ਹੈਂ।***
***ਸ਼ਾਹਿ ਤੈ ਹੁਕਮ ਲੀਨ ਹਨੂਮਾਨ ਵਾਰੌ ਚੀਨ,***
***ਦੋ ਸੈ ਅਸਵਾਰ ਦੀਨ ਸੁਲਭੀ ਸੰਗਾਇ ਹੈਂ।***
***ਗੁਰੁ ਅਰਜਨ ਪਰ ਆਯੋ ਅਰਿ ਜੋਸ਼ ਧਰਿ,***
***ਪ੍ਰਿਥੀ ਸਸਿ ਸੰਗ ਤਰ ਕੋਪ ਕੌ ਬਧਾਇ ਹੈਂ।***
***ਐ ਪੈ ਪ੍ਰਹਿਲਾਦ ਸਮ ਰੱਛਕ ਜੋ ਆਦਿ ਬ੍ਰਹਮ,***
***ਤਾਂਹਿ ਕਾਂਹਿ ਗਮ ਭ੍ਰਮ ਦੇਖੋ ਕਿਆ ਬਨਾਇ ਹੈਂ॥ ੨੧॥***

(ਸ੍ਰੀ ਗੁਰੂ ਪੰਥ ਪ੍ਰਕਾਸ਼, ਪੂਰਬਾਰਧ ਬਿਸਰਾਮ ੨੦)

ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਜਿੱਥੇ ਗੁਰੂ ਜੀ ਨੇ ਚੜ੍ਹ ਕੇ ਆਈਆਂ ਸ਼ਾਹੀ ਫ਼ੌਜਾਂ ਨਾਲ ਚਾਰ ਜੰਗ ਲੜੇ ਹਨ, ਉਥੇ ਪਹਿਲਾ ਜੰਗ ਗੁਰੂ ਜੀ ਨੇ ਅੰਮ੍ਰਿਤਸਰ ਦਾ ਹੀ ਲੜਿਆ ਹੈ। ਦੁਸ਼ਮਣ ਮੁਖ਼ਲਸ ਖ਼ਾਂ ਸੱਤ ਹਜ਼ਾਰ ਫ਼ੌਜ ਲੈ ਕੇ ਇਸ ਅਸਥਾਨ 'ਤੇ ਹੀ ਚੜ੍ਹਾਈ ਕਰਕੇ ਆਇਆ ਸੀ, ਪਰ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦੁਸ਼ਮਣ ਨੂੰ ਇਸ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਤੋਂ ਦੂਰ ਰਖਿਆ ਸੀ, ਜਿਸ ਦਾ ਜ਼ਿਕਰ ਗੁਰ-ਇਤਿਹਾਸ ਅੰਦਰ ਇਸ ਤਰ੍ਹਾਂ ਆਇਆ ਹੈ :-

***ਬਾਦਸਾਹਿ ਕਾ ਦਿਲ ਭੜਕਾਯੋ, ਮੂੜ੍ਹਨ ਕੂੜ ਅਲੇਕੈ।***
***ਸਾਤ ਹਜਾਰੀ ਮੁਖਲਸ ਖਾਂ ਸਹਿ, ਪਠਯੋ ਸੈਨ ਬਹੁ ਦੇਕੈ।***
***ਪਾਇ ਖਬਰ ਗੁਰੁ ਲੈ ਨਿਜ ਸੁਭਟਨ, ਲਰੇ ਅਗਾਰੀ ਹ੍ਵੈ ਕੈ।***

(ਸ੍ਰੀ ਗੁਰੂ ਪੰਥ ਪ੍ਰਕਾਸ਼ ਪੂਰਬਾਰਧ, ਬਿਸਰਾਮ ੨੪)

ਇਸ ਤਰ੍ਹਾਂ ਬਾਦਸ਼ਾਹ ਵਲੋਂ ਮੁਖਲਸ ਖ਼ਾਂ ਨੂੰ ਸੱਤ ਹਜ਼ਾਰ ਸ਼ਾਹੀ ਫ਼ੌਜ ਦੇਕੇ ਭੇਜਿਆ ਸੀ। ਜਿਸ ਤਰ੍ਹਾਂ ਪਿੱਛੇ ਦੱਸਿਆ ਹੈ ਕਿ ਸੁਲਹੀ ਖ਼ਾਂ ਤੇ ਸੁਲਭੀ ਖ਼ਾਂ ਚੜ੍ਹਾਈ ਕਰਕੇ ਆਏ ਜਿਉਂਦੇ ਵਾਪਸ ਨਹੀਂ ਜਾ ਸਕੇ। ਇਸੇ ਤਰ੍ਹਾਂ ਮੁਖਲਸ ਖ਼ਾਂ ਆਦਿ ਪਠਾਨ ਜੰਗ ਵਿਚ ਹੀ ਗੁਰੂ ਜੀ ਨੇ ਸਦਾ ਦੀ ਨੀਂਦ ਸੁਅ ਦਿੱਤੇ ਸਨ।

***ਜਬ ਸਰਦਾਰ ਮਰੇ ਤੁਰਕਾਨੀ।***
***ਭਾਗ ਚਲੀ ਤਬ ਸੈਨ ਮਹਾਨੀ।***

(ਸ੍ਰੀ ਗੁਰੂ ਪੰਥ ਪ੍ਰਕਾਸ਼, ਗਿ: ਗਿਆਨ ਸਿੰਘ ਜੀ)

ਫਿਰ ਮੱਸੇ ਰੰਘੜ ਨੇ ਜਿਸ ਦਾ ਅਸਲ ਨਾਮ (ਮੀਰ ਮਸਾਲ-ਉਲ-ਦੀਨ) ਸੀ। ਸੰਨ 1740 ਵਿਚ, ਸ੍ਰੀ ਅੰਮ੍ਰਿਤਸਰ ਸ੍ਰੀ ਹਰਿਮੰਦਰ ਸਾਹਿਬ ਅੰਦਰ ਵੇਸਵਾ ਨਚਾਈ ਤੇ ਪਲੰਘ ਉੱਪਰ ਬੈਠਾ।

***ਕੀਯੋ ਉਪਦ੍ਰਵ ਤੁਰਕ ਬਡ ਅੰਮ੍ਰਿਤਸਰ ਗੁਰਦੁਆਰ।***
***ਹਰਿਮੰਦਰ ਮੇਂ ਕੰਚਨੀ ਰਖੇ ਤੁਕਰਨ ਕੈ ਸਰਦਾਰ।੧੫।***

(ਪ੍ਰਾਚੀਨ ਪੰਥ ਪ੍ਰਕਾਸ਼, ਰਤਨ ਸਿੰਘ ਭੰਗੂ)

***ਮੱਸਾ ਨਾਮ ਰੰਘੜ ਗੁਰੂ ਕੇ ਹਰਿਮੰਦਰ ਮੇਂ,***
***ਬੈਠ ਸੌਂ ਪਲੰਘ ਪਰ ਸਭਾ ਨਿਜ ਲਾਇ ਹੈ।***

(ਸ੍ਰੀ ਗੁਰੂ ਪ੍ਰੰਥ ਪ੍ਰਕਾਸ਼, ਗਿ: ਗਿਆਨ ਸਿੰਘ ਜੀ)

ਭਾਈ ਸੁੱਖਾ ਸਿੰਘ ਜੀ ਤੇ ਮਹਿਤਾਬ ਸਿੰਘ ਜੀ ਨੇ ਬੀਕਾਨੇਰ ਦੀ ਧਰਤੀ ਤੋਂ ਚੱਲ ਕਰ ਆ ਕੇ ਮੱਸੇ ਰੰਘੜ ਨੂੰ ਸੋਧਿਆ ਸੀ।

***ਮਸੇ ਕੌ ਇਸ ਸੀਸ ਉਤਾਰਯੋ।***
***ਜਨ ਕਰ ਬੇਲੋਂ ਕਦੂਆ ਟਾਰਯੋ।੩੮।***

(ਪ੍ਰਾਚੀਨ ਪੰਥ ਪ੍ਰਕਾਸ਼)

ਇਸ ਉਪਰੰਤ ਅਹਿਮਦ ਸ਼ਾਹ ਅਬਦਾਲੀ ਦੇ ਜਰਨੈਲ ਜਹਾਨ ਖ਼ਾਂ ਨੇ ਇਸ ਪਵਿੱਤ੍ਰ ਅਸਥਾਨ ਨੂੰ ਢਾਹੁਣਾ ਚਾਹਿਆ, ਤਾਂ ਇਹ ਖ਼ਬਰ ਬਾਬਾ ਦੀਪ ਸਿੰਘ ਜੀ ਨੇ ਤਖ਼ਤ ਸ੍ਰੀ ਦਮਦਮਾ ਸਾਹਿਬ, ਸਾਬੋ ਕੀ ਤਲਵੰਡੀ, ਜ਼ਿਲ੍ਹਾ ਬਠਿੰਡਾ, ਰਹਿੰਦਿਆਂ ਸੁਣੀ। ਉਸ ਸਮੇਂ ਬਾਬਾ ਦੀਪ ਸਿੰਘ ਜੀ ਦੀ ਉਮਰ 75 ਸਾਲ ਦੀ ਸੀ। ਆਪ ਜੀ ਨੇ ਹੱਥ ਵਿਚ ਖੰਡਾ ਫੜ ਕੇ ਬਚਨ ਕੀਤਾ :-

***ਸੀਸ ਸੁਧਾਸਰ ਹੇਤ ਕਰ ਦੇਵੈਂਗੇ ਹਮ ਜਾਇ,***
***ਕਰ ਅਰਦਾਸਾ ਟੁਰ ਪਏ ਸਿੰਘ ਜੀ ਫਤਹਿ ਗਜਾਇ।***

M_S

54)

ਬਾਬਾ ਜੀ ਨੇ ਇਸ ਅਸਥਾਨ ਦੀ ਪਵਿੱਤ੍ਰਤਾ ਕਾਇਮ ਰੱਖੀ। ਆਪ ਸ਼ਹੀਦੀ ਪ੍ਰਾਪਤ ਕੀਤੀ, ਅਤੇ ਦੁਸ਼ਮਨਾਂ ਨੂੰ ਭੀ ਮਾਰ ਮੁਕਾਇਆ।

***ਚਲੀ ਤੇਗ ਅਤਿ ਬੇਗ ਮੈਂ, ਦੋਹੂ ਕੇਰ ਬਲ ਧਾਰ।***
***ਉਤਰ ਗਏ ਸਿਰ ਦੋਹਾਂ ਕੇ, ਪਰਸ ਪਰੇ ਇਕ ਸਾਰ।***

(ਸ੍ਰੀ ਗੁਰੂ ਪੰਥ ਪ੍ਰਕਾਸ਼)

ਪਰ ਫੇਰ ਵੀ ਬਾਬਾ ਜੀ ਨੇ ਸੀਸ ਖੱਬੇ ਹੱਥ ਦੀ ਤੱਲੀ 'ਤੇ ਰੱਖ ਕੇ ਦੁਸ਼ਮਣਾਂ ਦੇ ਆਹੂ ਲਾਹੇ ਤੇ ਆਪਣਾ ਬਚਨ ਪੂਰਾ ਕੀਤਾ।

***ਨਿਜ ਸਿਰ ਬਾਮਹਾਥ ਨਿਜ ਧਾਰਾ।***
***ਦਹਿਨੇ ਹਾਥ ਤੇਗ ਪਰ ਧਾਰਾ।***
***ਵਜਨ ਜਾਹਿ ਥਾ ਸੇਰ ਅਠਾਰਾ॥ ੫੮॥***
***ਲਰਤ ਕਬੰਧ ਤੁਰਕ ਗਨ ਸੰਗੈ।***
***ਓਰ ਸੁਧਾ ਸਰ ਚਲਿਯੋ ਨਿਸੰਗੈ।***

(ਸ੍ਰੀ ਗੁਰੂ ਪੰਥ ਪ੍ਰਕਾਸ਼)

ਸੰਨ 1762 ਵਿਚ ਵੱਡੇ ਘਲੂਘਾਰੇ ਮਗਰੋਂ ਸਮੁੱਚਾ ਪੰਥ ਅੰਮ੍ਰਿਤਸਰ ਵਿਸਾਖੀ ਮਨਾ ਰਿਹਾ ਸੀ ਤਾਂ ਅਹਿਮਦ ਸ਼ਾਹ ਨੇ ਹਰਿਮੰਦਰ ਸਾਹਿਬ ਨੂੰ ਢਾਹੁਣ ਵਾਸਤੇ ਹਮਲਾ ਕਰ ਦਿੱਤਾ। ਤੋਪਾਂ ਬੀੜ ਕੇ ਹਰਿਮੰਦਰ ਸਾਹਿਬ ਨੂੰ ਢਾਹ ਦਿੱਤਾ ਗਿਆ। ਇਸ ਸਮੇਂ ਹੀ ਤੋਪ ਦੇ ਗੋਲੇ ਨਾਲ ਇਕ ਇੱਟ ਹਰਿਮੰਦਰ ਸਾਹਿਬ ਦੀ ਨਿਕਲ ਕੇ, ਅਹਿਮਦ ਸ਼ਾਹ ਅਬਦਾਲੀ ਦੇ ਨੱਕ ਨੂੰ ਜਾ ਵੱਜੀ ਅਤੇ ਨੱਕ 'ਤੇ ਐਸਾ ਜ਼ਖ਼ਮ ਹੋਇਆ ਜਿਸ ਨਾਲ ਅਬਦਾਲੀ ਦੀ ਮੌਤ ਹੋ ਗਈ।

***ਉਡੀ ਇਟ ਉਹਾਂ ਪਹੁੰਚੀ ਆਇ।***
***ਲਗੀ ਨਾਕ ਕੇ ਊਪਰ ਧਾਇ।***

(ਪ੍ਰਾਚੀਨ ਪੰਥ ਪ੍ਰਕਾਸ਼)

ਇਹ ਇਥੋਂ ਤੱਕ ਪਿੱਛੇ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਵੱਲ ਨੂੰ ਚੜ੍ਹਾਈ ਕਰਕੇ ਆਉਣ ਵਾਲੇ, ਗੁਰੂ ਕਾਲ ਤੋਂ ਲੈ ਕੇ, ਗੁਰੂ ਖਾਲਸਾ, ਖਾਲਸਾ ਰਾਜ ਤੱਕ ਦੇ, ਹਮਲਾਵਰਾਂ ਦਾ ਜ਼ਿਕਰ ਕੀਤਾ ਹੈ, ਇਹ ਜ਼ਿਕਰ ਸੰਖੇਪ ਰੂਪ ਵਿਚ ਕੀਤਾ ਹੈ।

ਹੁਣ ਤੀਸਰਾ ਘਲੂੱਘਾਰਾ ਕਿਸ ਤਰ੍ਹਾਂ ਹੋਇਆ ? ਜੋ ਸ਼ੁਰੂ ਵਿਚ ਕਿਹਾ ਸੀ, ਉਸ ਸਬੰਧ ਵਿਚ ਵਿਚਾਰ ਕਰਨੀ ਹੈ, ''ਘੱਲੂਘਾਰੇ'' ਦੇ ਅਰਥ ਪਹਿਲਾਂ ਵੀ ਦਿੱਤੇ ਗਏ ਹਨ, ਕਿ ਸਰਬਨਾਸ਼, ਤਬਾਹੀ, ਗਾਰਤੀ, (ਮਹਾਨ ਕੋਸ਼) ਅਤੇ ਡਾ. ਰਤਨ ਸਿੰਘ ਜੱਗੀ ਨੇ ਸਿੱਖ ਪੰਥ ਵਿਸ਼ਵ ਕੋਸ਼ ਅੰਦਰ ਭੀ ''ਘੱਲੂਘਾਰੇ'' ਦੇ ਅਰਥ ਇਸ ਤਰ੍ਹਾਂ ਕੀਤੇ ਹਨ। ''ਘੱਲੂਘਾਰਾ'' ਦਾ

ਅਰਥ ਹੈ ਤਬਾਹੀ, ਬਰਬਾਦੀ, ਸਰਵਨਾਸ਼। (ਸਿੱਖ ਪੰਥ ਵਿਸ਼ਵ ਕੋਸ਼) ਗੁਰਦੁਆਰੇ ਸਿੱਖੀ ਦਾ ਸੋਮਾ ਹਨ, ਸੋਮਿਆਂ ਦੇ ਸੋਮੇ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਨੂੰ ਬੰਦ ਕਰਨ ਵਾਸਤੇ ਮੌਕੇ ਦੀ ਹੁਕਮਰਾਨ ਇੰਦਰਾ ਗਾਂਧੀ ਦੇ ਹੁਕਮ ਨਾਲ ਭਾਰਤੀ ਫੌਜ ਵੱਲੋਂ 5-6 ਜੂਨ 1984 ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਉੱਪਰ ਤੋਪਾਂ ਦੇ ਗੋਲਿਆਂ ਨਾਲ ਹਮਲਾ ਕੀਤਾ ਗਿਆ।

ਇਸ ਹਮਲੇ ਨੂੰ "ਨੀਲਾ ਤਾਰਾ ਸੈਨਿਕ ਕਾਰਵਾਈ" ਨਾਮ ਦਿੱਤਾ ਗਿਆ, ਜਿਸ ਦਾ ਭਾਵ ਹੈ ਕਿ ਨੀਲੇ ਦਸਤਾਰੇ ਸਜਾਉਣ ਵਾਲੇ ਅਕਾਲੀਆਂ ਨੂੰ ਖ਼ਤਮ ਕਰਨਾ ਹੈ। "ਸਿੱਖ ਪੰਥ ਵਿਸ਼ਵ ਕੋਸ਼" ਦੇ ਲੇਖਕ ਨੇ ਲਿਖਿਆ ਹੈ "ਨੀਲਾ ਤਾਰਾ ਸੈਨਿਕ ਕਾਰਵਾਈ ਵਿਸ਼ਵ ਭਰ ਦੇ ਸਿੱਖਾਂ ਲਈ ਵੀਹਵੀਂ ਸਦੀ ਦੇ ਅੰਤ ਵਿਚ ਵਾਪਰਿਆ ਸਭ ਤੋਂ ਵੱਡਾ ਦੁਖਾਂਤ ਹੈ, ਜਿਸ ਨੂੰ 'ਨੀਲਾ ਤਾਰਾ ਸੈਨਿਕ ਕਾਰਵਾਈ' ਇਸ ਲਈ ਕਿਹਾ ਗਿਆ ਕਿਉਂਕਿ ਇਸ ਦਾ ਮੁੱਖ ਉਦੇਸ਼ ਨੀਲੇ ਦਸਤਾਰੇ ਸਜਾਉਣ ਵਾਲੇ ਅਕਾਲੀਆਂ ਨੂੰ ਸੋਧਣਾ ਸੀ। ਇਸ ਸਾਕੇ ਨਾਲ ਵਿਸ਼ਵ ਭਰ ਦੇ ਸਿੱਖਾਂ ਦੇ ਹਿਰਦੇ ਵਲੂੰਧਰੇ ਗਏ। ਸਿੱਖ ਮਾਨਸਿਕਤਾ ਬੁਰੀ ਤਰ੍ਹਾਂ ਘਾਇਲ ਹੋ ਗਈ।" (ਸਿੱਖ ਪੰਥ ਵਿਸ਼ਵ ਕੋਸ਼ ਭਾਗ ਦੂਜਾ)

ਨੀਲੇ ਦਸਤਾਰੇ ਤਾਂ ਹਰ ਇਕ ਸਿੱਖ ਹੀ ਬੰਨ੍ਹਦਾ ਹੈ, ਇਨ੍ਹਾਂ ਕਾਰਨਾਂ ਕਰਕੇ ਇਸ ਨੂੰ 1984 ਦਾ ਘੱਲੂਘਾਰਾ ਕਿਹਾ ਹੈ। ਇਹ ਘੱਲੂਘਾਰਾ ਉਸ ਸਮੇਂ ਹੋਇਆ ਹੈ, ਜਦੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਜਿਸ ਦੇ ਚਾਰ ਦਰਵਾਜ਼ੇ ਗੁਰੂ ਸਾਹਿਬ ਜੀ ਨੇ ਇਸ ਲਈ ਰੱਖੇ ਸਨ, ਜਿਥੇ ਚਾਰ ਵਰਨ ਤੇ ਚਾਰ ਆਸ਼ਰਮਾਂ ਅਤੇ ਚੌਹਾਂ ਦਿਸ਼ਾਵਾਂ ਤੋਂ ਆਉਣ ਵਾਲੀ ਮਨੁੱਖਤਾ ਨੂੰ ਜਿਥੋਂ ਸਾਂਝਾ ਉਪਦੇਸ਼ ਮਿਲਦਾ ਹੈ। ਇਸ ਅਸਥਾਨ ਦੇ ਸਿਰਜਣਹਾਰ, ਸ਼ਹੀਦਾਂ ਦੇ ਸਿਰਤਾਜ, ਸ਼ਾਂਤੀ ਦੇ ਸੋਮੇ, ਸੱਚ ਦੇ ਸੂਰਜ, ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਸ਼ਹੀਦੀ ਦਿਹਾੜਾ 3 ਜੂਨ 1984 ਨੂੰ ਮਨਾਉਣ ਵਾਸਤੇ ਇਸ ਅਸਥਾਨ 'ਤੇ ਸੰਗਤਾਂ ਦੂਰੋਂ ਦੁਰਾਡਿਓਂ ਇਕੱਠੀਆਂ ਹੋਈਆਂ ਸਨ। ਇਨ੍ਹਾਂ ਸੰਗਤਾਂ ਵਿਚ ਬੱਚੇ, ਬਜ਼ੁਰਗ, ਮਾਤਾਵਾਂ ਤੇ ਨੌਜਵਾਨ ਧੀਆਂ ਭੈਣਾਂ ਗੁਰਪੁਰਬ ਜਾਣ ਕੇ ਇਸ ਪਵਿੱਤਰ ਅਸਥਾਨ ਦੇ ਦਰਸ਼ਨ ਕਰਨ ਵਾਸਤੇ ਆਈਆਂ ਸਨ। ਇਨ੍ਹਾਂ ਸੰਗਤਾਂ ਤੋਂ ਬਿਨਾਂ ਧਰਮ ਯੁੱਧ ਮੋਰਚਾ ਚੱਲ ਰਿਹਾ ਸੀ। ਇਹ ਮੋਰਚਾ ਚਾਰ ਅਗਸਤ 1982 ਤੋਂ ਸਾਂਝੇ ਤੌਰ 'ਤੇ ਸ਼ੁਰੂ ਹੋਇਆ ਸੀ ਕਿਉਂਕਿ ਪਹਿਲਾਂ ਦਮਦਮੀ ਟਕਸਾਲ ਦੇ ਸਿੰਘਾਂ ਦੀ ਰਿਹਾਈ ਲਈ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂ (ਮਹਿਤਾ) ਵਾਲਿਆਂ ਨੇ ਸ਼ੁਰੂ ਕੀਤਾ ਸੀ, ਜੋ ਮਗਰੋਂ ਚਾਰ ਅਗਸਤ 1982 ਨੂੰ ਧਰਮ ਯੁੱਧ ਦਾ ਨਾਮ ਦੇ ਕੇ ਸ਼੍ਰੋਮਣੀ ਅਕਾਲੀ ਦਲ ਨੇ ਅਪਣਾ ਲਿਆ ਸੀ, ਇਸ ਮਗਰੋਂ ਸਾਂਝੇ ਤੌਰ ਤੇ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਇਕੱਠੇ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਪਹਿਲਾਂ ਪ੍ਰਚਾਰ ਕਰਕੇ ਜੱਥੇ ਨੂੰ ਗ੍ਰਿਫ਼ਤਾਰੀ ਵਾਸਤੇ ਤੋਰਿਆ ਕਰਦੇ

ਸਨ। ਇਸ ਕਰਕੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਆਪਣੇ ਜੱਥੇ ਦੇ ਸਿੰਘਾਂ ਸਮੇਤ ਇਥੇ ਠਹਿਰੇ ਹੋਏ ਸਨ ਅਤੇ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਤੇ ਜੱਥੇਦਾਰ ਗੁਰਚਰਨ ਸਿੰਘ ਜੀ ਟੌਹੜਾ ਜੋ ਮੌਕੇ ਦੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸਨ, ਇਹ ਸਾਰੇ ਧਾਰਮਿਕ ਆਗੂ ਲੀਡਰ ਸਮੁੱਚੇ ਅਕਾਲੀ ਵਰਕਰਾਂ ਸਮੇਤ ਅੰਮ੍ਰਿਤਸਰ ਠਹਿਰੇ ਹੋਏ ਸਨ। 3 ਜੂਨ 1984 ਨੂੰ ਸ਼ਹੀਦੀ ਗੁਰਪੁਰਬ ਸੀ। ਜਿਸ ਤਰ੍ਹਾਂ ਪਹਿਲਾਂ ਦੱਸਿਆ ਜਾ ਚੁੱਕਿਆ ਹੈ ਕਿ ਇਸ ਗੁਰਪੁਰਬ ਸਮੇਂ ਸੰਗਤਾਂ ਬਾਹਰੋਂ ਬਹੁਤ ਆਈਆਂ ਸਨ। ਸਮੁੱਚਾ ਪੰਥ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧਕ ਆਗੂ ਤੇ ਸਮੁੱਚਾ ਸਟਾਫ ਇੱਥੇ ਸੀ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਆਪਣੇ ਜੱਥੇ ਦੇ ਸਾਰੇ ਸਿੰਘਾਂ ਸਮੇਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਠਹਿਰੇ ਹੋਏ ਸਨ। ਬਹੁਤ ਸਾਰੇ ਜੱਥੇਬੰਦੀਆਂ ਦੇ ਹੋਰ ਸਿੰਘ ਵੀ ਇੱਥੇ ਅੰਮ੍ਰਿਤਸਰ ਸਾਹਿਬ ਜੀ ਵਿਖੇ ਹੀ ਠਹਿਰੇ ਹੋਏ ਸਨ। ਐਸੇ ਸਮੇਂ 4 ਜੂਨ 1984 ਨੂੰ ਸਵੇਰੇ ਚਾਰ ਵੱਜ ਕੇ 45 ਮਿੰਟ 'ਤੇ ਭਾਰਤ ਦੀ ਸਰਕਾਰ ਨੇ ਭਾਰਤੀ ਫ਼ੌਜ ਰਾਹੀਂ ਟੈਂਕਾਂ ਨਾਲ ਤੋਪਾਂ ਦੇ ਗੋਲਿਆਂ ਦਾ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਮਲਾ ਕਰਵਾ ਦਿੱਤਾ। ਗੁਰਦੇਵ ਦਾ ਪਾਵਨ ਫ਼ੁਰਮਾਣ ਹੈ, ਕਿ ਪਾਪ ਬੁਰਾ ਹੈ, ਭਾਵ ਮਾੜਾ ਹੈ, ਪਰ ਪਾਪੀ ਮਨੁੱਖ ਨੂੰ ਪਾਪ ਕਰਨਾ ਚੰਗਾ ਲੱਗਦਾ ਹੈ :-

*ਪਾਪ ਬੁਰਾ ਪਾਪੀ ਕਉ ਪਿਆਰਾ॥*

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪਾਪ ਕਰਨ ਵਾਲਿਆ, ਤੇਰਾ ਕਿਸੇ ਨੇ ਬੇਲੀ ਨਹੀਂ ਬਣਨਾ, ਭਾਵ ਪਾਪਾਂ ਦਾ ਫਲ ਤੈਨੂੰ ਇਕੱਲਿਆਂ ਹੀ ਭੋਗਣਾ ਪੈਣਾ ਹੈ ਅਤੇ ਅੰਤ ਨੂੰ ਪਛਤਾਵੇਂਗਾ।

*ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ॥*
*ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ॥*
*ਕੋਏ ਨ ਬੇਲੀ ਹੋਇ ਤੇਰਾ ਸਦਾ ਪਛੋਤਾਵਹੇ॥*

(ਅੰਗ ੫੪੬)

ਇਹ ਹਮਲਾ ਟੈਂਕਾਂ ਅਤੇ ਤੋਪਾਂ ਦੇ ਗੋਲਿਆਂ ਨਾਲ ਕੀਤਾ ਗਿਆ। ਫ਼ੌਜੀ ਦਸਤੇ ਅਤੇ ਕਮਾਂਡੋ ਦਸਤੇ ਡਿਓੜੀਆਂ ਰਾਹੀਂ ਅੰਦਰ ਜਾਣ ਦੀ ਕੋਸ਼ਿਸ਼ ਕਰਕੇ ਸੰਤ ਜਰਨੈਲ ਸਿੰਘ ਜੀ ਨੂੰ ਜਿਊਂਦਿਆਂ ਫੜਨਾ ਚਾਹੁੰਦੇ ਸਨ, ਪਰ ਸੰਤ ਜੀ ਤੇ ਨਾਲ ਦੇ ਸਾਥੀ ਇਸ ਸਿਧਾਂਤ ਦੇ ਧਾਰਨੀ ਸਨ :-

*ਜੋ ਸੂਰਾ ਤਿਸਹੀ ਹੋਇ ਮਰਨਾ॥*
*ਜੋ ਭਾਗੈ ਤਿਸ ਜੋਨੀ ਫਿਰਨਾ॥*

ਅਥਵਾ-

***ਰਣ ਰਾਤੇ ਭਾਰੀ ਨਾਹੀ ਸੂਰੇ ਥਾਰੋ ਨਾਉ॥***

ਤਥਾ-

***ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥***
***ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥***

(ਅੰਗ ੧੧੦੫)

ਪ੍ਰਕਰਮਾ ਥਾਣੀਂ ਆਈ ਫ਼ੌਜ ਅਤੇ ਕਮਾਂਡੋ ਦਸਤਿਆਂ ਦਾ ਸਿੰਘਾਂ ਨੇ ਡਟ ਕੇ ਮੁਕਾਬਲਾ ਕੀਤਾ। 3 ਜੂਨ ਦੀ ਸਵੇਰ ਤੋਂ ਸ਼ੁਰੂ ਹੋਏ ਹਮਲੇ ਵਿਚ 6 ਜੂਨ ਤੱਕ ਲਗਾਤਾਰ ਧੂੰਆਧਾਰ ਗੋਲੇ ਵਰ੍ਹਦੇ ਰਹੇ ਹਨ। ਹਰ ਪਾਸਿਓਂ ਗੋਲੀਆਂ, ਗੋਲਿਆਂ, ਬੰਬਾਂ, ਜ਼ਹਿਰੀਲੀਆਂ ਗੈਸਾਂ ਦਾ ਮੀਂਹ ਵਰ੍ਹ ਰਿਹਾ ਸੀ। ਇਸ ਅੰਧਾ ਧੁੰਧ ਹਰ ਪਾਸਿਓਂ ਆ ਰਹੀਆਂ ਗੋਲੀਆਂ ਨਾਲ ਗੁਰੂ ਕਾ ਕੀਰਤਨੀਆ ਹਰਿਮੰਦਰ ਸਾਹਿਬ ਅੰਦਰ ਕੀਰਤਨ ਕਰਦਾ ਸ਼ਹੀਦ ਹੋ ਗਿਆ ਅਤੇ ਇਕ ਗੋਲੀ ਨਿਰਵੈਰ ਸਰੂਪ ਸਮੁੱਚੀ ਮਨੁੱਖਤਾ ਦੇ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਵੀ ਆ ਕੇ ਲੱਗੀ, ਜੋ ਆਦਿ ਤੋਂ ਲੈ ਕੇ ਸ੍ਰੀ ਸੁਖਮਨੀ ਸਾਹਿਬ ਤੱਕ ਗੁਰਦੇਵ ਦੇ ਅੰਗਾਂ ਨੂੰ ਵਿੰਨ੍ਹ ਗਈ। ਇਸ ਪਾਵਨ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਤਕਰੀਬਨ 100 ਸਾਲ ਤੱਕ ਸ੍ਰੀ ਹਰਿਮੰਦਰ ਸਾਹਿਬ ਅੰਦਰ ਪ੍ਰਕਾਸ਼ ਹੁੰਦਾ ਰਿਹਾ ਹੈ। ਤੋਪਾਂ ਦੇ ਗੋਲਿਆਂ ਨਾਲ ਕੀਮਤੀ ਜਲੌ ਦਾ ਸਾਮਾਨ ਬਹੁਤ ਸਾਰਾ ਸੜ ਕੇ ਭਸਮ ਹੋ ਗਿਆ, ਜਿਸ ਵਿਚੋਂ ਇਕ ਚੰਦੋਆ ਜੋ ਮਹਾਰਾਜਾ ਰਣਜੀਤ ਸਿੰਘ ਨੇ ਦਰਬਾਰ ਸਾਹਿਬ ਭੇਟਾ ਕੀਤਾ ਸੀ। ਇਸ ਵਿਚ ਕੀਮਤੀ ਰਤਨ ਜੜ੍ਹੇ ਹੋਏ ਸਨ ਅਤੇ ਮੋਤੀਆਂ ਦੀਆਂ ਲੜੀਆਂ ਦੀਆਂ ਝਾਲਰਾਂ ਸਨ, ਇਹ ਵੀ ਸੜ ਕੇ ਸੁਆਹ ਹੋ ਗਿਆ। ਇਸ ਦੀ ਭਸਮ ਹੁਣ ਬੋਰੀਆਂ ਵਿਚ ਪਾ ਕੇ ਤੋਸ਼ੇਖ਼ਾਨੇ ਵਿਚ ਰੱਖੀ ਹੋਈ ਹੈ। ਰੈਫ਼ਰੈਂਸ ਲਾਇਬ੍ਰੇਰੀ ਜਿਸ ਵਿਚ ਗੁਰੂ ਕਾਲ ਦੇ ਗੁਰੂ ਸਾਹਿਬਾਨਾਂ ਦੇ ਹੁਕਮਨਾਮੇ ਅਤੇ ਹੱਥ ਲਿਖਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਤਿਹਾਸਕ ਕਿਤਨੇ ਹੀ ਸਰੂਪ ਸਨ ਤੇ ਹੋਰ ਇਤਿਹਾਸਕ ਦਸਤਾਵੇਜ਼ ਬਹੁਤ ਸਾਰਾ ਸੜ ਕੇ ਸੁਆਹ ਹੋ ਗਿਆ। ਸ੍ਰੀ ਅਕਾਲ ਤਖ਼ਤ ਸਾਹਿਬ ਢਹਿ ਢੇਰੀ ਕਰ ਦਿੱਤਾ ਅਤੇ ਕਿੰਨੇ ਨੌਜਵਾਨ ਸਿੰਘ, ਸਿੰਘਣੀਆਂ, ਬੱਚੇ, ਬੱਚੀਆਂ, ਬਜ਼ੁਰਗ ਸ਼ਹੀਦ ਕਰ ਦਿੱਤੇ। ਜੂਨ 84 ਦੇ ਸ਼ਹੀਦ ਪੁਸਤਕ, ਡਾਇਰੀ ਜੋ ਦਲ ਖ਼ਾਲਸਾ ਵਲੋਂ ਪ੍ਰਕਾਸ਼ਤ ਕੀਤੀ ਗਈ ਹੈ, ਇਸ ਵਿਚ ਸ਼ਹੀਦ ਸਿੰਘਾਂ ਦੀਆਂ ਤਸਵੀਰਾਂ ਵੀ ਹਨ, ਪਰ ਇਹ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਸਾਥੀ ਸ਼ਸਤ੍ਰਧਾਰੀ ਸ਼ਹੀਦ ਸਿੰਘ ਜਥੇਬੰਦੀਆਂ ਦੇ ਸ਼ਹੀਦਾਂ ਦੇ ਹੀ ਨਾਮ ਹਨ। ਇਨ੍ਹਾਂ ਸ਼ਸਤ੍ਰਧਾਰੀ ਸ਼ਹੀਦ ਸਿੰਘਾਂ ਦੀ ਗਿਣਤੀ ਦੋ ਸੌ ਛੇ ਬਣਦੀ ਹੈ। ਪਰ ਡਾ. ਰਤਨ ਸਿੰਘ ਜੱਗੀ ਅਨੁਸਾਰ ਸਮੁੱਚੇ ਸਿੰਘ ਸਿੰਘਣੀਆਂ, ਬੱਚੇ, ਬੱਚੀਆਂ ਸ਼ਹੀਦਾਂ ਦੀ ਗਿਣਤੀ ਪੰਜ ਹਜ਼ਾਰ ਤੱਕ ਮੰਨੀ ਹੈ।

M_S
56)

ਪੁਸਤਕ "ਧੁੰਧੂਕਾਰੇ 'ਚੋਂ ਚਾਨਣ ਦੀ ਖੋਜ" ਜਿਸ ਦੇ ਲੇਖਕ ਦਲਵੀਰ ਸਿੰਘ ਜੀ ਹਨ, ਦੇ ਪੰਨਾ 364-65 ਅਨੁਸਾਰ ਸਾਕਾ ਨੀਲਾ ਤਾਰਾ 4 ਜੂਨ 1984 ਨੂੰ ਸਵੇਰੇ 4 ਵੱਜ ਕੇ 45 ਮਿੰਟ 'ਤੇ ਉਸ ਸਮੇਂ ਸ਼ੁਰੂ ਹੋਇਆ ਜਦੋਂ ਤੋਪ ਦਾ ਇਕ ਗੋਲਾ ਅਕਾਲ ਤਖ਼ਤ ਸਾਹਿਬ ਦੇ ਵਿਹੜੇ ਵਿਚ ਆਕੇ ਡਿੱਗਾ। ਫ਼ੌਜ ਡਿਓੜੀਆਂ ਵਿਚੋਂ ਅੰਦਰ ਵੜਨ ਦੀ ਕੋਸ਼ਿਸ਼ ਕਰਨ ਲੱਗੀ ਤਾਂ ਸਿੰਘਾਂ ਨੇ ਵੀ ਫਾਇਰ ਖੋਲ੍ਹ ਦਿੱਤਾ। ਸਾਰਾ ਦਿਨ ਗਹਿ ਗੱਚ ਲੜਾਈ ਹੋਈ। ਚਾਰ ਜੂਨ ਦੀ ਸ਼ਾਮ ਤੱਕ ਪ੍ਰਕਰਮਾ ਫ਼ੌਜੀਆਂ ਦੀਆਂ ਲਾਸ਼ਾਂ ਨਾਲ ਭਰੀ ਪਈ ਸੀ। ਰਾਤ ਨੂੰ ਅੰਮ੍ਰਿਤਸਰ ਸਾਹਿਬ ਦੀਆਂ ਗਲੀਆਂ ਵਿਚ ਟੈਂਕ ਸਿੱਖਾਂ ਦਾ ਮੱਕਾ ਢਾਹੁਣ ਲਈ ਦਨਦਨਾਉਂਦੇ ਫਿਰ ਰਹੇ ਸਨ। ਫ਼ੌਜੀਆਂ ਦਾ ਸਿੰਘਾਂ ਵਲੋਂ ਹੋਇਆ ਘਾਣ ਵੇਖ ਕੇ ਫ਼ੌਜ ਵਿਚ ਘਬਰਾਹਟ ਫੈਲੀ ਹੋਈ ਸੀ ਫਿਰ ਵੀ ਉਨ੍ਹਾਂ ਪੰਜ ਜੂਨ ਨੂੰ ਤੋਪਾਂ ਨਾਲ ਗੋਲੇ ਵਰ੍ਹਾਉਣੇ ਜਾਰੀ ਰੱਖੇ। ਉਹ ਆਪਣੇ ਸਾਥੀਆਂ ਦੀਆਂ ਲਾਸ਼ਾਂ 'ਤੇ ਤੁਰ-ਫਿਰ ਰਹੇ ਸਨ। ਹਰ ਪਾਸਿਓਂ ਗੋਲੀਆਂ, ਗੋਲਿਆਂ, ਬੰਬਾਂ, ਜ਼ਹਿਰੀਲੀਆਂ ਗੈਸਾਂ ਦਾ ਮੀਂਹ ਵਰ੍ਹ ਰਿਹਾ ਸੀ। ਉਤੋਂ ਕਹਿਰਾਂ ਦੀ ਗਰਮੀ। ਪੰਜ ਜੂਨ ਦੀ ਰਾਤ ਬਹੁਤ ਘਮਸਾਨ ਦੀ ਜੰਗ ਹੋਈ। ਹਜ਼ਾਰਾਂ ਫ਼ੌਜੀ ਪਾਰ ਬੁਲਾ ਦਿੱਤੇ ਗਏ ਤੇ ਕਈ ਸਿੰਘ ਵੀ ਸ਼ਹੀਦੀਆਂ ਪਾ ਗਏ। ਏਸੇ ਦੌਰਾਨ ਜਰਨਲ ਸੁਬੇਗ ਸਿੰਘ, ਛੇ ਜੂਨ ਦੇ ਤੜਕੇ ਇਕ ਤੋਂ ਦੋ ਵੱਜੇ ਦੇ ਵਿਚਕਾਰ ਅਕਾਲ ਤਖ਼ਤ ਸਾਹਿਬ ਉੱਪਰ ਸ਼ਹੀਦ ਹੋ ਗਏ। ਫ਼ੈਡਰੇਸ਼ਨ ਦੇ ਪ੍ਰਧਾਨ ਅਮਰੀਕ ਸਿੰਘ ਵੀ ਉਦੋਂ ਕੁ ਹੀ ਸ਼ਹੀਦ ਹੋਏ। ਉਨ੍ਹਾਂ ਦਾ ਮੋਰਚਾ ਦੋ ਨਿਸ਼ਾਨ ਸਾਹਿਬਾਂ ਕੋਲ ਸੀ। ਟੈਂਕਾਂ ਨਾਲ ਅਕਾਲ ਤਖ਼ਤ ਸਾਹਿਬ ਉੱਪਰ ਗੋਲੇ ਵਰ੍ਹਾਉਣ ਕਰਕੇ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਨੂੰ ਅੱਗ ਲੱਗੀ ਹੋਈ ਸੀ। ਅੱਗ ਦੀਆਂ ਲਪਟਾਂ ਵਿਚ ਕੁਝ ਵੀ ਦਿਖਾਈ ਨਹੀਂ ਸੀ ਦੇ ਰਿਹਾ। ਚਾਰ ਕੁ ਵੱਜੇ ਤੱਕ ਵਧੇਰੇ ਸਿੰਘਾਂ ਦੀ ਸ਼ਹਾਦਤ ਹੋਣ ਕਰਕੇ ਮੁਕਾਬਲਾ ਮੱਧਮ ਪੈ ਗਿਆ। ਉਸ ਸਮੇਂ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਅਕਾਲ ਤਖ਼ਤ ਸਾਹਿਬ ਦੇ ਭੋਰੇ ਵਿਚੋਂ ਨਿਕਲੇ। ਉਨ੍ਹਾਂ ਕੋਲ ਥਾਮਸਨ ਗੰਨ ਸੀ। ਉਨ੍ਹਾਂ ਕੋਠਾ ਸਾਹਿਬ ਅੱਗੇ ਅਰਦਾਸ ਕੀਤੀ ਤੇ ਸੰਘਰਸ਼ ਵਿਚ ਕੁੱਦ ਪਏ। ਕੁਝ ਸਮੇਂ ਦੇ ਮੁਕਾਬਲੇ ਮਗਰੋਂ ਉਨ੍ਹਾਂ ਦੇ ਖੱਬੇ ਪਾਸੇ ਗੋਲੀਆਂ ਦਾ ਬਰੱਸਟ ਵੱਜਾ ਤੇ ਉਹ ਉਥੇ ਡਿੱਗੇ ਤਾਂ ਫ਼ੌਜੀ ਅਫ਼ਸਰਾਂ ਨੇ ਗੋਲੀਆਂ ਦੀ ਵਾਛੜ ਕਰ ਦਿੱਤੀ, ਜਿਸ ਨਾਲ ਸੰਤ ਜੀ ਸ਼ਹੀਦ ਹੋ ਗਏ।

(ਧੁੰਧੂਕਾਰੇ 'ਚੋਂ ਚਾਨਣ ਦੀ ਖੋਜ, ਅੰਗ 365)

ਡਾ. ਰਤਨ ਸਿੰਘ ਜੀ ਜੱਗੀ "ਸਿੱਖ ਪੰਥ ਵਿਸ਼ਵ ਕੋਸ਼ ਭਾਗ ਦੂਜਾ" ਦੇ ਪੰਨਾ 1093 'ਤੇ ਲਿਖਦੇ ਹਨ। ਕਿ 29 ਮਈ 1984 ਈ. ਨੂੰ ਪ੍ਰਧਾਨ ਮੰਤਰੀ ਨੇ ਰਾਸ਼ਟਰਪਤੀ ਨਾਲ ਇਕ ਲੰਬੀ ਮੀਟਿੰਗ ਕੀਤੀ ਅਤੇ ਫ਼ੌਜੀ ਐਕਸ਼ਨ ਲੈਣ ਦਾ ਮਨ ਬਣਾ ਲਿਆ। ਮਈ 1984 ਈ. ਦੇ ਅੰਤ ਤੱਕ ਹਿੰਦ ਸਰਕਾਰ ਨੇ ਪੰਜਾਬ ਵਿਚ ਛੇ ਡਵੀਜ਼ਨ ਹੋਰ ਫ਼ੌਜ ਤਾਇਨਾਤ ਕਰ ਦਿੱਤੀ ਜਿਸ ਵਿਚ ਛਾਤਾਧਾਰੀ ਕਮਾਂਡੋ ਵੀ ਸ਼ਾਮਲ ਸਨ। ਦਰਬਾਰ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਦਾ 3 ਜੂਨ ਨੂੰ ਸ਼ਹੀਦੀ ਗੁਰਪੁਰਬ ਮਨਾਉਣ ਲਈ ਪਹਿਲੀ ਜੂਨ ਤੋਂ ਹੀ ਸ਼ਰਧਾਲੂ

ਆਉਣ ਲੱਗ ਪਏ ਸਨ। 3 ਜੂਨ ਨੂੰ ਅੰਮ੍ਰਿਤਸਰ ਅਤੇ ਆਸ-ਪਾਸ ਦੇ ਜ਼ਿਲ੍ਹਿਆਂ ਵਿਚ ਕਰਫ਼ਿਊ ਲਗਾ ਦਿੱਤਾ ਗਿਆ। 34 ਮੁੱਖ ਗੁਰਦੁਆਰਿਆਂ ਨੂੰ ਘੇਰ ਲਿਆ ਗਿਆ। ਦਰਬਾਰ ਸਾਹਿਬ ਪਰਿਸਰ ਨੂੰ ਫ਼ੌਜ ਦੁਆਰਾ ਘੇਰੇ ਜਾਣ ਪ੍ਰਤਿ ਰੋਸ ਵਜੋਂ ਪਿੰਡਾਂ ਤੋਂ ਆਏ ਲੋਕਾਂ ਨੂੰ ਰਸਤਿਆਂ ਵਿਚ ਹੀ ਰੋਕ ਲਿਆ ਗਿਆ। 5-6 ਜੂਨ 1984 ਈ. ਦੀ ਰਾਤ ਨੂੰ ਦਰਬਾਰ ਸਾਹਿਬ ਪਰਿਸਰ ਉੱਤੇ ਫ਼ੌਜੀ ਕਾਰਵਾਈ ਸ਼ੁਰੂ ਹੋ ਗਈ ਜਿਸ ਵਿਚ ਟੈਂਕਾਂ ਤੋਂ ਇਲਾਵਾ ਤੋਪਖ਼ਾਨੇ ਦੀ ਖੁੱਲ੍ਹੀ ਵਰਤੋਂ ਹੋਈ। 7 ਜੂਨ ਨੂੰ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਆਪਣੇ ਅਨੇਕ ਸਾਥੀਆਂ ਸਮੇਤ ਸ਼ਹੀਦ ਹੋ ਗਏ। ਫ਼ੌਜ ਵਲੋਂ ਕੀਤੀ ਗੋਲਾਬਾਰੀ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਕਈ ਹੋਰ ਇਮਾਰਤਾਂ ਨੂੰ ਭਾਰੀ ਨੁਕਸਾਨ ਪਹੁੰਚਿਆ। ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਜੱਥੇਦਾਰ ਗੁਰਚਰਨ ਸਿੰਘ ਟੌਹੜਾ ਨੂੰ ਆਪਣੇ ਸਾਥੀਆਂ ਸਮੇਤ ਫ਼ੌਜ ਨੇ ਸੁਰੱਖਿਆ ਪ੍ਰਦਾਨ ਕਰਨ ਲਈ ਗੁਰੂ ਨਾਨਕ ਨਿਵਾਸ ਵਿਚੋਂ ਬਾਹਰ ਕੱਢ ਲਿਆਂਦਾ। ਕਹਿੰਦੇ ਹਨ ਕਿ ਫ਼ੌਜੀ ਕਾਰਵਾਈ ਨਾਲ ਲਗਭਗ ਪੰਜ ਹਜ਼ਾਰ ਸਿੱਖ ਮਾਰੇ ਗਏ ਅਤੇ 700 ਫ਼ੌਜੀ ਵੀ ਮਾਰੇ ਗਏ ਹਨ।

(ਸਿੱਖ ਪੰਥ ਵਿਸ਼ਵ ਕੋਸ਼, ਭਾਗ ਦੂਜਾ)



M_S

i7)

# ਦਸੀ ਮਾਸੀ ਹੁਕਮ ਬਾਲਕ ਜਨਮ ਲੀਆ

ਮਨੁੱਖਾ ਜਨਮ ਸਾਰੀਆਂ ਚਉਰਾਸੀ ਲੱਖ ਜੂਨਾਂ 'ਚੋਂ ਉੱਤਮ ਹੈ, ਕਿਉਂਕਿ ਇਸ ਜਨਮ ਵਿਚ ਚੇਤੰਨਤਾ ਅਤੇ ਬਿਬੇਕ ਬੁੱਧੀ ਹੋਣ ਦੇ ਕਾਰਨ ਬਾਕੀ ਜੂਨਾਂ ਨਾਲੋਂ ਇਸ ਨੂੰ ਉੱਤਮ ਦੱਸਿਆ ਹੈ। ਗੁਰਦੇਵ ਦਾ ਫ਼ੁਰਮਾਣ ਹੈ :-

***ਲਖ ਚਉਰਾਸੀਹ ਜੋਨਿ ਸਬਾਈ॥ ਮਾਣਸ ਕਉ ਪ੍ਰਭਿ ਦੀਈ ਵਡਿਆਈ॥***

(ਅੰਗ ੧੦੭੫)

ਗੁਰਬਾਣੀ ਦੇ ਕਥਨ ਅਨੁਸਾਰ ਬਹੁਤ ਸਾਰੇ ਕਈ ਜਨਮ ਭਟਕ-ਭਟਕ ਕੇ ਆਖ਼ਰ ਇਹ ਮਨੁੱਖਾ ਦੇਹ ਮਿਲੀ ਹੈ। ਇਸ ਦੇਹੀ ਨੂੰ ਪਾ ਕੇ ਹੀ ਸਿਮਰਨ ਰਾਹੀਂ ਪ੍ਰਭੂ ਨੂੰ ਪਾਇਆ ਜਾ ਸਕਦਾ ਹੈ :-

***ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥***
***ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥***

(ਅੰਗ ੬੩੧)

ਪਰ ਮਨੁੱਖ ਦੀ ਰਚਨਾ ਪ੍ਰਮੇਸ਼ਰ ਨੇ ਕਿਸ ਤਰ੍ਹਾਂ ਕੀਤੀ ਹੈ, ਜਿਸ ਦਾ ਜ਼ਿਕਰ ਵਿਸਥਾਰ ਸਹਿਤ ਇਸ ਪ੍ਰਕਾਰ ਹੈ :-

***ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ॥***

ਧੰਨ ਹਨ ਓਹ ਸ਼ਕਤੀਮਾਨ ਵਾਹਿਗੁਰੂ ਜੀ ਜਿਨ੍ਹਾਂ ਨੇ ਸਭ ਤੋਂ ਪਹਿਲਾਂ ਇਸ ਜੀਵ ਦੀ ਰਚਨਾ ਕਰਨ ਲੱਗਿਆਂ, ਮਾਤਾ ਦੀ ਰਕਤ ਅਤੇ ਪਿਤਾ ਦੀ ਬਿੰਦ ਦੁਆਰਾ ਮਾਤਾ ਦੇ ਉਦਰ ਅੰਦਰ ਇਸ ਦੀ ਹੋਂਦ ਕਾਇਮ ਕੀਤੀ।

***ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ॥***

(ਅੰਗ ੭੦੬)

***ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ॥***

(ਅੰਗ ੬੩)

ਅਥਵਾ

***ਪਾਨੀ ਮੈਲਾ ਮਾਟੀ ਗੋਰੀ॥ ਇਸ ਮਾਟੀ ਕੀ ਪੁਤਰੀ ਜੋਰੀ॥***

(ਅੰਗ ੩੩੬)

ਇਸ ਰਕਤ ਬਿੰਦ ਤੋਂ ਮਾਂ ਦੇ ਪੇਟ ਵਿਚ ਬੱਚੇ ਦਾ ਵਜੂਦ ਕਾਇਮ ਕਰਕੇ ਇਸ ਵਿਚ ਜੀਵਨ ਕਲਾ ਪਾਉਣਾ ਕੀਤੀ। ਬੱਚੇ ਦੇ ਨਾੜੂਏ ਰਾਹੀਂ, ਮਾਤਾ ਦੀ ਖਾਧੀ ਹੋਈ ਖ਼ੁਰਾਕ ਦਾ ਆਹਾਰ ਬਣਾ ਕੇ ਬੱਚੇ ਦੀ ਪਾਲਣਾ ਕੀਤੀ ਹੈ। ਨੌਂ ਮਹੀਨੇ ਮਾਤਾ ਦੇ ਉਦਰ ਵਿਚ ਪੁੱਠਾ ਲਟਕਿਆ ਮਾਤਾ ਦੀ ਜਠਰ ਅਗਨੀ ਰੂਪ ਅਗਨਿ ਕੁੰਡ ਅਤੇ ਨਰਕ ਘੋਰ ਉਦਰ ਵਿਚ ਇਸ ਦੀ ਰੱਖਿਆ ਕੀਤੀ।

GN_

(26

***ਅਗਨਿ ਕੁੰਡ ਵਿਚਿ ਰਖੀਅਨਿ, ਨਰਕ ਘੋਰ ਮਹਿੰ ਉਦਰੁ ਮੰਝਾਰਾ।***

(ਭਾਈ ਗੁਰਦਾਸ ਜੀ, ਵਾਰ ੩੭, ਪਉੜੀ ੬)

ਗੁਰਬਾਣੀ ਅਨੁਸਾਰ ਮਾਤਾ ਦੇ ਉਦਰ ਵਿਚ ਪੁੱਠਾ ਲਟਕਦਾ ਸਵਾਸ-ਸਵਾਸ ਵਾਹਿਗੁਰੂ ਜੀ ਦਾ ਸਿਮਰਨ ਕਰਦਾ ਸੀ, ਜਿਸ ਸਿਮਰਨ ਦਾ ਸਦਕਾ ਇਸ ਨੂੰ ਜਠਰ ਅਗਨੀ ਦਾ ਸੇਕ ਪੋਹ ਨਹੀਂ ਸਕਿਆ।

ਸਲੋਕ॥

***ਰਚੰਤਿ ਜੀਅ ਰਚਨਾ, ਮਾਤ ਗਰਭ ਅਸਥਾਪਨੰ॥***
***ਸਾਸਿ ਸਾਸਿ ਸਿਮਰੰਤਿ ਨਾਨਕ, ਮਹਾ ਅਗਨਿ ਨ ਬਿਨਾਸਨੰ॥ ੧ ॥***
***ਮੁਖੁ ਤਲੈ ਪੈਰ ਉਪਰੇ, ਵਸੰਦੋ ਕੁਹਥੜੈ ਥਾਇ॥***
***ਨਾਨਕ ਸੋ ਧਣੀ ਕਿਉ ਵਿਸਾਰਿਓ, ਉਧਰਹਿ ਜਿਸ ਦੈ ਨਾਇ॥ ੨ ॥***

ਪਉੜੀ॥

***ਰਕਤੁ ਬਿੰਦੁ ਕਰਿ ਨਿੰਮਿਆ, ਅਗਨਿ ਉਦਰ ਮਝਾਰਿ॥***
***ਉਰਧ ਮੁਖੁ ਕੁਚੀਲ ਬਿਕਲੁ, ਨਰਕਿ ਘੋਰਿ ਗੁਬਾਰਿ॥***
***ਹਰਿ ਸਿਮਰਤ ਤੂ ਨਾ ਜਲਹਿ, ਮਨਿ ਤਨਿ ਉਰ ਧਾਰਿ॥***
***ਬਿਖਮ ਥਾਨਹੁ ਜਿਨਿ ਰਖਿਆ, ਤਿਸੁ ਤਿਲੁ ਨ ਵਿਸਾਰਿ॥***
***ਪ੍ਰਭ ਬਿਸਰਤ ਸੁਖੁ ਕਦੇ ਨਾਹਿ, ਜਾਸਹਿ ਜਨਮੁ ਹਾਰਿ॥੨॥***

(ਅੰਗ ੭੦੬)

***ਗਰਭ ਅਗਨਿ ਮਹਿ ਜਿਨਹਿ ਉਬਾਰਿਆ॥***
***ਰਕਤ ਕਿਰਮ ਮਹਿ ਨਹੀ ਸੰਘਾਰਿਆ॥***
***ਅਪਨਾ ਸਿਮਰਨੁ ਦੇ ਪ੍ਰਤਿਪਾਲਿਆ, ਓਹੁ ਸਗਲ ਘਟਾ ਕਾ ਮਾਲਕਾ॥***

(ਅੰਗ ੧੦੮੪)

M_S

8)

ਇਸ ਸਾਰੇ ਪ੍ਰਸੰਗ ਨੂੰ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਅੰਦਰ ਇਸ ਤਰ੍ਹਾਂ ਕਥਨ ਕੀਤਾ ਹੈ :-

*ਮਾਣਸ ਜਨਮ ਦੁਲੰਭੁ ਹੈ, ਛਿਣ ਭੰਗਰੁ ਛਲ ਦੇਹੀ ਛਾਰਾ।*
*ਪਾਣੀ ਦਾ ਕਰਿ ਪੁਤਲਾ ਉਭੈ ਨ ਪਉਣੁ ਖੁਲੇ ਨਉਂ ਦੁਆਰਾ।*
*ਅਗਨਿ ਕੁੰਡ ਵਿਚਿ ਰਖੀਅਨਿ ਨਰਕ ਘੋਰ ਮਹਿੰ ਉਦਰੁ ਮੰਝਾਰਾ।*
*ਕਰੈ ਉਰਧ ਤਪੁ ਗਰਭ ਵਿਚਿ ਚਸਾ ਨ ਵਿਸਰੈ ਸਿਰਜਣਹਾਰਾ।*
*ਦਸੀ ਮਹੀਨੀਂ ਜੰਮਿਆਂ ਸਿਮਰਣ ਕਰੀ ਕਰੇ ਨਿਸਤਾਰਾ।*
*ਜੰਮਦੋ ਮਾਇਆ ਮੋਹਿਆ ਨਦਰਿ ਨ ਆਵੈ ਰਖਣਹਾਰਾ।*
*ਸਾਹੌਂ ਵਿਛੁੜਿਆ ਵਣਜਾਰਾ॥ ੬॥*

(ਵਾਰ ੩੭, ਪਉੜੀ ੬)

ਗੁਰਦੇਵ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਰੀਰਾਗੁ ਅੰਦਰ ਪਹਿਰੇ ਸਿਰਲੇਖ ਹੇਠ ਜੀਵ ਦੇ ਮਾਤਾ ਦੇ ਉਦਰ ਵਿਚ "ਉਰਧ ਤਪੁ ਅੰਤਰਿ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ॥" ਕਰਦਾ ਦਰਸਾਇਆ ਹੈ। ਇਸੇ ਸਿਰਲੇਖ ਹੇਠ ਸੋਢੀ ਪਾਤਸ਼ਾਹ ਗੁਰੂ ਰਾਮਦਾਸ ਜੀ ਨੇ "ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ ਹਰਿ ਹਰਿ ਨਾਮੁ ਸਮਾਰਿ॥" ਕਥਨ ਕੀਤਾ ਹੈ। ਪੰਚਮ ਗੁਰਦੇਵ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭੀ ਇਸੇ ਸਿਰਲੇਖ ਹੇਠ "ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਰਿ ਪਾਇਤਾ ਉਦਰੈ ਮਾਹਿ॥" ਦੱਸਿਆ ਹੈ। ਇਸ ਸੰਬੰਧ ਵਿਚ ਗੁਰੂ ਸਾਹਿਬਾਨ ਦੇ ਅੰਮ੍ਰਿਤ ਬਚਨ ਮੂਲ ਰੂਪ ਵਿਚ ਇਕ-ਇਕ ਪਹਿਰਾ ਇਸ ਪ੍ਰਕਾਰ ਹੈ :-

ੴ ਸਤਿਗੁਰ ਪ੍ਰਸਾਦਿ॥ ਸਿਰੀਰਾਗੁ ਮਹਲਾ ੧ ਪਹਰੇ ਘਰੁ ੧॥

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ॥*
*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ॥*
*ਖਸਮ ਸੇਤੀ ਅਰਦਾਸਿ ਵਖਾਣੈ, ਉਰਧ ਧਿਆਨਿ ਲਿਵ ਲਾਗਾ॥*
*ਨਾ ਮਰਜਾਦੁ ਆਇਆ ਕਲਿ ਭੀਤਰਿ, ਬਾਹੁੜਿ ਜਾਸੀ ਨਾਗਾ॥*
*ਜੈਸੀ ਕਲਮ ਵੁੜੀ ਹੈ ਮਸਤਕਿ, ਤੈਸੀ ਜੀਅੜੇ ਪਾਸਿ॥*
*ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ, ਹੁਕਮਿ ਪਇਆ ਗਰਭਾਸਿ॥*

(ਸਿਰੀਰਾਗੁ ਮਹਲਾ ੧, ਪਹਿਰੇ ਘਰੁ ੧, ਅੰਗ ੭੪)

ਸਿਰੀਰਾਗੁ ਮਹਲਾ ੪॥

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਪਾਇਆ ਉਦਰ ਮੰਝਾਰਿ॥*
*ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ ਹਰਿ ਹਰਿ ਨਾਮੁ ਸਮਾਰਿ॥*

*ਹਰਿ ਹਰਿ ਨਾਮੁ ਜਪੇ ਆਰਾਧੇ, ਵਿਚਿ ਅਗਨੀ ਹਰਿ ਜਪਿ ਜੀਵਿਆ॥*
*ਬਾਹਰਿ ਜਨਮੁ ਭਇਆ ਮੁਖਿ ਲਾਗਾ, ਸਰਸੇ ਪਿਤਾ ਮਾਤ ਥੀਵਿਆ॥*
*ਜਿਸ ਕੀ ਵਸਤੁ ਤਿਸੁ ਚੇਤਹੁ ਪ੍ਰਾਣੀ ਕਰਿ ਹਿਰਦੈ ਗੁਰਮੁਖਿ ਬੀਚਾਰਿ॥*
*ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ, ਹਰਿ ਜਪੀਐ ਕਿਰਪਾ ਧਾਰਿ॥ ੧॥*

(ਸਿਰੀਰਾਗੁ ਮਹਲਾ ੪, ਅੰਗ ੭੬)

ਸਿਰੀਰਾਗੁ ਮਹਲਾ ੫ ॥

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਰਿ ਪਾਇਤਾ ਉਦਰੈ ਮਾਹਿ॥*
*ਦਸੀ ਮਾਸੀ ਮਾਨਸੁ ਕੀਆ ਵਣਜਾਰਿਆ ਮਿਤ੍ਰਾ ਕਰਿ ਮੁਹਲਿਤ ਕਰਮ ਕਮਾਹਿ॥*
*ਮੁਹਲਤਿ ਕਰਿ ਦੀਨੀ ਕਰਮ ਕਮਾਣੇ ਜੈਸਾ ਲਿਖਤੁ ਧੁਰਿ ਪਾਇਆ॥*
*ਮਾਤ ਪਿਤਾ ਭਾਈ ਸੁਤ ਬਨਿਤਾ, ਤਿਨ ਭੀਤਰਿ ਪ੍ਰਭੂ ਸੰਜੋਇਆ॥*
*ਕਰਮ ਸੁਕਰਮ ਕਰਾਏ ਆਪੇ ਇਸੁ ਜੰਤੈ ਵਸਿ ਕਿਛੁ ਨਾਹਿ॥*
*ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ, ਧਰਿ ਪਾਇਤਾ ਉਦਰੈ ਮਾਹਿ॥ ੧॥*

(ਸਿਰੀਰਾਗੁ ਮਹਲਾ ੫, ਅੰਗ ੭੭)

ਮਾਤਾ ਦੇ ਉਦਰ ਵਿਚ ਪੁੱਠਾ ਲਟਕਦਾ ਸਵਾਸ-ਸਵਾਸ ਵਾਹਿਗੁਰੂ ਜੀ ਦਾ ਸਿਮਰਨ ਕਰਦਾ ਐਸੇ ਅਗਨਿ ਕੁੰਡ ਵਿਚ ਜਿੱਥੇ "ਮਾਤ ਗਰਭ ਦੁਖ ਸਾਗਰੋ ਪਿਆਰੇ ਤਹ ਅਪਣਾ ਨਾਮੁ ਜਪਾਇਆ॥" ਪ੍ਰਭੂ ਇਸ ਦੀ ਰੱਖਿਆ ਕਰਦਾ ਹੈ। ਪਰ ਮਾਤਾ ਦੇ ਕੀਤੇ ਪਰਉਪਕਾਰ ਨੂੰ ਵੀ ਭੁਲਾਇਆ ਨਹੀਂ ਜਾ ਸਕਦਾ, ਕਿਉਂਕਿ ਸਭ ਤੋਂ ਪਹਿਲਾਂ ਉਸ ਕਾਦਰ ਦੀ ਕੁਦਰਤ ਨੂੰ ਦੇਖਣ ਦਾ ਸੁਭਾਗ ਪੁੱਤਰ ਨੂੰ ਮਾਤਾ ਪਿਤਾ ਦੇ ਸੰਬੰਧ ਰਾਹੀਂ ਮਿਲਿਆ ਹੈ। ਮਾਤਾ ਪਿਤਾ ਦੇ ਸੰਬੰਧ ਦੀ ਅੰਸ਼ ਹਰ ਮਨੁੱਖੀ ਸਰੀਰ ਅੰਦਰ ਮੌਜੂਦ ਹੈ। ਇਕ ਲੰਬੀ ਘਾਲਣਾ ਹੈ ਮਾਤਾ ਦੇ ਰੂਪ ਵਿਚ ਇਸਤਰੀ ਦੀ ਜਨਮ ਮਰਨ ਦੀ ਖੇਡ ਅੰਦਰੋਂ ਇਕ ਨਵੀਂ ਮੂਰਤ ਨੂੰ ਪ੍ਰਗਟ ਕਰਨਾ।

ਪਰ ਇਹ ਮਨੁੱਖ ਜਿਸ ਸਮੇਂ ਮਾਤਾ ਦੇ ਉਦਰ ਵਿਚ ਸੀ, ਉਸ ਦੁੱਖ ਦੇ ਕਾਲ ਵਿਚ ਇਸ ਦੀ ਸੁਰਤ ਪ੍ਰਭੂ ਚਰਨਾਂ ਵਿਚ ਜੁੜੀ ਹੋਈ ਸੀ। ਮਾਂ ਦੇ ਪੇਟ ਤੋਂ ਬਾਹਰ ਆਉਂਦਿਆਂ ਹੀ ਜਨਮ ਲੈਣ ਸਾਰ ਇਸ ਨੂੰ ਪ੍ਰਮਾਤਮਾ ਭੁੱਲ ਗਿਆ ਹੈ :-

*ਗਰਭ ਛੋਡਿ ਮਿਤ੍ਰ ਮੰਡਲ ਆਇਆ ਤਉ ਨਰਹਰਿ ਮਨਹੁ ਬਿਸਾਰਿਆ॥*

(ਅੰਗ ੯੩)

*ਅਥਵਾ: ਵਿਚਹੁ ਗਰਭੈ ਨਿਕਲਿ ਆਇਆ॥*
*ਖਸਮੁ ਵਿਸਾਰਿ ਦੁਨੀ ਚਿਤੁ ਲਾਇਆ॥*

(ਅੰਗ ੧੦੦੭)

M_S
9)

ਜਨਮ ਕਾਲ ਤੋਂ ਪਿੱਛੋਂ ਬਚਪਨ ਵਿਚ ਬਹੁਤਾ ਜੀਵਨ ਬੱਚੇ ਦਾ ਮਾਂ ਦੀ ਗੋਦ ਵਿਚ ਹੀ ਬਤੀਤ ਹੁੰਦਾ ਹੈ। ਸਭ ਤੋਂ ਪਹਿਲਾਂ ਬੱਚੇ ਨੂੰ ਸੰਸਾਰ ਦੇ ਅੰਦਰ ਸੰਸਾਰਿਕ ਜੀਆਂ ਦੀ ਪਛਾਣ ਵਿਚੋਂ ਬੱਚਾ ਮਾਂ ਦੀ ਪਛਾਣ ਪਹਿਲਾਂ ਕਰਦਾ ਹੈ। ਜਾਂ ਇਸ ਤਰ੍ਹਾਂ ਕਹਿ ਲਵੋ ਕਿ ਜਨਮ ਲੈਣ ਤੋਂ ਬਾਅਦ ਬੱਚੇ ਨੂੰ ਮਾਂ ਦੇ ਦੁੱਧ ਦੀ ਸਮਝ ਪਹਿਲਾਂ ਹੁੰਦੀ ਹੈ। ਉਸ ਉਪਰੰਤ ਮਾਂ ਦੀ, ਫੇਰ ਬਾਪ ਦੀ ਪਛਾਣ ਬੱਚਾ ਕਰਦਾ ਹੈ। ਗੁਰਦੇਵ ਦਾ ਸੁੰਦਰ ਫ਼ੁਰਮਾਨ ਹੈ :-

***ਪਹਿਲੈ ਪਿਆਰਿ ਲਗਾ ਥਣ ਦੁਧਿ॥***
***ਦੂਜੈ ਮਾਇ ਬਾਪ ਕੀ ਸੁਧਿ॥***

(ਅੰਗ ੧੩੭)

ਉਹ ਵਿਰਲੀਆਂ ਸੁਭਾਗੀਆਂ ਮਾਤਾਵਾਂ ਹੁੰਦੀਆਂ ਹਨ, ਜੋ ਬਚਪਨ ਤੋਂ ਹੀ ਆਪਣੇ ਬੱਚੇ ਨੂੰ ਪ੍ਰਮਾਤਮਾ ਦੇ ਨਾਮ ਜੱਪਣ ਦੀ ਪ੍ਰੇਰਨਾ ਕਰਦੀਆਂ ਹਨ। ਵੈਸੇ ਤਾਂ ਸਿਆਣਿਆਂ ਦਾ ਕਥਨ ਹੈ, ਕਿ ਜਿਸ ਸਮੇਂ ਬੱਚਾ ਮਾਤਾ ਦੇ ਉਦਰ ਵਿਚ ਹੁੰਦਾ ਹੈ, ਉਸ ਸਮੇਂ ਤੋਂ ਹੀ ਬੱਚੇ ਉੱਪਰ ਮਾਂ ਦੀ ਕਰਮ ਕਿਰਿਆ ਦਾ ਅਸਰ ਪੈਂਦਾ ਹੈ। ਬਹੁਤ ਸਾਰੇ ਕਰਣੀ ਕਥਨੀ ਦੇ ਪੂਰੇ, ਸੰਤਾ, ਮਹਾਂਪੁਰਖਾਂ, ਗੁਰਮੁਖਾਂ ਦੇ ਜੀਵਨ ਪੜ੍ਹਨ ਤੋਂ ਪਤਾ ਲੱਗਦਾ ਹੈ, ਕਿ ਉਹਨਾਂ ਗੁਰਮੁਖਾਂ ਦੀਆਂ ਮਾਤਾਵਾਂ ਉਹਨਾਂ ਦੇ ਜਨਮ ਤੋਂ ਪਹਿਲਾਂ ਕਈ-ਕਈ ਸੁਖਮਨੀ ਸਾਹਿਬ ਜੀ ਦੇ ਅਤੇ ਜਪੁਜੀ ਸਾਹਿਬ ਜੀ ਦੇ ਪਾਠ ਕਰਦੀਆਂ ਰਹਿੰਦੀਆਂ ਸਨ। ਜਨਮ ਤੋਂ ਪਿੱਛੋਂ ਭੀ ਐਸੇ ਗੁਰਸਿੱਖਾਂ ਦੀਆਂ ਮਾਤਾਵਾਂ ਬਾਣੀ ਦੀਆਂ ਲੋਰੀਆਂ ਦੇ ਦੇ ਕੇ ਹੀ ਆਪਣੇ ਬੱਚੇ ਨੂੰ ਪਾਲਦੀਆਂ ਸਨ। ਬਾਪ ਨਾਲੋਂ ਬੱਚਾ ਮਾਂ ਦਾ ਅਸਰ ਵੱਧ ਕਬੂਲਦਾ ਹੈ। ਭਗਤ ਪ੍ਰਹਿਲਾਦ ਜੀ ਦਾ ਬਾਪ ਤਾਂ ਰਾਖਸ਼ ਬੁੱਧੀ ਦਾ ਧਾਰਨੀ ਸੀ, ਪਰ ਭਗਤ ਜੀ ਦੀ ਮਾਤਾ 'ਕਿਆਧੂ' ਬੜੀ ਉੱਤਮ ਕਰਨੀ ਤੇ ਭਾਵਨਾ ਵਾਲੀ ਸੀ, ਜਿਸ ਦਾ ਸਦਕਾ ਪ੍ਰਹਿਲਾਦ ਦ੍ਰਿੜ੍ਹ ਇਰਾਦੇ ਦੇ ਨਾਲ ਪ੍ਰਭੂ ਦਾ ਭਗਤ ਪ੍ਰਸਿੱਧ ਹੋਇਆ। ਇਸੇ ਤਰ੍ਹਾਂ ਭਗਤ ਧ੍ਰੂ ਜੀ ਦਾ ਜੀਵਨ ਜਦ ਪੜ੍ਹਦੇ ਹਾਂ ਤਾਂ ਭਗਤ ਜੀ ਦੀ ਮਾਤਾ ਦੀ ਹੀ ਬਚਪਨ ਵਿਚ ਇਹ ਪ੍ਰੇਰਨਾ ਧ੍ਰੂ ਨੂੰ ਹੋਈ ਸੀ। ਜਿਸ ਸਮੇਂ ਮਤਰੇਈ ਮਾਂ ਨੇ ਧ੍ਰੂ ਨੂੰ ਬਾਪ ਦੀ ਗੋਦ ਵਿਚੋਂ ਬਾਹੋਂ ਫੜ ਕੇ ਉਠਾ ਦਿੱਤਾ ਤਾਂ ਰੋਂਦਿਆਂ ਧ੍ਰੂ ਨੇ ਮਾਂ ਨੂੰ ਕਿਹਾ ਕਿ 'ਕਿਸੁ ਉਦਮ ਤੇ ਰਾਜੁ ਮਿਲੈ ਸਤ੍ਰੂ ਤੇ ਸਭਿ ਹੋਵਨਿ ਮੀਤਾ।' ਅੱਗੋਂ ਮਾਂ ਦੀ ਉੱਤਮ ਸਿੱਖਿਆ ਸੀ, ਜਿਸ ਸਦਕਾ ਭਗਤ ਧ੍ਰੂ ਜੀ ਦਾ ਜੀਵਨ ਪਲਟ ਗਿਆ ਕਿ 'ਪ੍ਰਮੇਸਰੁ ਅਰਾਧੀਐ ਜਿੰਦੂ ਹੋਈਐ ਪਤਿਤ ਪੁਨੀਤਾ।'

ਇਸ ਸਿੱਖਿਆ ਨੂੰ ਧਾਰਨ ਕਰਕੇ ਭਗਤ ਧ੍ਰੂ ਕਿੱਡਾ ਵੱਡਾ ਭਗਤ ਹੋਇਆ। ਗੁਰਬਾਣੀ ਵਿਚ ਹਜ਼ੂਰ ਦਾ ਫ਼ੁਰਮਾਣ ਹੈ :-

***ਪਾਂਚ ਬਰਖ ਕੌ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ॥***

(ਅੰਗ ੯੯੯)

ਇਸੇ ਤਰ੍ਹਾਂ ਭਗਤ ਫ਼ਰੀਦ ਦੀ ਮਾਤਾ ਫ਼ਰੀਦ ਨੂੰ ਬਚਪਨ ਵਿਚ ਨਮਾਜ਼ ਪੜ੍ਹਨ ਦੀ ਪ੍ਰੇਰਨਾ ਦੇਣ ਲਈ ਸ਼ੱਕਰ ਦੀ ਪੁੜੀ ਮੁਸੱਲੇ ਦੇ ਥੱਲੇ ਰੱਖ ਦਿਆ ਕਰਦੀ ਸੀ। ਫ਼ਰੀਦ ਨੂੰ ਕਹਿੰਦੀ ਕਿ ਪੁੱਤਰ, ਨਮਾਜ਼ ਪੜ੍ਹ ਤਾਂ ਖ਼ੁਦਾ ਤੈਨੂੰ ਖਾਣ ਨੂੰ ਸ਼ੱਕਰ ਦੇਵੇਗਾ। ਨਮਾਜ਼ ਪੜ੍ਹਨ ਪਿੱਛੋਂ ਸ਼ੱਕਰ ਖਾ ਕੇ ਫ਼ਰੀਦ ਖ਼ੁਸ਼ ਹੋ ਜਾਂਦਾ। ਕੁਝ ਸਮਾਂ ਮਾਤਾ ਫ਼ਰੀਦ ਨੂੰ ਇਸ ਤਰ੍ਹਾਂ ਪ੍ਰੇਰਨਾ ਦਿੰਦੀ ਰਹੀ। ਇਕ ਦਿਨ ਫਿਰ ਐਸਾ ਨਾਮ ਮਿੱਠਾ ਲੱਗ ਆਇਆ, ਜਿਸ ਨਾਮ ਰਸ ਨੂੰ ਪਾ ਕੇ ਭਗਤ ਫ਼ਰੀਦ ਜੀ ਨੇ ਕਹਿ ਦਿੱਤਾ :-

GN_

(27

***ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥***
***ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥***

(ਅੰਗ ੧੩੭੯)

ਐਸੀਆਂ ਉੱਤਮ ਮਾਤਾਵਾਂ ਜੋ ਆਪਣੇ ਪੁੱਤਰਾਂ ਨੂੰ ਨਾਮ ਜੱਪਣ ਲਈ ਪ੍ਰੇਰਨਾ ਦਿੰਦੀਆਂ ਸਨ, ਉਹਨਾਂ ਨੂੰ ਪਾਵਨ ਬਾਣੀ ਅੰਦਰ ਸਤਿਕਾਰ ਦਿੱਤਾ ਹੈ। ਉਸ ਮਾਂ ਨੂੰ ਧੰਨਤਾ ਦੇ ਯੋਗ ਕਿਹਾ ਹੈ। ਨਾਮ ਜੱਪਣ ਵਾਲੇ ਪੁੱਤਰ ਦੀ ਇਕੱਲੀ ਮਾਂ ਹੀ ਧੰਨ ਨਹੀਂ, ਮਾਂ ਦੀ ਪ੍ਰੇਰਨਾ ਦਾ ਸਦਕਾ ਬਾਪ ਵੀ ਧੰਨਤਾ ਯੋਗ ਬਣ ਜਾਂਦਾ ਹੈ :-

***ਧੰਨੁ ਸੁ ਵੰਸੁ ਧੰਨੁ ਸੁ ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੇ॥***
***ਜਿਨ ਸਾਸਿ ਗਿਰਾਸਿ ਧਿਆਇਆ ਮੇਰਾ ਹਰਿ ਹਰਿ***
***ਸੇ ਸਾਚੀ ਦਰਗਹ ਹਰਿ ਜਨ ਬਣੇ॥***

(ਅੰਗ ੧੧੩੫)

***ਅਥਵਾ:- ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥***
***ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥***

(ਅੰਗ ੪੮੮)

ਇਸ ਲਈ ਉਹ ਮਾਵਾਂ ਧੰਨ ਹਨ ਜੋ ਆਪਣੇ ਬੱਚਿਆਂ ਨੂੰ ਲਾਲਚ ਦੇ ਕੇ ਜਪੁਜੀ ਸਾਹਿਬ ਯਾਦ ਕਰਵਾਉਂਦੀਆਂ ਹਨ ਅਤੇ ਕੇਸਾਂ ਦੀ ਸੰਭਾਲ ਕਰਕੇ ਅੰਮ੍ਰਿਤ ਛਕਾ ਕੇ ਗੁਰੂ ਨਾਲ ਜੋੜਦੀਆਂ ਹਨ। ਅੰਮ੍ਰਿਤ ਵੇਲੇ ਗੁਰਬਾਣੀ, ਸੰਧਿਆ ਨੂੰ ਸੋਦਰ ਦਾ ਪਾਠ, ਤੇ ਸ਼ਹੀਦਾਂ ਦੀਆਂ ਸਾਖੀਆਂ ਆਪਣੇ ਬੱਚਿਆਂ ਨੂੰ ਸੁਣਾਉਂਦੀਆਂ ਹਨ :-

***ਸਿਖ ਸਿਖਣੀ ਮਿਲਿ ਬਹੈ ਚਰਚਾ ਕਰੈ ਅਪਾਰ।***
***ਭਜਨ ਸਿਖਾਵੈ ਪੁੱਤਰ ਕੌ ਹਰਿ ਭਜਿ ਬਾਰੰ ਬਾਰ।***

ਜਿੱਥੇ ਐਸੀਆਂ ਮਾਵਾਂ ਨੂੰ ਧੰਨ ਕਿਹਾ ਹੈ, ਉਥੇ ਇਸ ਪਵਿੱਤਰ ਸ਼ਬਦ ਵਿਚ ਨਾਮ ਹੀਣ ਮਨੁੱਖ ਦੀ ਮਾਂ ਨੂੰ ਗੁਰਦੇਵ ਨੇ ਲਾਹਨਤਾਂ ਪਾਈਆਂ ਹਨ :-

***ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ॥***

(ਅੰਗ ੬੯੭)

M_S

'0)

ਸੂਰਦਾਸ ਕਵੀ ਦਾ ਕਥਨ ਹੈ ਕਿ ਮਾਂ ਨੇ ਪੁੱਤਰ ਨੂੰ ਜਨਮ ਦੇਣਾ ਹੈ, ਤਾਂ ਪ੍ਰਭੂ ਦਾ ਭਗਤ ਜਾਂ ਦਾਨੀ ਅਥਵਾ ਸੂਰਮਾ ਹੋਵੇ, ਨਹੀਂ ਤਾਂ ਮਾਂ ਬਾਂਝ ਰਹੇ ਤਾਂ ਚੰਗੀ ਹੈ। ਇਹਨਾਂ ਤਿੰਨਾਂ ਤੋਂ ਬਿਨਾਂ ਹੋਰ ਨਾਸਤਕ, ਨਾਮਹੀਣ, ਮਨਮੁਖ ਨੂੰ ਜਨਮ ਨਾ ਦੇਵੇ :-

***ਜਨਨੀ ਜਨੈ ਤਾਂ ਭਗਤ ਜਨ ਕੈ ਦਾਤਾ ਕੈ ਸੂਰ।***
***ਨਹੀ ਤਾਂ ਜਨਨੀ ਬਾਂਝ ਰਹੇ ਕਾਹੇ ਗਵਾਵੈ ਨੂਰ।***

(ਸਮੁੰਦਰੀ ਗ੍ਰੰਥ)

ਪੰਡਿਤ ਗੁਲਾਬ ਸਿੰਘ ਜੀ ਨੇ ਵੀ ਇਹੀ ਸਿਧਾਂਤ ਪ੍ਰਗਟ ਕੀਤਾ ਹੈ ਕਿ ਭਗਤ, ਸੂਰਮਾ, ਦਾਨੀ ਇਹਨਾਂ ਤਿੰਨਾਂ ਤੋਂ ਬਿਨਾਂ ਹੋਰ ਕੀੜਿਆਂ ਜੈਸੇ ਬੱਚਿਆਂ ਨੂੰ ਜਨਮ ਦੇ ਕੇ ਮਾਂ ਆਪਣੀ ਜੁਆਨੀ ਬੇਅਰਥ ਨ ਗਵਾਏ।

***ਹਰਿ ਨਾਮ ਭਜੇ ਭੀਤਰ ਜੋ, ਜਨਨੀ ਸੁਤ ਯਾ ਬਿਧਿ ਕੌ ਉਪਜਾਏ।***

ਅਥਵਾ :-

***ਜਨਨੀ ਸੁਤ ਸੋਇ ਜਨੇ, ਰਣ ਭੀਤਰ ਜੋ ਅਰਿ ਕੇ ਦਲ ਘਾਏ।***
***ਸਿਰ ਲੈ ਧਨ ਦਾਨ ਕਰੈ ਜਗ ਮੈ ਸੁਭ, ਕੈ ਜਨਨੀ ਸੁਤ ਜੋ ਨਿਪਜਾਏ।***
***ਇਹ ਤੀਨ ਬਿਨਾ ਕ੍ਰਿਮ ਕੇ ਸੁਤ ਕੇ ਹਿਤ, ਜੋਬਨ ਨਾਹਿ ਅਕਾਜ ਗਵਾਏ।***

(ਭਾਵਰਸਾਮ੍ਰਿਤ ਸ੍ਵੈਯੇ ੧੧੮)

ਅਥਵਾ :-

***ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥***
***ਬਿਧਵਾ ਕਸ ਨ ਭਈ ਮਹਤਾਰੀ॥***

(ਅੰਗ ੩੨੮)

ਅਥਵਾ :-

***ਜਿਹ ਨਰ ਰਾਮ ਭਗਤਿ ਨਹਿ ਸਾਧੀ॥***
***ਜਨਮਤ ਕਸ ਨ ਮੁਓ ਅਪਰਾਧੀ॥***

(ਅੰਗ ੩੨੮)

***ਅਥਵਾ :- ਪ੍ਰੇਮ ਸੁ ਨੀਰ ਵਹੈ ਜਸ ਗਾਵਤ ਨਾਚਤ ਦੇਵ ਚਲੇ ਸਭ ਅੰਗਾ।***
***ਸਹੈ ਖਗ ਜਾਇ ਰਣ ਮੈ ਭਲੀ ਬਿਧਿ ਸਿਊ ਲਹੂ ਸੁ ਘਾਬ ਚਲੇ ਅਰ ਚੰਗਾ।***

***ਬਿਧਿ ਦੋਇ ਪੂਤ ਜਣੇ ਜਨਨੀ ਜਗਿ ਔਰ ਸਭੇ ਸੁਤ ਕੀਟ ਪਤੰਗਾ।***

(ਅਧਿਆਤਮ ਰਸਾਇਣ)

***ਅਥਵਾ:- ਮਾਂ ਗਭਣਿ ਜੀਅ ਜਾਣਦੀ ਪੁਤੁ ਸਪੁਤੁ ਹੋਵੈ ਸੁਖਦਾਈ।***
***ਕੁਪੁਤਹੁੰ ਧੀ ਚੰਗੇਰੜੀ ਪਰ ਘਰ ਜਾਇ ਵਸਾਇ ਨ ਆਈ।***
***ਧੀਅਹੁੰ ਸੱਪ ਸਕਾਰਥਾ ਮਾਉ ਜਣੇਂਦੀ ਜਣਿ ਜਣਿ ਖਾਈ।***
***ਮਾਂ ਡਾਇਣ ਧੰਨੁ ਧੰਨੁ ਹੈ ਕਪਟੀ ਪੁਤੈ ਖਾਇ ਅਘਾਈ।***

(ਵਾਰ ੩੭, ਪਉੜੀ ੨੪)

ਇਸ ਕਰਕੇ ਇਹ ਮਾਂ ਦੀ ਬਹੁਤ ਬੜੀ ਘਾਲ ਹੈ, ਗਰਭ ਵਿਚ ਪਾਲਣਾ ਤੋਂ ਲੈ ਕੇ ਆਪਣੇ ਜੀਵਨ ਦੇ ਅਖ਼ੀਰ ਤੱਕ ਮਮਤਾ ਦੀ ਮਾਰੀ ਪੁੱਤਰ ਪ੍ਰਤੀ ਕੀ ਕੁਝ ਕਰਦੀ ਹੈ। ਇਸ ਕਰਕੇ ਵਾਕਿਆ ਹੀ ਮਾਪਿਆਂ ਦੇ ਇਸ ਕਰਜ਼ੇ ਨੂੰ ਚੁਕਾਇਆ ਨਹੀਂ ਜਾ ਸਕਦਾ। ਮਾਤਾ ਦੀ ਘਾਲਣਾ ਕਿੰਨੀ ਕਠਨ ਹੈ, ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਦਰਸਾਈ ਹੈ :-

***ਮਾਤ ਪਿਤਾ ਮਿਲਿ ਨਿੰਮਿਆ ਆਸਾਵੰਤੀ ਉਦਰੁ ਮਝਾਰੇ।***
***ਰਸ ਕਸ ਖਾਇ ਨਿਲਜ ਹੋਇ ਛੁਹ ਛੁਹ ਧਰਣਿ ਧਰੈ ਪਗ ਧਾਰੇ।***
***ਪੇਟ ਵਿਚਿ ਦਸ ਮਾਹ ਰਖਿ ਪੀੜਾ ਖਾਇ ਜਣੈ ਪੁਤੁ ਪਿਆਰੇ।***
***ਜਣ ਕੈ ਪਾਲੈ ਕਸਟ ਕਰਿ ਖਾਨ ਪਾਨ ਵਿਚਿ ਸੰਜਮ ਸਾਰੇ।***
***ਗੁੜ੍ਹਤੀ ਦੇਇ ਪਿਆਲਿ ਦੁਧੁ ਘੁਟੀ ਵਟੀ ਦੇਇ ਨਿਹਾਰੇ।***
***ਛਾਦਨੁ ਭੋਜਨੁ ਪੋਖਿਆ ਭਦਣਿ ਮੰਗਣਿ ਪੜ੍ਹਨਿ ਚਿਤਾਰੇ।***
***ਪਾਂਧੇ ਪਾਸਿ ਪੜ੍ਹਾਇਆ ਖਟਿ ਲੁਟਾਇ ਹੋਇ ਸੁਚਿਆਰੇ।***
***ਉਰਿਣਤ ਹੋਇ ਭਾਰੁ ਉਤਾਰੇ॥੧੦॥***

(ਵਾਰ ੩੭, ਪਉੜੀ ੧੦)

ਮਾਂ ਇਸ ਲਈ ਇਹ ਕਠਨ ਘਾਲਨਾ ਘਾਲਦੀ ਹੈ, ਕਿਉਂਕਿ ਪੁੱਤਰ ਤੋਂ ਸੱਖਣੀ ਇਸਤਰੀ ਸੰਸਾਰ ਅੰਦਰ ਸੋਭਾ ਨਹੀਂ ਪਾਉਂਦੀ।

***ਮਾਵਾਂ ਭਾਵੇਂ ਹੋਵਨ ਪਰੀਆਂ, ਹੁਸਨ ਦੇ ਨਾਲ ਛਕ-ਛਕ ਭਰੀਆਂ।***
***ਪੂਰਾ ਕਦੇ ਸ਼ਿੰਗਾਰ ਨਾ ਹੋਵੇ, ਪੁੱਤਰਾਂ ਦਾ ਜੇ ਗਲ ਹਾਰ ਨਾ ਹੋਵੇ।***

ਪਰ ਫੇਰ ਭੀ ਮਾਤਾ ਦੇ ਉਪਕਾਰ ਨੂੰ ਭੁਲਾ ਕੇ ਤੇ ਮਾਤਾ ਪਿਤਾ ਦੀ ਸੇਵਾ ਤੇ ਉਨ੍ਹਾਂ ਦੀਆਂ ਲੋੜਾਂ ਵਿਸਾਰ ਕੇ ਜਿਨ੍ਹਾਂ ਪੁੱਤਰਾਂ ਦੇ ਕਦਮ ਧਾਰਮਿਕ ਮੰਦਰਾਂ ਦੀ ਤਰਫ਼ ਚੱਲਦੇ ਹਨ, ਉਨ੍ਹਾਂ ਪੁੱਤਰਾਂ ਨੂੰ ਸਿੱਖ ਪੰਥ ਦੇ ਵੇਦ ਵਿਆਸ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਗਿਆਨ ਭਰਪੂਰ ਤਾੜਨਾ ਕੀਤੀ ਹੈ-

*ਮਾਂ ਪਿਉ ਪਰਹਰਿ ਸੁਣੈ ਵੇਦੁ ਭੇਦੁ ਨ ਜਾਣੈ ਕਥਾ ਕਹਾਣੀ।*
*ਮਾਂ ਪਿਉ ਪਰਹਰਿ ਕਰੈ ਤਪੁ ਵਣਖੰਡਿ ਭੁਲਾ ਫਿਰੈ ਬਿਬਾਣੀ।*
*ਮਾਂ ਪਿਉ ਪਰਹਰਿ ਕਰੈ ਪੂਜੁ ਦੇਵੀ ਦੇਵ ਨ ਸੇਵ ਕਮਾਣੀ।*
*ਮਾਂ ਪਿਉ ਪਰਹਰਿ ਨ੍ਹਾਵਣਾ ਅਠਸਠਿ ਤੀਰਥ ਘੁੰਮਣਵਾਣੀ।*
*ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ।*
*ਮਾਂ ਪਿਉ ਪਰਹਰਿ ਵਰਤ ਕਰਿ ਮਰਿ ਮਰਿ ਜੰਮੈ ਭਰਮਿ ਭੁਲਾਣੀ।*
*ਗੁਰੁ ਪਰਮੇਸਰੁ ਸਾਰੁ ਨ ਜਾਣੀ॥੧੩॥*

(ਵਾਰ ੩੭, ਪਉੜੀ ੧੩)

ਮਾਪਿਆਂ ਨੂੰ ਨਜ਼ਰ ਅੰਦਾਜ਼ ਕਰਨ ਵਾਲੇ ਪ੍ਰਾਣੀਆਂ ਲਈ ਧਾਰਮਿਕ ਗ੍ਰੰਥਾਂ ਦਾ ਗਿਆਨ ਕਥਾ-ਵਾਰਤਾ ਇਕ ਮਨ-ਪਰਚਾਵਾ ਹੀ ਹੁੰਦਾ ਹੈ। ਐਸੇ ਮਨੁੱਖ ਦਾ ਤੱਪ ਕਰਨਾ ਜੰਗਲਾਂ ਦੀ ਭਟਕਣਾ ਹੀ ਬਣਦਾ ਹੈ। ਮਨ ਸ਼ਾਂਤ ਨਹੀਂ ਹੁੰਦਾ। ਦੇਵੀ ਦੇਵਤਿਆਂ ਦੀ ਪੂਜਾ ਫੋਕਟ ਅਡੰਬਰ ਸਿੱਧ ਹੁੰਦਾ ਹੈ। ਜੇਕਰ ਮਾਤਾ-ਪਿਤਾ ਦੇ ਰੂਪ 'ਚ ਘਰ ਬੈਠੇ ਹੀ ਦੇਵੀ ਦੇਵਤੇ ਵਲੋਂ ਨਜ਼ਰਾਂ ਫੇਰ ਲਈਆਂ ਗਈਆਂ ਹੋਣ ਤਾਂ ਦਾਨ-ਪੁੰਨ ਮਨੁੱਖ ਨੂੰ ਬੇਈਮਾਨ ਬਣਾਉਂਦੇ ਹਨ। ਵਰਤ ਨੇਮ ਤਾਂ ਉਸ ਦੇ ਮੁੜ-ਮੁੜ ਜੰਮਣ ਮਰਨ ਦਾ ਕਾਰਨ ਬਣਦੇ ਹਨ।

☆☆☆

# ਮਹਾਰਾਜਾ ਰਣਜੀਤ ਸਿੰਘ ਜੀ

ਮਹਾਰਾਜਾ ਰਣਜੀਤ ਸਿੰਘ ਜੀ ਦਾ ਜਨਮ 2 ਨਵੰਬਰ ਈਸਵੀ ਸੰਨ 1780 ਨੂੰ ਸ਼ੁਕਰਚੱਕੀਆ ਮਿਸਲ ਦੇ ਸਰਦਾਰ ਮਹਾਂ ਸਿਘ ਜੀ ਦੇ ਘਰ ਬੀਬੀ ਰਾਜ ਕੌਰ ਦੀ ਕੁੱਖੋਂ ਪਿੰਡ ਗੁਜਰਾਂਵਾਲੇ ਹੋਇਆ। ਇਕ ਪ੍ਰਚੱਲਿਤ ਰਵਾਇਤ ਅਨੁਸਾਰ ਆਪ ਜੀ ਦਾ ਜਨਮ ਨਾਨਕੇ ਘਰ ਪਿੰਡ ਬਡਰੁਖਾਂ (ਜ਼ਿਲ੍ਹਾ ਸੰਗਰੂਰ) ਵਿਖੇ ਹੋਇਆ। ਬਚਪਨ ਵਿਚ ਚੇਚਕ ਦੇ ਨਿਕਲਣ ਕਰਕੇ ਇਨ੍ਹਾਂ ਦੀ ਖੱਬੀ ਅੱਖ ਜਾਂਦੀ ਰਹੀ ਸੀ। ਮਹਾਰਾਜਾ ਰਣਜੀਤ ਸਿੰਘ ਜੀ ਦੀ ਬਚਪਨ ਵਿਚ ਹੀ ਸ਼ਸਤ੍ਰ-ਅਭਿਆਸ ਕਰਨ ਦੀ ਖਾਸ ਰੁਚੀ ਸੀ, ਜਿਸ ਕਰਕੇ ਆਪ ਜੀ ਚੰਗੇ ਸ਼ਸਤ੍ਰ ਤੇ ਅਸਤ੍ਰ ਚਲਾਉਣ ਵਿਚ ਪੂਰਨ ਨਿਪੁੰਨ ਸਨ। ਚੰਗੇ ਤੋਂ ਚੰਗੇ ਘੋੜੇ ਦੀ ਅਸਵਾਰੀ ਕਰਕੇ ਖ਼ੁਸ਼ ਹੁੰਦੇ ਸਨ। ਦਸ ਸਾਲ ਦੀ ਉਮਰ ਵਿਚ ਆਪ ਜੀ ਨੇ ਉਸ ਸਮੇਂ ਯੁੱਧ ਵਿਚ ਹਿੱਸਾ ਲਿਆ, ਜਦੋਂ ਸਰਦਾਰ ਮਹਾਂ ਸਿੰਘ ਜੀ ਦਾ ਭੰਗੀ ਮਿਸਲ ਦੇ ਸਰਦਾਰਾਂ ਨਾਲ ਯੁੱਧ ਹੋਇਆ ਸੀ। ਇਨ੍ਹਾਂ ਦੀ ਸ਼ਾਦੀ ਸੰਨ 1796 ਈ. ਨੂੰ ਮਹਿਤਾਬ ਕੌਰ ਨਾਲ ਹੋਈ। ਮਹਿਤਾਬ ਕੌਰ ਦੇ ਪਿਤਾ ਦਾ ਨਾਮ ਸਰਦਾਰ ਗੁਰਬਖ਼ਸ਼ ਸਿੰਘ ਅਤੇ ਮਾਤਾ ਦਾ ਨਾਮ ਸਦਾ ਕੌਰ ਸੀ। ਸਰਦਾਰ ਗੁਰਬਖਸ਼ ਸਿਘ ਜੀ ਬਟਾਲੇ ਤੋਂ ਦੋ ਕੋਹ ਦੱਖਣ ਵੱਲ "ਅਚਲ" ਦੇ ਮੈਦਾਨ ਵਿਚ, ਰਾਮਗੜ੍ਹੀਆ ਸ੍ਰ: ਜੱਸਾ ਸਿੰਘ ਤੇ ਸ਼ੁਕਰਚੱਕੀਆ ਸ੍ਰ: ਮਹਾਂ ਸਿੰਘ ਵਲੋਂ ਘਨੱਯਾ ਮਿਸਲ ਉਪਰ ਕੀਤੇ ਹਮਲੇ ਦਾ ਟਾਕਰਾ ਕਰਦਿਆਂ ਚੜ੍ਹਾਈ ਕਰ ਗਏ ਸਨ।

ਘਨੱਯਾ ਮਿਸਲ ਦੀ ਰਾਣੀ ਸਦਾ ਕੌਰ ਦੀ ਭਰਪੂਰ ਮਦਦ ਨਾਲ ਮਹਾਰਾਜਾ ਰਣਜੀਤ ਸਿੰਘ ਜੀ ਨੇ ਸੰਮਤ ਬਿਕ੍ਰਮੀ 1856, ਸੰਨ 1799 ਈ. ਨੂੰ ਲਾਹੌਰ ਉੱਤੇ ਕਬਜ਼ਾ ਕੀਤਾ। ਸੰਮਤ ਬਿਕ੍ਰਮੀ 1858, ਸੰਨ 1801 ਈ. 12 ਅਪ੍ਰੈਲ ਵਿਸਾਖੀ ਵਾਲੇ ਦਿਨ ਆਪ ਨੂੰ ਕੌਮ ਵਲੋਂ "ਮਹਾਰਾਜਾ" ਪਦ ਦੇਕੇ ਸਨਮਾਨਿਆ ਗਿਆ। (ਖਾਲਸਾ ਰਾਜ ਦੇ ਉਸਰੱਈਏ, ਪੰਨਾ 28)

ਵਿਸਾਖੀ ਵਾਲੇ ਦਿਨ ਲਾਹੌਰ ਵਿਚ ਖ਼ਾਲਸੇ ਦੇ ਸਜੇ ਦਰਬਾਰ ਅੰਦਰ ਬਾਬਾ ਸਾਹਿਬ ਸਿੰਘ ਜੀ ਬੇਦੀ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਰਾਜ-ਤਿਲਕ ਲਗਾਉਣਾ ਕੀਤਾ।

(ਸਿੱਖ ਪੰਥ ਵਿਸ਼ਵਕੋਸ਼, ਭਾਗ ਦੂਜਾ, ਅੰਗ ੧੪੮੪)

ਮਹਾਰਾਜਾ ਸਾਹਿਬ ਨੇ ਆਪਣੀ ਸੂਰਵੀਰਤਾ, ਦੂਰਦਰਸ਼ਤਾ ਤੇ ਸੁਚੱਜੇ ਢੰਗ ਨਾਲ ਜਿਸ ਪਾਸੇ ਨੂੰ ਵੀ ਕਦਮ ਵਧਾਏ, ਕਾਮਯਾਬੀ ਨੇ ਆਪ ਜੀ ਦੇ ਪੈਰ ਚੁੰਮੇ। ਲਾਹੌਰ 'ਤੇ ਕਬਜ਼ਾ

ਕਰਨ ਤੋਂ ਮਗਰੋਂ ਮੁਲਤਾਨ, ਕਸ਼ਮੀਰ ਅਤੇ ਪਿਸ਼ਾਵਰ ਵੱਲ ਨੂੰ ਵਧਣਾ ਸ਼ੁਰੂ ਕੀਤਾ। ਸਹਿਜੇ-ਸਹਿਜੇ ਜਿੱਤਾਂ ਪ੍ਰਾਪਤ ਕਰਕੇ ਤਿੱਬਤ ਤੋਂ ਸਿੰਧ ਅਤੇ ਸਤਲੁਜ ਤੋਂ ਖ਼ੈਬਰ ਤੱਕ ਆਪਣਾ ਰਾਜ ਕਾਇਮ ਕੀਤਾ।





ਮਹਾਰਾਜਾ ਸਾਹਿਬ ਨੇ ਮੁਲਕੀ ਪ੍ਰਬੰਧ ਸੋਹਣੇ ਢੰਗ ਨਾਲ ਚਲਾਉਣ ਲਈ ਚਾਰ ਸੂਬਿਆਂ ਵਿਚ ਵੰਡ ਦਿੱਤਾ ਸੀ : (1) ਸੂਬਾ ਲਾਹੌਰ (2) ਸੂਬਾ ਮੁਲਤਾਨ (3) ਸੂਬਾ ਕਸ਼ਮੀਰ (4) ਸੂਬਾ ਪਿਸ਼ਾਵਰ। ਇਨ੍ਹਾਂ ਸੂਬਿਆਂ ਦੇ ਪ੍ਰਬੰਧ ਨੂੰ ਅਗੋਂ ਇਕ ਸੂਬੇ ਨੂੰ ਪ੍ਰਗਣਿਆਂ (ਜ਼ਿਲ੍ਹਿਆਂ) ਵਿਚ ਅਤੇ ਇਕ ਜ਼ਿਲ੍ਹੇ ਨੂੰ ਤਹਿਸੀਲਾਂ ਵਿਚ ਵੰਡ ਕੇ ਹਰ ਇਕ ਤਹਿਸੀਲ ਵਿਚ ਲਗਭਗ 100 ਪਿੰਡਾਂ ਦਾ ਇਲਾਕਾ ਰੱਖਿਆ ਸੀ। ਸੂਬੇ ਦੇ ਵੱਡੇ ਹਾਕਮ ਦਾ ਨਾਮ ਗਵਰਨਰ ਹੁੰਦਾ ਸੀ।

ਖ਼ਾਲਸਾ ਰਾਜ ਸਮੇਂ ਚੋਰੀਆਂ ਡਾਕੇ ਹੋਣੇ ਬਿਲਕੁਲ ਹੀ ਬੰਦ ਸਨ। ਪਰਜਾ ਦਾ ਹਰ ਇਕ ਆਦਮੀ ਆਪਣੀ ਫ਼ਰਿਆਦ ਸਿੱਧੀ ਮਹਾਰਾਜਾ ਸਾਹਿਬ ਪਾਸ ਪਹੁੰਚਾ ਸਕਦਾ ਸੀ। ਕਿਲ੍ਹੇ ਦੇ ਦਰਵਾਜ਼ੇ ਦੇ ਬਾਹਰ ਇਕ ਸੰਦੂਕੜੀ ਹੁੰਦੀ ਸੀ, ਜਿਸ ਵਿਚ ਫ਼ਰਿਆਦੀ ਆਪਣੀ ਦਰਖ਼ਾਸਤ ਆਪ ਪਾ ਸਕਦਾ ਸੀ। ਇਸ ਸੰਦੂਕੜੀ ਦੀ ਚਾਬੀ ਮਹਾਰਾਜਾ ਜੀ ਪਾਸ ਹੁੰਦੀ ਸੀ। ਫ਼ਰਿਆਦੀ ਨੂੰ ਸੱਦ ਕੇ ਉਸ ਦੀ ਪੂਰੀ ਗੱਲ ਸੁਣੀ ਜਾਂਦੀ ਸੀ ਅਤੇ ਤੁਰੰਤ ਫੁਰੰਤ ਪੂਰੀ ਪੁਛ ਪੜਤਾਲ ਕੀਤੀ ਜਾਂਦੀ ਸੀ। ਮਹਾਰਾਜਾ ਸਾਹਿਬ ਪੂਰੇ-ਪੂਰੇ ਨਿਆਂਕਾਰੀ ਸਨ। ਖ਼ਾਲਸਾ ਰਾਜ ਸਮੇਂ ਕਿਸੇ ਨਾਲ ਧੱਕਾ ਨਹੀਂ ਹੋਣ ਦਿੱਤਾ ਜਾਂਦਾ ਸੀ।

ਪਿਸ਼ਾਵਰ ਦੇ ਗਰਵਨਰ ਨੇ ਅਮੀਰ ਚੰਦ ਦਾ ਘਰ ਜੰਗੀ ਲੋੜ ਦੇ ਪੂਰਾ ਕਰਨ ਲਈ ਫ਼ੌਜੀ ਹਾਤੇ ਵਿਚ ਮਿਲਾ ਲਿਆ ਤਾਂ ਮਹਾਰਾਜਾ ਸਾਹਿਬ ਨੂੰ ਪਤਾ ਲੱਗਿਆ। ਉਸ ਸਮੇਂ ਮਹਾਰਾਜਾ ਜੀ ਨੇ 15000 ਰੁਪਏ ਗਵਰਨਰ ਦੀ ਤਲਬ ਵਿਚੋਂ ਕੱਟ ਕੇ ਉਸ ਦਾ ਘਰ ਉਸੇ ਜਗ੍ਹਾ ਵਿਚ ਬਣਾ ਕੇ ਦਿੱਤਾ ਸੀ।

ਮਹਾਰਾਜਾ ਰਣਜੀਤ ਸਿੰਘ ਜੀ ਨੂੰ ਸ੍ਰੀ ਦਰਬਾਰ ਸਾਹਿਬ, ਸੱਚ ਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਅਚੁੱਕ ਸ਼ਰਧਾ ਸੀ। ਇਹ ਇਤਿਹਾਸਕ ਗਵਾਹੀ ਹੈ ਕਿ ਉਨ੍ਹਾਂ ਸਾਰੀ ਉਮਰ ਸ੍ਰੀ ਦਰਬਾਰ ਸਾਹਿਬ ਵੱਲ ਪਿੱਠ ਨਹੀਂ ਕੀਤੀ। ਜਿਥੇ ਬੈਠਦੇ, ਸੰਭਾਲ ਕਰਦਿਆਂ ਪੁੱਛ ਲੈਂਦੇ ਸਨ ਕਿ ਮੇਰੀ ਪਿੱਠ ਤਾਂ ਦਰਬਾਰ ਸਾਹਿਬ ਵੱਲ ਨਹੀਂ ਹੋ ਗਈ। ਮਗਰੋਂ ਇਕ ਕੁਰਸੀ ਵੀ ਬਣਵਾ ਲਈ ਸੀ ਜੋ ਆਪਣੇ ਆਪ ਮੁੜ ਜਾਂਦੀ ਸੀ ਅਤੇ ਮੂੰਹ ਸ੍ਰੀ ਦਰਬਾਰ ਸਾਹਿਬ ਵੱਲ ਹੋ ਜਾਂਦਾ ਸੀ।

(ਖਾਲਸੇ ਦੀ ਵਾਸੀ, ਅੰਗ ੨੭੭)

## ਜਲੌ ਦਾ ਇਤਿਹਾਸ

ਸਿੱਖ ਰਾਜ ਦੀ ਸਥਾਪਤੀ ਤੋਂ ਹੀ ਜਲੌ ਦਾ ਇਤਿਹਾਸ ਆਰੰਭ ਹੁੰਦਾ ਹੈ। ਉਸ ਤੋਂ

ਪਹਿਲਾਂ ਦੀ ਕੋਈ ਵਡਮੁੱਲੀ ਵਸਤੂ ਨਹੀਂ ਹੈ। ਸਿੱਖ ਰਾਜ ਦੇ ਆਉਣ ਤੋਂ ਹੀ ਸ੍ਰੀ ਹਰਿਮੰਦਰ ਸਾਹਿਬ ਨੂੰ ਸੁਨਹਿਰੀ ਕੀਤਾ ਗਿਆ ਤੇ ਸੰਗਮਰਮਰ ਨਾਲ ਸਜਾਇਆ ਗਿਆ। ਇਸ ਤਰ੍ਹਾਂ ਸ੍ਰੀ ਹਰਿਮੰਦਰ ਸਾਹਿਬ ਦੀ ਸ਼ਾਨ ਚਮਕਣ ਲੱਗੀ ਤਾਂ ਸਿੱਖ ਸਰਦਾਰਾਂ ਅਤੇ ਰਾਜਿਆਂ ਵੱਲੋਂ ਵਡਮੁੱਲੇ ਪਦਾਰਥਾਂ ਦੇ ਚੜ੍ਹਾਵੇ ਚੜ੍ਹਨ ਲੱਗੇ ਸਨ, ਪਰ ਸਭ ਤੋਂ ਵੱਧ ਕੀਮਤੀ ਵਡਮੁੱਲਾ ਤੇ ਵਧੇਰੇ ਮਾਤਰਾ ਵਿਚ ਜਲੌ ਦਾ ਸਾਮਾਨ ਮਹਾਰਾਜਾ ਰਣਜੀਤ ਸਿੰਘ ਜੀ ਵੱਲੋਂ ਹੀ ਸਮੇਂ-ਸਮੇਂ ਸਿਰ ਭੇਟਾ ਕੀਤਾ ਜਾਂਦਾ ਰਿਹਾ ਹੈ।

GN_

(27

## ਕੀਮਤੀ ਚਾਨਣੀ

ਗੂੜ੍ਹੇ ਲਾਲ ਰੰਗ ਦੀ ਮਖ਼ਮਲ ਦੀ ਬਣੀ ਹੋਈ, ਇਹ ਇਕ ਬਹੁਤ ਹੀ ਸੁੰਦਰ ਕੀਮਤੀ ਚਾਨਣੀ ਸੀ ਜਿਸ ਉੱਪਰ ਸੁਨਹਿਰੀ ਤਿੱਲੇ ਨਾਲ ਬਹੁਤ ਚੰਗੀ ਕਾਰੀਗਰੀ ਦੁਆਰਾ ਸੁੰਦਰ ਕਢਾਈ ਕੀਤੀ ਹੋਈ ਸੀ। ਰੰਗ-ਬਰੰਗੇ ਵਡਮੁੱਲੇ ਮੋਤੀਆਂ ਦੀਆਂ ਝਾਲਰਾਂ ਸਨ ਤੇ ਕੀਮਤੀ ਰਤਨ ਜੜ੍ਹੇ ਹੋਏ ਸਨ। ਕੱਪੜੇ ਦੀ ਕੋਈ ਜਗ੍ਹਾ ਖ਼ਾਲੀ ਨਹੀਂ ਸੀ, ਜਿਥੇ ਕਿ ਕਢਾਈ ਨਾ ਕੀਤੀ ਹੋਵੇ ਜਾਂ ਮੋਤੀ ਜਾਂ ਕੀਮਤੀ ਰਤਨ ਨ ਜੜਿਆ ਹੋਵੇ। ਵਿਚਕਾਰ ਸੁੰਦਰ ਕੀਮਤੀ ਹੀਰੇ ਤੇ ਰਤਨ ਵੀ ਜੜੇ ਹੋਏ ਸਨ। ਉਸ ਸਮੇਂ ਇਸ ਦੀ ਕੀਮਤ ਇਕ ਲੱਖ ਰੁਪਏ ਤੋਂ ਘੱਟ ਨਹੀਂ ਸੀ।

ਇਹ ਚਾਨਣੀ ਰਿਆਸਤ ਹੈਦਰਾਬਾਦ ਦੱਖਣ ਦੇ ਮੁਸਲਮਾਨ ਨਜ਼ਾਮ ਦੀਨ ਵੱਲੋਂ ਮਿੱਤ੍ਰਤਾ ਦੀ ਨਿਸ਼ਾਨੀ ਦੇ ਤੌਰ 'ਤੇ ਮਹਾਰਾਜਾ ਰਣਜੀਤ ਸਿੰਘ ਨੂੰ ਭੇਟ ਕੀਤੀ ਗਈ ਸੀ। ਰੀਪੋਰਟ ਸ੍ਰੀ ਦਰਬਾਰ ਸਾਹਿਬ, (ਪੰਨਾ 43) ਅਨੁਸਾਰ ਮਹਾਰਾਜਾ ਸਾਹਿਬ ਨੇ ਇਸ ਨੂੰ ਰਾਮ ਬਾਗ਼ ਵਿਖੇ ਲਵਾਇਆ ਤੇ ਹੇਠਾਂ ਬੈਠੇ ਤੇ ਜਦ ਉਪਰ ਨਿਗਾਹ ਮਾਰੀ ਤਾਂ ਚਾਨਣੀ ਦੀ ਸੁੰਦਰਤਾ, ਸ਼ਾਨ, ਚਮਕ-ਦਮਕ ਤੇ ਉਸ ਨੂੰ ਬੇ-ਕੀਮਤੀ ਦੇਖ ਕੇ ਕਹਿਣ ਲੱਗੇ ਕਿ ਇਹ ਵਡਮੁੱਲੀ ਸੁਗਾਤ ਤਾਂ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਬਾਰ ਦੇ ਲਾਇਕ ਹੈ। ਮੈਂ ਇਸ ਨੂੰ ਵਰਤਣ ਦਾ ਹੱਕ ਨਹੀਂ ਰੱਖਦਾ। ਉਸੇ ਵੇਲੇ ਚਾਨਣੀ ਉਤਰਵਾ ਕੇ ਮਹਾਰਾਜਾ ਰਣਜੀਤ ਸਿੰਘ ਆਪ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋਏ ਤੇ ਬੇਨਤੀ ਕੀਤੀ ਕਿ ਮੈਂ ਇਹ ਚਾਨਣੀ ਸ੍ਰੀ ਹਰਿਮੰਦਰ ਸਾਹਿਬ ਦੀ ਭੇਟਾ ਕਰਨ ਆਇਆ ਹਾਂ ਤਾਂ ਜੱਥੇਦਾਰ ਸਾਹਿਬ ਨੇ ਹੁਕਮ ਕੀਤਾ ਕਿ ਜਿਹੜੀ ਵਸਤੂ ਕਿਸੇ ਮਨੁੱਖ ਦੀ ਵਰਤੀ ਹੋਵੇ, ਉਹ ਗੁਰੂ ਜੀ ਦੀ ਭੇਟਾ ਨਹੀਂ ਚੜ੍ਹ ਸਕਦੀ। ਜੇ ਆਪ ਨੇ ਇਹ ਗੁਰੂ ਦੀ ਭੇਟਾ ਕਰਨੀ ਸੀ ਤਾਂ ਫਿਰ ਆਪ ਕਿਉਂ ਇਸ ਦੇ ਹੇਠ ਬੈਠੇ ? ਤਾਂ ਮਹਾਰਾਜਾ ਸਾਹਿਬ ਨੇ ਹੱਥ ਜੋੜ ਕੇ ਆਪਣੇ ਵੱਲੋਂ ਹੋਈ ਸਖ਼ਤ ਗ਼ਲਤੀ ਦੀ ਮੁਆਫ਼ੀ ਮੰਗੀ ਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਮਹਾਰਾਜੇ ਨੂੰ ਦੋ ਪਿੰਡ ਸ੍ਰੀ ਦਰਬਾਰ ਸਾਹਿਬ ਦੇ ਨਾਮ ਲਆਉਣ ਦੀ ਤਨਖ਼ਾਹ ਲਾ ਕੇ ਬਖ਼ਸ਼ ਦਿੱਤਾ ਗਿਆ ਤੇ ਚਾਨਣੀ ਰੱਖ ਲਈ ਗਈ।

ਮਹਾਰਾਜਾ ਸਾਹਿਬ ਨੇ ਪਿੰਡ ਭਨੌੜੀ, ਜ਼ਿਲ੍ਹਾ ਕਾਂਗੜਾ ਅਤੇ ਪਿੰਡ ਨਰੈਣਪੁਰ ਜ਼ਿਲ੍ਹਾ

ਗੁਰਦਾਸਪੁਰ ਸਦਾ ਲਈ ਇਸ ਤਨਖ਼ਾਹ ਵਜੋਂ ਦਰਬਾਰ ਸਾਹਿਬ ਦੇ ਨਾਮ ਜਗੀਰ ਲਗਵਾ ਦਿੱਤੀ ਜੋ ਹੁਣ ਤੱਕ ਵੀ ਜਾਰੀ ਹੈ।

ਭਾਵੇਂ ਮਹਾਰਾਜਾ ਰਣਜੀਤ ਸਿੰਘ ਨੇ ਮੁਆਫ਼ੀ ਮੰਗ ਲਈ ਤੇ ਲੱਗੀ ਤਨਖ਼ਾਹ ਵੀ ਪੂਰੀ ਕਰ ਦਿੱਤੀ ਪਰ ਫਿਰ ਵੀ ਇਹ ਚਾਨਣੀ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਪਰ ਨਹੀਂ ਲਗਵਾਈ ਗਈ। ਹਾਂ, ਇਤਨਾ ਜ਼ਰੂਰ ਹੈ ਕਿ ਇਹ ਚਾਨਣੀ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਖ਼ਜ਼ਾਨੇ ਉਪਰ ਲੱਗਦੀ ਰਹੀ। ਕਿਹਾ ਜਾਂਦਾ ਹੈ ਕਿ ਜਦ ਲਾਰਡ ਕਰਜ਼ਨ ਭਾਰਤ ਆਇਆ ਤਾਂ ਉਸ ਨੂੰ ਕਿਸੇ ਰਾਜੇ ਨੇ ਇਹੋ ਜਿਹੀ ਚਾਨਣੀ ਭੇਟਾ ਕੀਤੀ।

ਜਦ ਉਸ ਵਲੈਤ ਜਾ ਕੇ ਦਿਖਾਈ ਤਾਂ ਉਥੇ ਅਫ਼ਵਾਹ ਫੈਲ ਗਈ ਕਿ ਇਹ ਸ੍ਰੀ ਦਰਬਾਰ ਸਾਹਿਬ ਦੀ ਚਾਨਣੀ ਹੈ, ਪਿਛੋਂ ਇਹ ਅਫ਼ਵਾਹ ਦਾ ਖੰਡਨ ਹੋ ਗਿਆ।

ਪ੍ਰਿੰਸ ਆਫ਼ ਵੇਲਜ਼ ਦੇ ਅੰਮ੍ਰਿਤਸਰ ਆਉਣ ਸਮੇਂ ਉਸ ਵੇਲੇ ਦੇ ਸਰਬਰਾਹ ਨੇ ਇਹ ਚਾਨਣੀ ਘੰਟਾ-ਘਰ ਦੇ ਕੋਲ ਲਗਵਾਈ ਤੇ ਇਸ ਹੇਠ ਕੁਰਸੀਆਂ ਡਾਹ ਕੇ ਪ੍ਰਿੰਸ ਆਫ਼ ਵੇਲਜ਼, ਡੀ. ਸੀ. ਤੇ ਹੋਰ ਅਫ਼ਸਰ ਬੈਠੇ ਤੇ ਮਗਰੋਂ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕੀਤੇ। ਗ੍ਰੰਥੀ ਸਿੰਘਾਂ ਤੇ ਪੁਜਾਰੀਆਂ ਨੇ ਇਸ ਦੀ ਵਿਰੋਧਤਾ ਕੀਤੀ, ਪਰ ਸਰਬਰਾਹ ਨੇ ਉਹਨਾਂ ਦੀ ਇਕ ਨਾ ਸੁਣੀ। ਉਸ ਦਿਨ ਤੋਂ ਬਾਅਦ ਫਿਰ ਇਹ ਚਾਨਣੀ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਖ਼ਜ਼ਾਨੇ ਉੱਪਰ ਲਾਉਣੀ ਭੀ ਬੰਦ ਕਰ ਦਿੱਤੀ ਗਈ। ਲੱਕੜ ਤੇ ਸ਼ੀਸ਼ਿਆਂ ਦਾ ਇਕ ਬਕਸਾ ਬਣਾ ਚਾਨਣੀ ਨੂੰ ਤਹਿ ਕਰ ਕੇ ਦਰਸ਼ਨਾਂ ਹਿਤ ਬਕਸੇ ਵਿਚ ਇਕ ਡੰਡੇ ਉਪਰ ਲੱਟਕਾ ਦਿੱਤੀ ਸੀ। ਜ਼ਿਆਦਾ ਪੁਰਾਣੀ ਹੋਣ ਕਰਕੇ ਇਸ ਨੂੰ ਵਿਖਾਉਣ ਵਾਸਤੇ ਨਹੀਂ ਸੀ ਕੱਢਿਆ ਜਾਂਦਾ ਕਿਉਂਕਿ ਐਸਾ ਕਰਨ ਨਾਲ ਮੋਤੀ, ਹੀਰੇ ਤੇ ਰਤਨ ਹੱਥ ਲੱਗੇ ਹੀ ਕਿਰ-ਕਿਰ ਪੈਂਦੇ ਸਨ।

4, 5 ਤੇ 6 ਜੂਨ 1984 ਈ. ਦੇ ਨੀਲਾ ਤਾਰਾ ਘੱਲੂਘਾਰੇ ਸਮੇਂ ਭਾਰਤੀ ਫ਼ੌਜ ਵਲੋਂ ਟੈਂਕ ਦਾ ਗੋਲਾ ਵੱਜ ਕੇ ਇਹ ਚਾਨਣੀ ਸੜ ਕੇ ਸੁਆਹ ਹੋ ਗਈ। ਜਲੌ ਦਾ ਬਾਕੀ ਸਾਮਾਨ ਲੋਹੇ ਦੇ ਸ਼ਟਰ ਵਿਚ ਬੰਦ ਹੋਣ ਕਰਕੇ ਬਚ ਗਿਆ। ਚਾਨਣੀ ਦੀ ਰਾਖ ਬੋਰੀਆਂ ਵਿਚ ਪਾ ਕੇ ਤੋਸ਼ੇਖ਼ਾਨੇ ਵਿਚ ਰੱਖੀ ਹੋਈ ਹੈ।

## ਜੜਾਊ ਸੇਹਰਾ

ਬਹੁਤ ਕੀਮਤੀ ਸੁੱਚੇ ਮੋਤੀਆਂ ਦਾ ਜੜਾਊ ਸੇਹਰਾ ਮਹਾਰਾਜਾ ਰਣਜੀਤ ਸਿੰਘ ਜੀ ਨੇ ਆਪਣੇ ਸਪੁੱਤਰ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਵਿਆਹ ਦੇ ਸਮੇਂ ਇਕ ਲੱਖ, ਬੱਤੀ ਹਜ਼ਾਰ ਚਾਰ ਸੋ (132400) ਰੁਪਏ ਦਾ ਬਣਵਾਇਆ ਸੀ। ਇਸ ਵਿਚ 108 ਸੁੱਚੇ ਮੋਤੀ ਹਨ, ਜਿਨ੍ਹਾਂ ਦਾ ਮੁੱਲ ਇਕ ਲੱਖ ਰੁਪਏ ਸੀ। ਇਸ ਦੀਆਂ ਪੈਂਤੀ ਲੜੀਆਂ ਹਨ। ਸ਼ਹਿਜ਼ਾਦਾ ਸ਼ੇਰ ਸਿੰਘ ਨੇ

ਸੁੰਦਰ ਕੀਮਤੀ ਸੇਹਰਾ ਆਪਣੇ ਨਹੀਂ ਬੰਨ੍ਹਿਆ ਕਿ ਇਸ ਦੇ ਮੈਂ ਲਾਇਕ ਨਹੀਂ ਹਾਂ, ਇਹ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਬਾਰ ਵਿਚ ਹੀ ਸੋਭਾ ਪਾਵੇਗਾ। ਸ਼ਹਿਜ਼ਾਦੇ ਨੇ ਆਪ ਆ ਕੇ ਸ੍ਰੀ ਦਰਬਾਰ ਸਾਹਿਬ ਭੇਟਾ ਕੀਤਾ ਸੀ।

GN_

(27

## ਇਤਿਹਾਸਕ ਤਲਵਾਰ

ਸੁਨਹਿਰੀ ਮੁੱਠ ਤੇ ਠੋਕਰ ਵਾਲੀ ਇਹ ਤਲਵਾਰ ਮਹਾਰਾਜਾ ਰਣਜੀਤ ਸਿੰਘ ਜੀ ਦੀ ਹੈ। ਮੁੱਠ ਸੋਨੇ ਦੀ ਅਤੇ ਹੀਰੇ ਜੜੇ ਹੋਏ ਹਨ।

## ਸੁਨਹਿਰੀ ਜੋੜੀਆਂ

ਸੁਨਹਿਰੀ ਪੱਤਰੇ ਤੇ ਚਿੱਤ੍ਰਕਾਰੀ ਸਹਿਤ ਚਾਰ ਜੋੜੀਆਂ ਹਨ, ਭਾਵ ਅੱਠ ਤਖ਼ਤੇ ਹਨ। ਇਕ ਜੋੜੀ ਮਹਾਰਾਜਾ ਰਣਜੀਤ ਸਿੰਘ ਜੀ ਵੱਲੋਂ, ਦੂਜੀ ਮਹਾਰਾਜਾ ਖੜਕ ਸਿੰਘ ਜੀ ਦੀ ਮਾਤਾ ਵਲੋਂ, ਤੀਜੀ ਮਹਾਰਾਜਾ ਖੜਕ ਸਿੰਘ ਜੀ ਵਲੋਂ, ਚੌਥੀ ਕੰਵਰ ਨੌਨਿਹਾਲ ਸਿੰਘ ਜੀ ਦੀ ਮਾਤਾ ਵਲੋਂ ਭੇਟ ਕੀਤੀਆਂ ਗਈਆਂ ਹਨ।

ਇਹ ਸਾਰੀਆਂ ਬਹੁ ਮੁੱਲੀਆਂ ਵਸਤੂਆਂ ਸਮੇਂ ਸਮੇਂ ਮਹਾਰਾਜਾ ਰਣਜੀਤ ਸਿੰਘ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਭੇਟਾ ਕੀਤੀਆਂ ਹਨ। ਇਨ੍ਹਾਂ ਦੀ ਗੁਰਦੁਆਰਿਆਂ ਪ੍ਰਤੀ ਅਥਾਹ ਸ਼ਰਧਾ ਸੀ। ਬਹੁਤ ਸਾਰੇ ਇਤਿਹਾਸਕ ਗੁਰਦੁਆਰਿਆਂ ਨੂੰ ਖ਼ਾਲਸਾ ਰਾਜ ਸਮੇਂ ਹੀ, ਗੁਰਦੁਆਰਿਆਂ ਦੇ ਲੰਗਰ ਤੇ ਸੇਵਾ ਸੰਭਾਲ ਵਾਸਤੇ ਜਾਇਦਾਦਾਂ ਲਗਾਈਆਂ ਗਈਆਂ ਹਨ। ਇਕ ਪ੍ਰਚਿੱਲਤ ਗਾਥਾ ਅਨੁਸਾਰ ਇਕ ਵਾਰ ਮਹਾਰਾਜਾ ਜੀ ਸ਼ਾਮਾਂ ਦੇ ਸਮੇਂ ਹਜ਼ੂਰ ਸਾਹਿਬ ਪਹੁੰਚੇ। ਉਥੇ ਰਾਤ ਨੂੰ ਅੰਧੇਰਾ ਦੇਖ ਕੇ ਮਹਾਰਾਜਾ ਰਣਜੀਤ ਸਿੰਘ ਦੇ ਅੱਖਾਂ ਅੰਦਰ ਜਲ ਭਰ ਆਇਆ ਤੇ ਆਪਣੇ ਆਪ ਨੂੰ ਅੰਦਰੋਂ ਅੰਦਰੀ ਲਾਹਨਤਾਂ ਪਾਵਣ ਲੱਗੇ ਕਿ ਜਿਸ ਕਲਗੀਧਰ ਨੇ ਰਣਜੀਤ ਸਿੰਘ ਤੈਨੂੰ ਰਾਜ ਭਾਗ ਬਖ਼ਸ਼ਿਆ ਹੈ, ਉਸ ਸਤਿਗੁਰੂ ਦੇ ਅਸਥਾਨ 'ਤੇ ਹਨੇਰਾ ਹੋਵੇ ਤੇ ਤੇਰੇ ਮਹਿਲਾਂ ਅੰਦਰ ਰੋਸ਼ਨੀ, ਧਿਰਕਾਰ ਹੈ ਤੇਰੇ ਜੀਵਨ ਨੂੰ। ਇਸਤਰ੍ਹਾਂ ਕਹਿੰਦਿਆਂ ਉੱਚੀ ਉੱਚੀ ਰੋਣ ਲੱਗ ਪਏ ਅਤੇ ਸਹਿਜ ਨਾਲ ਗੁਰਦੇਵ ਦੇ ਅਸਥਾਨ 'ਤੇ ਜੋ ਸੇਵਕ ਸੇਵਾ ਕਰਦਾ ਸੀ, ਉਸ ਪਾਸੋਂ ਹਨੇਰੇ ਦਾ ਕਾਰਨ ਪੁੱਛਿਆ। ਉਸ ਨੇ ਦੱਸਿਆ, ਜੀ ਕੋਈ ਆਮਦਨ ਦਾ ਸਾਧਨ ਨਹੀਂ ਹੈ, ਸੰਗਤਾਂ ਘੱਟ ਆਉਂਦੀਆਂ ਹਨ। ਇਸੇ ਕਰਕੇ ਪਾਵਨ ਅਸਥਾਨ ਦੀ ਇਮਾਰਤ ਵੀ ਕੋਈ ਬਣੀ ਨਹੀਂ। ਇਕ ਪ੍ਰਚਲਿਤ ਕਹਾਵਤ ਹੈ, ਇਤਿਹਾਸ ਅੰਦਰ ਕਿਤੇ ਇਹ ਪ੍ਰਸੰਗ ਨਹੀਂ ਆਇਆ। ਕਹਿੰਦੇ ਹਨ ਕਿ ਉਸ ਸਮੇਂ ਸੇਵਾਦਾਰ ਨੇ ਕਿਹਾ, ਗੁਰੂ ਗੋਬਿੰਦ ਸਿੰਘ ਜੀ ਦੇ ਬਚਨ ਹਨ ਕਿ ਜੋ ਮੇਰਾ ਇਥੇ ਅਸਥਾਨ ਬਣਾਏਗਾ ਉਸ ਦਾ ਕੁਝ ਨਹੀਂ ਰਹੇਗਾ। ਕਹਿੰਦੇ ਹਨ, ਮਹਾਰਾਜਾ ਜੀ ਨੇ ਸੁਣ ਕੇ ਕਿਹਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸਾਥੋਂ ਸਾਰਾ

ਸਰਬੰਸ ਵਾਰ ਦਿੱਤਾ। ਚਾਰੇ ਸਾਹਿਬਜ਼ਾਦੇ, ਦੋ ਸਰਹੰਦ ਦੀਆਂ ਨੀਂਹਾਂ ਅੰਦਰ, ਦੋ ਚਮਕੌਰ ਦੀ ਗੜ੍ਹੀ ਅੰਦਰ ਸ਼ਹੀਦ ਕਰਾ ਲਏ। ਪਿਤਾ ਗੁਰੂ ਤੇਗ਼ ਬਹਾਦਰ ਜੀ ਨੇ ਚਾਂਦਨੀ ਚੌਕ ਅੰਦਰ ਸੀਸ ਦੇ ਦਿੱਤਾ। ਜਿਸ ਗੁਰੂ ਨੇ ਸਾਥੋਂ ਸਭ ਕੁਝ ਕੁਰਬਾਨ ਕਰ ਦਿੱਤਾ ਹੈ, ਉਸ ਗੁਰੂ ਦਾ ਸੇਵਕ ਰਣਜੀਤ ਸਿੰਘ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਦੇ ਅਸਥਾਨ ਦੀ ਸੇਵਾ ਕਰਾਏਗਾ, ਮੇਰਾ ਭਾਵੇਂ ਕੁਝ ਨਾ ਰਹੇ। ਮਹਾਰਾਜਾ ਜੀ ਨੇ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਤਖ਼ਤ ਸਾਹਿਬ ਦੀ ਸੇਵਾ ਕਰਵਾਈ ਅਤੇ ਉਸ ਅਸਥਾਨ ਦੇ ਨਾਮ ਜਾਇਦਾਦ ਲਗਵਾਈ ਲੰਗਰ ਤੇ ਸੇਵਾ ਸੰਭਾਲ ਕਰਨ ਵਾਸਤੇ। ਇਸਤਰ੍ਹਾਂ ਦੀ ਭਾਵਨਾ ਮਹਾਰਾਜਾ ਰਣਜੀਤ ਸਿੰਘ ਜੀ ਦੇ ਮਨ ਵਿਚ ਸੀ ਗੁਰੂਆਂ ਪ੍ਰਤੀ ਤੇ ਗੁਰਦੁਆਰਿਆਂ ਪ੍ਰਤੀ। ਮਹਾਰਾਜਾ ਰਣਜੀਤ ਸਿੰਘ ਜੀ ਮਹਾਨ ਦਾਨੀ ਸਨ, ਜਿਸ ਕਰਕੇ ਜਨਤਾ ਆਪ ਜੀ ਨੂੰ ਪਾਰਸ ਕਹਿ ਕੇ ਸੱਦਦੀ ਸੀ।

## ਪਾਰਸ ਦੀ ਕਹਾਵਤ

ਇਕ ਵਾਰ ਮਹਾਰਾਜਾ ਸਾਹਿਬ ਜੀ ਦੀ ਸਵਾਰੀ ਲਾਹੌਰ ਸ਼ਹਿਰ ਵਿਚੋਂ ਦੀ ਲੰਘ ਰਹੀ ਸੀ, ਤਾਂ ਇਕ ਬਿਰਧ ਮਾਈਂ ਦੌੜੀ ਆਈ, ਜਿਸ ਦੇ ਹੱਥ ਵਿਚ ਇਕ ਲੋਹੇ ਦਾ ਭਾਰੀ ਤਵਾ ਫੜਿਆ ਸੀ। ਇਹ ਮਾਈ ਬੜੇ ਹੱਠ ਨਾਲ ਦਰਸ਼ਕਾਂ ਦੇ ਇਕੱਠ ਨੂੰ ਤੇਜ਼ੀ ਨਾਲ ਲੰਘਦੀ ਹੋਈ ਸ਼ੇਰੇ ਪੰਜਾਬ ਤੱਕ ਜਾ ਪਹੁੰਚੀ, ਪਰ ਇਥੇ ਇਸ ਮਾਈ ਨੂੰ ਚੋਬਦਾਰਾਂ ਨੇ ਸ਼ੇਰੇ ਪੰਜਾਬ ਪਾਸ ਜਾਣ ਤੋਂ ਰੋਕ ਦਿੱਤਾ। ਮਾਈ ਨੇ ਰੌਲਾ ਪਾਇਆ ਕਿ ਮੈਨੂੰ ਰੋਕਦੇ ਕਿਉਂ ਹੋ ? ਤਾਂ ਇਸ ਦੀ ਅਵਾਜ਼ ਸੁਣ ਕੇ ਮਹਾਰਾਜਾ ਸਾਹਿਬ ਨੇ ਘੋੜਾ ਰੋਕ ਕੇ ਕਿਹਾ ਕਿ ਅੰਮਾ, ਤੂੰ ਕੀ ਕਹਿਣਾ ਚਾਹੁੰਦੀ ਏਂ ? ਛੇਤੀ ਦੱਸ। ਕਹਿੰਦੇ ਹਨ ਕਿ ਮਾਈ ਇਸ ਸਮੇਂ ਹੋਰ ਅੱਗੇ ਹੋਈ ਤੇ ਜਾਂਦਿਆਂ ਹੀ ਆਪਣਾ ਕਾਲਾ ਤਵਾ ਮਹਾਰਾਜੇ ਦੇ ਪੈਰਾਂ ਨਾਲ ਮੱਲਣ ਲੱਗ ਪਈ। ਇਸ ਮਾਈ ਦੀ ਇਸ ਬੇ-ਅਦਬੀ ਨੂੰ ਕਰਮਚਾਰੀਆਂ ਨੇ ਮਹਾਰਾਜਾ ਦੀ ਹੱਤਕ ਸਮਝ ਕੇ ਮਾਈ ਨੂੰ ਧੱਕੇ ਮਾਰਨੇ ਚਾਹੇ, ਪਰ ਮਹਾਰਾਜਾ ਨੇ ਕਰਮਚਾਰੀਆਂ ਨੂੰ ਰੋਕ ਕੇ ਮਾਈ ਤੋਂ ਪੁੱਛਿਆ-ਅੰਮਾ ! ਇਹ ਤੂੰ ਕੀ ਕੀਤਾ ਹੈ ? ਅਗੋਂ ਮਾਈ ਬੜੀ ਸ਼ਰਧਾ ਨਾਲ ਬੋਲੀ ਤੇ ਕਿਹਾ ਕਿ ਸਰਕਾਰ ! ਲੋਕੀ ਆਖਦੇ ਹਨ ਕਿ ਸਾਡਾ ਮਹਾਰਾਜਾ ਪਾਰਸ ਹੈ ਅਤੇ ਪਾਰਸ ਨਾਲ ਲੋਹਾ ਛੋਹ ਜਾਏ ਤਾਂ ਸੋਨਾ ਹੋ ਜਾਂਦਾ ਹੈ, ਮੈਂ ਗ਼ਰੀਬਣੀ ਹਾਂ, ਆਪਣੇ ਬੁਢਾਪੇ ਦੇ ਗੁਜ਼ਾਰੇ ਲਈ ਆਪਣਾ ਲੋਹੇ ਦਾ ਤਵਾ ਸੋਨੇ ਦਾ ਬਣਾਉਣਾ ਚਾਹੁੰਦੀ ਹਾਂ, ਤਾਂ ਜੋ ਬਾਕੀ ਰਹਿੰਦਾ ਜੀਵਨ ਸੁੱਖੀ ਗੁਜ਼ਾਰਾਂ। ਮਹਾਰਾਜਾ ਜੀ ਇਹ ਸੁਣ ਕੇ ਅਗੋਂ ਖਿੜ-ਖਿੜ ਕਰਕੇ ਹੱਸ ਪਏ ਤੇ ਤੋਸ਼ਾਖ਼ਾਨੀਏ ਨੂੰ ਹੁਕਮ ਦਿੱਤਾ ਕਿ ਮਾਈ ਦੇ ਤਵੇ ਨਾਲ ਬਰਾਬਰ ਸੋਨਾ ਤੋਲ ਕੇ ਮਾਈ ਨੂੰ ਦੇ ਦੇਵੋ। ਉਸ ਵੇਲੇ ਹੁਕਮ ਦੀ ਪਾਲਣਾ ਕੀਤੀ ਗਈ ਤੇ ਮਾਈ ਅਸੀਸਾਂ ਦਿੰਦੀ ਘਰ ਨੂੰ ਚੱਲੀ ਗਈ।

(ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ, ਲੇਖਕ ਬਾਬਾ ਪ੍ਰੇਮ ਸਿੰਘ ਹੋਤੀ ਮਰਦਾਨ, ਅੰਗ ੧੪੧)

ਪ੍ਰਿੰਸੀਪਲ ਸਤਬੀਰ ਸਿੰਘ ਜੀ ਲਿਖਦੇ ਹਨ ਕਿ :-

***ਤਖਤ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ।***

ਰਾਜਾ, ਸਰਕਾਰ ਇਨਸਾਫ਼ ਦੀ ਤੱਕੜੀ ਵਿਚ ਪਾਸਕੂ ਨਾ ਪੈਣ ਦੇਵੇ, ਉਹ ਹੀ ਅਸਲ ਵਿਚ ਰਾਜਾ ਹੈ, ਸਰਕਾਰ ਹੈ। ਸਰਕਾਰ ਕੈਸੀ ਹੋਵੇ, ਇਸ ਦੀ ਇਕ ਝਾਕੀ ਸੁਣਨ ਨਾਲ ਸੰਬੰਧ ਰੱਖਦੀ ਹੈ। ਇਕ ਰਾਤ ਦੁਨੀਆਂ ਦੀ ਨਜ਼ਰ ਵਿਚ ਛੋਟੀ ਜਾਤ ਦੀ ਚੂਹੜੀ ਇਸਤਰੀ ਆਪਣੇ ਰੋਂਦੇ ਬੱਚੇ ਨੂੰ ਲੋਰੀ ਦੇ ਰਹੀ ਸੀ ਤਾਂਕਿ ਉਹ ਚੁਪ ਕਰ ਜਾਵੇ। ਲੋਰੀ ਦੇ ਅੱਖਰ ਇਹ ਸਨ:-

***ਆਕੜ ਮੁੰਡਿਆ, ਆਕੜ।***
***ਰਣਜੀਤ ਤੇਰਾ ਚਾਕਰ।***
***ਸਦਾ ਤੇਰੀ ਦਾਈ।***
***ਮਹਿਤਾਬ ਕੌਰ ਦੌੜਦੀ ਆਈ।***

ਲੰਘਦੇ ਪਿਆਦੇ ਨੇ ਸ਼ਕਾਇਤ ਕੀਤੀ ਕਿ ਮਾਈ ਮਹਾਰਾਜਾ ਰਣਜੀਤ ਸਿੰਘ ਦੇ ਸਾਰੇ ਖ਼ਾਨਦਾਨ ਦੀ ਬੇਅਦਬੀ ਕਰ ਰਹੀ ਹੈ। ਸਰਕਾਰ ਨੂੰ ਚਾਕਰ, ਉਹਨਾਂ ਦੀ ਸੱਸ ਨੂੰ ਖਿਡਾਵੀ ਤੇ ਘਰਵਾਲੀ ਨੂੰ ਸੇਵਾਦਾਰਨੀ ਕਹਿ ਕੇ ਪੁਕਾਰਦੀ ਹੈ। ਜਦ ਉਸ ਔਰਤ ਨੂੰ ਦਰਬਾਰ ਵਿਚ ਪੇਸ਼ ਕੀਤਾ ਗਿਆ ਤਾਂ ਮਹਾਰਾਜਾ ਨੇ ਲੋਰੀ ਸੁਣਾਉਣ ਲਈ ਕਿਹਾ। ਉਸ ਨੇ ਝਿਜਕਦਿਆਂ ਝਿਜਕਦਿਆਂ ਲੋਰੀ ਸੁਣਾਈ ਤਾਂ ਤਖ਼ਤ ਛੱਡ ਮਹਾਰਾਜਾ ਰਣਜੀਤ ਸਿੰਘ ਥੱਲੇ ਆ ਗਏ ਤੇ ਕਹਿਣ ਲੱਗੇ :- ਤੂੰ ਸਮਝੀ ਏਂ ਮਾਂ ਕਿ ਸਰਕਾਰ ਕੈਸੀ ਹੋਣੀ ਚਾਹੀਦੀ ਹੈ। ਸਰਕਾਰ ਨੂੰ ਨੌਕਰ ਹੀ ਹੋਣਾ ਫੱਬਦਾ ਹੈ। ਜੋ ਸਰਕਾਰ ਮਾਲਕ ਬਣਨ ਦੀ ਕੋਸ਼ਿਸ਼ ਕਰਦੀ ਹੈ, ਉਹ ਸਰਕਾਰ ਨਹੀਂ। ਘਰ ਵਾਲਿਆਂ, ਸੰਬੰਧੀਆਂ, ਰਿਸ਼ਤੇਦਾਰਾਂ ਨੂੰ ਨਿਮਰਤਾ ਵਿਚ ਹੀ ਰਹਿਣਾ ਚਾਹੀਦਾ ਹੈ। ਧਨ ਦੀ ਥੈਲੀ ਦੇਕੇ ਉਸ ਔਰਤ ਨੂੰ ਵਿਦਾ ਕੀਤਾ।

(ਖਾਲਸੇ ਦੀ ਵਾਸੀ, ਅੰਗ ੨੭੩)

ਇਕ ਵਾਰ ਮਹਾਰਾਜਾ ਰਣਜੀਤ ਸਿੰਘ ਜੀ ਜੇਹਲਮ ਦੇ ਇਲਾਕੇ ਵਿਚ ਪਿੰਡਾਂ ਦਾ ਦੌਰਾ ਕਰ ਰਹੇ ਸਨ। ਇਕ ਪਿੰਡ ਵਿਚ ਦੀ ਜਿਸ ਸਮੇਂ ਮਹਾਰਾਜਾ ਸਾਹਿਬ ਜੀ ਲੰਘਣ ਲੱਗੇ ਤਾਂ ਇਕ ਵੱਟਾ (ਰੋੜਾ) ਆਕੇ ਇਨ੍ਹਾਂ ਦੇ ਲੱਗਿਆ। ਨਾਲ ਦੇ ਸਿਪਾਹੀ ਸਾਰੇ ਭੈ ਭੀਤ ਹੋ ਗਏ ਕਿ ਕਿਸ ਨੇ ਮਾਰਿਆ ਹੈ, ਇਧਰ ਉਧਰ ਦੇਖਣ ਲੱਗੇ ਤਾਂ ਇਕ ਥੇਹ ਉੱਪਰ ਬੱਚੇ ਬੇਰੀ ਦੇ ਦਰੱਖ਼ਤ ਨੂੰ ਰੋੜੇ ਮਾਰਦੇ ਨਜ਼ਰ ਪਏ। ਸਿਪਾਹੀ ਬੱਚਿਆਂ ਨੂੰ ਪੱਕੜ ਕੇ ਮਹਾਰਾਜਾ ਜੀ ਪਾਸ ਲੈ ਗਏ। ਬੱਚੇ ਬਹੁਤ ਡਰ ਗਏ ਅਤੇ ਬੱਚਿਆਂ ਨੂੰ ਮਹਾਰਾਜਾ ਸਾਹਿਬ ਨੇ ਪੁੱਛਿਆ ਕਿ ਤੁਸੀਂ ਰੋੜਾ ਕਿਉਂ ਮਾਰਿਆ ਹੈ ? ਤਾਂ ਡਰਦੇ ਬੱਚੇ ਚੁੱਪ ਹੋ ਗਏ ਤੇ ਅੱਗੋਂ ਕੁਝ ਨਹੀਂ ਦੱਸਿਆ, ਪਰ ਮਹਾਰਾਜਾ ਜੀ ਨੇ ਪਿਆਰ ਨਾਲ ਬੱਚਿਆਂ ਨੂੰ ਪੁੱਛਿਆ ਤਾਂ ਇਕ ਬੱਚੇ ਨੇ ਦੱਸਿਆ, ਜੀ ਇਸ ਨਾਲ ਦੇ

GN_ (27

ਬੱਚੇ ਪਾਸੋਂ ਰੋੜਾ ਮਾਰਿਆ ਤੁਹਾਡੇ ਵੱਜਿਆ ਹੈ। ਫਿਰ ਪਿਆਰ ਨਾਲ ਪੁੱਛਿਆ ਕਿ ਰੋੜਾ ਕਿਉਂ ਮਾਰਿਆ ਤਾਂ ਬੱਚਿਆਂ ਨੇ ਦੱਸਿਆ, ਜੀ ਅਸੀਂ ਬੇਰੀ ਤੋਂ ਬੇਰ ਝਾੜਨ ਵਾਸਤੇ ਰੋੜੇ ਮਾਰਦੇ ਸੀ। ਇਕ ਰੋੜਾ ਇਸ ਬੱਚੇ ਦਾ ਮਾਰਿਆ ਬੇਰੀ ਨੂੰ ਅੱਗੇ ਤੁਹਾਨੂੰ ਆ ਲੱਗਿਆ ਹੈ। ਮਹਾਰਾਜਾ ਰਣਜੀਤ ਸਿੰਘ ਜੀ ਨੇ ਸੋਚਿਆ ਕਿ ਜੜ੍ਹ ਦਰੱਖ਼ਤ ਰੋੜਾ ਖਾ ਕੇ ਮਿੱਠਾ ਫਲ ਦਿੰਦਾ ਹੈ, ਮਨਾਂ ! ਤੈਨੂੰ ਤਾਂ ਕਲਗੀਧਰ ਨੇ ਬਾਦਸ਼ਾਹੀ ਬਖ਼ਸ਼ੀ ਹੈ। ਉਸ ਸਮੇਂ ਮਹਾਰਾਜਾ ਜੀ ਨੇ ਉਸ ਬੱਚੇ ਦੇ ਮਾਤਾ ਪਿਤਾ ਨੂੰ ਸੱਦ ਕੇ ਦੋ ਪਿੰਡ ਦਿੱਤੇ— ਇਕ ਬੁੱਢਣ ਤੇ ਇਕ ਨਾਲ ਦਾ ਹੋਰ ਪਿੰਡ ਦਿੱਤਾ ਅਤੇ ਨਾਲ ਦੇ ਬੱਚਿਆਂ ਨੂੰ ਦੋ-ਦੋ ਮੋਹਰਾਂ ਸਾਰਿਆਂ ਨੂੰ ਦਿੱਤੀਆਂ।

(ਅਮੀਰ ਭੰਡਾਰ, ਸੈਂਚੀ ਦਸਵੀਂ, ਅੰਗ ੪੦੯)

ਮਹਾਰਾਜਾ ਸਾਹਿਬ ਪਾਸ ਫ਼ੌਜ ਦੀ ਗਿਣਤੀ ਕੁਝ ਲੱਖ ਤੋਂ ਵੱਧ ਸੀ ਜਿਸ ਵਿਚ ਤੀਹ ਹਜ਼ਾਰ ਘੋੜ ਸਵਾਰ ਸਨ, 288 ਤੋਪਾਂ ਦਾ ਇਕ ਵੱਡਾ ਤੋਪਖ਼ਾਨਾ ਸੀ। ਫ਼ੌਜ ਚਾਰ ਤਰ੍ਹਾਂ ਦੀ ਸੀ—ਪੈਦਲ, ਘੋੜ ਸਵਾਰ, ਤੋਪਖ਼ਾਨਾ ਅਤੇ ਫ਼ੌਜ-ਏ-ਖਾਸ। ਅਕਾਲ ਸੈਨਾ ਇਸ ਤੋਂ ਵੱਖਰੀ ਸੀ। ਮਹਾਰਾਜਾ ਸਾਹਿਬ ਨੇ ਸਰਕਾਰੀ ਸਿੱਕੇ ਉਪਰ ਆਪਣਾ ਨਾਮ ਨਹੀਂ ਲਿਖਵਾਇਆ, ਸਗੋਂ ਇਹ ਉਕਤੀ ਲਿਖੀ ਸੀ :-

***ਅਕਾਲ ਪੁਰਖ ਜੀ ਸਹਾਯ, ਦੇਗੋ ਤੇਗੋ ਫ਼ਤਹ ਨੁਸਰਤ ਬੇਦਰੰਗ।***
***ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।***

ਸ਼ਾਹ ਮੁਹੰਮਦ ਨੇ ਆਪਣੇ ਰਚੇ ਜੰਗਨਾਮੇ ਵਿਚ ਲਿਖਿਆ ਹੈ :-

***ਮਹਾਬਲੀ ਰਣਜੀਤ ਸਿੰਘ ਹੋਇਆ ਪੈਦਾ, ਨਾਲ ਜ਼ੋਰ ਦੇ ਮੁਲਕ ਹਿਲਾ ਗਿਆ।***
***ਮੁਲਤਾਨ, ਕਸ਼ਮੀਰ, ਪਸ਼ੌਰ, ਚੰਬਾ, ਜੰਮੂ ਕਾਂਗੜਾ ਕੋਟ ਨਿਵਾ ਗਿਆ।***
***ਹੋਰ ਦੇਸ਼ ਲਦਾਖ ਤੇ ਚੀਨ ਤੋੜੀ, ਸਿੱਕਾ ਆਪਣੇ ਨਾਮ ਚਲਾ ਗਿਆ।***
***ਸ਼ਾਹ ਮੁਹੰਮਦ ਜਾਣ ਪਚਾਸ ਬਰਸਾਂ, ਅੱਛਾ ਰੱਜ ਕੇ ਰਾਜ ਕਮਾ ਗਿਆ।***

ਮਹਾਰਾਜਾ ਰਣਜੀਤ ਸਿੰਘ ਜੀ ਦੀ ਬਰਸੀ ਸਮੇਂ ਪੰਜਾਬ ਤੋਂ ਜੱਥਾ ਲਾਹੌਰ, ਪਾਕਿਸਤਾਨ ਗਿਆ, ਜਿਸ ਵਿਚ ਪ੍ਰਿੰਸੀਪਲ ਸਤਬੀਰ ਸਿੰਘ ਜੀ ਵੀ ਸਨ। ਉਹ ਲਿਖਦੇ ਹਨ ਕਿ ਇਸ ਬਰਸੀ ਸਮੇਂ ਸਜੇ ਦੀਵਾਨ ਵਿਚ ਫ਼ਕੀਰ ਅਜ਼ੀਜ਼ੁਉਦ ਦੀਨ ਦੇ ਪੋਤਰੇ ਕਰਨਲ ਇਸਤਗ਼ਾਰ ਖ਼ਾਨ ਨੇ ਸਰਕਾਰ (ਮਹਾਰਾਜਾ ਰਣਜੀਤ ਸਿੰਘ) ਦੇ ਗੁਣਾਂ 'ਤੇ ਰੌਸ਼ਨੀ ਪਾਈ। ਉਨ੍ਹਾਂ ਦੱਸਿਆ ਕਿ ਉਹ ਜਾਗਦੇ ਵੀ ਸ਼ਬਦ ਦੀ ਧੁਨੀ ਨਾਲ ਸਨ ਅਤੇ ਬਿਸ੍ਰਾਮ ਵੀ ਅਬਾਦਤ ਕਰ ਕੇ ਕਰਦੇ ਸਨ। ਇਹ ਸੱਚ ਹੈ ਕਿਉਂਕਿ ਮਹਾਰਾਜਾ ਰਣਜੀਤ ਸਿੰਘ ਜਿਸ ਸਮੇਂ ਸ਼ਾਹੀ ਕਿਲ੍ਹੇ ਵਿਚ ਜੇਤੂ ਦੀ ਸ਼ਕਲ ਵਿਚ ਦਾਖ਼ਲ ਹੋਏ ਸਨ ਤਾਂ ਉਨ੍ਹਾਂ ਦੇ ਕੰਨੀ ਚਾਰ ਅਵਾਜ਼ਾਂ ਪਈਆਂ ਸਨ :

ਇਕ "ਅੰਮ੍ਰਿਤ ਵੇਲਾ ਨ ਖੁੰਝਾਈਂ, ਦੂਜਾ ਲੋਕਾਂ ਦਾ ਬਣ ਕੇ ਰਹਿਣਾ, ਤੀਜਾ ਸਭ ਨੂੰ ਇਕੋ ਨਜ਼ਰ ਜਾਣੀ ਅਤੇ ਚੌਥਾ ਮਨ ਮਰਜ਼ੀ ਨਾ ਕਰੀਂ ਅਤੇ ਫ਼ਕੀਰ ਭਰਾਵਾਂ ਦਾ ਆਦਰ ਕਰੀਂ।" ਇਸ ਲਈ ਇਹ ਸੱਚ ਹੈ ਕਿ ਮਹਾਰਾਜਾ ਰਣਜੀਤ ਸਿੰਘ ਜੀ ਨੇ ਸਾਰੀ ਉਮਰ ਅੰਮ੍ਰਿਤ ਵੇਲਾ ਨਹੀਂ ਖੁੰਝਾਇਆ। ਸਵੇਰੇ ਅੰਮ੍ਰਿਤ ਵੇਲੇ ਜਾਗਦੇ ਤੇ ਇਸ਼ਨਾਨ ਕਰਕੇ "ਮੂਲ ਮੰਤਰ ਤੇ ਗੁਰਮੰਤਰ" ਦਾ ਸਿਮਰਨ ਕਰਦੇ। ਉਪਰੰਤ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਖ਼ਾਲਸੇ ਨੂੰ ਬਖ਼ਸ਼ਿਆ ਨਿਤਨੇਮ ਪੰਜ ਬਾਣੀਆਂ ਦਾ ਪਾਠ ਮਹਾਰਾਜਾ ਰਣਜੀਤ ਸਿੰਘ ਜੀ ਬੋਲ ਕੇ ਪ੍ਰੇਮ ਸਹਿਤ ਕਰਦੇ ਸਨ, ਅਤੇ ਫਿਰ ਬਿਕਰਮੀ ਸੰਮਤ 1751 ਦੇ ਹੱਥ ਲਿਖਤ ਸਰੂਪ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਹੁਕਮਨਾਮਾ ਲੈ ਕੇ ਤੇ ਕੁਝ ਸਮਾਂ ਬੈਠ ਕੇ ਹਰ ਰੋਜ਼ ਪਾਠ ਸੁਣਦੇ ਸਨ। ਇਸ ਆਪਣੇ ਹਰ ਰੋਜ਼ ਦੇ ਨਿਤਨੇਮ ਉਪਰੰਤ ਮਹਾਰਾਜਾ ਰਣਜੀਤ ਸਿੰਘ ਜੀ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਕਲਗੀ ਆਪਣੀਆਂ ਅੱਖਾਂ ਨੂੰ ਛੁਹਾ ਕੇ ਫਿਰ ਹੀ ਰਾਜ ਦਰਬਾਰ ਦੇ ਕਾਰਜਾਂ 'ਤੇ ਜਾਂਦੇ ਸਨ। (ਖਾਲਸੇ ਦੀ ਵਾਸੀ, ਪੰਨਾ 284)

ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਦਭੁੱਤ ਕਲਗੀ ਸੀਸ 'ਤੇ ਧਾਰਣ ਕਰਦੇ ਸਨ, ਇਸ ਕਰਕੇ ਕਵਿ ਸੰਤੋਖ ਸਿੰਘ ਜੀ ਗੁਰਪ੍ਰਤਾਪ ਸੂਰਜ ਗ੍ਰੰਥ ਅੰਦਰ ਲਿਖਦੇ ਹਨ

***ਅਬਿ ਆਨ ਕੀ ਆਸ ਨਿਰਾਸ ਭਈ, ਕਲਗੀਧਰ ਵਾਸ ਕਿਯੋ ਮਨ ਮਾਹੀ।***

ਦਸਮੇਸ਼ ਗੁਰੂ ਜੀ ਨੇ ਚਮਕੌਰ ਦੇ ਜੰਗ ਸਮੇਂ ਇਹ ਕਲਗੀ ਭਾਈ ਸੰਗਤ ਸਿੰਘ ਜੀ ਨੂੰ ਦੇ ਦਿੱਤੀ ਸੀ, ਅਤੇ ਗੁਰੂ ਜੀ ਤਿੰਨ ਸਿੰਘਾਂ ਸਮੇਤ ਗੜ੍ਹੀ ਚੋਂ ਨਿਕਲ ਗਏ ਸਨ। ਇਕ ਜੁਲਾਈ 2009 ਨੂੰ ਅਜੀਤ ਅਖ਼ਬਾਰ ਵਿਚ ਕਲਗੀ ਦੇ ਸੰਬੰਧ ਵਿਚ ਇਸਤਰ੍ਹਾਂ ਲਿਖਿਆ ਆਇਆ ਸੀ :- ਭਾਈ ਸੰਗਤ ਸਿੰਘ ਸ਼ਹੀਦ ਹੋ ਗਿਆ ਸੀ ਤਾਂ ਕਲਗੀ ਸਰਹੰਦ ਦੇ ਸੂਬੇ ਪਾਸ ਚੱਲੀ ਗਈ। ਇਥੇ ਸ਼ਨਾਖ਼ਤ ਕਰਕੇ ਕਿ ਇਹ ਕਲਗੀ ਠੀਕ ਗੁਰੂ ਗੋਬਿੰਦ ਸਿੰਘ ਜੀ ਦੀ ਹੀ ਹੈ ਤਾਂ ਇਸ ਨੂੰ ਲਾਹੌਰ ਸਥਿਤ ਤੋਸ਼ੇਖ਼ਾਨੇ ਵਿਚ ਜਮ੍ਹਾਂ ਕਰਵਾ ਦਿੱਤਾ ਸੀ। ਸੰਨ 1799 ਈਸਵੀ ਵਿਚ ਜਦ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਨੂੰ ਕਬਜ਼ੇ ਵਿਚ ਲਿਆ ਤਾਂ ਇਹ ਬਹੁਮੱਲੀ ਕਲਗੀ ਉਨ੍ਹਾਂ ਪਾਸ ਆ ਗਈ ਸੀ। ਇਸ ਉਪਰੰਤ ਸੰਨ 1849 ਈ. ਨੂੰ ਲਾਰਡ ਡਲਹੌਜ਼ੀ ਦੀ ਅਗਵਾਈ ਹੇਠ ਅੰਗਰੇਜ਼ ਫ਼ੌਜ ਨੇ ਇਸ ਤੋਸ਼ੇਖ਼ਾਨੇ 'ਤੇ ਆਪਣਾ ਕਬਜ਼ਾ ਕਰ ਲਿਆ ਸੀ, ਇਸ ਰਾਹੀਂ ਇਹ ਕਲਗੀ ਤੇ ਹੋਰ ਬਹੁਮੁੱਲੀਆਂ ਵਸਤੂਆਂ ਇੰਗਲੈਂਡ ਚੱਲੀਆਂ ਗਈਆਂ ਸਨ। ਇੰਗਲੈਂਡ ਵਿਚ ਲਾਰਡ ਡਲਹੌਜ਼ੀ ਤੋਂ ਪਿੱਛੋਂ ਇਸ ਦੀ ਵੱਡੀ ਲੜਕੀ ਸੂਸਨ ਜੋਰਜੀਆਣਾ ਰਾਮਸੇ ਪਾਸ ਰਹੀ। ਇਸ ਮਗਰੋਂ ਇਸ ਦੇ ਪਤੀ ਕਰਨਲ ਡਬਲਯੂ ਐਚ. ਬਰਾਊਨ ਨੇ ਕਲਗੀ ਆਪਣੇ ਪਾਸ ਰੱਖੀ। ਸੰਨ 1898 ਈ. ਵਿਚ ਬਰਤਾਨੀਆਂ ਦੇ ਵਿਕਟੋਰੀਆ ਅਤੇ ਅਲਬਰਟ ਅਜਾਇਬ ਘਰ ਵੀ ਰੱਖਿਆ ਪਰ ਕੁਝ ਸਮੇਂ ਮਗਰੋਂ ਕਰਨਲ ਬਰਾਊਨ ਨੇ ਅਜਾਇਬ ਘਰ ਚੋਂ ਵਾਪਸ ਲੈ ਕੇ ਕਈ ਬਹੁਮੁੱਲੀਆਂ ਵਸਤੂਆਂ ਨਿਲਾਮ ਰਾਹੀਂ ਵੇਚ ਦਿੱਤੀਆਂ ਸਨ। ਇਸ ਉਪੰਰਤ ਕਲਗੀ ਮਹਾਰਾਜਾ ਦਲੀਪ ਸਿੰਘ ਦੀ ਬੇਟੀ ਬੰਬਾ ਨੇ ਖ਼ਰੀਦ ਲਈ ਸੀ ਜੋ ਉਸ ਸਮੇਂ

ਬਰਤਾਨੀਆ ਦੀ ਨਾਗਰਿਕ ਸੀ। ਫਿਰ ਮਹਾਰਾਜਾ ਦਲੀਪ ਸਿੰਘ ਦੀ ਬੇਟੀ ਪਾਕਿਸਤਾਨ ਆ ਵੱਸੀ ਸੀ। ਇਸ ਦੀ ਮੌਤ ਮਗਰੋਂ ਕਲਗੀ ਇਸ ਦੇ ਨਿਜੀ ਸਕੱਤਰ ਪੀਰ ਕਰੀਮ ਬਖ਼ਸ਼ ਸਪਰਾ ਦੇ ਪਰਿਵਾਰ ਪਾਸ ਚੱਲੀ ਗਈ। ਇਨ੍ਹਾਂ ਪਾਸੋਂ ਫਿਰ ਕਲਗੀ ਇੰਗਲੈਂਡ ਚੱਲੀ ਗਈ ਸੀ। ਇਸ ਕਲਗੀ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ, ਜੋ ਤਕਰੀਬਨ ਪਿਛਲੇ ਕਈ ਸਾਲਾਂ ਤੋਂ ਪੰਜਾਬ ਲਿਆਉਣ ਦੇ ਯਤਨ ਕਰ ਰਹੀ ਸੀ, ਹੁਣ ਸਫਲਤਾ ਪ੍ਰਾਪਤ ਹੋਈ ਹੈ। ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਜੱਥੇਦਾਰ ਅਵਤਾਰ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਇਨ੍ਹਾਂ ਦੇ ਉੱਦਮ ਦਾ ਸਦਕਾ ਇਹ ਕਲਗੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਜੋ ਸੰਨ 1849 ਵਿਚ ਇੰਗਲੈਂਡ ਚਲੀ ਗਈ ਸੀ, 160 ਸਾਲਾਂ ਮਗਰੋਂ ਇਹ ਕਲਗੀ ਵਾਪਸ 30 ਜੂਨ 2009 ਨੂੰ ਇਕ ਚਾਰਟਡ ਜਹਾਜ਼ ਰਾਹੀਂ ਸ੍ਰ: ਕਮਲਜੀਤ ਸਿੰਘ ਬੋਪਾਰਾਏ ਅਤੇ ਸ੍ਰ: ਐਚ. ਐਸ. ਸਿੱਧੂ ਪੰਜਾਬ ਵਿਚ ਰਾਜਾਸਾਂਸੀ ਹਵਾਈ ਅੱਡੇ 'ਤੇ ਲੈ ਕੇ ਉੱਤਰੇ। ਇਥੋਂ ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧਕ ਤੇ ਸੰਗਤਾਂ ਸਤਿਕਾਰ ਨਾਲ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚੀਆਂ। ਹੁਣ ਇਹ ਕਲਗੀ ਫ਼ਿਲਹਾਲ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸੁਸ਼ੋਭਿਤ ਕਰ ਦਿੱਤੀ ਹੈ। ਇਕ ਜੁਲਾਈ 2009 ਨੂੰ ਅਜੀਤ ਅਖ਼ਬਾਰ ਤੇ ਹੋਰ ਅਖ਼ਬਾਰਾਂ ਵਿਚ ਇਸ ਕਲਗੀ ਦੇ ਪੰਜਾਬ ਲਿਆਉਣ ਦੀਆਂ ਖ਼ਬਰਾਂ ਛਪੀਆਂ ਹਨ। (ਸਿੱਖ ਇਤਿਹਾਸ ਦੇ ਅਣਗੌਲੇ ਪਤਰੇ, ਇਕ ਨਵੀਂ ਖੋਜ) ਪੁਸਤਕ ਦੇ ਲੇਖਕ ਰਘਬੀਰ ਸਿੰਘ ਜੀ ਨੇ ਪੰਨਾ 254 'ਤੇ ਕਮਲਜੀਤ ਸਿੰਘ ਬੋਪਾਰਾਏ ਦੇ ਇਸ ਕਲਗੀ ਨੂੰ ਲਿਆਉਣ ਅਤੇ ਇਸ ਕਲਗੀ ਬਾਰੇ ਵਿਸਥਾਰ ਸਹਿਤ ਲਿਖਿਆ ਹੈ।

ਦਸਮੇਸ਼ ਗੁਰੂ ਜੀ ਦੀ ਇਸ ਕਲਗੀ ਨੂੰ ਮਹਾਰਾਜਾ ਰਣਜੀਤ ਸਿੰਘ ਹਮੇਸ਼ਾ ਮਸਤਕ ਟੇਕ ਕੇ ਮਗਰੋਂ ਆਪਣੇ ਰਾਜਸੀ ਕੰਮ ਕਾਜ ਕਰਦੇ ਸਨ।

ਸੰਨ 1838 ਈ. ਵਿਚ ਮਹਾਰਾਜਾ ਰਣਜੀਤ ਸਿੰਘ ਜੀ ਨੂੰ ਅਧਰੰਗ ਹੋਇਆ ਸੀ, ਇਸ ਬਿਮਾਰੀ ਨਾਲ ਜੂਝਦਿਆਂ 27 ਜੂਨ 1839 ਈ. ਨੂੰ ਮਹਾਰਾਜਾ ਜੀ ਪ੍ਰਾਣ ਤਿਆਗ ਗਏ ਸਨ। ਇਨ੍ਹਾਂ ਮਗਰੋਂ ਇਨ੍ਹਾਂ ਦੇ ਵੱਡੇ ਸਪੁੱਤਰ ਖੜਕ ਸਿੰਘ ਜੀ ਰਾਜ ਗੱਦੀ 'ਤੇ ਬੈਠੇ ਸਨ।

☆☆☆